# ਲਾਲ ਏਹਿ ਰਤਨ

## (ਭਾਗ–੫)

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਕੀਤੇ ਹੋਏ ਉਪਦੇਸ਼ਾਂ ਤੇ ਆਧਾਰਿਤ 'ਲਾਲ ਏਹਿ ਰਤਨ' ਪੁਸਤਕਾਂ ਦਾ ਵੇਰਵਾ :–

| ਲਾਲ ਏਹਿ ਰਤਨ | ਉਪਦੇਸ਼ਾਂ ਦਾ ਸਥਾਨ | ਉਪਦੇਸ਼ਾਂ ਦਾ ਸੰਨ | ਪ੍ਰਕਾਸ਼ਨ ਦਾ ਸੰਨ |
|---|---|---|---|
| ਭਾਗ–੧ | ਬੈਂਕੋਕ | ੧੯੪੮, ੧੯੫੦ | ੧੯੯੫ |
| ਭਾਗ–੨ | ਬੈਂਕੋਕ | ੧੯੫੧, ੧੯੫੨ | ੧੯੯੯ |
| ਭਾਗ–੩ | ਬੈਂਕੋਕ | ੧੯੫੩, ੧੯੫੪ | ੨੦੦੨ |
| ਭਾਗ–੪ | ਬੈਂਕੋਕ | ੧੯੫੫, ੧੯੫੬ | ੨੦੦੩ |
| ਭਾਗ–੫ | ਦਿੱਲੀ | ੧੯੫੬ | ੨੦੦੫ |
| | ਸ੍ਰੀ ਭੈਣੀ ਸਾਹਿਬ | ੧੯੫੭ | |
| | ਬੈਂਕੋਕ | ੧੯੫੮, ੧੯੫੯ | |
| | ਅਫ਼ਰੀਕਾ | ੧੯੫੮, ੧੯੫੯ | |

# ਲਾਲ ਏਹਿ ਰਤਨ

## (ਭਾਗ–੫)

ਉਪਦੇਸ਼

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸੰਨ ੧੯੫੬, ੧੯੫੭, ੧੯੫੮, ੧੯੫੯


ਸੰਪਾਦਿਕਾ

ਪ੍ਰਿੰ. ਬੇਅੰਤ ਕੌਰ

ਐਮ.ਏ. (ਅੰਗਰੇਜ਼ੀ, ਪੰਜਾਬੀ)

ਸਾਹਿੱਤ ਰਤਨ (ਹਿੰਦੀ), ਬੀ.ਟੀ.



ਪ੍ਰਕਾਸ਼ਕ

ਨਾਮਧਾਰੀ ਦਰਬਾਰ

ਸ੍ਰੀ ਭੈਣੀ ਸਾਹਿਬ


LALEHIRATTAN VOL-V

(Updesh : Sri Satguru Partap Singh Ji

PERIOD - 1956, 1957, 1958, 1959.


Edited by Pr. BEANT KAUR

F-213 A-1, Mansarover Garden, New Delhi-110015,

Tel 25414451, 25422956



Publisher Namdhari Darbar,

Sri Bhaini Sahib.

ਪਹਿਲੀ ਵਾਰ : ਸੰਮਤ ੨੦੬੨ (ਸੰਨ ੨੦੦੫)





ਪ੍ਰਿੰਟਰ : ਆਰਸੀ ਪ੍ਰਿੰਟਿੰਗ ਏਜੰਸੀ, ਚਾਂਦਨੀ ਚੌਕ, ਦਿੱਲੀ–੬

ਫ਼ੋਨ : ੨੩੨੮੦੬੫੭

ਸੈਟਿੰਗ : ਐਸ. ਆਰ. ਐਸ. ਕੰਪਿਊਟਰਜ਼, ਮਾਨਸਰੋਵਰ ਗਾਰਡਨ, ਨਵੀਂ ਦਿੱਲੀ–੧੫

ਫ਼ੋਨ : ੨੫੪੧੪੪੫੧, ੨੫੪੨੨੯੫੬

ਭੇਟਾ : ੬੦੦ ਰੁਪਏ

ਇਹ ਅਨਮੋਲ

ਅੰਮ੍ਰਿਤ-ਭਰਪੂਰ ਬਚਨ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਨੇ

ਭੁੱਲੀ-ਭਟਕੀ ਲੋਕਾਈ

ਦੇ

ਉੱਧਾਰ ਹਿੱਤ

ਸੰਨ

੧੯੫੬, ੫੭, ੫੮, ੫੯

ਵਿੱਚ

ਭਾਰਤ, ਅਫ਼ਰੀਕਾ ਅਤੇ ਬੰਕੋਕ (ਥਾਈਲੈਂਡ)

ਵਿਖੇ ਉਚਾਰਨ ਕੀਤੇ

# ਤਤਕਰਾ



## ਉਪਦੇਸ਼ ਸੰਨ ੧੯੫੬





## ਉਪਦੇਸ਼ ਸੰਨ ੧੯੫੭

## ਉਪਦੇਸ਼ ਸੰਨ ੧੯੫੮

### ਅਫ਼ਰੀਕਾ

**ਬੈਂਕੋਕ**



## ਉਪਦੇਸ਼ ਸੰਨ ੧੯੫੯
**ਬੈਂਕੋਕ**

## ਅਫ਼ਰੀਕਾ

# ਪ੍ਰਸਤਾਵਨਾ

ਇਹ ਪੁਸਤਕ 'ਲਾਲ ਏਹਿ ਰਤਨ' ਭਾਗ ਪੰਜਵਾਂ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਤੇ ਆਧਾਰਿਤ ਆਖਰੀ ਭਾਗ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਥਾਈਲੈਂਡ (ਬੰਕੌਕ) ਵਿਖੇ ਸੰਨ ੧੯੪੮ ਤੋਂ ੧੯੫੯ ਤਕ ਕਈ ਵੇਰ ਦਰਸ਼ਨ ਦਿੱਤੇ। ਉੱਥੋਂ ਦੀ ਸਾਧ ਸੰਗਤ ਕੋਲ ਰਿਕਾਰਡਿੰਗ ਮਸ਼ੀਨਾਂ ਹੋਣ ਕਰਕੇ, ਉਹਨਾਂ ਨੇ ਸਤਿਗੁਰੂ ਜੀ ਦੇ ਉਪਦੇਸ਼ਾਂ ਨੂੰ ਰਿਕਾਰਡ ਕਰ ਲਿਆ। ਕੁਝ ਸਮੇਂ ਬਾਅਦ ਜਦੋਂ ਭਾਰਤ ਵਿੱਚ ਵੀ ਇਹ ਸਾਧਨ ਉਪਲਬਧ ਹੋਏ ਤਾਂ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਨ ੧੯੫੩ ਵਿੱਚ ਇਕ ਰਿਕਾਰਡਿੰਗ ਮਸ਼ੀਨ ਖਰੀਦ ਲਈ। ਇਸ ਤਰ੍ਹਾਂ ਕੁਝ ਉਪਦੇਸ਼ ਭਾਰਤ ਵਿੱਚ ਵੀ ਰਿਕਾਰਡ ਕਰ ਲਏ ਗਏ।ਇਸੇ ਤਰ੍ਹਾਂ ਅਫਰੀਕਾ ਵਿੱਚ ਸੰਨ ੧੯੫੮ ਅਤੇ ੧੯੫੯ ਦੇ ਦੌਰਿਆਂ ਦੇ ਕੁਝ ਉਪਦੇਸ਼ ਰਿਕਾਰਡ ਕੀਤੇ ਗਏ।

ਪਾਠਕ 'ਲਾਲ ਏਹਿ ਰਤਨ' ਦੇ ਪਿਛਲੇ ਹਿੱਸਿਆਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਦਾ ਅਨੰਦ ਮਾਣ ਹੀ ਚੁੱਕੇ ਹਨ ਅਤੇ ਕੁਝ ਵਿਦਵਾਨਾਂ ਨੇ ਆਪਣੀ ਸ਼ਰਧਾ ਦੇ ਫੁੱਲ ਆਪਣੀ ਆਪਣੀ ਭੂਮਿਕਾ ਵਿੱਚ ਵੀ ਭੇਟ ਕੀਤੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਹੁਪੱਖੀ ਸ਼ਖਸੀਅਤ ਅਤੇ ਮਹਾਨ ਵਿਅਕਤੀਤਵ ਦਾ ਗਿਆਨ, ਪਾਠਕਾਂ ਨੂੰ ਆਪ ਜੀ ਦੇ ਉਪਦੇਸ਼ਾਂ ਨੂੰ ਹੋਰ ਡੂੰਘਿਆਈ ਵਿੱਚ ਸਮਝਣ ਵਿੱਚ ਸਹਾਇਕ ਹੋਵੇਗਾ। ਇਸੇ ਉਦੇਸ਼ ਨੂੰ ਮੁੱਖ ਰੱਖ ਕੇ ਸਤਿਗੁਰੂ ਜੀ ਦੇ ਅਨੇਕਾਂ ਹੀ ਗੁਣਾਂ ਵਿੱਚੋਂ ਕੁਝ ਕੁ ਦਾ ਵਰਣਨ ਇੱਥੇ ਕਰਨਾਂ ਜ਼ਰੂਰੀ ਪ੍ਰਤੀਤ ਹੁੰਦਾ ਹੈ।



ਪੁਰਾਤਨ ਇਤਿਹਾਸ ਸਰਬ ਸੰਮਤੀ ਨਾਲ ਸਵੀਕਾਰਦੇ ਹਨ ਕਿ ਜਦੋਂ ਵੀ ਸ੍ਰਿਸ਼ਟੀ ਤੇ ਅੱਤਿਆਚਾਰ ਵੱਧਦੇ ਹਨ, ਅਧਰਮ ਫੈਲਦਾ ਹੈ, ਗਊ ਗਰੀਬ ਨੂੰ ਕਸ਼ਟ ਦਿੱਤਾ ਜਾਂਦਾ ਹੈ ਤਾਂ ਅਕਾਲ ਪੁਰਖ ਸਰਗੁਣ ਸਰੂਪ ਧਾਰ ਕੇ ਅਵਤਰਿਤ ਹੁੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਫਰਮਾਉਂਦੇ ਹਨ–

**ਜਬ ਜਬ ਹੋਤ ਅਰਿਸਟ ਅਪਾਰਾ।।**
**ਤਬ ਤਬ ਦੇਹ ਧਰਤ ਅਵਤਾਰਾ।।**

ਇਹ ਅਵਤਾਰ ਸਮੇਂ ਅਤੇ ਭਾਸ਼ਾ ਅਨੁਸਾਰ ਪੀਰ, ਮੁਰਸ਼ਦ, ਪੈਗੰਬਰ, ਭਗਵਾਨ, ਗੁਰੂ ਕਰਕੇ ਸਤਿਕਾਰੇ ਅਤੇ ਪੂਜੇ ਗਏ। ਗੁਰਬਾਣੀ ਅਨੁਸਾਰ ਇਹਨਾਂ ਨੂੰ ਸਤਿਗੁਰੂ ਕਰਕੇ ਮੰਨਿਆਂ ਗਿਆ ਹੈ ਅਤੇ ਸਪਸ਼ਟ ਕੀਤਾ ਹੈ ਕਿ ਅਕਾਲ ਪੁਰਖ ਸਤਿਗੁਰੂ ਦੇ ਰੂਪ ਵਿੱਚ ਹੀ ਪ੍ਰਗਟ ਹੁੰਦਾ ਹੈ, ਜਿਹਾ ਕਿ–

**ਸਤਿਗੁਰ ਵਿਚਿ ਆਪੁ ਰਖਿਓਨ,**
**ਕਰਿ ਪਰਗਟੁ ਆਖਿ ਸੁਣਾਇਆ।।**

ਅਕਾਲ ਪੁਰਖ ਦੀ ਬ੍ਰਹਮੰਡ ਦੀ ਰਚਨਾਂ ਬੜੀ ਹੀ ਅਸਚਰਜ ਜਨਕ ਹੈ। ਇਸਦਾ ਪਾਰ ਪਾਉਣਾ ਕਿਸੇ ਵੀ ਸਾਧਾਰਨ ਮਨੁੱਖ ਲਈ ਅਸੰਭਵ ਹੈ ਕਿਉਂਕਿ ਇਹ ਸਮੁੰਦਰ ਤੋਂ ਵੀ ਗਹਿਰੀ ਅਤੇ ਵਿਸ਼ਾਲ ਹੈ। ਐਸੇ ਬੇਅੰਤ ਅਥਾਹ ਬਾਰੇ ਕੁਝ ਵੀ ਜਾਣਨ ਵਾਸਤੇ ਕਿਸੇ ਐਸੇ ਵਿਅਕਤੀ ਦੀ ਲੋੜ ਹੈ, ਜਿਸਨੂੰ ਉਸ ਅਨੰਤ ਦੇ ਬਾਰੇ ਸੰਪੂਰਨ ਗਿਆਨ ਹੋਵੇ। ਗੁਰਬਾਣੀ ਵਿੱਚ ਕਿਹਾ ਹੈ–

**ਏਵਡੁ ਊਚਾ ਹੋਵੈ ਕੋਇ।।**
**ਤਿਸੁ ਊਚੇ ਕਉ ਜਾਣੈ ਸੋਇ।।**

ਇਸ ਕਰਕੇ ਉਸ ਨਿਰਾਕਾਰ ਅਕਾਲ ਪੁਰਖ ਦੀ ਮਹਿਮਾ ਨੂੰ ਕੇਵਲ ਉਸਦਾ ਸਰਗੁਣ ਸਰੂਪ ਹੀ ਜਾਣ ਸਕਦਾ ਹੈ। ਉਹ ਹੀ ਉਸ ਬਾਰੇ ਸਹੀ ਜਾਣਕਾਰੀ ਦੇ ਕੇ ਉਸਦੀ ਪ੍ਰਾਪਤੀ ਦਾ ਮਾਰਗ ਦੱਸ ਸਕਦਾ ਹੈ। ਉਹ ਹੀ ਮਾਤ ਲੋਕ ਦੇ ਲੋਕਾਂ ਨੂੰ ਵਹਿਮਾਂ ਭਰਮਾਂ ਅਤੇ ਅਨੇਕ ਕਿਸਮ ਦੀ ਮਨਮਤ ਤੋਂ ਹਟਾ ਕੇ, ਉਸ ਅਕਾਲ ਪੁਰਖ ਦੀ ਰਜ਼ਾ ਵਿੱਚ ਰਹਿਣ ਬਾਰੇ ਗਿਆਨ

ਦੇ ਸਕਦਾ ਹੈ। ਇਸੇ ਕਰਕੇ ਅਕਾਲ ਪੁਰਖ ਨੇ ਆਪ ਸਰਗੁਣ ਸਰੂਪ ਧਾਰ ਕੇ ਸਮੇਂ ਸਮੇਂ ਪ੍ਰਗਟ ਹੋਣ ਦਾ ਵਿਧਾਨ ਬਣਾਇਆ ਅਤੇ ਲੋਕਾਂ ਨੂੰ ਸਮਝਾਇਆ ਕਿ ਇਹ ਸਰਗੁਣ ਸਰੂਪ ਹੀ ਕੇਵਲ ਮਾਧਿਅਮ ਹੈ ਜੋ ਜੀਵਾਂ ਨੂੰ ਸਿੱਧਾ ਅਕਾਲ ਪੁਰਖ ਨਾਲ ਜੋੜ ਸਕਦਾ ਹੈ।

ਅਕਾਲ ਪੁਰਖ ਦੇ ਭੂਤ ਅਤੇ ਵਰਤਮਾਨ ਜੁਗ ਦੇ ਅਵਤਾਰਾਂ ਬਾਰੇ ਗੁਰਬਾਣੀ ਵਿੱਚ ਸਪਸ਼ਟ ਕੀਤਾ ਹੈ ਕਿ–

**ਸਤਿਜੁਗ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।।**
**ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।।**
**ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ।।**
**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ।।**
**ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।।**
**ਸ੍ਰੀ ਗੁਰੂ ਰਾਜ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ।।**

*—ਪੰਨਾ-੧੩੯੦*

ਸਤਿਜੁਗ ਵਿੱਚ ਬਾਵਨ ਰੂਪ ਧਾਰ ਕੇ ਬਲ ਰਾਜੇ ਦਾ ਉੱਧਾਰ ਕੀਤਾ। ਤ੍ਰੇਤੇ ਵਿੱਚ ਰਾਮ ਚੰਦਰ ਜੀ ਦੇ ਰੂਪ ਵਿੱਚ ਰਾਵਣ ਨੂੰ ਮਾਰਿਆ ਅਤੇ ਆਪਣੇ ਭਗਤ ਬਭੀਸ਼ਨ ਨੂੰ ਰਾਜ ਦਿੱਤਾ। ਦੁਆਪਰ ਵਿੱਚ ਕ੍ਰਿਸ਼ਨ ਜੀ ਦੇ ਰੂਪ ਵਿੱਚ ਕੰਸ ਦਾ ਬੱਧ ਕਰਕੇ ਉਗ੍ਰਸੈਣ ਨੂੰ ਰਾਜ ਦਿੱਤਾ। ਉਪਰੰਤ ਕਲਿਜੁਗ ਵਿੱਚ ਗੁਰੂ ਨਾਨਕ ਅਤੇ ਉਹਨਾਂ ਦੇ ਉਤਰਾਧਿਕਾਰੀਆਂ ਦੇ ਰੂਪ ਵਿੱਚ ਕਦੇ ਵੀ ਨਾ ਖਤਮ ਹੋਣ ਵਾਲਾ ਅਬਚਲ ਰਾਜ ਕਾਇਮ ਕੀਤਾ। ਇਸ ਤਰ੍ਹਾਂ ਅਕਾਲ ਪੁਰਖ ਨੇ ਹਰ ਜੁਗ ਵਿੱਚ ਸਰਗੁਣ ਸਰੂਪ ਧਾਰ ਕੇ, ਆਪਣੇ ਮਿਥੇ ਹੋਏ ਵਿਸ਼ੇਸ਼ ਕਾਰਜਾਂ ਨੂੰ ਸੰਪੰਨ ਕਰਨ ਵਾਸਤੇ, ਧਰਤੀ ਨੂੰ ਭਾਗ ਲਾਏ ਅਤੇ ਆਪਣੇ ਭਗਤਾਂ ਪਿਆਰਿਆਂ ਨੂੰ ਨਿਵਾਜਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੀ ਵੰਸ਼ ਅਨੁਕ੍ਰਮ ਬਾਰੇ ਬਚਿਤਰ ਨਾਟਕ ਵਿੱਚ ਫਰਮਾਉਂਦੇ ਹਨ ਕਿ ਰਾਮ ਚੰਦਰ ਜੀ ਦੇ ਦੋ ਸਪੁੱਤਰ ਸਨ —ਲਵ ਅਤੇ ਕੁਸ਼। ਲਵ ਨੇ ਲਾਹੌਰ ਸ਼ਹਿਰ ਅਤੇ ਕੁਸ਼ ਨੇ ਕਸੂਰ ਸ਼ਹਿਰ ਨੂੰ ਆਪਣੀ ਆਪਣੀ ਰਾਜਧਾਨੀ ਬਣਾਇਆ ਅਤੇ ਰਾਜ ਕਰਨ ਲੱਗੇ। ਕੁਝ



ਸਮੇਂ ਬਾਅਦ ਕਾਲਕੇਤ ਕੁਸ਼ ਦੀ ਗੱਦੀ ਤੇ ਅਤੇ ਕਾਲਰਾਇ ਲਵ ਦੀ ਗੱਦੀ ਤੇ ਬੈਠੇ। ਇਹਨਾਂ ਵਿੱਚ ਦੁਸ਼ਮਨੀ ਹੋ ਗਈ। ਕਾਲਕੇਤ ਨੇ ਲਾਹੌਰ ਤੇ ਕਬਜ਼ਾ ਕਰ ਲਿਆ ਅਤੇ ਕਾਲਰਾਇ ਨੂੰ ਉੱਥੋਂ ਭਜਾ ਦਿੱਤਾ। ਕਾਲਰਾਇ ਭੱਜ ਕੇ ਸਨੌਡ ਦੇਸ਼ ਚਲਾ ਗਿਆ ਅਤੇ ਉੱਥੋਂ ਦੇ ਰਾਜੇ ਦੀ ਲੜਕੀ ਨਾਲ ਵਿਆਹ ਕਰ ਲਿਆ। ਉਹਨਾਂ ਦਾ ਇੱਕ ਲੜਕਾ ਹੋਇਆ ਜਿਸਦਾ ਨਾਂ ਸੋਢੀ ਰਾਏ ਰੱਖਿਆ। ਅੱਗੇ ਚਲ ਕੇ ਉਸਦੀ ਸੰਤਾਨ ਸੋਢੀ ਅਖਵਾਈ।

ਇਹ ਸੋਢੀ ਬੜੇ ਤਾਕਤਵਾਰ ਅਤੇ ਖੁਸ਼ਹਾਲ ਹੋ ਗਏ। ਇਹਨਾਂ ਨੇ ਲਾਹੌਰ ਤੇ ਧਾਵਾ ਬੋਲ ਕੇ ਕਾਲਕੇਤ ਦੇ ਵੰਸ਼ਜਾਂ ਨੂੰ ਉੱਥੋਂ ਭਜਾ ਦਿੱਤਾ। ਉਹ ਭੱਜ ਕੇ ਕਾਂਸ਼ੀ ਚਲੇ ਗਏ ਅਤੇ ਉੱਥੇ ਜਾ ਕੇ ਵੇਦਾਂ ਦਾ ਗਿਆਨ ਪ੍ਰਾਪਤ ਕੀਤਾ। ਜਿਸ ਕਰਕੇ ਉਹ ਮਸ਼ਹੂਰ ਵੇਦਾਚਾਰੀ ਬਣ ਗਏ ਅਤੇ ਉਹਨਾਂ ਦੀ ਸੰਤਾਨ ਵੇਦੀ ਕਹਾਉਣ ਲੱਗੀ।

ਕੁਝ ਪੀੜ੍ਹੀਆਂ ਮਗਰੋਂ ਸੋਢੀਆਂ ਨੂੰ ਪਤਾ ਲੱਗਾ ਕਿ ਵੇਦੀ ਵੀ ਉਹਨਾਂ ਦੇ ਭਰਾ ਹੀ ਹਨ। ਸੋਢੀਆਂ ਨੇ ਵੇਦੀਆਂ ਨੂੰ ਪੰਜਾਬ ਆਉਣ ਦਾ ਨਿਮੰਤ੍ਰਣ ਦਿੱਤਾ ਜੋ ਮੰਨ ਲਿਆ ਗਿਆ। ਸੋਢੀਆਂ ਨੇ ਉਹਨਾਂ ਤੋਂ ਵੇਦ ਪਾਠ ਸੁਣਨ ਦੀ ਇੱਛਾ ਪ੍ਰਗਟ ਕੀਤੀ। ਤਿੰਨ ਵੇਦ—ਰਿਗ, ਸਾਮ ਅਤੇ ਅਥਰਬਨ ਦਾ ਪਾਠ ਸੁਣ ਕੇ ਮਨ ਵਿੱਚ ਵੈਰਾਗ ਉਤਪੰਨ ਹੋ ਗਿਆ। ਚੌਥੇ ਵੇਦ ਅਥਰਬਨ ਨੂੰ ਸੁਣ ਕੇ ਸੋਢੀਆਂ ਨੂੰ ਗਿਆਨ ਦੀ ਪ੍ਰਾਪਤੀ ਹੋ ਗਈ। ਉਹਨਾਂ ਨੇ ਰਾਜ ਪਾਟ ਵੇਦੀਆਂ ਨੂੰ ਸੌਂਪ ਦਿੱਤਾ ਤੇ ਆਪ ਵਨਾਂ ਨੂੰ ਚਲੇ ਗਏ।

ਰਾਜ ਲੈ ਕੇ ਵੇਦੀ ਬਹੁਤ ਖੁਸ਼ ਹੋਏ ਅਤੇ ਸੋਢੀਆਂ ਨੂੰ ਵਰ ਦਿੱਤਾ ਕਿ ਕਲਜੁਗ ਵਿੱਚ ਜਦੋਂ ਗੁਰੂ ਨਾਨਕ ਦੇਵ ਜੀ ਉਹਨਾਂ ਦੀ ਕੁਲ ਵਿੱਚ ਅਵਤਾਰ ਧਾਰਨਗੇ ਤਾਂ ਤਿੰਨ ਜਾਮਿਆਂ ਮਗਰੋਂ ਚੌਥੇ ਜਾਮੇ ਗੁਰਤਾ ਤੁਹਾਨੂੰ ਸੋਢੀਆਂ ਨੂੰ ਦੇ ਦੇਣਗੇ।

ਸਮਾਂ ਆਉਣ ਤੇ ਸਤਿਗੁਰੂ ਨਾਨਕ ਦੇਵ ਜੀ ਨੇ ਕਲਜੁਗ ਵਿੱਚ ਭੁੱਲੇ ਭਟਕੇ ਜੀਵਾਂ ਦਾ ਉੱਧਾਰ ਕਰਨ ਲਈ ਵੇਦੀਆਂ ਦੀ ਕੁਲ ਵਿੱਚ ਅਵਤਾਰ ਧਾਰਿਆ। ਗੁਰਬਾਣੀ ਅਨੁਸਾਰ–

**ਆਪਿ ਨਰਾਇਣ ਕਲਾ ਧਾਰਿ ਜਗ ਮਹਿ ਪਰਵਰਿਯਉ।।**

**ਨਿਰੰਕਾਰਿ ਆਕਾਰੁ ਜੋਤਿ ਜੱਗ ਮੰਡਲ ਕਰਯਉ।।**

*-ਪੰਨਾ ੧੩੯੫*

ਅਕਾਲ ਪੁਰਖ ਨੇ ਆਪ ਅਵਤਾਰ ਧਾਰਿਐ। ਆਪ ਜੀ ਨੇ ਵਹਿਮਾ ਅਤੇ ਭਰਮਾਂ ਵਿੱਚ ਫਸੇ ਹੋਏ ਲੋਕਾਂ ਨੂੰ ਸਿੱਧੇ ਰਾਹ ਤੇ ਪਾਉਣ ਲਈ ਦੇਸ ਦੇਸਾਂਤਰਾਂ ਦਾ ਭ੍ਰਮਣ ਕੀਤਾ ਅਤੇ ਆਪਣੇ ਇਲਾਹੀ ਉਪਦੇਸ਼ਾਂ ਨਾਲ ਮਾਨਵਤਾ ਦਾ ਕਲਿਆਣ ਕੀਤਾ। ਸਤਿਗੁਰੂ ਨਾਨਕ ਦੇਵ ਜੀ ਨੇ ਬਿਨਾਂ ਕਿਸੇ ਧਾਰਮਿਕ ਯਾ ਜਾਤ ਪਾਤ ਦੇ ਵਿਤਕਰੇ ਦੇ ਸਭ ਨੂੰ ਸੱਚ ਦਾ ਉਪਦੇਸ਼ ਦੇ ਕੇ ਅਕਾਲ ਪੁਰਖ ਦੇ ਨਾਮ ਸਿਮਰਨ ਵੱਲ ਪ੍ਰੇਰਿਆ। ਆਪ ਜੀ ਨੇ ਮਾਨਵਤਾ ਨੂੰ ਦੱਸਿਆ ਕਿ ਬਿਨਾਂ ਕਿਸੇ ਕਾਮਲ ਪੁਰਖ ਦੇ ਅਕਾਲ ਪੁਰਖ ਦੀ ਪ੍ਰਾਪਤੀ ਸੰਭਵ ਨਹੀਂ। ਇਸੇ ਉਦੇਸ਼ ਨੂੰ ਮੁੱਖ ਰੱਖਦਿਆਂ ਹੋਇਆਂ ਆਪ ਜੀ ਨੇ ਆਪਣਾ ਸਰੀਰ ਤਿਆਗਣ ਤੋਂ ਪਹਿਲਾਂ ਆਪਣੇ ਇੱਕ ਅਨਿਨ ਸੇਵਕ ਭਾਈ ਲਹਿਣਾ ਨੂੰ ਗੁਰਗੱਦੀ ਸੌਂਪ ਕੇ ਉਸਦਾ ਨਾਮ ਅੰਗਦ ਰੱਖ ਦਿੱਤਾ। ਇਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਨੇ ਕਲਜੁਗ ਵਿੱਚ ਦੇਹ ਧਾਰੀ ਗੁਰੂ ਪ੍ਰੰਪਰਾ ਚਲਾ ਦਿੱਤੀ, ਤਾਂ ਕਿ ਆਉਣ ਵਾਲੇ ਸਮੇਂ ਵਿੱਚ ਵੀ ਲੋਕਾਂ ਨੂੰ ਸੱਚੇ ਸਤਿਗੁਰੂ ਦਾ ਮਾਰਗ ਦਰਸ਼ਨ ਪ੍ਰਾਪਤ ਰਹੇ, ਅਤੇ ਗੁਰਬਾਣੀ ਦੇ ਇਹਨਾਂ ਵਾਕਾਂ ਨੂੰ ਸਾਰਥਕ ਕਰ ਦਿੱਤਾ–

**ਹਰ ਜੁਗਹੁ ਜੁਗੋ ਜੁਗ ਜੁਗਹੁ ਜੁਗੋ ਸਦ ਪੀੜੀ ਗੁਰੂ ਚਲੰਦੀ।।**

*-ਸ੍ਰੀ ਰਾਗ ਮ:੪, ਪੰਨਾ-੭੯*

ਗੁਰੂ ਗੋਬਿੰਦ ਸਿੰਘ ਜੀ ਆਪਣੀ ਰਚਨਾ ਬਚਿਤਰ ਨਾਟਕ ਵਿੱਚ ਇਸ ਤਰ੍ਹਾਂ ਫਰਮਾਉਂਦੇ ਹਨ–

– **ਤਿਨ ਬੇਦੀਅਨ ਕੇ ਕੁਲ ਬਿਖੇ ਪ੍ਰਗਟੇ ਨਾਨਕ ਰਾਇ।।**
**ਸਭ ਸਿੱਖਨ ਕੋ ਸੁਖ ਦਏ ਜੱਹ ਤੱਹ ਭਏ ਸਹਾਇ।।**

– **ਨਾਨਕ ਅੰਗਦ ਕੇ ਬਪੁ ਧਰਾ।।**
**ਧਰਮ ਪ੍ਰਚੁਰਿ ਇਹ ਜਗ ਕੋ ਕਰਾ।।**
**ਅਮਰ ਦਾਸ ਪੁਨਿ ਨਾਮੁ ਕਹਾਯੋ।।**
**ਜਨ ਦੀਪਕ ਤੇ ਦੀਪ ਜਗਾਯੋ।।**



**ਜਬ ਬਰਦਾਨਿ ਸਮੈ ਵਹੁ ਆਵਾ।।**
**ਰਾਮ ਦਾਸ ਤਬ ਗੁਰੂ ਕਹਾਵਾ।।**
**ਸ੍ਰੀ ਨਾਨਕ ਅੰਗਦਿ ਕਰਿ ਮਾਨਾ।।**
**ਅਮਰਦਾਸ ਅੰਗਦ ਪਹਿਚਾਨਾ।।**
**ਅਮਰਦਾਸ ਰਾਮਦਾਸ ਕਹਾਯੋ।।**
**ਸਾਧਨਿ ਲਖਾ ਮੂੜ ਨਹਿ ਪਾਯੋ।।**
**ਭਿੰਨ ਭਿੰਨ ਸਭਹੂੰ ਕਰਿ ਜਾਨਾ।।**
**ਏਕ ਰੂਪ ਕਿਨਹੂੰ ਪਹਿਚਾਨਾ।।**
**ਜਿਨ ਜਾਨਾ ਤਿਨਹੀ ਸਿਧ ਪਾਈ।।**
**ਬਿਨ ਸਮਝੇ ਸਿਧ ਹਾਥ ਨਾ ਆਈ।।**

*-ਦਸਮ ਗ੍ਰੰਥ, ਪੰਨਾ-੫੪*

ਜਿਨ੍ਹਾਂ ਨੇ ਇਹਨਾਂ ਸਾਰਿਆਂ ਸਰੂਪਾਂ ਨੂੰ ਇੱਕ ਹੀ ਜਾਣਿਆ ਉਹਨਾਂ ਨੇ ਹੀ ਸਿੱਧੀ ਪਾਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਅਵਤਾਰ ਧਾਰਨ ਦਾ ਕਾਰਨ ਫਰਮਾਉਂਦੇ ਹਨ–

**ਹਮ ਇਹ ਕਾਜ ਜਗਤ ਮੋ ਆਏ।।**
**ਧਰਮ ਹੇਤ ਗੁਰਦੇਵ ਪਠਾਏ।।**
**ਜਹਾਂ ਤਹਾਂ ਤੁਮ ਧਰਮ ਬਿਥਾਰੋ।।**
**ਦੁਸਟ ਦੋਖੀਯਨਿ ਪਕਰਿ ਪਛਾਰੋ।।**

*-ਦਸਮ ਗ੍ਰੰਥ, ਪੰਨਾ-੫੭*

ਗੁਰੂ ਨਾਨਕ ਦੇਵ ਜੀ ਨੇ ਗੁਰਸਿੱਖੀ ਦਾ ਜੋ ਪੌਦਾ ਲਗਾਇਆ ਸੀ ਉਸ ਨੂੰ ਉਹਨਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਨੇ ਨਾਮ ਅੰਮ੍ਰਿਤ ਦੀ ਵਰਖਾ ਕਰਕੇ ਭਰਪੂਰ ਰੂਪ ਵਿੱਚ ਸਿੰਜਿਆ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਖਾਲਸਾ ਪੰਥ ਦਾ ਨਿਰਮਾਣ ਕੀਤਾ ਅਤੇ ਅਜਿਹੇ ਸਿਰਲੱਥ ਯੋਧੇ ਪੈਦਾ ਕਰ ਦਿੱਤੇ ਜੋ ਜ਼ਬਰ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਸਮਰੱਥ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਸਥਾਪਨਾ ਵਾਸਤੇ ਆਪਣਾ ਸਰਬੰਸ ਹੀ ਵਾਰ ਦਿੱਤਾ। ਆਪ ਜੀ ਜ਼ਬਰ ਅਤੇ ਜ਼ੁਲਮ ਨੂੰ ਪੂਰੀ ਤਰ੍ਹਾਂ ਖਤਮ ਕਰਨਾ ਚਾਹੁੰਦੇ ਸਨ। ਆਪ ਜੀ ਦੀ ਕਾਮਨਾ ਸੀ–

- **ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।।**
- **ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।।**
  **ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।।**
- **ਯਹੀ ਬੇਨਤੀ ਖਾਸ ਹਮਰੀ ਸੁਣੀਜੈ।।**
  **ਅਸੁਰ ਮਾਰ ਕਰ ਰੱਛ ਗਊਅਨ ਕਰੀਜੈ।।**
- **ਮਿਟਹਿ ਸਭ ਜਗ ਸਿਉਂ ਤੁਰਕਨ ਦੂੰਦ ਸੋਰਾ।।**
  **ਬਚਹਿ ਸੰਤ ਸੇਵਕ ਖਪਹਿ ਦੁਸਟ ਚੋਰਾ।।**
  **ਸਭੈ ਸ੍ਰਿਸਟਿ ਪਰਜਾ ਸੁਖੀ ਹੋਇ ਬਿਰਾਜੈ।।**
  **ਮਿਟੈ ਦੂਖ ਸੰਤਾਪ ਆਨੰਦ ਗਾਜੈ।।**

*–ਉਗ੍ਰਦੰਤੀ ਪਾ:੧੦*

ਐਡੇ ਵੱਡੇ ਪ੍ਰੋਗਰਾਮ ਨੂੰ ਪੂਰਾ ਕਰਨ ਲਈ ਅਤੇ ਸਮੇਂ ਦੀ ਸਰਕਾਰ ਦੀਆਂ ਯੋਜਨਾਵਾਂ ਨੂੰ ਅਸਫਲ ਕਰਨ ਲਈ ਗੁਰੂ ਗੋਬਿੰਦ ਸਿੰਘ ਜੀ ਨਦੇੜ ਵਿਖੇ ੭-੧੦-੧੭੦੮ ਨੂੰ ਨਾਟਕੀ ਢੰਗ ਨਾਲ ਅਲੋਪ ਹੋ ਗਏ। ਇਸ ਸਮੇਂ ਖਾਲਸਾ ਮੁਗਲਾਂ ਦੇ ਨਾਲ ਯੁੱਧ ਕਰ ਰਿਹਾ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਹਰ ਪੱਖ ਤੋਂ ਗੁਪਤ ਰੂਪ ਵਿੱਚ ਸਹਾਇਤਾ ਕੀਤੀ ਅਤੇ ਅਖੀਰ ਦਾ ਸਮਾਂ ਬਾਬਾ ਅਜਾਪਾਲ ਸਿੰਘ ਦੇ ਰੂਪ ਵਿੱਚ ਗੁਜ਼ਾਰਿਆ। ਆਪਣੇ ਸੇਵਕ ਆਲਮ ਸਿੰਘ ਦੇ ਸਵਾਲ ਦੇ ਉੱਤਰ ਵਿੱਚ ਆਪ ਜੀ ਨੇ ਆਪਣੇ ਅਗਲੇ ਜਾਮੇ ਵਾਸਤੇ ਪਹਿਲਾਂ ਹੀ ਫਰਮਾਇਆ ਸੀ–

*ਬੇਰ ਗਿਆਰ੍ਵੀਂ ਹਮ ਚਲ ਆਵਹਿ।*
*ਤਿਸਤੇ ਕੋ ਇਕੁ ਹਮ ਲਖ ਪਾਵਹਿ।*
*ਪੰਥ ਖਾਲਸਾ ਖੇਤੀ ਮੇਰੀ।*
*ਕਰਹੁ ਸੰਭਾਲਨ ਮੈਂ ਤਿਸ ਬੇਰੀ।*

*–ਸੂਰਜ ਪ੍ਰਕਾਸ਼*



ਵੈਸਾਖ ਸੁਦੀ ੧੦ ਸੰਮਤ ੧੮੬੯ ਬਿਕ੍ਰਮੀ ਵਾਲੇ ਦਿਨ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਸਤਿਗੁਰੂ ਬਾਲਕ ਸਿੰਘ ਜੀ ਨੂੰ ਹਜ਼ਰੋਂ ਵਿਖੇ ਗੁਰਗੱਦੀ ਬਖਸ਼ ਕੇ ਫਰਮਾਇਆ—ਅਸੀਂ ਬਾਰ੍ਹਵੇਂ ਜਾਮੇ ਵਿੱਚ ਜਲਦੀ ਹੀ ਪ੍ਰਗਟ ਹੋ ਕੇ ਆਪ ਜੀ ਕੋਲੋਂ ਇਹ ਅਮਾਨਤ ਵਾਪਿਸ ਲੈ ਲਵਾਂਗੇ। ਬਾਰ੍ਹਵੇਂ ਜਾਮੇ ਲਈ ਆਪ ਜੀ ਨੇ ਫਰਮਾਇਆ–

- *ਰਾਮ ਸਿੰਘ ਮੇਰੋ ਹੋਇ ਨਾਮਾ।*
  *ਬਾਢੀ ਸੁਤ ਭੈਣੀ ਕੋ ਧਾਮਾ।*
- *ਜਾਹੀ ਕੁਲ ਤੇ ਪਰਗਟ ਹੋਏ ਤਾ ਹੀ ਕੁਲ ਕੋ ਨਾਮ।*
  *ਪੁੰਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।*

*–ਗੁਰਿੰਡ ਨਾਮਾ, ਪਾ:੧੦*

ਹੁਣ ਸਤਿਗੁਰੂ ਬਾਲਕ ਸਿੰਘ ਜੀ ਨੇ ਨਾਮ ਅਤੇ ਬਾਣੀ ਦਾ ਪ੍ਰਚਾਰ ਕਰਨਾਂ ਸ਼ੁਰੂ ਕਰ ਦਿੱਤਾ। ਇਸ ਦੇ ਫਲਸਰੂਪ ਲੋਕ ਭਾਰੀ ਗਿਣਤੀ ਵਿੱਚ ਆਪ ਜੀ ਦੇ ਪ੍ਰਵਚਨਾਂ ਦਾ ਅਨੰਦ ਮਾਣਦੇ। ਆਪ ਜੀ ਦੇ ਸਿੱਖ ਝੂਠੇ ਵਹਿਮਾਂ ਭਰਮਾਂ ਤੋਂ ਹਟ ਕੇ ਸਤਿਗੁਰੂ ਦੇ ਸੱਚੇ ਮਾਰਗ ਦੇ ਪਾਂਧੀ ਬਣ ਗਏ। ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਿੱਚ ਇਸਤਰ੍ਹਾਂ ਲਿਖਦੇ ਹਨ–

*ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ ਨਾਮ,*
*ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।*
*ਔਰ ਇਲਹਾਮ ਕਰਤਾਰ ਕਈ ਬਾਰ ਦਯੋ,*
*ਨਾਮ ਦੈ ਉਧਾਰ ਕਰਿ ਜੀਵਨ ਕਾ ਤੂੰ ਖਰੇ।*
*ਐਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,*
*ਮੇਰੋ ਅਵਤਾਰ-ਅੰਸ ਰਾਮ ਸਿੰਘ ਹ੍ਵੈ ਭਰੇ।*
*ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ,*
*ਨਿਜ ਸ਼ਕਤਿ ਰਖਾਈ, ਗੁਰ ਵਾਕ ਦਿਢ ਥੇ ਧਰੇ।*

ਇਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ੧੦੪ ਸਾਲ ਅਗਿਆਤਵਾਸ ਵਿੱਚ ਬਿਤਾ ਕੇ ੧੪ ਜੂਨ ਸੰਨ ੧੮੧੨ (ਜੇਠ ਸੁਦੀ ੫ ਸੰਮਤ ੧੮੬੯)

ਵਿੱਚ ਦੇਹ ਦਾ ਤਿਆਗ ਕਰ ਦਿੱਤਾ। ਇਸੇ ਸਮੇਂ ਵਿੱਚ ਖਾਲਸੇ ਨੇ ਸਤਿਗੁਰੂ ਜੀ ਦੀ ਬਖਸ਼ਿਸ਼ ਨਾਲ ਮੁਗਲ ਸਮਾਰਾਜ ਦੀਆਂ ਜੜ੍ਹਾਂ ਖਤਮ ਕਰ ਦਿੱਤੀਆਂ ਅਤੇ ਇੱਕ ਸੁਤੰਤਰ ਰਾਜ ਦੀ ਸਥਾਪਨਾ ਕਰ ਦਿੱਤੀ। ਇਹ ਸਭ ਕੁਝ ਤਾਂ ਹੀ ਸੰਭਵ ਹੋ ਸਕਿਆ ਕਿ ਉਸ ਵਕਤ ਖਾਲਸਾ ਧਰਮ ਕਰਮ ਵਿੱਚ ਪੂਰਾ ਸੀ ਅਤੇ ਸਤਿਗੁਰੂ ਜੀ ਦੀ ਰਹਿਤ ਮਰਿਯਾਦਾ ਦਾ ਧਾਰਨੀ ਸੀ।

ਖਾਲਸਾ ਰਾਜ ਦੇ ਅੰਤਲੇ ਦਿਨਾਂ ਵਿੱਚ ਹੀ ਖਾਲਸੇ ਵਿੱਚ ਮਲੇਛਤਾ ਦੇ ਚਿੰਨ੍ਹ ਨਜ਼ਰ ਆਉਣ ਲੱਗ ਪਏ ਸਨ। ਮਹਾਰਾਜਾ ਰਣਜੀਤ ਸਿੰਘ ਦੇ ਦੇਹਾਂਤ ਤੋਂ ਬਾਅਦ ਤੇ ਹਾਲਾਤ ਤੇਜ਼ੀ ਨਾਲ ਵਿਗੜਨੇ ਸ਼ੁਰੂ ਹੋ ਗਏ। ਆਪਸੀ ਈਰਖਾ ਅਤੇ ਧੋਖੇਧੜੀ ਵੱਧ ਗਈ, ਧਰਮ ਵਿੱਚ ਗਿਰਾਵਟ ਆ ਗਈ। ਕੋਈ ਇੱਕ ਵੀ ਕਾਮਲ ਨੇਤਾ ਨਾ ਰਿਹਾ। ਸਾਰੇ ਅਧਿਕਾਰੀ ਆਪਣੇ ਸਵਾਰਥ ਸਿੱਧ ਕਰਨ ਵਿੱਚ ਲੱਗ ਗਏ। ਅੰਗਰੇਜ਼ ਤਾਂ ਪਹਿਲਾਂ ਹੀ ਇਸ ਮੌਕੇ ਦੀ ਤਾੜ ਵਿੱਚ ਸੀ। ਉਸਦੀ ਕੁਟਲ ਨੀਤੀ ਨੇ ਸਿੱਖ ਸਰਦਾਰਾਂ ਨੂੰ ਆਪੋ ਵਿੱਚ ਪਾੜ ਦਿੱਤਾ ਅਤੇ ਉਹ ਪੰਜਾਬ ਨੂੰ ਅੰਗਰੇਜ਼ੀ ਰਾਜ ਵਿੱਚ ਮਿਲਾਉਣ ਲਈ ਸੰਨ ੧੮੪੯ ਵਿੱਚ ਕਾਮਯਾਬ ਹੋ ਗਿਆ।

ਰਾਜਪਾਟ ਖਤਮ ਹੋਣ ਉਪਰੰਤ ਖਾਲਸਾ ਐਸੀਆਂ ਕੁਰੀਤੀਆਂ ਵਿੱਚ ਪੈ ਗਿਆ ਕਿ ਧਰਮ ਕਰਮ ਦੀ ਥਾਂ ਮਲੇਛਤਾ ਉਤਪੰਨ ਹੋ ਗਈ। ਖਾਲਸਾ ਸੰਪੂਰਨ ਤੌਰ ਤੇ ਦੁਨਿਆਵੀ ਬਣ ਗਿਆ। ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿੱਚ ਇਸ ਸਮੇਂ ਦੀ ਹਾਲਤ ਇਸ ਤਰ੍ਹਾਂ ਬਿਆਨ ਕੀਤੀ ਹੈ–

*ਸਿਖੀ ਦਸਮੇਸ਼ ਕੀ ਸੁ ਕੀ ਅਪਰਦੇਸ ਕੀ,*
*ਅਸਿੱਖੀ ਪਰੀ ਪੇਸ਼ਗੀ ਛਿਨਾਰ ਬਨ ਠਨ ਕੇ।*

ਐਸੇ ਹਾਲਾਤ ਵਿੱਚ ਇੱਕ ਵਾਰ ਫਿਰ ਕਿਸੇ ਇਲਾਹੀ ਜੋਤ ਦੀ ਲੋੜ ਸੀ ਜੋ ਸਿੱਖਾਂ ਨੂੰ ਨਵੇਂ ਸਿਰੇ ਤੋਂ ਆਪਣੇ ਧਰਮ ਕਰਮ ਵਿੱਚ ਪ੍ਰਪੱਕ ਕਰੇ ਅਤੇ ਇਹਨਾਂ ਦੇ ਤੇਜ਼ੀ ਨਾਲ ਤਬਾਹ ਹੋ ਰਹੇ ਵਕਾਰ ਨੂੰ ਮੁੜ ਬਹਾਲ ਕਰੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸੰਮਤ ੧੮੭੨ ਮਾਘ ਸੁਦੀ ਪੰਚਮੀ ਤਦਾਨੁਸਾਰ ੩-੨-੧੮੧੬ ਈਸਵੀ ਨੂੰ ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਗ੍ਰਿਹਿ ਵਿਖੇ ਪ੍ਰਗਟ ਹੋਏ । ਆਪ ਜੀ ਨੇ ਸਿੱਖਾਂ ਦੀ ਢਹਿੰਦੀ ਕਲਾ ਨੂੰ ਚੰਗੀ



ਤਰ੍ਹਾਂ ਭਾਂਪ ਲਿਆ ਸੀ। ਫੌਜ ਵਿੱਚ ਕੁਝ ਚਿਰ ਨੌਕਰੀ ਵੀ ਕੀਤੀ। ਇਸੇ ਸਮੇਂ ਸਤੰਬਰ ੧੮੪੧ ਵਿੱਚ ਆਪਣੀ ਫੌਜ ਦੇ ਨਾਲ ਜਦੋਂ ਆਪ ਜੀ ਪਿਸ਼ੌਰ ਨੂੰ ਜਾ ਰਹੇ ਸਨ ਤਾਂ ਹਜ਼ਰੋਂ ਵਿਖੇ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨਾਂ ਦਾ ਸੁਭਾਗ ਪ੍ਰਾਪਤ ਹੋਇਆ। ਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਨੂੰ ਪਛਾਣ ਲਿਆ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਅੱਸੂ ਦੀ ਸੰਗਰਾਂਦ ਸੰਮਤ ੧੮੯੮ (ਸੰਨ ੧੮੪੧) ਨੂੰ ਗੁਰਗੱਦੀ ਦੀ ਅਮਾਨਤ ਸੌਂਪ ਦਿੱਤੀ।

ਸਤਿਗੁਰੂ ਰਾਮ ਸਿੰਘ ਜੀ ਨੇ ਕੁਝ ਸਮਾਂ ਆਪਣੀ ਕਿਰਤ ਵਿਹਾਰ ਅਤੇ ਭਜਨ ਬੰਦਗੀ ਵਿੱਚ ਬਿਤਾਇਆ। ਸੰਨ ੧੮੫੭ ਦੀ ਵਿਸਾਖੀ ਵਾਲੇ ਦਿਨ ਆਪ ਜੀ ਨੇ ਅੰਮ੍ਰਿਤ ਤਿਆਰ ਕਰਕੇ ਪੰਜਾਂ ਸਿਘਾਂ ਨੂੰ ਅੰਮ੍ਰਿਤ ਛਕਾਇਆ ਅਤੇ ਇਸ ਤਰ੍ਹਾਂ ਸਿੱਖੀ ਨੂੰ ਨਵੇਂ ਸਿਰੇ ਤੋਂ ਮੁੜ ਸੁਰਜੀਤ ਕਰਨ ਦਾ ਕਾਰਜ ਅਰੰਭਿਆ। ਸਿੱਖਾਂ ਨੂੰ ਨਾਮ ਬਾਣੀ ਨਾਲ ਜੋੜ ਕੇ ਉਹਨਾਂ ਵਿੱਚ ਇੱਕ ਨਵੀਂ ਰੂਹ ਫੂਕ ਦਿੱਤੀ। ਉਹ ਆਤਮਕ ਤੌਰ ਤੇ ਬੜੇ ਉੱਚੇ ਅਤੇ ਸੁੱਚੇ ਹੋ ਗਏ। ਲੱਖਾਂ ਦੀ ਗਿਣਤੀ ਵਿੱਚ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੀ ਛਤਰ ਛਾਂ ਹੇਠ ਉਹਨਾਂ ਦੇ ਦੱਸੇ ਹੋਏ ਰਾਹ ਤੇ ਚਲਣ ਲਈ ਉਹਨਾਂ ਦੀ ਸ਼ਰਨ ਵਿੱਚ ਆਏ।

ਕੰਨ ਵਿੱਚ ਗੁਰਮੰਤ੍ਰ ਲੈ ਕੇ, ਅੰਮ੍ਰਿਤ ਪਾਨ ਕਰਕੇ, ਮਾਸ, ਸ਼ਰਾਬ, ਚੋਰੀ, ਯਾਰੀ ਆਦਿ ਕੁਕਰਮਾਂ ਤੋਂ ਛੁਟਕਾਰਾ ਪਾ ਲਿਆ। ਇਸ ਭਾਰੀ ਪਰਿਵਰਤਨ ਦੇ ਬਾਰੇ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ–

*ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੌਂ ਕੇ,*
*ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।*
*ਫੈਲਯੋ ਜਸ ਭਾਰੀ ਸਿਖ ਥਿਏ ਤਾਂਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*
*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,*
*ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ।*

ਸਿੰਘਾਂ ਦੀ ਆਤਮਕ ਅਵਸਥਾ ਬਹੁਤ ਉੱਚੀ ਹੋ ਗਈ। ਉਹ

ਵਿਦੇਸ਼ੀ ਸਾਮਰਾਜ ਦੇ ਖਿਲਾਫ਼ ਸੁਤੰਤਰਤਾ ਸੰਗਰਾਮ ਵਿੱਚ ਜੂਝਣ ਲਈ ਸਿਰ ਧੜ ਦੀ ਬਾਜ਼ੀ ਲਾਉਣ ਲਈ ਤਿਆਰ ਬਰ ਤਿਆਰ ਹੋ ਗਏ। ਗਊ ਗਰੀਬ ਦਾ ਦੁੱਖ ਉਹਨਾਂ ਦਾ ਆਪਣਾ ਦੁੱਖ ਬਣ ਗਿਆ ਜਿਸ ਕਾਰਨ ਅੰਮ੍ਰਿਤਸਰ ਅਤੇ ਰਾਏ ਕੋਟ ਵਿੱਚ ਗਊਆਂ ਨੂੰ ਬੁੱਚੜਾਂ ਤੋਂ ਛੁਡਵਾਇਆ ਅਤੇ ਫਾਂਸੀ ਦੇ ਫੰਦੇ ਹੱਸ ਹੱਸ ਕੇ ਆਪਣੇ ਗਲਾਂ ਵਿੱਚ ਪੁਆਏ। ਮਲੇਰਕੋਟਲੇ ਵੀ ਗਊ ਹਤਿਆਰਿਆਂ ਨੂੰ ਉਚਿਤ ਦੰਡ ਦੇ ਕੇ ਤੋਪਾਂ ਦੇ ਗੋਲੇ ਅਤੇ ਹੋਰ ਕਸ਼ਟ ਸਹਾਰਦੇ ਹੋਏ ੮੦ ਸਿੰਘਾਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ੧੮ ਜਨਵਰੀ ਸੰਨ ੧੮੭੨ ਨੂੰ ਦੇਸ਼ ਤੋਂ ਨਿਰਵਾਸਿਤ ਕਰ ਦਿੱਤਾ ਗਿਆ।

ਉਪਰੰਤ ਉਹਨਾਂ ਦੇ ਛੋਟੇ ਭਰਾ ਸਤਿਗੁਰੂ ਹਰੀ ਸਿੰਘ ਜੀ ਨੇ ਨਾਮਧਾਰੀ ਪੰਥ ਦਾ ਮਾਰਗ ਦਰਸ਼ਨ ਕੀਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਪ੍ਰੋਗਰਾਮਾਂ ਨੂੰ ਬੜੀ ਕੁਸ਼ਲਤਾ, ਧੀਰਜ ਅਤੇ ਸਹਿਨਸ਼ੀਲਤਾ ਨਾਲ ਜਾਰੀ ਰੱਖਿਆ। ਉਹਨਾਂ ਤੋਂ ਬਾਅਦ ਉਹਨਾਂ ਦੇ ਸਪੁੱਤਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਨ ੧੯੦੬ ਵਿੱਚ ਨਾਮਧਾਰੀ ਪੰਥ ਦੀ ਵਾਗਡੋਰ ਸੰਭਾਲੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚੇਤ ਵਦੀ ਤੀਜ ਸੰਮਤ ੧੯੪੬ ਬਿਕਰਮੀ (੯-੩-੧੮੯੦) ਨੂੰ ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਤੇ ਸਤਿਗੁਰੂ ਹਰੀ ਸਿੰਘ ਜੀ ਅਤੇ ਮਾਤਾ ਜੀਊਣ ਕੌਰ ਜੀ ਦੇ ਗ੍ਰਿਹਿ ਵਿਖੇ ਅਵਤਾਰ ਧਾਰਿਆ। ਉਸ ਵਕਤ ਭੈਣੀ ਸਾਹਿਬ ਇੱਕ ਕਾਰਾਗ੍ਰਿਹਿ ਬਣਿਆ ਹੋਇਆ ਸੀ। ਸਿਰਫ਼ ਪੰਜ ਜਣਿਆਂ ਨੂੰ ਹੀ ਅੰਦਰ ਜਾਣ ਦੀ ਇਜਾਜ਼ਤ ਮਿਲਦੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਰਤਾਪ ਐਸਾ ਹੋਇਆ ਕਿ ਕੁਝ ਦਿਨਾਂ ਬਾਅਦ ਹੀ ਇਹ ਚੌਕੀ ਡਿਉੜੀ ਤੋਂ ਦੂਰ ਚਲੀ ਗਈ।

ਚਾਰ ਸਾਲ ਦੀ ਉਮਰ ਵਿੱਚ ਆਪ ਜੀ ਨੂੰ ਸੰਤ ਸੰਤੋਖ ਸਿੰਘ ਜੀ ਬਾਹੋਵਾਲ ਕੋਲ ਪੜ੍ਹਨੇ ਪਾਇਆ। ਆਪ ਜੀ ਨੇ ਜੋ ਸੰਤਾਂ ਨੇ ਸਵੇਰੇ ਪੜ੍ਹਾਇਆ ਉਹ ਦੁਪਹਿਰ ਬਾਅਦ ਸਤਿਗੁਰੂ ਹਰੀ ਸਿੰਘ ਜੀ ਨੂੰ ਸੁਣਾ ਦਿੱਤਾ। ਸਤਿਗੁਰੂ ਹਰੀ ਸਿੰਘ ਜੀ ਨੇ ਫਰਮਾਇਆ,''ਜੀਊਣ ਕੌਰੇ ਇਸ ਨੂੰ ਕਿਸੇ ਨੇ ਕੀ ਪੜ੍ਹਾਉਣਾ ਹੈ, ਇਹ ਅੱਗੇ ਹੀ ਸਭ ਕੁਝ ਪੜ੍ਹਿਆ ਹੋਇਆ ਹੈ।'' ੯ ਸਾਲ ਦੀ ਉਮਰ ਵਿੱਚ ਆਪ ਜੀ ਨੇ ਆਦਿ ਅਤੇ ਦਸਮ ਗ੍ਰੰਥ ਸਾਹਿਬ ਦਾ ਪਾਠ ਕਰ ਲਿਆ।



ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੬ ਸਾਲ ਦੀ ਅਵਸਥਾ ਵਿੱਚ ਨਾਮਧਾਰੀ ਪੰਥ ਦੀ ਵਾਗ ਡੋਰ ਸੰਭਾਲੀ। ਭਾਵੇਂ ਪੁਲਿਸ ਦੀ ਚੌਕੀ ਗੁਰਦਵਾਰੇ ਦੀ ਡਿਉੜੀ ਤੋਂ ਪਰੇ ਹਟ ਚੁੱਕੀ ਸੀ ਫਿਰ ਵੀ ਬਰਤਾਨਵੀ ਸਰਕਾਰ ਦਾ ਨਾਮਧਾਰੀਆਂ ਉੱਤੇ ਕਹਿਰ ਜਾਰੀ ਸੀ ਅਤੇ ਇਹਨਾਂ ਉੱਤੇ ਸਖਤ ਨਿਗਰਾਨੀ ਰਖੀ ਜਾ ਰਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਵਾਸਤੇ ਜਿੱਥੇ ਇਹਨਾਂ ਕਠਨਾਈਆਂ ਦਾ ਸਾਹਮਣਾ ਕਰਨਾ ਸੀ, ਉੱਥੇ ਨਾਮਧਾਰੀ ਪੰਥ ਨੂੰ ਧਾਰਮਿਕ, ਸਮਾਜਿਕ ਅਤੇ ਰਾਜਨੀਤਕ ਪੱਧਰ ਤੇ ਸਥਿਰਤਾ ਅਤੇ ਸੇਧ ਪ੍ਰਦਾਨ ਕਰਨਾ ਵੀ ਸੀ। ਇਹ ਇੱਕ ਬਹੁਤ ਹੀ ਚੁਣੌਤੀ ਭਰਿਆ ਕਾਰਜ ਸੀ।

ਇਸ ਦੀ ਸਫ਼ਲਤਾ ਵਾਸਤੇ ਆਪ ਜੀ ਨੇ ਤਪੱਸਿਆ ਕਰਕੇ ਆਪਣੇ ਅੰਦਰ ਲੋੜੀਂਦੀ ਯੋਗਤਾ ਅਤੇ ਬਲ ਉਤਪੰਨ ਕਰਨ ਦੀ ਵਿਉਂਤ ਬਣਾਈ। ਸ੍ਰੀ ਭੈਣੀ ਸਾਹਿਬ ਦੇ ਨਜ਼ਦੀਕ ਹੀ ਸਰਹਿੰਦ ਨਹਿਰ ਦੇ ਕਿਨਾਰੇ ਆਪ ਜੀ ਨੇ ਇੱਕ ਆਸ਼ਰਮ ਬਣਾਇਆ ਜਿਸ ਵਿੱਚ ਇੱਕ ਕੱਖਾਂ ਦੀ ਝੁੱਗੀ ਬਣਾ ਕੇ ਘੋਰ ਤਪ ਅਰੰਭਿਆ। ਇਹ ਜਪ ਪ੍ਰਯੋਗ ੧੦ ਸਾਉਣ ਤੋਂ ੨੦ ਭਾਦਰੋਂ ਤਕ ਸੰਮਤ ੧੯੬੩ ਬਿਕ੍ਰਮੀ (ਸੰਨ ੧੯੦੬) ਵਿੱਚ ਹੋਇਆ। ਇਸ ਤੋਂ ਬਾਅਦ ਇਹ ਜਪ ਪ੍ਰਯੋਗ ਨਿਰੰਤਰ ਹਰ ਸਾਲ ਚਲਦਾ ਰਿਹਾ।

ਆਪ ਜੀ ਨੇ ਸਿਰਫ਼ ਮਰਦਾਂ ਨੂੰ ਹੀ ਨਿਤਨੇਮ ਅਤੇ ਨਾਮ ਬਾਣੀ ਨਾਲ ਨਹੀਂ ਜੋੜਿਆ, ਸਗੋਂ ਮਾਤਾ ਭੁਪਿੰਦਰ ਕੌਰ ਜੀ ਦੀ ਅਰਜ਼ ਕਰਨ ਤੇ ਸੰਨ ੧੯੨੦ ਵਿੱਚ ਮਾਈਆਂ ਦੀ ਵੀ ਸੁੱਚ ਸੰਜਮ ਰੱਖਵਾ ਕੇ ਭਗਤੀ, ਪਾਠ ਅਤੇ ਜਪ ਪ੍ਰਯੋਗ ਕਰਨ ਦੀ ਪ੍ਰਥਾ ਤੋਰੀ। ਹੁਣ ਮਾਈਆਂ ਭੀ ਭਾਈਆਂ ਵਾਂਗੂ ਸੁੱਚ ਸੋਧ ਰਖ ਕੇ ਨਾਮ ਸਿਮਰਨ ਕਰਨ ਲੱਗੀਆਂ। ਇਸ ਤਰ੍ਹਾਂ ਸਾਦਾ ਖਾਣਾ, ਸਾਦਾ ਪਹਿਨਣਾ, ਸਾਦਾ ਰਹਿਣਾ ਸਮੂਹ ਨਾਮਧਾਰੀਆਂ ਦੇ ਜੀਵਨ ਦਾ ਇੱਕ ਉੱਚਾ ਅਤੇ ਸੁੱਚਾ ਅਸੂਲ ਬਣ ਗਿਆ।

ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਹੋਈ ਸੁਦੇਸ਼ੀ ਲਹਿਰ ਨੂੰ ਪੂਰੀ ਤਰ੍ਹਾਂ ਨਾਲ ਅਪਨਾਉਣ ਲਈ ਆਪ ਜੀ ਨੇ ਨਾਮਧਾਰੀਆਂ ਨੂੰ ਆਪਣਾ

ਪਹਿਰਾਵਾ ਰੱਖਣ ਦੀ ਤਾਕੀਦ ਕੀਤੀ। ਪਹਿਰਾਵੇ ਵਿੱਚ ਆਪ ਜੀ ਜ਼ਰਾ ਜਿੰਨਾ ਵੀ ਬਦਲਾਉ ਨਹੀਂ ਸਨ ਪ੍ਰਵਾਨਦੇ।

ਆਪ ਨੇ ਖੁਦ ਆਪਣੇ ਸਰੀਰ ਦੀ ਦੇਖ ਭਾਲ ਬੜੇ ਸੁਚੱਜੇ ਢੰਗ ਨਾਲ ਕੀਤੀ ਅਤੇ ਆਪਣੇ ਅਨਿਆਈਆਂ ਨੂੰ ਵੀ ਇਸ ਵੱਲ ਪ੍ਰੇਰਿਤ ਕੀਤਾ। ਆਪ ਜੀ ਨੇ ਕਿਹਾ ਕਿ ਸੰਸਾਰ ਦੀਆਂ ਉੱਤਮ ਤੋਂ ਉੱਤਮ ਚੀਜਾਂ ਵਿੱਚ ਨਾਮ ਸਿਮਰਨ ਹੈ। ਇਸ ਵਾਸਤੇ ਨਰੋਏ ਸਰੀਰ ਦੀ ਲੋੜ ਹੈ ਕਿਉਂਕਿ ਜੇ ਸਰੀਰ ਸਵਸਥ ਨਹੀਂ ਹੋਵੇਗਾ ਤਾਂ ਨਾਮ ਭੀ ਨਹੀਂ ਜਪਿਆ ਜਾ ਸਕੇਗਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀਆਂ ਨੂੰ ਹਰ ਉਹ ਚੀਜ਼ ਦੇਣੀ ਚਾਹੁੰਦੇ ਸਨ ਜੋ ਦੁਨੀਆਂ ਵਿੱਚ ਦੁਰਲੱਭ ਹੋਵੇ। ਇਸ ਦੇ ਨਾਲ ਉਹ ਇਹ ਵੀ ਚਾਹੁੰਦੇ ਸਨ ਕਿ ਨਾਮਧਾਰੀ ਇੱਕ ਉੱਚੇ ਅਤੇ ਸੁੱਚੇ ਆਦਰਸ਼ ਦੇ ਧਾਰਨੀ ਹੋਣ ਅਤੇ ਸਤਿਗੁਰੂ ਦੇ ਆਦਰਸ਼ਾ ਨੂੰ ਹਰ ਵਕਤ ਸਰਵੋਤਮ ਪ੍ਰਾਥਮਕਤਾ ਦੇਣ। ਆਪ ਜੀ ਦਾ ਹੁਕਮ ਸੀ ਕਿ ਜੇ ਬੰਦੇ ਦਾ ਵਿਹਾਰ ਸ਼ੁੱਧ ਹੈ ਤਾਂ ਪਰਮਾਰਥ ਵੀ ਸ਼ੁੱਧ ਹੋ ਜਾਵੇਗਾ। ਇਸ ਕਰਕੇ ਦਗਾ, ਫਰੇਬ, ਚੋਰੀ, ਯਾਰੀ, ਈਰਖਾ ਦਵੇਸ਼ ਵਰਗੇ ਕੁਕਰਮਾਂ ਤੋਂ ਬਚਣ ਵਾਸਤੇ ਸਤਿਗੁਰੂ ਕੋਲੋਂ ਸਦੀਵ ਹੀ ਬਖਸ਼ਿਸ਼ ਮੰਗਦੇ ਰਹਿਣਾ ਚਾਹੀਦਾ ਹੈ।

**ਸਤਿਗੁਰ ਸਿਖ ਕਾ ਹਲਤੁ ਪਲਤੁ ਸਵਾਰੈ**—ਦੇ ਮਹਾਵਾਕ ਅਨੁਸਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਿੱਖਾਂ ਨੂੰ ਦੁਨਿਆਵੀ ਰਸਮਾਂ ਰਿਵਾਜਾਂ ਵਿੱਚੋਂ ਕੱਢਣ ਵਾਸਤੇ ਹਰ ਸਮੇਂ ਹੀ ਪ੍ਰਯਤਨਸ਼ੀਲ ਰਹੇ। ਇਨ੍ਹਾਂ ਝੂਠੇ ਰਿਵਾਜਾਂ ਵਿੱਚ ਫਸ ਕੇ ਸਿੱਖਾਂ ਦਾ ਬਹੁਤ ਸਾਰਾ ਧਨ ਦਾ ਨੁਕਸਾਨ ਤੇ ਹੋ ਹੀ ਰਿਹਾ ਸੀ, ਉਹਨਾਂ ਦਾ ਸਮਾਂ ਜੋ ਭਜਨ ਬਾਣੀ ਵੱਲ ਲੱਗਣਾ ਸੀ ਉਹ ਭੀ ਵਿਅਰਥ ਜਾ ਰਿਹਾ ਸੀ। ਅਨੰਦ ਮਰਯਾਦਾ ਤੇ ਭਾਵੇਂ ਸਥਾਪਤ ਹੋ ਚੁੱਕੀ ਸੀ ਪਰ ਫਿਰ ਭੀ ਬਹੁਤ ਸਾਰੇ ਫਜ਼ੂਲ ਖਰਚਿਆਂ ਅਤੇ ਰਿਵਾਜਾਂ ਨੇ ਗਰੀਬ ਸਿੱਖਾਂ ਨੂੰ ਦਬਾਇਆ ਹੋਇਆ ਸੀ। ਆਪ ਜੀ ਨੇ ੧੯੨੩ ਤੋਂ ਮੰਗਣੀ ਦੀ ਰਸਮ ਖਤਮ ਕਰ ਦਿੱਤੀ ਅਤੇ ਕੁਝ ਸਾਲਾਂ ਬਾਅਦ ਸੰਨ ੧੯੩੫ ਵਿੱਚ ਹੁਕਮ ਕਰ ਦਿੱਤਾ ਕਿ ਨਾਮਧਾਰੀ ਲੜਕੇ ਲੜਕੀਆਂ ਦੇ ਅਨੰਦ ਸਿਰਫ ਮੇਲਿਆਂ ਵਿੱਚ ਹੀ ਹੋਇਆ ਕਰਨਗੇ। ਇਸਦੇ ਨਾਲ ਹੀ ਇਹ ਭੀ ਹੁਕਮ ਹੋ ਗਏ



ਕਿ ਲੜਕੇ ਲੜਕੀ ਨੂੰ ਗੁਰਮੁਖੀ ਅੱਖਰ ਆਉਣੇ ਜ਼ਰੂਰੀ ਹਨ ਅਤੇ ਉਹ ਘਟ ਤੋਂ ਘਟ ਪੰਜ ਗਰੰਥੀ ਦਾ ਪਾਠ ਕਰ ਸਕਦੇ ਹੋਣ। ਇਸ ਤੋਂ ਬਗੈਰ ਉਹਨਾਂ ਦਾ ਅਨੰਦ ਨਹੀਂ ਹੋਵੇਗਾ। ਲੜਕੇ ਲੜਕੀ ਵਾਲਿਆਂ ਲਈ ਇੱਕ ਇੱਕ ਸਧਾਰਨ ਪਾਠ ਕਰਨਾ ਭੀ ਅਨੁਵਾਰਨੀਏ ਹੋ ਗਿਆ। ਇਸ ਨਾਲ ਫਜ਼ੂਲ ਖਰਚੀਆਂ ਬੰਦ ਹੋ ਗਈਆਂ। ਜੋ ਕੋਈ ਇਨ੍ਹਾਂ ਹੁਕਮਾਂ ਦੀ ਉਲੰਘਣਾ ਕਰਦਾ ਸੀ ਉਸ ਨੂੰ ਸਜ਼ਾ ਭੀ ਲਗਦੀ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖਾਂ ਨੂੰ ਨਾਮ ਬਾਣੀ ਨਾਲ ਜੋੜੀ ਰੱਖਣ ਵਾਸਤੇ ਇੱਕ ਘੰਟੇ ਦੇ ਨਾਮ ਸਿਮਰਨ ਦੀ ਪਰਪਾਟੀ ਅਰੰਭੀ ਜੋ ਅੱਜ ਤਕ ਨਿਰੰਤਰ ਚਲੀ ਆ ਰਹੀ ਹੈ। ਜੱਸ ਜੀਵਨ, ਭਾਗ-੩ ਦੇ ਪੰਨਾਂ-੮੫ ਤੇ ਇਸ ਤਰ੍ਹਾਂ ਲਿੱਖਿਆ ਹੈ-

''੧ ਜੇਠ ਸੰਮਤ ੧੯੯੭ (ਮਈ ਸੰਨ ੧੯੪੧) ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪ ਅਰਦਾਸਾ ਕਰਕੇ ਇੱਕ ਘੰਟੇ ਦਾ ਨਾਮ ਸਿਮਰਨ ਅਰੰਭਿਆ। ਅਗਲੇ ਦਿਨ ੨ ਜੇਠ ਨੂੰ ਸਾਧ ਸੰਗਤ ਵਿੱਚ ਦੱਸਿਆ—ਮੈਂ ਇਹ ਨਿਤਨੇਮ ਆਦਿ ਅੰਤ ਅਰਦਾਸਾ ਕਰਕੇ ਅਰੰਭਿਆ ਹੈ, ਬੜਾ ਰਸ ਆਉਂਦਾ ਹੈ। ਉਪਰੰਤ ੯ ਜੇਠ ਗੁਰੂਵਾਰ ਵਾਲੇ ਦਿਨ ਰਾਮਸਰ ਕੰਢੇ ਸਤਿਗੁਰੂ ਜੀ ਨੇ ਆਪ ਹਰਿਮੰਦਰ ਵਿੱਚ ਆਰਦਾਸਾ ਕਰ ਸਭ ਸੰਗਤ ਨੂੰ ਹੁਕਮ ਕੀਤਾ ਕਿ ਦੋ ਵਜੇ ਤੋਂ ਤਿੰਨ ਵਜੇ ਤਕ ਰੋਜ਼ ਇਸੇ ਤਰ੍ਹਾਂ ਸੰਗਤ ਜੁੜੇ ਅਤੇ ਨਾਮ ਸਿਮਰਨ ਕਰੇ। ਇਹ ਨਿਤਨੇਮ ਸਵੇਰ ਸ਼ਾਮ ਦੇ ਨਿਤਨੇਮ ਤੋਂ ਵੱਖਰਾ ਹੁੰਦਾ ਸੀ।''

ਸਤਿਗੁਰੂ ਪ੍ਰਤਾਪ ਸਿੰਘ ਜੀ ਹੁਣ ਜਿੱਥੇ ਵੀ ਕਿਤੇ ਦੌਰੇ ਤੇ ਜਾਂਦੇ ਇਹ ਇੱਕ ਘੰਟੇ ਦਾ ਨਾਮ ਸਿਮਰਨ ਹਰ ਇੱਕ ਪ੍ਰੋਗਰਾਮ ਦਾ ਇੱਕ ਜਰੂਰੀ ਅੰਗ ਹੁੰਦਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਿਰਦੇ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਹਮੇਸ਼ਾਂ ਤਾਜ਼ੀ ਰਹੀ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਆਸ ਹਰ ਸਮੇਂ ਲੱਗੀ ਰਹਿੰਦੀ ਅਤੇ ਆਪ ਜੀ ਉਸ ਵਾਸਤੇ ਹਰ ਸੰਭਵ ਕਾਰਜ ਕਰਦੇ। ਆਪ ਜੀ ਨੇ ਸਵਾ ਲੱਖ ਪਾਠਾਂ ਦਾ ਅਰੰਭ ਕਰਕੇ ਸਾਧ

ਸੰਗਤ ਨੂੰ ਇਸ ਵੱਲ ਪ੍ਰੇਰਿਆ। ਸੰਸਾਰ ਵਿੱਚ ਸੁਖ ਸ਼ਾਂਤੀ ਵਾਸਤੇ ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਅਤੇ ਹਵਨ ਯੱਗ ਕਰਵਾਏ। ਹਰ ਰੋਜ਼ ਜਗ੍ਹਾ ਜਗ੍ਹਾ ਐਨੇ ਸਾਧਾਰਣ ਪਾਠਾਂ ਦੇ ਭੋਗ ਪਏ ਕਿ ਗਿਣਤੀ ਕਰਨੀ ਵੀ ਅਸੰਭਵ ਹੈ। ਆਦਿ ਗ੍ਰੰਥ ਸਾਹਿਬ ਤੋਂ ਇਲਾਵਾ ਦਸਮ ਗ੍ਰੰਥ ਸਾਹਿਬ ਦੇ ਸਾਧਾਰਣ ਪਾਠਾਂ ਅਤੇ ਅਖੰਡ ਪਾਠਾਂ ਦਾ ਪ੍ਰਵਾਹ ਵੀ ਚਲਾ ਦਿੱਤਾ। ਦੀਵਾਨਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਅਤੇ ਬਿਰਹਾ ਦੇ ਸ਼ਬਦ ਸਮੂਹ ਸਾਧ ਸੰਗਤ ਨੂੰ ਮੰਤਰ ਮੁਗਧ ਕਰ ਦਿੰਦੇ ਅਤੇ ਮਸਤਾਨਿਆਂ ਦੀ ਭੀੜ ਲੱਗ ਜਾਂਦੀ। ਇਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਵਿੱਚ ਸੁਚ ਸੋਧ ਅਤੇ ਨਾਮ ਬਾਣੀ ਦਾ ਪ੍ਰਵਾਹ ਹੀ ਚਲਾ ਦਿੱਤਾ।

ਸਿਆਸੀ ਪੱਖ ਤੇ ਆਪ ਜੀ ਨੇ ਕਾਂਗਰਸ ਨਾਲ ਸਹਿਯੋਗ ਦੇਣ ਦਾ ਪ੍ਰੋਗਰਾਮ ਬਣਾਇਆ ਕਿਉਂਕਿ ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਸਥਾਪਤ ਕੀਤੀ ਸੁਦੇਸ਼ੀ, ਨਾ ਮਿਲਵਰਤਨ ਅਤੇ ਸੱਤਿਆਗ੍ਰਹਿ ਦੀ ਪ੍ਰੰਪਰਾ ਨੂੰ ਅਪਣਾਇਆ ਹੋਇਆ ਸੀ। ਆਪ ਜੀ ਦੀ ਕਿਰਪਾ ਅਤੇ ਛਤਰ ਛਾਇਆ ਹੇਠ ਹੀ ਬਹੁਤ ਸਾਰੇ ਕਾਂਗਰਸੀ ਪ੍ਰੋਗਰਾਮ ਸਫਲ ਹੋ ਸਕੇ। ਇਹਨਾਂ ਵਿੱਚੋਂ ਕੁਝ ਕੁ ਇਹ ਹਨ–

- ਸੰਨ ੧੯੨੯ ਵਿੱਚ ਕਾਂਗਰਸ ਨੇ ਆਪਣਾ ਸਾਲਾਨਾ ਸਮਾਗਮ ਲਾਹੌਰ ਰੱਖਿਆ। ਆਮ ਸਿੱਖਾਂ ਨੇ ਇਸਦਾ ਵਿਰੋਧ ਕੀਤਾ। ਉਸ ਵੇਲੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਹਜ਼ਾਰਾਂ ਨਾਮਧਾਰੀ ਇਸ ਜਲਸੇ ਵਿੱਚ ਸ਼ਾਮਲ ਹੋਏ। ਜਦੋਂ ਜਲੂਸ ਕੱਢਿਆ ਗਿਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੦੦ ਘੋੜਾ ਜਲੂਸ ਵਿੱਚ ਭੇਜਿਆ। ਬਾਹਰੋਂ ਆਏ ਲੱਖਾਂ ਲੋਕਾਂ ਦੇ ਲੰਗਰ ਦਾ ਪ੍ਰਬੰਧ ਤੇ ਖਰਚਾ ਆਪਣੇ ਕੋਲੋਂ ਕੀਤਾ।
- ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਸ੍ਰੀ ਭੈਣੀ ਸਾਹਿਬ ਤਾਂ ਦੇਸ਼ ਭਗਤਾਂ ਦਾ ਬਚਾਓ ਗ੍ਰਹਿ ਸੀ। ਇੱਕ ਵਾਰ ਲਾਟ ਕਹਿਣ ਲੱਗਾ—ਤੁਹਾਨੂੰ ਪਤਾ ਹੈ ਰਤਨ ਸਿੰਘ ਬੱਬਰ ਅਕਾਲੀ, ਸਰਕਾਰ ਦਾ ਦੁਸ਼ਮਣ, ਪੁਲਿਟੀਕਲ ਕਾਤਲ ਤੇ ਡਾਕੂ ਹੈ, ਤੁਸੀਂ ਉਸਨੂੰ ਪਨਾਹ



ਦਿੱਤੀ ਹੈ ਤੇ ਖਾਣਾ ਖੁਆਇਆ ਹੈ। ਤੁਹਾਨੂੰ ਪਤਾ ਹੈ ਇਸਦਾ ਕੀ ਫਲ ਹੋ ਸਕਦਾ ਹੈ। ਆਪ ਜੀ ਨੇ ਠਰ੍ਹਮੇ ਨਾਲ ਉੱਤਰ ਦਿੱਤਾ,''ਸਤਿਗੁਰੂ ਰਾਮ ਸਿੰਘ ਜੀ ਦੇ ਦਰ ਤੇ ਜੋ ਵੀ ਆਵੇ ਭੁੱਖਾ ਨੰਗਾ ਨਹੀਂ ਜਾ ਸਕਦਾ।''
- ਸੰਨ ੧੯੩੯ ਵਿੱਚ ਲੁਧਿਆਣੇ ਸਟੇਟ ਪੀਪਲਜ਼ ਕਾਨਫਰੰਸ ਹੋਈ। ਪੰਡਿਤ ਨਹਿਰੂ ਤੇ ਹੋਰ ਵੀ ਦੇਸ਼ ਦੇ ਪ੍ਰਸਿੱਧ ਨੇਤਾ ਆਏ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਲੁਧਿਆਣੇ ਖੁਦ ਦਰਸ਼ਨ ਦਿੱਤੇ। ਜਲੂਸ ਵਿੱਚ ਵੀ ਆਪ ਜੀ ਸ਼ਾਮਿਲ ਹੋਏ। ਉਪਰੰਤ ਸਾਰੇ ਰਾਜਸੀ ਨੇਤਾ ਪੰਡਿਤ ਨਹਿਰੂ ਨਾਲ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਆਏ।
- ਸੰਨ ੧੯੪੫ ਵਿੱਚ ਸ਼ਿਮਲੇ ਵੇਵਲ ਕਾਨਫਰੰਸ ਹੋਈ। ਦੇਸ਼ ਦੀਆਂ ਸਾਰੀਆਂ ਰਾਜਨੀਤਕ ਪਾਰਟੀਆਂ ਤੇ ਦੇਸ਼ ਭਗਤ ਸ਼ਿਮਲੇ ਪਹੁੰਚੇ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵੀ ਸ਼ਿਮਲੇ ਦਰਸ਼ਨ ਦਿੱਤੇ। ਪੰਡਿਤ ਨਹਿਰੂ ਕਹਿਣ ਲੱਗੇ,''ਮਹਾਰਾਜ ਜੀ ਆਪ ਜੀ ਕੀ ਕਿਆ ਮਾਂਗ ਹੈ ?'' ਸੱਚੇ ਪਾਤਸ਼ਾਹ ਜੀ ਨੇ ਉੱਤਰ ਦਿੱਤਾ,''ਅਸੀਂ ਅੰਗਰੇਜ਼ ਕੋਲੋਂ ਕਿਉਂ ਕੁਝ ਮੰਗੀਏ, ਮੇਰੀ ਤਾਂ ਇੱਕੋ ਇੱਛਾ ਹੈ ਅਸੀਂ ਆਜ਼ਾਦ ਹੋਈਏ ਤੇ ਆਜ਼ਾਦ ਦੇਸ਼ ਵਿੱਚ ਗਊ ਬੱਧ ਪੂਰਨ ਤੌਰ ਤੇ ਬੰਦ ਹੋਵੇ ਤੇ ਗਰੀਬ ਆਬਾਦ ਹੋਣ।

ਸਤਿਗੁਰੂ ਜੀ ਭਾਵੇਂ ਕਾਂਗਰਸ ਨਾਲ ਮੇਲ ਜੋਲ ਰੱਖਦੇ ਪਰ ਹੋਰ ਸਿਆਸੀ ਪਾਰਟੀਆਂ ਨਾਲ ਭੀ ਮੇਲ ਜੋਲ ਅਤੇ ਪ੍ਰੇਮ ਦੀ ਭਾਵਨਾ ਰੱਖਦੇ। ਆਪ ਜੀ ਦੀ ਅਗਵਾਈ ਵਿੱਚ ਸਾਰੇ ਨਾਮਧਾਰੀਆਂ ਨੇ ਸੰਨ ੧੯੪੭ ਤਕ ਅੰਗਰੇਜ਼ ਨਾਲ ਸੰਪੂਰਨ ਬਾਈਕਾਟ ਰੱਖਿਆ, ਹਰ ਵਿਦੇਸ਼ੀ ਵਸਤੂ ਦਾ ਤਿਆਗ ਕੀਤਾ, ਉਹਨਾਂ ਦੇ ਸਕੂਲਾਂ ਦਾ ਬਾਈਕਾਟ ਕਰਕੇ ਅਨਪੜ੍ਹ ਰਹਿਣਾ ਭੀ ਸਵੀਕਾਰ ਕੀਤਾ। ਇਸ ਤਰ੍ਹਾਂ ਭਾਰਤ ਵਰਸ਼ ਵਿੱਚ ਸਿਰਫ ਨਾਮਧਾਰੀ ਹੀ ਐਸੇ ਸਨ ਜਿਨ੍ਹਾਂ ਪੰਥਕ ਤੌਰ ਤੇ ਅੰਗਰੇਜ਼ਾਂ ਨਾਲ ਅਜ਼ਾਦੀ ਮਿਲਣ ਤਕ ਸੰਪੂਰਨ ਨਾਮਿਲਵਰਤਨ ਰੱਖਿਆ।

ਸਤਿਗੁਰੂ ਰਾਮ ਸਿੰਘ ਜੀ ਦਾ ਵਿਸ਼ੇਸ਼ ਹੁਕਮ ਹੈ ਕਿ ਲੜਕੇ ਲੜਕੀ ਨੂੰ ਅੱਖਰ ਪੜ੍ਹਾਉਣੇ ਹੋਸ਼ ਆਉਂਦੀ ਦੇ ਨਾਲ। ਅੰਗਰੇਜ਼ੀ ਸਕੂਲਾਂ ਦਾ ਤੇ ਪੂਰਨ ਬਾਈਕਾਟ ਸੀ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਬੱਚਿਆਂ ਵਾਸਤੇ ਸਕੂਲ ਖੋਲਿਆ ਜਿਸ ਵਿੱਚ ਆਪਣੇ ਹੀ ਅਧਿਆਪਕ ਰੱਖੇ ਗਏ। ਘਰਾਂ ਵਿੱਚ ਵੀ ਗੁਰਮੁਖੀ ਅੱਖਰ ਪੜ੍ਹਾਉਣ ਵਾਸਤੇ ਵਿਸ਼ੇਸ਼ ਹੁਕਮ ਦਿੱਤੇ।

ਸ੍ਰੀ ਜੀਵਨ ਨਗਰ ਵਿੱਖੇ ਆਪ ਜੀ ਨੇ ੨੭ ਜੇਠ ਸੰਮਤ ੨੦੧੪ (੯ ਜੂਨ ਸੰਨ ੧੯੫੮ ਈ:) ਨੂੰ ਗੁਰੂ ਹਰੀ ਸਿੰਘ ਮਹਾ ਵਿਦਿਆਲੇ ਦੀ ਸਥਾਪਨਾ ਕੀਤੀ ਅਤੇ ਇਸ ਦੇ ਖਰਚੇ ਦੇ ਪਰਬੰਧ ਵਾਸਤੇ ਤਕਰੀਬਨ ੫੦੦ ਏਕੜ ਜ਼ਮੀਨ ਵੀ ਇਸਦੇ ਨਾਂ ਲਗਾ ਦਿੱਤੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੀ ਮਾਤ ਭਾਸ਼ਾ 'ਪੰਜਾਬੀ' ਨੂੰ ਸਿੰਘਾਸਨ ਤੇ ਬੈਠਿਆਂ ਵੇਖਣਾ ਚਾਹੁੰਦੇ ਸਨ। ਆਪ ਜੀ ਨੇ ਸਖ਼ਤੀ ਨਾਲ ਪਹਿਰਾ ਦਿੱਤਾ ਕਿ ਲੜਕੇ ਲੜਕੀਆਂ ਅਨਪੜ੍ਹਤਾ ਦੇ ਗਲਬੇ ਥੱਲੇ ਨਾ ਦੱਬੇ ਜਾਣ। ਆਪ ਜੀ ਨੇ ਪੰਜਾਬੀ ਭਾਸ਼ਾ ਦੇ ਵਿਕਾਸ ਹਿੱਤ ਸਾਧਨ ਲੱਭਣ ਲਈ ਅਕਤੂਬਰ ੧੭-੧੮ ਸੰਨ ੧੯੪੨ ਈਸਵੀ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਇੱਕ ਪੰਜਾਬੀ ਕਾਨਫਰੰਸ ਬੁਲਾਈ ਜਿਸਦੇ ਪ੍ਰਧਾਨ ਸਨ ਸ੍ਰ: ਬਲਦੇਵ ਸਿੰਘ (ਸਾਬਕਾ ਰੱਖਿਆ ਮੰਤਰੀ)। ਪੰਜਾਬੀ ਦਾ ਪ੍ਰਚਾਰ ਕਰਨ ਤੇ ਲਿਖਣ ਵਾਲਾ ਕਿਸੇ ਵੀ ਮੱਤ ਦਾ ਧਾਰਨੀ ਹੁੰਦਾ ਉਸਦੀ ਆਪ ਬਹੁਤ ਕਦਰ ਕਰਦੇ। ਕੇਵਲ ਇੱਕ ਹੀ ਇੱਛਾ ਤੇ ਆਸ ਰੱਖਦੇ ਕਿ ਸਾਹਿਤਕਾਰ ਪੰਜਾਬੀ ਦਾ ਵੱਧ ਤੋਂ ਵੱਧ ਪ੍ਰਚਾਰ ਤੇ ਪ੍ਰਸਾਰ ਕਰਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਤਿਹਾਸਕ ਸਮੱਗਰੀ ਦੀ ਸੰਭਾਲ ਅਤੇ ਉਸ ਨੂੰ ਪ੍ਰਕਾਸ਼ਤ ਕਰਾਉਣ ਵਿੱਚ ਭੀ ਵਿਸ਼ੇਸ਼ ਰੁਚੀ ਵਖਾਈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਦੀ ਸੰਭਾਲ ਕੀਤੀ ਅਤੇ ਹੋਰ ਭੀ ਪੁਰਾਤਨ ਗ੍ਰੰਥਾਂ ਨੂੰ ਸੰਭਾਲਿਆ। ਸਤਿਜੁਗ ਅਖਬਾਰ ਸੰਨ ੧੯੨੦ ਤੋਂ ਨਿਰੰਤਰ ਪ੍ਰਕਾਸ਼ਤ ਹੁੰਦਾ ਰਿਹਾ। ਨਾਮਧਾਰੀ ਇਤਿਹਾਸ ਦੇ ਪ੍ਰਕਾਸ਼ਨ ਤੇ ਵੀ ਸਤਿਗੁਰੂ ਜੀ ਨੇ ਵਿਸ਼ੇਸ਼ ਧਿਆਨ ਦਿੱਤਾ। ਸੰਤ ਇੰਦਰ ਸਿੰਘ ਜੀ ਚਕਰਵਰਤੀ ਨੇ



ਨਾਮਧਾਰੀ ਇਤਿਹਾਸ ਹਿੱਸਾ ਪਹਿਲਾ ਲਿਖਿਆ। ਸੰਤ ਨਿਧਾਨ ਸਿੰਘ ਜੀ ਆਲਮ ਨੇ 'ਜੁਗ ਪਲਟਾਊ ਸਤਿਗੁਰੂ' ਪੁਸਤਕ ਛਾਪ ਕੇ ਨਾਮਧਾਰੀਆਂ ਦੇ ਆਜ਼ਾਦੀ ਵਿੱਚ ਯੋਗਦਾਨ ਨੂੰ ਉਜਾਗਰ ਕੀਤਾ। ਸ੍ਰ: ਨਾਹਰ ਸਿੰਘ, ਐਮ. ਏ. ਨੇ ਵੀ ਨਾਮਧਾਰੀ ਇਤਿਹਾਸ ਲਿਖਿਆ। ਸਰਕਾਰੀ ਪੱਧਰ ਤੇ ਵੀ ਨਾਮਧਾਰੀ ਇਤਿਹਾਸ ਛਾਪਿਆ ਗਿਆ, ਅਤੇ ਆਪਣੇ ਸਿੱਖਾਂ ਨੂੰ ਅੰਗਰੇਜ਼ੀ ਰੀਕਾਰਡਾਂ ਵਿੱਚੋਂ ਤੱਥ ਲੱਭਣ ਲਈ ਲਗਾਇਆ।

ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਹੁੰਦਾ ਹੈ। ਇਸ ਕਰਕੇ ਉਸ ਨੂੰ ਸੰਪੂਰਨ ਮਾਨਵਤਾ ਦੇ ਭਲੇ ਦੀ ਚਿੰਤਾ ਰਹਿੰਦੀ ਹੈ। ਵਧ ਰਹੀ ਆਪਸੀ ਈਰਖਾ, ਦਵੇਸ਼ ਅਤੇ ਇੱਕ ਦੂਸਰੇ ਦੇ ਧਰਮ ਵਿਰੋਧੀ ਕਾਰਵਾਈਆਂ ਨੂੰ ਮੁਖ ਰੱਖਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਕਤੂਬਰ ਸੰਨ ੧੯੩੪ ਵਿੱਚ ਗੁਰੂ ਨਾਨਕ ਨਾਮ ਲੇਵਾ ਸਰਬ ਸੰਪਰਦਾਇ ਕਾਨਫਰੰਸ ਭੈਣੀ ਸਾਹਿਬ ਵਿੱਚ ਕੀਤੀ। ਸਾਰੇ ਹੀ ਗੁਰੂ ਨਾਨਕ ਨਾਮ ਲੇਵਾ ਇੱਕ ਸਟੇਜ ਤੇ ਇਕੱਠੇ ਕੀਤੇ ਤਾਕਿ ਇੱਕ ਦੂਸਰੇ ਨਾਲ ਨੇੜਤਾ ਵਧ ਸਕੇ। ਕਾਨਫਰੰਸ ਦੀ ਪਰਧਾਨਗੀ ਭਾਈ ਅਰਜਨ ਸਿੰਘ ਜੀ ਬਾਗੜੀਆ ਨੇ ਕੀਤੀ। ਅੰਤ ਵਿੱਚ ਮਤਾ ਪਾਸ ਹੋ ਗਿਆ ਕਿ ਹਰ ਕੋਈ ਆਪਣੇ ਧਰਮ ਦਾ ਪ੍ਰਚਾਰ ਮੰਡਨ ਰੂਪ ਵਿੱਚ ਕਰੇ ਅਤੇ ਕਿਸੇ ਦਾ ਖੰਡਨ ਨਾ ਕਰੇ। ਇਹ ਇੱਕ ਬਹੁਤ ਹੀ ਸ਼ਲਾਘਾ ਯੋਗ ਅਗਾਂਹ ਵਧੂ ਕਦਮ ਸੀ ਜਿਸ ਨਾਲ ਆਪਸੀ ਵੈਰ ਵਿਰੋਧ ਤੋਂ ਉਪਰ ਉਠ ਕੇ ਸੰਗਠਿਤ ਰੂਪ ਵਿੱਚ ਭਾਰਤ ਦੇ ਆਜ਼ਾਦੀ ਅੰਦੋਲਨ ਨੂੰ ਭੀ ਮਦਦ ਮਿਲੀ।

ਸਿਰਫ ਸਿੱਖਾਂ ਨੂੰ ਹੀ ਇਕੱਠੇ ਕਰਨਾ ਆਪ ਜੀ ਦਾ ਪੂਰਾ ਮਨੋਰਥ ਨਹੀਂ ਸੀ, ਆਪ ਜੀ ਨੇ ਹਿੰਦੂ ਸਿੱਖ ਮਿਲਾਪ ਕਾਨਫਰੰਸ ਵੀ ਮਾਰਚ ੧੯੪੩ (੧੦, ੧੧, ੧੨ ਚੇਤ੍ਰ, ਬਿਕਰਮੀ ੧੯੯੯) ਵਿੱਚ ਕੀਤੀ ਜਿਸ ਦਾ ਮੰਤਵ ਇਹ ਸੀ ਕਿ ਹਿੰਦੂ ਅਤੇ ਸਿੱਖ ਦੋ ਨਹੀਂ। ਇਹਨਾਂ ਕਾਨਫਰੰਸਾਂ ਵਿੱਚ ਹਰ ਖੇਤਰ ਦੇ ਉੱਘੇ ਵਿਅਕਤੀਆਂ ਨੇ ਹਿੱਸਾ ਲਿਆ। ਇਸ ਦੀ ਪਰਧਾਨਗੀ ਸੇਠ ਜੁਗਲ ਕਿਸ਼ੋਰ ਬਿਰਲਾ ਨੇ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਰਫ਼ ਨਾਮਧਾਰੀਆਂ ਨੂੰ ਹੀ ਨਹੀਂ ਸਗੋਂ ਸਾਰੇ ਭਾਰਤੀਆਂ ਨੂੰ ਧਾਰਮਿਕ,

ਸਮਾਜਿਕ ਅਤੇ ਸਿਆਸੀ ਪਹਿਲੂਆਂ ਤੇ ਸੇਧ ਪ੍ਰਦਾਨ ਕੀਤੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰ ਦ੍ਰਿਸ਼ਟਤਾ ਭੀ ਕਮਾਲ ਦੀ ਸੀ। ਆਪ ਜੀ ਨੇ ਦੇਸ਼ ਦੇ ਵੰਡਾਰੇ ਨੂੰ ਪਹਿਲਾਂ ਹੀ ਭਾਂਪ ਲਿਆ ਸੀ ਕਿ ਹਿੰਦੁਸਤਾਨ ਦੀ ਵੰਡ ਹੋਵੇਗੀ ਅਤੇ ਹਿੰਦੂ ਸਿੱਖਾਂ ਨੂੰ ਪਛਮੀ ਪੰਜਾਬ ਵਿੱਚ ਰਹਿਣਾ ਨਹੀਂ ਮਿਲੇਗਾ। ਆਪਣੇ ਸਿੱਖਾਂ ਸੇਵਕਾਂ ਦੇ ਭਲੇ ਲਈ ਆਪਜੀ ਨੇ ਜੀਵਨ ਨਗਰ ਇਲਾਕਾ, ਜ਼ਿਲ੍ਹਾ ਸਿਰਸਾ, ਵਾਲੀ ਜ਼ਮੀਨ ਦੀ ਚੋਣ ਸੰਮਤ ੧੯੯੭-੯੮ ਮੁਤਾਬਕ ੧੯੪੧-੪੨ ਵਿੱਚ ਹੀ ਕਰ ਲਈ ਸੀ। ਆਪ ਜੀ ਨੇ ਸੰਮਤ ੨੦੦੩ ਮੁਤਾਬਕ ੧੯੪੭ ਦੇ ਸ਼ੇਖੂਪੁਰ ਬੈਦਾਦ ਦੇ ਹੋਲੇ ਵਿੱਚ ਨਾਮਧਾਰੀ ਸਾਧ ਸੰਗਤ ਵਿੱਚ ਐਲਾਨ ਕਰ ਦਿੱਤਾ ਕਿ ਆਪਣੇ ਬਾਲ ਬੱਚੇ ਅਤੇ ਜ਼ਰੂਰੀ ਸਮਾਨ ਇੱਥੋਂ ਕੱਢ ਕੇ ਰਾਵੀ ਦਰਿਆ ਤੋਂ ਪਾਰ ਚਲੇ ਜਾਓ। ਜੀਵਨ ਨਗਰ ਵਿਖੇ ੧੨੪੩੦ ਏਕੜ (੪੯੭ ਮੁਰਬੇ) ਜ਼ਮੀਨ ਦੀ ਰਜਿਸਟਰੀ ਦੇਸ਼ ਦੀ ਵੰਡ ਤੋਂ ਤਕਰੀਬਨ ੮ ਮਹੀਨੇ ਪਹਿਲਾਂ ਹੋ ਗਈ ਸੀ, ਅਤੇ ਪੱਛਮੀ ਪੰਜਾਬ ਤੋਂ ਉਜੜ ਕੇ ਆਏ ਸ਼ਰਨਾਰਥੀਆਂ ਨੂੰ ਆਪ ਜੀ ਨੇ ਏਥੇ ਹੀ ਆਬਾਦ ਕੀਤਾ। ਇਸ ਨਾਲ ਪੱਛਮੀ ਪੰਜਾਬ ਵਿੱਚੋਂ ਉਜੜ ਕੇ ਆਏ ਲੋਕਾਂ ਨੂੰ ਸਿਰ ਲੁਕਾਉਣ ਦੀ ਥਾਂ ਮਿਲ ਗਈ ਅਤੇ ਉਹ ਬਹੁਤ ਸਾਰੀਆਂ ਔਕੜਾਂ ਤੋਂ ਬਚ ਗਏ। ਆਪਣੇ ਸਿੱਖਾਂ ਨੂੰ ਇੱਥੇ ਵਸਾ ਕੇ ਜਿੱਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਸਿੱਖਾਂ ਦੀ ਵਿਸ਼ੇਸ਼ ਰੱਖਿਆ ਕੀਤੀ ਉੱਥੇ ਇਧਰੋਂ ਜਾਣ ਵਾਲੇ ਮੁਸਲਮਾਨਾਂ ਦੇ ਕਾਫ਼ਲਿਆਂ ਨੂੰ ਨਾ ਸਿਰਫ ਕੋਈ ਨੁਕਸਾਨ ਹੀ ਹੋਣ ਦਿੱਤਾ ਬਲਕਿ ਉਹਨਾ ਦੀ ਸੁਰੱਖਿਆ ਅਤੇ ਦੇਖ ਭਾਲ ਦਾ ਵੀ ਪੂਰਾ ਧਿਆਨ ਕੀਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਗਰੀਬ ਸਿੱਖਾਂ ਦੀ ਕਮਾਈ ਦਾ ਸਾਧਨ ਬਣਾਉਣ ਲਈ ਤਕਰੀਬਨ ੫੦੦ ਪੈਲੀਆਂ ਜ਼ਮੀਨ ਮੁਫ਼ਤ ਉਹਨਾਂ ਨੂੰ ਆਪਣੇ ਹੱਥੀਂ ਵੰਡੀ ਤਾਂ ਕਿ ਉਹਨਾਂ ਦਾ ਨਿਰਬਾਹ ਚੰਗੇ ਢੰਗ ਨਾਲ ਹੋ ਸਕੇ।

ਸਤਿਗੁਰੂ ਜੀ ਦੀ ਵਿਸ਼ੇਸ਼ ਰੀਝ ਸੀ ਕਿ ਆਪਣੇ ਪੁਰਾਤਨ ਸ਼ਾਸਤਰੀ ਸੰਗੀਤ ਦੇ ਵਿਰਸੇ ਨੂੰ ਸੰਭਾਲ ਕੇ ਰੱਖਿਆ ਜਾਵੇ ਅਤੇ ਯੁਵਕਾਂ ਨੂੰ ਇਸ ਵੱਲ



ਪ੍ਰੇਰਿਤ ਕੀਤਾ ਜਾਵੇ। ਇਸ ਉਦੇਸ਼ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੮-੯ ਅੱਸੂ ਸੰਮਤ ੧੯੯੦ ਵਿੱਚ ਪਹਿਲਾ ਗੁਰਮਤਿ ਸੰਗੀਤ ਸੰਮੇਲਨ ਕੀਤਾ ਜਿਸ ਵਿੱਚ ਹਰ ਵਰਗ ਦੇ ਉੱਘੇ ਸੰਗੀਤ ਕਾਰਾਂ ਨੇ ਭਾਗ ਲਿਆ। ਜੇਤੂਆਂ ਨੂੰ ਘੋੜਾ, ਮੱਝ ਅਤੇ ਗਊ ਇਨਾਮ ਵਿੱਚ ਦਿੱਤੇ ਗਏ।

ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੁੰਦਾ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਨੁੱਖਾਂ ਤੋਂ ਇਲਾਵਾ ਜਾਨਵਰਾਂ ਉੱਤੇ ਸਨੇਹ ਅਤੇ ਬਖਸ਼ਿਸ਼ ਦੀ ਵਰਖਾ ਵੀ ਕੀਤੀ। ਗਊਆਂ ਦਾ ਪਾਲਣ ਪੋਸ਼ਣ ਸੁਚੱਜੇ ਢੰਗਾਂ ਨਾਲ ਹੋਵੇ, ਇਹ ਦੱਸਣ ਲਈ ਆਪ ਜੀ ਨੇ ਸ੍ਰੀ ਜੀਵਨ ਨਗਰ ਇੱਕ ਫਾਰਮ ਖੋਲ੍ਹਿਆ। ਇਸ ਫਾਰਮ ਵਿੱਚ ਗਊਆਂ ਦੀ ਸੇਵਾ ਕਰ ਕੇ, ਉਹਨਾਂ ਤੋਂ ਚੰਗਾ ਦੁੱਧ ਲਿਆ ਜਾਂਦਾ ਹੈ। ਉਹਨਾਂ ਦੇ ਨਰੋਏ ਬੱਚੇ ਖੇਤੀ ਵਿੱਚ ਮਦਦ ਕਰਦੇ। ਇਸ ਫਾਰਮ ਦੀਆਂ ਗਊਆਂ ਨੇ ਦੁੱਧ ਦੀ ਮਾਤਰਾ ਤੇ ਥਿੰਧਾਈ ਵਿੱਚ ਕਈ ਇਨਾਮ ਜਿੱਤੇ। ਆਪ ਜੀ ਦੀਆਂ ਗਊਆਂ, ਮੱਝਾਂ ਨੇ ਭਾਰਤ ਵਿੱਚ ਅਨੇਕਾਂ ਮੁਕਾਬਲੇ ਜਿੱਤੇ ਅਤੇ ਇਨਾਮ ਪ੍ਰਾਪਤ ਕਰਕੇ ਰਿਕਾਰਡ ਕਾਇਮ ਕੀਤੇ। ਆਪ ਜੀ ਦੀ ਜਾਨਵਰਾਂ ਦੀ ਪਰਖ ਅਤੇ ਸੰਭਾਲ ਦੀ ਮਹਾਰਤ ਵੀ ਕਮਾਲ ਦੀ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦਿਲੀ ਇੱਛਾ ਸੀ ਕਿ ਰਿਸ਼ੀਆਂ ਮੁਨੀਆਂ ਦੇ ਦੇਸ਼ ਵਿੱਚ ਗਊ ਬੱਧ ਪੂਰਨ ਤੌਰ ਤੇ ਵਰਜਿਤ ਹੋਵੇ। ਇਸ ਲਈ ਆਪ ਉਪਰਾਲੇ ਕਰਦੇ ਹੀ ਰਹਿੰਦੇ। ਅੰਗਰੇਜ਼ਾਂ ਨੇ ਸੰਨ ੧੯੩੭ ਵਿੱਚ ਲਾਹੌਰ ਵਿਖੇ ਮਾਡਰਨ ਮਸ਼ੀਨਰੀ ਨਾਲ ਲੈਸ ਇੱਕ ਬੁੱਚੜਖਾਨਾ ਖੋਲ੍ਹਣ ਦਾ ਫੈਸਲਾ ਕਰ ਲਿਆ। ਇਹ ਸੁਣਦੇ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਸ੍ਰੀ ਭੈਣੀ ਸਾਹਿਬ ਵਿਖੇ ਹਵਨ ਯਗ ਦਾ ਪ੍ਰਬੰਧ ਕਰ ਦਿੱਤਾ ਗਿਆ। ਇਸ ਯੱਗ ਵਿੱਚ ਦੇਵ ਸਰੂਪ ੫੦੦ ਸਿੱਖ ਹਵਨ ਕੁੰਡ ਦੁਆਲੇ ਬੈਠ ਕੇ ਚੰਡੀ ਦੀ ਵਾਰ ਦਾ ਪਾਠ ਕਰਦੇ। ਪੂਰਨ ਅਹੂਤੀ ਵਾਲੇ ਦਿਨ ੨੦ ਸੇਰ ਪ੍ਰਤੀ ਘੰਟਾ ਦੇਸੀ ਘਿਓ ਪਾਇਆ ਗਿਆ। ਜਦੋਂ ੧੨੫੦੦੦ ਪਾਠ ਹੋਏ ਤੇ ਯੱਗ ਦੀ ਸੰਪੂਰਨਤਾ ਹੋਈ ਤਾਂ ਅੰਗਰੇਜ਼ਾਂ ਨੇ ਬੁੱਚੜਖਾਨਾ ਨਾ ਖੋਲ੍ਹਣ ਦਾ ਐਲਾਨ ਕਰ ਦਿੱਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਦੇ ਇੱਕ ਯੁਗ ਪੁਰਸ਼ ਸਨ। ਆਪ ਜੀ ਹਰ ਪੱਖ ਤੋਂ ਸੰਪੂਰਨ ਸਨ ਅਤੇ ਸਤਿਗੁਰੂ ਦੀ ਵਿਆਖਿਆ ਜੋ ਗੁਰਬਾਣੀ ਵਿੱਚ ਹੈ, ਉਹ ਪੂਰੀ ਤਰ੍ਹਾਂ ਆਪ ਜੀ ਤੇ ਢੁੱਕਦੀ ਸੀ। ਆਪ ਜੀ ਦਾ ਹਸੂੰ-ਹਸੂੰ ਕਰਦਾ ਚਿਹਰਾ, ਮਿਕਨਾਤੀਸੀ ਸ਼ਖਸੀਅਤ ਇਤਨੀ ਪ੍ਰਭਾਵਸ਼ਾਲੀ ਸੀ ਕਿ ਕੋਈ ਵੀ ਆਪ ਜੀ ਦਾ ਦਰਸ਼ਨ ਕਰਕੇ ਅਕਸਮਾਤ ਹੀ ਆਪ ਜੀ ਵੱਲ ਖਿੱਚਿਆ ਜਾਂਦਾ। ਆਪ ਜੀ ਦੀ ਰਸਨਾ ਦੀ ਕਸ਼ਿਸ਼ ਐਨੀ ਹੁੰਦੀ ਕਿ ਆਪ ਜੀ ਦੇ ਪ੍ਰਵਚਨਾਂ ਵਿੱਚ ਵੀ ਮਸਤਾਨਿਆਂ ਦੀ ਭੀੜ ਲੱਗ ਜਾਂਦੀ। ਆਪ ਜੀ ਦੇ ਅਥਾਹ ਗੁਣਾਂ ਦਾ ਪਾਰ ਪਾਉਣਾ ਅਸੰਭਵ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੫੩ ਵਰ੍ਹੇ, ਨਾਮਧਾਰੀ ਪੰਥ ਦੀ ਅਗਵਾਈ ਕੀਤੀ। ਇਹ ਹਰ ਪੱਖ ਤੋਂ ਇੱਕ ਬਹੁਤ ਹੀ ਸੰਘਰਸ਼ਸ਼ੀਲ ਅਤੇ ਸੰਗ੍ਰਾਮੀ ਯੁਗ ਸੀ। ਆਪ ਜੀ ਨੇ ਭਾਰਤ ਤੋਂ ਇਲਾਵਾ ਥਾਈਲੈਂਡ ਅਤੇ ਅਫਰੀਕਾ ਦੇ ਦੌਰੇ ਕਰਕੇ ਉੱਥੋਂ ਦੇ ਭਾਰਤੀਆਂ ਨੂੰ ਵੀ ਸੇਧ ਪ੍ਰਦਾਨ ਕੀਤੀ। ਉਹਨਾਂ ਨੂੰ ਸਤਿਗੁਰੂ ਜੀ ਦੇ ਹੁਕਮਾਂ ਤੇ ਚਲਣ ਦੀ ਪ੍ਰੇਰਨਾ ਦਿੱਤੀ ਅਤੇ ਕਲਯੁਗੀ ਪ੍ਰਭਾਵ ਤੋਂ ਬਚਕੇ ਰਹਿਣ ਦੀ ਤਾਕੀਦ ਕੀਤੀ। ਏਥੇ ਆਪ ਜੀ ਦੇ ਦੌਰਿਆਂ ਤੇ ਸਾਧ ਸੰਗਤ ਦੇ ਭਲੇ ਲਈ ਉਚਾਰਨ ਕੀਤੇ ਉਪਦੇਸ਼ਾਂ ਨੂੰ ਟੇਪ ਰਿਕਾਰਡ ਕਰਕੇ ਸੁਰੱਖਿਅਤ ਕਰ ਲਿਆ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਰਿਕਾਰਡ ਕੀਤੇ ਉਪਦੇਸ਼ਾਂ ਨੂੰ ਇੱਕ ਘੰਟੇ ਦੇ ਨਾਮ ਸਿਮਰਨ ਵੇਲੇ ਸਾਧ ਸੰਗਤ ਨੂੰ ਸੁਣਾਉਣਾ ਆਰੰਭ ਕਰ ਦਿੱਤਾ। ਇਸ ਨਾਲ ਸਾਧ ਸੰਗਤ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਧੁਰ ਆਵਾਜ਼ ਨਾਲ ਹਮੇਸ਼ਾਂ ਲਈ ਜੁੜੀ ਰਹੀ।

੧੯੭੫ ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਟੇਪਾਂ ਨੂੰ ਸੁਣ ਕੇ ਆਪ ਲਿਖਣਾ ਸ਼ੁਰੂ ਕੀਤਾ ਤਾਂਕਿ ਇਸ ਨੂੰ ਪੁਸਤਕ ਦਾ ਸਰੂਪ ਦਿੱਤਾ ਜਾ ਸਕੇ। ਉਪਰੰਤ ਇਹ ਕੰਮ ਆਪ ਜੀ ਨੇ ਆਪਣੇ ਸੇਵਕਾਂ ਤੋਂ ਪੂਰਾ ਕਰਵਾਇਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਪੁਸਤਕ ਦਾ ਨਾਮ 'ਲਾਲ ਏਹਿ ਰਤਨ' ਰਖਿਆ।

ਟੇਪ ਕੀਤੇ ਹੋਏ ਉਪਦੇਸ਼ਾਂ ਨੂੰ ਪੁਸਤਕ ਰੂਪ ਦੇਣਾ ਵੀ ਇੱਕ ਮਹਾਨ ਅਤੇ



ਕਠਿਨ ਕਾਰਜ ਸੀ। ਅਸੀਂ (ਮੈਂ ਤੇ ਮੇਰੀ ਪਤਨੀ ਬੇਅੰਤ ਕੌਰ) ਆਪਣੇ ਆਪ ਨੂੰ ਅਤਿ ਭਾਗਸ਼ਾਲੀ ਸਮਝਦੇ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਉਪਦੇਸ਼ਾਂ ਨੂੰ ਪੁਸਤਕ ਰੂਪ ਦੇਣ ਦੇ ਕਾਰਜ ਦੀ ਬਖ਼ਸ਼ਿਸ਼ ਸਾਡੇ ਤੇ ਕੀਤੀ। ਹਸਤ ਲਿਖਿਤ ਖਰੜਿਆਂ ਨੂੰ ਪੜ੍ਹਨ ਦਾ ਕੰਮ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿੱਚ ਅਰੰਭ ਹੋਇਆ। ਬਹੁਤ ਸਾਰੀਆਂ ਬੈਠਕਾਂ ਸ੍ਰੀ ਭੈਣੀ ਸਾਹਿਬ ਅਤੇ ਮੰਡੀ ਵਿਖੇ ਹੋਈਆਂ ਜਿਹਨਾਂ ਵਿੱਚ ਨਾਮਧਾਰੀ ਪੰਥ ਦੇ ਵਿਦਵਾਨਾ—ਮਾਸਟਰ ਨਿਹਾਲ ਸਿੰਘ ਜੀ, ਪ੍ਰੀਤਮ ਸਿੰਘ ਜੀ ਕਵੀ, ਡਾ. ਅਮਰ ਭਾਰਤੀ ਜੀ, ਜਸਵਿੰਦਰ ਸਿੰਘ ਜੀ, ਪੰਡਿਤ ਗੁਪਾਲ ਸਿੰਘ ਜੀ, ਮਾਸਟਰ ਦਰਸ਼ਨ ਸਿੰਘ ਜੀ ਤੋਂ ਇਲਾਵਾ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ, ਸੰਤ ਰਛਪਾਲ ਸਿੰਘ ਅਤੇ ਸੰਤ ਗੁਰਮੁਖ ਸਿੰਘ ਜੀ ਵੀਡੀਓ ਵਾਲਿਆਂ ਨੇ ਵਡਮੁੱਲਾ ਯੋਗਦਾਨ ਦਿੱਤਾ। ਇਹ ਬੈਠਕਾਂ ਕਈ ਕਈ ਘੰਟੇ ਚਲਦੀਆਂ ਪਰ ਮੰਡੀ ਵਿਖੇ ਤੇ ਪ੍ਰਤੀਦਿਨ ੧੧-੧੨ ਘੰਟੇ ਦੀਆਂ ਹੋ ਗਈਆਂ। ਇਹ ਕਾਰਜ ਸਤਿਗੁਰੂ ਜੀ ਦੀ ਅਪਾਰ ਬਖ਼ਸ਼ਿਸ਼ ਦਵਾਰਾ ਹੀ ਪੂਰਾ ਹੋ ਸਕਿਆ। ਇਸ ਦੇ ਫਲਸਰੂਪ 'ਲਾਲ ਏਹਿ ਰਤਨ' ਦੇ ਚਾਰ ਭਾਗ ਹੇਠ ਲਿਖਿਤ ਵੇਰਵਿਆਂ ਅਨੁਸਾਰ ਪ੍ਰਕਾਸ਼ਿਤ ਹੋਏ ਅਤੇ ਪੰਜਵਾਂ ਅਤੇ ਆਖਰੀ ਭਾਗ ਵੀ ਹੁਣ ਪ੍ਰਕਾਸ਼ਿਤ ਹੋ ਰਿਹਾ ਹੈ।

## 'ਲਾਲ ਏਹਿ ਰਤਨ' ਪੁਸਤਕ ਦੇ ਵਿਮੋਚਨ ਦਾ ਸਮਾਂ

| ਭਾਗ | ਉਪਦੇਸ਼ਾਂ ਦਾ ਸੰਨ | ਸਮਾਗਮ | ਵਿਮੋਚਨ ਦਾ ਅਸਥਾਨ | ਤਾਰੀਖ |
|---|---|---|---|---|
| ੧ | ੧੯੪੮-੫੦ | ਹੋਲਾ ਮਹੱਲਾ | ਸ੍ਰੀ ਭੈਣੀ ਸਾਹਿਬ | ੧੯-੩-੧੯੯੫ |
| ੨ | ੧੯੫੧-੫੨ | ਹੋਲਾ ਮਹੱਲਾ | ਸ੍ਰੀ ਜੀਵਨ ਨਗਰ | ੯-੩-੧੯੯੯ |
| ੩ | ੧੯੫੩-੫੪ | ਹੋਲਾ ਮਹੱਲਾ | ਸ੍ਰੀ ਭੈਣੀ ਸਾਹਿਬ | ੨੯-੩-੨੦੦੨ |
| ੪ | ੧੯੫੫-੫੬ | ਵਿਸਾਖੀ | ਸ੍ਰੀ ਭੈਣੀ ਸਾਹਿਬ | ੧੪-੪-੨੦੦੩ |

ਇਹਨਾਂ ਉਪਦੇਸ਼ਾਂ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੋਈ ਵੀ ਐਸਾ ਵਿਸ਼ਾ ਨਹੀਂ ਛੱਡਿਆ ਜਿਸ ਤੇ ਉਹਨਾਂ ਨੇ ਚਾਨਣਾ ਨਾ ਪਾਇਆ ਹੋਵੇ। ਇਹ ਉਪਦੇਸ਼ ਹਰ ਪੱਖ ਤੋਂ ਸੰਪੂਰਨ ਹਨ। ਇਹਨਾਂ ਨੂੰ ਪੜ੍ਹਕੇ ਪਾਠਕ ਨੂੰ ਸਤਿਗੁਰੂ ਜੀ ਦੇ ਦੱਸੇ ਰਾਹ ਤੇ ਚੱਲਣ ਦੀ ਸੇਧ ਮਿਲ ਜਾਂਦੀ ਹੈ। ਇਸ ਪੁਸਤਕ ਵਿੱਚ ਬੈਂਕੌਕ ਅਤੇ ਅਫ਼ਰੀਕਾ ਤੋਂ ਵੱਧ ਕੁਝ ਉਪਦੇਸ਼ ਦਿੱਲੀ ਅਤੇ ਸ੍ਰੀ ਭੈਣੀ ਸਾਹਿਬ ਵਿੱਚ ਵੀ ਰਿਕਾਰਡ ਕੀਤੇ ਗਏ ਹਨ। ੧੯੫੮ ਅਤੇ ੧੯੫੯ ਵਿੱਚ ਅਫ਼ਰੀਕਾ ਦੇ ਉਪਦੇਸ਼ਾਂ ਦੀਆਂ ਸਹੀ ਤਾਰੀਖਾਂ ਟੇਪਾਂ ਵਿੱਚ ਰਿਕਾਰਡ ਨਾ ਹੋਣ ਕਾਰਨ ਨਹੀਂ ਦਿੱਤੀਆਂ ਗਈਆ, ਫਿਰ ਵੀ ਕੁਝ ਛਪੀਆਂ ਪੁਸਤਕਾਂ ਅਤੇ ਉਪਦੇਸ਼ਾਂ ਦੇ ਵਿੱਚ ਆਏ ਵੇਰਵਿਆਂ ਅਨੁਸਾਰ ਇਹਨਾਂ ਨੂੰ ਕ੍ਰਮਵਾਰ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਪੰਜਵੇਂ ਹਿੱਸੇ ਵਿੱਚੋਂ ਕੁਝ ਕੁ ਵਿਸ਼ਿਆਂ ਉੱਤੇ ਵੰਨਗੀਆਂ ਇਸ ਪ੍ਰਕਾਰ ਹਨ।

## ੧ ਨੌਜਵਾਨ

- ਕੋਈ ਕੰਮ ਦੁਨੀਆਂ ਦਾ ਜੁਆਨਾਂ ਦੇ ਸਿਰ ਤੇ ਚਲਦਾ ਹੈ—ਜੇ ਕਿਸੇ ਮੁਲਕ ਦੀ ਫੌਜ ਅੱਛੀ ਹੋਈ ਤੇ ਉਹਨਾਂ ਨੇ ਮੁਲਕ ਸਰ ਕਰ ਲਿਆ —ਜੇ ਕਿਸੇ ਕੌਮ ਦੇ ਅੱਛੇ ਨੌਜਵਾਨ ਹੋਏ, ਉਹਨਾਂ ਦੇ ਚਾਲ ਚਲਣ ਅੱਛੇ ਹੋਏ—ਉਹਨਾਂ ਨੇ ਪੈਸੇ ਕਮਾਉਣ 'ਚ ਉਹਨਾਂ ਨੇ ਆਪਣੀ ਕੌਮ ਨੂੰ ਉੱਚਾ ਕਰਨ ਵਿੱਚ ਸਭ ਤੋਂ ਵੱਡਾ ਹਿੱਸਾ ਉਹਨਾਂ ਦਾ ਹੈ, ਕਿਉਂਕਿ ਉਹਨਾਂ ਦੀ ਉਮਰ ਹੈ, ਉਹ ਕੰਮ ਕਰ ਸਕਦੇ ਹਨ—ਬੁੱਢੇ ਨਹੀਂ ਕੁਛ ਕਰ ਸਕਦੇ—ਬੱਚੇ ਨਹੀਂ ਕੁਛ ਕਰ ਸਕਦੇ।
- ਤੁਸੀਂ ਲੋਕਾਂ ਦੀ ਪਿੱਠ ਨਾ ਚੱਟੋ, ਲੋਕਾਂ ਦੀ ਮਰਯਾਦਾ ਮਗਰ ਪੈ ਕੇ, ਲੋਕ ਬਣਕੇ ਨਾ ਤੁਰੋ। ਤੁਸੀਂ ਗੁਰੂ ਨਾਨਕ ਵੱਲ ਮੂੰਹ ਕਰਕੇ, ਲੋਕਾਂ ਨੂੰ ਆਪਣੇ ਮਗਰ ਲਾ ਕੇ, ਗੁਰੂ ਨਾਨਕ ਨੇ ਜਿਹੜਾ ਤੁਹਾਨੂੰ ਚਾਨਣ ਦਿੱਤਾ ਹੈ, ਉਸ ਚਾਨਣ ਨੂੰ ਲੋਕਾਂ ਨੂੰ ਦਿਖਾਓ। ਆਪ ਉੱਚੇ ਆਚਰਨ ਦੇ ਬਣੋ। ਲੋਕ ਤੁਹਾਨੂੰ ਦੇਖਕੇ ਉੱਚੇ ਤੇ ਸੁੱਚੇ ਬਣਨ।



## ੨ ਧਰਮ

- ਹਰ ਇੱਕ ਆਦਮੀ ਆਪਣੇ ਕਾਇਦੇ ਨਾਲ ਧਰਮ ਨੂੰ ਢਾਲਣਾ ਚਹੁੰਦਾ ਹੈ, ਧਰਮ ਦੇ ਮਗਰ ਆਪਣੇ ਆਪ ਨੂੰ ਨਹੀਂ ਢਾਲਦਾ। ਉਹ ਕਹਿੰਦਾ ਹੈ—ਮੇਰੀ ਮਰਜ਼ੀ ਦਾ ਧਰਮ ਹੋਵੇ—ਮੇਰੀ ਮਰਜ਼ੀ ਦਾ ਖਾਣ ਹੋਵੇ—ਮੇਰੀ ਮਰਜ਼ੀ ਦਾ ਸੌਣ ਹੋਵੇ—ਮੇਰੀ ਮਰਜ਼ੀ ਦਾ ਪਹਿਨਣ ਹੋਵੇ, ਮੇਰੀ ਮਰਜ਼ੀ ਨਾਲ ਦਾੜ੍ਹੀ ਮੈਂ ਕਿਵੇਂ ਰੱਖਾਂ।
- ਜਿਹੜਾ ਐਸ ਵੇਲੇ ਇਹ ਖਿਆਲ ਹੈ ਲੋਕਾਂ ਦੇ ਦਿਲਾਂ 'ਚ, ਇਹ ਇਸ ਤਰ੍ਹਾਂ ਦਾ ਗਲਤ ਖਿਆਲ ਹੈ ਕਿ ਧਰਮ ਕੋਈ ਚੀਜ਼ ਨਹੀਂ। ਧਰਮ ਹੀ ਇੱਕ ਚੀਜ਼ ਹੈ ਜੇ ਦੁਨੀਆਂ 'ਚ ਹੈ ਤਾਂ ਸਭ ਕੁਛ ਹੈ।
- ਗੁਰੂ ਗੋਬਿੰਦ ਸਿੰਘ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਤਕ ਜਿੰਨਾਂ ਚਿਰ ਸਿੱਖ ਧਰਮ ਵਾਲੇ ਰਹੇ—ਮਨੀ ਸਿੰਘ ਜੀ, ਤਾਰੂ ਸਿੰਘ ਜੀ ਜਿਹਨਾਂ ਨੇ ਆਪਣੇ ਧਰਮ ਨੂੰ ਕਾਇਮ ਰੱਖਿਆ—ਉਹ ਚੜ੍ਹਦੀ ਕਲਾ 'ਚ ਗਏ। ਉਹ ਰਾਜ ਦੇ ਵਿੱਚ ਰਾਜ ਦੀਆਂ ਕੰਧਾਂ ਹਿਲਾ ਦਿੱਤੀਆਂ ਉਹਨਾਂ।
- ਅੱਜ ਧਰਮ ਨੂੰ ਵੇਚਿਆ ਜਾ ਰਿਹਾ ਹੈ, ਬੜੇ ਸਸਤੇ ਭਾਅ ਤੋਂ।

## ੩ ਸੇਵਾ

- ਭਾਈ, ਨਿੰਦਿਆ ਕਰਨ ਵਾਲੇ ਦੀ ਵੀ ਸੇਵਾ ਕਰਨੀ। ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ, ਨਿੰਦਿਆ ਕਰਨ ਵਾਲੇ ਨੂੰ ਨਿੰਦਿਆ ਦਾ। ਗਊ ਦੀ ਰੱਤ ਦੀ ਛੁਰੀ ਭਿੱਜੀ ਵਾਲਾ ਤੁਹਾਡੇ ਬੂਹੇ ਤੇ ਆ ਕੇ ਅਗਰ ਭੁੱਖਾ ਜਾਂਦਾ ਹੈ, ਤੁਸੀਂ ਬਖਸ਼ੇ ਨਹੀਂ ਜਾਓਗੇ।
- ਰਸਾਇਣੀ ਜਿੱਥੇ ਰ੍ਹਵੇ, ਬਾਰ੍ਹਾਂ ਬਾਰ੍ਹਾਂ ਕੋਹ ਦੁਆਲੇ ਕੋਈ ਭੁੱਖਾ ਰ੍ਹਵੇ ਤਾਂ ਪਾਪ ਉਹਨੂੰ ਲਗਦਾ ਹੈ। ਤੁਹਾਨੂੰ ਸਤਿਗੁਰ ਨੇ ਲੱਖਾਂ ਕ੍ਰੋੜਾਂ 'ਚ ਏਸ ਵੇਲੇ ਵਸਾ ਦਿੱਤਾ ਹੈ, ਜੇ ਕੋਈ ਗਰੀਬ ਭਰਾ ਤੁਹਾਡਾ, ਤੁਹਾਡੀ ਅਣਗਹਿਲੀ ਨਾਲ ਭੁੱਖਾ ਰਹੇਗਾ, ਉਸਦੇ ਭਾਗੀ ਤੁਸੀਂ ਹੋਵੋਗੇ।

## ੪ ਸਿਦਕ

ਸਤਿਗੁਰੂ ਅੱਗੇ ਰੋਜ਼ ਅਰਦਾਸ ਕਰਿਆ ਕਰੋ—ਸਾਡਾ ਸਿਦਕ ਰੱਖੇ। ਸਾਡੇ ਉੱਤੇ ਕਿਰਪਾ ਕਰੇ। ਜਿਸ ਪੁਰਸ਼ ਦਾ ਸਿਦਕ ਨਹੀਂ, ਉਸ ਦਾ ਕੁਛ ਭੀ ਨਹੀਂ। ਭਜਨ ਕਰਕੇ ਵੀ ਜੇ ਸਿਦਕ ਨਹੀਂ, ਉਸਦਾ ਕੁਛ ਨਹੀਂ ਬਣਦਾ। ਬਾਣੀ ਪੜ੍ਹਕੇ ਵੀ ਜੇ ਸਿਦਕ ਨਹੀਂ ਤਾਂ ਕੁਛ ਨਹੀਂ।

## ੫ ਨਾਮ

- ਸਤਿਗੁਰੂ ਉਸ ਵੇਲੇ ਬਖਸ਼ਿਸ਼ ਕਰਨਗੇ, ਰੱਖਿਆ ਕਰਨਗੇ, ਕੀਹਦੀ —ਜਿਹੜਾ ਨਾਮ ਜਪੇਗਾ—ਜਿਹੜਾ ਸਤਿਗੁਰੂ ਨੂੰ ਯਾਦ ਕਰੇਗਾ—ਨਾ ਮਾਲਾ, ਦਾੜ੍ਹੀ ਕੇਸ, ਨਾ ਕਿਰਪਾਨ, ਨਾ ਬੋਦੀ, ਨਾ ਕੋਈ ਚੀਜ਼। ਜਿਹੜਾ ਨਾਮ ਜਪੇਗਾ ਉਹ ਬਚੇਗਾ।
- ਜਦੋਂ ਰਸਨਾ ਨਾਲ ਜਪੋ, ਉਦੋਂ ਮਨ ਦਾ ਵੀ ਧਿਆਨ ਨਾਲ ਜੋੜੋ, ਬਈ ਮੈਂ ਜਪਦਾ ਹਾਂ। ਕੰਨਾਂ ਨਾਲ, ਆਪਣਿਆ ਕੰਨਾਂ ਨਾਲ ਸੁਣੇ, ਏਦੂੰ ਜਿਆਦਾ ਨਾ ਜਾਵੇ, ਕਿਸੇ ਨੂੰ ਨਾ ਸੁਣੇ, ਆਪਣੇ ਕੰਨਾਂ ਨੂੰ ਪਤਾ ਲੱਗੇ।

## ੬ ਗੁਰਬਾਣੀ

- ਤੁਸੀਂ ਇਹ ਨਾ ਮੰਨੋ, ਕਿ ਅਸੀਂ ਸਿੱਖ ਬਣ ਗਏ ਹਾਂ, ਅਸੀਂ ਕਿਰਪਾਨ ਪਾ ਲਈ ਹੈ, ਅਸੀਂ ਮਾਲਾ ਪਾ ਲਈ ਹੈ, ਸਾਡੀ ਸਿੱਧੀ ਪੱਗ ਹੈ—ਕੁਛ ਨਹੀਂ। ਜੇ ਲੋਕਾਂ ਦੇ ਦਿਖਾਉਣ ਵਾਸਤੇ ਬਾਣੀ ਵੀ ਪੜ੍ਹਦੇ ਹੋ, ਕੋਈ ਪੱਲੇ ਨਹੀਂ ਕੁਛ ਪੈਂਦਾ। ਆਪਣੇ ਆਪ ਨਾਲ ਧਿਆਨ ਮਾਰਿਆ ਕਰੋ। ਕੁਛ ਰੋਜ਼ ਸੋਚਿਆ ਕਰੋ। ਇੱਕ ਇੱਕ ਚੀਜ਼ ਛੱਡਦੇ ਜਾਓਗੇ, ਤੇ ਕਿੱਥੇ ਚਲੇ ਜਾਓਗੇ ਤੇ ਜੇ ਇੱਕ ਇੱਕ ਗ੍ਰਹਿਣ ਕਰਦੇ ਜਾਓਗੇ, ਇੱਕ ਇੱਕ ਤੁਕ ਰੋਜ਼ ਦਾ ਨਿਯਮ ਬਣਾ ਲਓ, ਕੰਠ ਕਰਣ ਦਾ, ਫਿਰ ਦੇਖੋ, ਤੁਸੀਂ ਕੀ ਕੁਝ ਕਰ ਸੱਕਦੇ ਹੋ। ਇੱਕ



ਵੇਰ ਹੀ ਰੋਜ਼ ਵਾਧੂ ਭਜਨ ਕਰ ਲਿਆ ਕਰੋ, ਪਤਾ ਲੱਗ ਜਾਏਗਾ, ਤੁਸੀਂ ਕਿੱਥੇ ਜਾਂਦੇ ਹੋ।
- ਇਹ ਜ਼ਰੂਰੀ ਹੈ ਨਾਮਧਾਰੀ ਵਾਸਤੇ, ਪੈਸੇ ਨਾ ਹੋਣ ਉਹਦੇ ਕੋਲ ਬੇਸ਼ਕ, ਜੇ ਬੱਚਾ ਪੈਦਾ ਹੋਵੇ ਤਾਂ ਵੀ ਹਰ ਹਾਲਤ ਵਿੱਚ ਪਾਠ ਕਰਾਉਣਾ ਪਏਗਾ, ਜੇ ਆਨੰਦ ਕਰਾਉਣਾ ਹੈ ਤਾਂ ਵੀ ਪਾਠ ਲੜਕੇ ਵਾਲੇ ਵੀ ਤੇ ਲੜਕੀ ਵਾਲੇ ਵੀ ਕਰਾਉਣਗੇ, ਜੇ ਸਰੀਰ ਛੁੱਟ ਜਾਏ ਤਾਂ ਵੀ ਕਰਾਉਣਾਗੇ।

## ੭ ਸਤਿਗੁਰੂ

- ਗੁਰੂ ਨਾਨਕ ਇੱਕ ਹੈ, ਉਹ ਅਕਾਲ ਪੁਰਖ ਹੈ, ਉਹ ਅਕਾਲ ਪੁਰਖ ਰੂਪ ਧਾਰ ਕੇ—ਨਿਰਗੁਣ ਆਪ ਸਰਗੁਣ ਵੀ ਓਹੀ। ਸਾਰੇ ਉਹਦੇ ਜਾਮੇ ਹਨ, ਸਾਰੇ ਉਹਦੇ ਮਜ਼ਹਬ ਹਨ।
- ਇਸ ਤਰ੍ਹਾਂ ਸਤਿਗੁਰੂ ਅਕਾਸ਼ ਦਾਤਾ ਹੈ, ਅਸੀਂ ਜਿੰਨਾ ਜਿੰਨਾ ਸਮਝ ਲਿਐ, ਜਿੰਨੀ-ਜਿੰਨੀ ਉਹਦੀ ਮਤ ਸਮਝ ਲਈ ਉਨੀਂ-ਉਨੀਂ ਹੀ ਚਲ ਸਕਦੇ ਹਾਂ। ਉਸਨੂੰ ਨਹੀਂ ਅਸੀਂ ਜਾਣ ਸਕਦੇ ਉਹ ਕੀ ਹੈ ਔਰ ਉਹ ਕੋਈ ਸਮਾਂ ਨਹੀਂ ਹੁੰਦਾ ਜਦੋਂ ਸਤਿਗੁਰੂ ਨਹੀਂ ਹੁੰਦਾ, ਕਿਉਂਕਿ ਉਹ ਅਕਾਲ ਪੁਰਖ ਹੈ।
- ਸਾਡਾ ਸਤਿਗੁਰ ਜਦੋਂ ਦੁਨੀਆਂ ਨਹੀਂ ਉਦੋਂ ਭੀ ਸੀ, ਜਦੋਂ ਨਹੀਂ ਰਹੇਗੀ ਉਦੋਂ ਭੀ ਹੋਵੇਗਾ। ਹਰ ਵੇਲੇ ਉਹ ਰਹਿੰਦਾ ਹੈ, ਹਰ ਵੇਲੇ ਉਹ ਸਭ ਕੁਝ ਦੇਖਦਾ ਹੈ।

## ੮ ਅਮਨ

ਜਿੰਨਾ ਚਿਰ ਲੋਕਾਂ ਕੋਲ ਹਥਿਆਰ ਹਨ, ਅਮਨ ਨਹੀਂ ਕਾਇਮ ਹੋ ਸਕਦਾ। ਜਿਦਣ ਇਹ ਮਾਲਾ ਰਹਿ ਜਾਏਗੀ ਇਕੱਲੀ, ਓਦਣ ਅਮਨ ਕਾਇਮ ਜਾਵੇਗਾ।

## ੯ ਹਥਿਆਰ

ਕੋਈ ਪੰਜਾਬ ਹਿੰਦੁਸਤਾਨ ਨਹੀਂ, ਦੁਨੀਆਂ 'ਚ ਹੀ ਨਾ ਕੋਈ ਗਊ ਮਾਰੂਗਾ। ਹਥਿਆਰ ਨਹੀਂ ਕਿਤੇ ਦੁਨੀਆਂ 'ਚ ਰਹਿਣਾ। ਜਿੰਨਾਂ ਚਿਰ ਹਥਿਆਰ ਹੈ, ਉਨਾਂ ਚਿਰ ਦੁਸ਼ਮਣੀ ਹੈ। ਉਹ ਇੱਕ ਵੇਲਾ ਆਵੇਗਾ ਸਮੁੰਦਰਾਂ 'ਚ ਜਾਣਗੇ ਹਥਿਆਰ ਸਭ। ਸਭ ਲੋਕ ਭਜਨ ਕਰਨਗੇ।

## ੧੦ ਰਾਜ

ਰਾਜਾ ਵੀ ਵੱਸੇ ਤੇ ਪਰਜਾ ਭੀ ਵੱਸੇ। ਰਾਜੇ ਰਾਜ ਅਦਾਲਤ ਨਾਲ ਕਰਨ, ਲੋਕ ਸ਼ਰਾਰਤ ਨਾ ਕਰਨ। ਕੋਈ ਕਿਸੇ ਦੂਸਰੇ ਦੇ ਬਰਖਿਲਾਫ ਨਾ ਚੱਲੇ।

## ੧੧ ਗੁਰਮੁਖੀ

- ਇਹਨੂੰ ਗੁਰਮੁਖੀ ਨੂੰ ਉਤਾਂਹ ਲਿਜਾਣਾ ਚਾਹੀਦਾ ਹੈ, ਦਬਾਉਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਪੰਜਾਬੀ ਨੂੰ ਹੇਠਾਂ ਨਹੀਂ ਸੁੱਟਣਾ ਚਾਹੀਦਾ, ਸਾਡੀ ਮਾਦਰੀ ਜ਼ੁਬਾਨ ਹੈ, ਸਾਡੀ ਘਰ ਦੀ ਚੀਜ਼ ਹੈ।
- ਅਸੀ ਪੰਜਾਬੀ ਹਾਂ, ਪੰਜਾਬੀ ਸਾਡਾ ਹੱਕ ਹੈ ਬੋਲਣਾ। ਸਾਨੂੰ ਬੋਲਣਾ ਚਾਹੀਦਾ ਹੈ ਔਰ ਸਾਡੀ ਗੁਰਮੁਖੀ ਲਿੱਪੀ ਜਿਹੜੀ ਹੈ, ਕਦੇ ਤਿਰਸਕਾਰ ਨਹੀਂ ਇਹਦਾ ਹੋਣਾ ਚਾਹੀਦਾ।

'ਲਾਲ ਏਹਿ ਰਤਨ' ਦਾ ਪਹਿਲਾ ਭਾਗ ੧੯੯੫ ਵਿੱਚ ਛਪ ਗਿਆ ਸੀ ਅਤੇ ਦੂਸਰਾ ਛਪਣ ਵਾਲਾ ਸੀ ਕਿ ਬੇਅੰਤ ਕੌਰ ੧੯੯੮ ਵਿੱਚ ਬਹੁਤ ਸਖ਼ਤ ਬਿਮਾਰ ਹੋ ਗਈ ਅਤੇ ਹਾਰਟ ਦਾ ਬਾਈਪਾਸ ਉਪਰੇਸ਼ਨ ਕਰਾਉਣਾ ਪਿਆ। ਸੰਨ ੨੦੦੦ ਵਿੱਚ ਇੱਕ ਵਾਰੀ ਅਸੀਂ ਦੋਵੇਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨੂੰ ਦਿੱਲੀ ਕੋਠੀ ਵਿਖੇ ਗਏ। ਬੇਅੰਤ ਕੌਰ ਨੇ ਅਰਜ਼ ਕੀਤੀ ਕਿ ਗਰੀਬ ਨਿਵਾਜ਼ 'ਲਾਲ ਏਹਿ ਰਤਨ' ਦੇ ਪੰਜੇ ਭਾਗਾਂ ਤੇ



ਤਕਰੀਬਨ ਸਾਰਾ ਹੀ ਕੰਮ ਹੋ ਗਿਆ ਹੈ। ਸੱਚੇ ਪਾਤਸ਼ਾਹ ਜੀ ਨੇ ਫਰਮਾਇਆ,''ਤੈਨੂੰ ਏਸੇ ਕੰਮ ਲਈ ਮੋੜ ਕੇ ਲਿਆ ਕੇ ਰਖਿਆ ਹੈ।'' ਉਦੋਂ ਸਾਨੂੰ ਸਮਝ ਆਈ ਕਿ ੧੯੯੮ ਵਿੱਚ ਐਨੀ ਤਕਲੀਫ ਤੋਂ ਬਚਾਅ ਕਿਉਂ ਅਤੇ ਕਿਵੇਂ ਹੋਇਆ ਸੀ। ਅਖੀਰ ਪੰਜਵੇਂ ਹਿੱਸੇ ਦੇ ਖਰੜੇ ਦੀ ਪੜ੍ਹਾਈ ਭੀ ਸੰਨ ੨੦੦੨ ਦੇ ਅੱਸੂ ਦੇ ਮੇਲੇ ਤੇ ਪੂਰੀ ਹੋ ਗਈ। ਬੇਅੰਤ ਕੌਰ ਨੂੰ ੨੯-੧੨-੨੦੦੨ ਨੂੰ ਹੀ ਅਚਾਨਕ ਬਿਮਾਰ ਹੋਣ ਕਰਕੇ ਹਸਪਤਾਲ ਦਾਖਲ ਕਰਨਾ ਪਿਆ। ਹਾਲਤ ਹਰ ਦਿਨ ਵਿਗੜਦੀ ਗਈ। 'ਲਾਲ ਏਹਿ ਰਤਨ' ਦਾ ਚੌਥਾ ਭਾਗ ਤਿਆਰ ਹੋ ਗਿਆ ਪਰ ਹੋਲੇ ਤੇ ਸਤਿਗੁਰੂ ਜੀ ਨੂੰ ਭੇਟਾ ਨਾ ਕੀਤਾ ਜਾ ਸਕਿਆ। ਮੈਂ ੬-੪-੨੦੦੩ ਨੂੰ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਸ੍ਰੀ ਭੈਣੀ ਸਾਹਿਬ ਗਿਆ ਅਤੇ 'ਲਾਲ ਏਹਿ ਰਤਨ' ਦਾ ਚੌਥਾ ਭਾਗ ਮੱਥਾ ਟੇਕ ਕੇ ਬੇਅੰਤ ਕੌਰ ਦੇ ਕਸ਼ਟ ਦੀ ਨਵਿਰਤੀ ਲਈ ਅਰਜ਼ ਕੀਤੀ। ਸਤਿਗੁਰੂ ਜੀ ਫਰਮਾਇਆ ਕਿ ਬੀਬੀ ਨੇ ਦਸਾਂ ਦਿਨਾਂ ਨੂੰ ਚੜ੍ਹਾਈ ਕਰ ਜਾਣਾ ਹੈ।

੧੪-੪-੨੦੦੩ ਨੂੰ ਵਿਸਾਖੀ ਦੇ ਮੇਲੇ ਤੇ 'ਲਾਲ ਏਹਿ ਰਤਨ', ਭਾਗ-੪, ਮੇਰੇ ਛੋਟੇ ਭਰਾ ਡਾ. ਰਾਜਿੰਦਰ ਸਿੰਘ ਨੇ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਨੇ ਇਸ ਦਾ ਵਿਮੋਚਨ ਕੀਤਾ ਅਤੇ ਸੇਵਕ ਹਰਪਾਲ ਸਿੰਘ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਾਧ ਸੰਗਤ ਨੂੰ ਦੱਸਿਆ ਕਿ ਬੀਬੀ ਬੇਅੰਤ ਕੌਰ ਦੀ ਦੇਹ ਬਹੁਤ ਢਿੱਲੀ ਹੈ। ਸਾਧ ਸੰਗਤ ਅਰਦਾਸ ਕਰੇ ਕਿ ਉਹਨਾਂ ਦੇ ਕਸ਼ਟ ਦੀ ਨਵਿਰਤੀ ਹੋਵੇ। ਨਾਲ ਹੀ ਸਤਿਗੁਰੂ ਜੀ ਹੁਕਮ ਸੁਣਾਇਆ ਕਿ ਸਾਰੀ ਸਾਧ ਸੰਗਤ 'ਲਾਲ ਏਹਿ ਰਤਨ' ਪੁਸਤਕ ਦੇ ਇੱਕ ਦੋ ਸਫੇ ਰੋਜ਼ ਆਪਣੇ ਬੱਚਿਆਂ ਨੂੰ ਜ਼ਰੂਰ ਪੜ੍ਹਾਇਆ ਕਰਨ। ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਬੇਅੰਤ ਕੌਰ ਆਪਣੀ ਜੀਵਨ ਯਾਤਰਾ ੧੫-੦੪-੨੦੦੩ ਨੂੰ ਸਮਾਪਤ ਕਰਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿੱਚ ਜਾ ਬਿਰਾਜੀ। ਇਸ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਬਚਨ ਕਿ ਬੀਬੀ ਦਸਾਂ ਦਿਨਾਂ ਨੂੰ ਚੜ੍ਹਾਈ ਕਰ ਜਾਣਾ ਹੈ ਸਾਰਥਕ ਹੋ ਗਿਆ ਕਿਉਂਕਿ ਇਹ ਦਸਵਾਂ ਦਿਨ ਹੀ ਬਣਦਾ ਸੀ।

ਨਵੰਬਰ ੨੦੦੨ ਵਿੱਚ ਅਸੀਂ 'ਲਾਲ ਏਹਿ ਰਤਨ', ਭਾਗ-੫, ਦੀ ਭੂਮਿਕਾ ਲਿਖਣ ਵਾਸਤੇ ਇਸਦੀ ਰੂਪ ਰੇਖਾ ਤੇ ਵਿਚਾਰ ਸ਼ੁਰੂ ਕੀਤੀ। ਇਹ ਸੋਚਿਆ ਕਿ ਇਹ ਪੁਸਤਕ ਦਾ ਆਖਰੀ ਭਾਗ ਹੋਣ ਕਰਕੇ ਇਸ ਦੀ ਭੂਮਿਕਾ ਜ਼ਰਾ ਵਿਸਥਾਰ ਨਾਲ ਲਿਖੀ ਜਾਏ। ਆਪਸੀ ਵਿਚਾਰ ਵਟਾਂਦਰੇ ਵਿੱਚ ਬੇਅੰਤ ਕੌਰ ਮੈਨੂੰ ਕਹਿਣ ਲੱਗੀ—ਇਸ ਵਾਰ ਭੂਮਿਕਾ ਤੁਸੀਂ ਲਿਖੋ। ਕੁਝ ਕੁ ਖਿਆਲ ਤਾਂ ਮਨ ਵਿੱਚ ਆ ਹੀ ਚੁੱਕੇ ਸਨ ਸੋ ਮੈਂ ਲਿਖਣਾ ਸ਼ੁਰੂ ਕਰ ਦਿੱਤਾ ਅਤੇ ਕੁਝ ਕੁ ਸਫ਼ੇ ਲਿਖੇ। ਉਸ ਸਮੇਂ ਸਾਨੂੰ ਇਹ ਨਹੀਂ ਸੀ ਪਤਾ ਕਿ ਬੇਅੰਤ ਕੌਰ ਨੇ ਚੜ੍ਹਾਈ ਕਰ ਜਾਣੀ ਹੈ ਅਤੇ ਇਹ ਕੰਮ ਮੈਨੂੰ ਇਕੱਲਿਆਂ ਹੀ ਪੂਰਾ ਕਰਨਾ ਪਵੇਗਾ।

ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੋਟਾਨ ਕੋਟ ਧੰਨਵਾਦ ਕਰਦਾ ਹਾਂ ਕਿ ਉਹਨਾਂ ਨੇ ਅਪਾਰ ਕਿਰਪਾ ਕਰਕੇ ਇਹ ਸੇਵਾ ਸੰਪੂਰਨ ਕਰਵਾਈ ਹੈ। ਮੈਂ ਉਪਰੋਕਤ ਵਿਦਵਾਨਾਂ, ਸਤਿਗੁਰੂ ਜੀ ਦੇ ਸੇਵਕਾਂ, ਠਾਕੁਰ ਉਦੈ ਸਿੰਘ ਜੀ ਅਤੇ ਸੰਤ ਜਗਤਾਰ ਸਿੰਘ ਜੀ ਦਾ ਵੀ ਧੰਨਵਾਦੀ ਹਾਂ ਜਿਹਨਾਂ ਨੇ ਇਸ ਮਹਾਨ ਕਾਰਜ ਦੇ ਨੇਪਰੇ ਚੜ੍ਹਨ ਵਿੱਚ ਆਪਣਾ ਪੂਰਾ ਸਹਿਯੋਗ ਦਿੱਤਾ।

ਮੈਂ ਡਾ. ਸੁਤਿੰਦਰ ਸਿੰਘ ਨੂਰ ਦਾ ਵੀ ਧੰਨਵਾਦੀ ਹਾਂ ਜਿਹਨਾਂ ਨੇ ਇਸ ਪੁਸਤਕ ਦੀ ਪ੍ਰਵੇਸ਼ਿਕਾ ਲਿਖਣ ਵਾਸਤੇ ਆਪਣੇ ਰੁਝੇਵਿਆਂ ਵਿੱਚੋਂ ਕੁਝ ਸਮਾਂ ਦਿੱਤਾ। ਇਸ ਮਹਾਨ ਕਾਰਜ ਦੀ ਸੰਪੂਰਨਤਾ ਵਾਸਤੇ, ਸੰਤ ਹਰਪਾਲ ਸਿੰਘ ਜੀ ਹਜ਼ੂਰੀ ਸੇਵਕ ਦਾ ਸਹਿਯੋਗ ਹਮੇਸ਼ਾਂ ਹੀ ਉਪਲਬਧ ਰਿਹਾ ਹੈ। ਉਹਨਾਂ ਨੇਂ ਇਸ ਬਾਰੇ ਆਪਣੇ ਰੁਝੇਵਿਆਂ ਵਿੱਚੋਂ ਕੁਝ ਸਮਾਂ ਕੱਢ ਕੇ ਆਪਣੇ ਭਾਵਾਂ ਦਾ ਪ੍ਰਗਟਾਵਾ ਕੀਤਾ ਹੈ। ਮੈਂ ਉਹਨਾਂ ਦਾ ਧੰਨਵਾਦੀ ਹਾਂ। ਸ੍ਰ: ਪਰਮਵੀਰ ਸਿੰਘ ਅਤੇ ਉਸਦੀ ਸਿੰਘਣੀ ਅਸਤਿੰਦਰ ਕੌਰ ਵੀ ਧੰਨਵਾਦ ਦੇ ਪਾਤਰ ਹਨ ਜਿਹਨਾਂ ਨੇ ਇਹਨਾਂ ਪੁਸਤਕਾਂ ਦੀ ਪਰੂਫ਼ ਰੀਡਿੰਗ ਅਤੇ ਟਾਈਪ ਸੈਟਿੰਗ ਵਿੱਚ ਸ਼ਲਾਘਾ ਯੋਗ ਮਿਹਨਤ ਕੀਤੀ ਅਤੇ ਪੂਰਣ ਸਹਿਯੋਗ ਦਿੱਤਾ।

**ਮੂਕ ਊਚਰੈ ਸ਼ਾਸਤ੍ਰ ਖਟ ਪਿੰਗ ਗਿਰਨ ਚੜਿ ਜਾਇ।।**
**ਅੰਧ ਲਖੈ ਬਧਰੋ ਸੁਨੈ ਜੋ ਤੁਮ ਕਰੋ ਸਹਾਇ।।**



'ਲਾਲ ਏਹਿ ਰਤਨ' ਦੇ ਪੰਜੇ ਭਾਗ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਿਸ਼, ਉਤਸ਼ਾਹ ਅਤੇ ਅਗਵਾਈ ਸਦਕਾ ਹੀ ਸੰਪੂਰਨ ਹੋ ਸਕੇ ਹਨ। ਅਨੇਕ ਯਤਨ ਕਰਨ ਦੇ ਬਾਵਜੂਦ ਵੀ ਬਹੁਤ ਸਾਰੀਆਂ ਕਮੀਆਂ ਰਹਿ ਗਈਆਂ ਹੋਣਗੀਆਂ, ਜਿਨ੍ਹਾਂ ਦੀ ਮੈਂ ਸਨਿਮਰ ਸਤਿਗੁਰੂ ਜੀ ਅਤੇ ਪਾਠਕਾਂ ਤੋਂ ਹੱਥ ਜੋੜ ਕੇ ਮਾਫ਼ੀ ਮੰਗਦਾ ਹਾਂ। ਆਸ ਕਰਦਾ ਹਾਂ ਕਿ ਸਤਿਗੁਰੂ ਜੀ ਆਪਣੇ ਇਸ ਨਿਮਾਣੇ ਸੇਵਕ ਦੇ ਸਿਰ ਤੇ ਆਪਣਾ ਮਿਹਰ ਭਰਿਆ ਹੱਥ ਰੱਖਣਗੇ ਅਤੇ ਜੀਵਨ ਦੇ ਰਹਿੰਦੇ ਸਵਾਸਾਂ ਤਕ ਆਪਣੇ ਚਰਨਾਂ ਨਾਲ ਜੋੜੀ ਰੱਖਣਗੇ।

ਸੰਤ ਸਿੰਘ
ਐਫ਼ ੨੧੩, ਏ-੧
ਮਾਨਸਰੋਵਰ ਗਾਰਡਨ
ਨਵੀਂ ਦਿੱਲੀ ੧੧੦੦੧੫

# ਧਨੁ ਲੇਖਾਰੀ ਨਾਨਕਾ .....

'ਅਟੱਲ-ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨਾਂ ਕਲਿਜੁਗ ਵਿੱਚ ਸੁੱਚ-ਸੋਧ, ਨਾਮ-ਬਾਣੀ ਦਾ ਪ੍ਰਵਾਹ ਦੀਆ ਚਲਾਇ।' ਹਰ ਨਾਮਧਾਰੀ ਸਿੱਖ ਰੋਜ਼ਾਨਾ ਅਰਦਾਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਹਨਾਂ ਸ਼ਬਦਾਂ ਨਾਲ ਸਿਮਰਦਾ, ਯਾਦ ਕਰਦਾ ਹੈ। ਆਪ ਜੀ ਨੇ **'ਆਪ ਜਪੈ ਅਵਰਹ ਨਾਮ ਜਪਾਵੈ'** ਗੁਰਵਾਕ ਨੂੰ ਸਕਾਰਥ ਕੀਤਾ। ਸਿੱਖ ਇਤਿਹਾਸ ਵਿੱਚ ਨਾਮ ਬਾਣੀ ਦੇ ਏਨੇ ਵੱਡੇ ਮਹਾਨ ਯੱਗ ਆਪ ਜੀ ਦੇ ਸਮੇਂ ਵਿੱਚ ਹੀ ਹੋਏ। ਦੋ ਵੇਰ ਸਵਾ-ਸਵਾ ਲੱਖ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਸਧਾਰਣ ਪਾਠ, ਹਜ਼ਾਰਾਂ ਅਖੰਡ ਪਾਠ, ਦੋ ਵੇਰ ਸਵਾ-ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਅਤੇ ਮਹਾਨ ਹਵਨ ਯੱਗ ਕਰਵਾਏ। ਨਿਯਮਿਤ ਰੂਪ ਵਿੱਚ ਇੱਕ ਘੰਟਾ ਨਾਮ-ਸਿਮਰਨ ਦਾ ਨਿਤਨੇਮ ਆਰੰਭ ਕੀਤਾ। ਘੰਟਾ ਨਾਮ-ਸਿਮਰਨ ਤੋਂ ਪਹਿਲਾਂ ਇੱਕ ਘੰਟਾ ਸਿੱਖ ਇਤਿਹਾਸ ਦੇ ਗ੍ਰੰਥਾਂ ਦੀ ਕਥਾ ਹੋਇਆ ਕਰਦੀ ਸੀ। ਕਈ ਵੇਰ ਨਾਮ ਸਿਮਰਨ ਤੋਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਕਥਾ ਕਰਨ ਦੀ ਕਿਰਪਾ ਕਰਿਆ ਕਰਦੇ ਸਨ।

ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਦੇਸ਼ ਤੋਂ ਬਾਹਰ ਵਿਦੇਸ਼ਾਂ ਵਿੱਚ ਥਾਈਲੈਂਡ, ਸਿੰਘਾਪੁਰ, ਈਸਟ ਅਫ਼ਰੀਕਾ, ਯੁਗੰਡਾ ਆਦਿ ਦੇਸ਼ਾਂ ਵਿੱਚ ਗੁਰਸਿੱਖੀ ਦੇ ਪ੍ਰਚਾਰ ਲਈ ਦੌਰੇ ਕੀਤੇ। ਇਹਨਾਂ ਦੇਸ਼ਾਂ ਵਿੱਚ ਕਥਾ ਕਰਦੇ ਸਮੇਂ ਸਤਿਗੁਰੂ ਜੀ ਦੇ ਪ੍ਰਵਚਨ ਉਚੇਚੇ ਤੌਰ ਤੇ ਰਿਕਾਰਡ ਕੀਤੇ ਗਏ। ਵਿਸ਼ੇਸ਼ ਕਰਕੇ ਥਾਈਲੈਂਡ ਦੇ ਦੌਰਿਆਂ ਸਮੇਂ ਦੇ ਰਿਕਾਰਡ ਉਪਦੇਸ਼



ਹੀ ਅੱਜ ਨਾਮਧਾਰੀ ਸਿੱਖਾਂ ਪਾਸ ਸਭ ਤੋਂ ਵੱਡਾ ਖਜਾਨਾ ਹਨ। ਦੇਸ਼ ਵਿੱਚ ਸਭ ਤੋਂ ਪਹਿਲਾਂ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਅਮੋਲਕ ਬਚਨ ਸੰਭਾਲਣ ਲਈ ਆਪ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ (ਵਰਤਮਾਨ ਸਤਿਗੁਰੂ ਸੱਚੇ ਪਾਤਸ਼ਾਹ) ਨੇ ਸਪੂਲ ਵਾਲੀ ਰਿਕਾਰਡਿੰਗ ਮਸ਼ੀਨ ਲਿਆਂਦੀ। ਇਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਮੋਲਕ-ਪ੍ਰਵਚਨ, ਕਰੀਬ ਪਚਵੰਜਾ ਘੰਟਿਆਂ ਦੀ ਰਿਕਾਰਡਿੰਗ ਸੰਭਾਲੀ ਗਈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਗਿਆਨ ਦਾ ਮਹਾਂਸਾਗਰ ਹਨ ਜਿਸ ਵਿੱਚ ਅਧਿਆਤਮਕ ਕਿਆਨ ਦੇ ਲਾਲਾਂ, ਰਤਨਾਂ ਅਤੇ ਸੁੱਚੇ ਮੋਤੀਆਂ ਦੇ ਢੇਰ ਹਨ। ਆਪ ਜੀ ਦੇ ਪ੍ਰਵਚਨਾਂ ਵਿੱਚ ਦਰਿਆ ਦੇ ਪਾਣੀ ਵਰਗਾ ਵੇਗ, ਕਾਵਿਕ ਰਵਾਨੀ ਅਤੇ ਸੰਗੀਤਕ ਖਿੱਚ ਹੈ। ਗੁਰਸਿੱਖੀ ਜੀਵਨ ਦਾ ਕੋਈ ਪਹਿਲੂ ਨਹੀਂ ਜੋ ਅਣਛੁਹਿਆ ਰਿਹਾ ਹੋਵੇ।

ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਵਰਤਮਾਨ ਸਤਿਗੁਰੂ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇੱਕ ਘੰਟਾ ਨਿਤਨੇਮ ਸਮੇਂ ਪਿਤਾ-ਸਤਿਗੁਰੂ ਜੀ ਦੇ ਰਿਕਾਰਡ ਉਪਦੇਸ਼ ਸੰਗਤ ਵਿੱਚ ਸੁਨਾਉਣੇ ਸ਼ੁਰੂ ਕੀਤੇ।

ਸੰਗਤ ਵਿੱਚ ਇੱਕ ਘੰਟਾ ਨਾਮ ਸਿਮਰਨ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਭਾਗ, ਸ੍ਰਵਣ ਕਰਨ ਨੂੰ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੀ ਆਪਣੀ ਆਵਾਜ਼ ਵਿੱਚ ਪ੍ਰਵਚਨ ਅਤੇ ਰਸਨਾ ਕਰਕੇ ਨਾਮ ਦਾ ਜਾਪ, ਗੁਰਬਾਣੀ ਦੇ ਇਸ ਸ਼ਬਦ ਨੂੰ ਸਾਕਾਰ ਕਰ ਦਿੰਦਾ ਹੈ-

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ।।**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ।।**

*-ਪੰਨਾ-੫੧੭*

ਅਜਿਹੇ ਸੁਅਵਸਰ ਤੋਂ ਮੇਲੇ ਵਿੱਚ ਆਇਆ ਕੋਈ ਵੀ ਸਿੱਖ ਵਾਂਝਾ ਨਹੀਂ ਰਹਿੰਦਾ। ਇਹੋ ਕਾਰਣ ਹੈ ਕਿ ਮੇਲਿਆਂ ਸਮੇਂ ਦੀਵਾਨਾ ਵਿੱਚ ਸਭ ਤੋਂ ਵੱਧ ਸੰਗਤ ਨਾਮ ਸਿਮਰਨ ਦੇ ਸਮੇਂ ਹੁੰਦੀ ਹੈ।

ਇਹਨਾਂ ਪਾਵਨ ਪ੍ਰਵਚਨਾ ਦਾ ਸ੍ਰਵਣ ਕਰਨ ਤੋਂ ਬਿਨਾ ਕੋਈ ਹੋਰ ਰੂਪ ਵੀ ਹੋ ਸਕਦਾ ਹੈ, ਇਹ ਵਿਚਾਰ ਸਭ ਤੋਂ ਪਹਿਲਾਂ ਕੇਵਲ ਸਤਿਗੁਰੂ ਜਗਜੀਤ

ਸਿੰਘ ਜੀ ਦੇ ਜ਼ਿਹਨ ਵਿੱਚ ਆਇਆ। ਇਸ ਸ਼ੁਭ ਕਾਰਜ ਨੂੰ ਆਪ ਜੀ ਨੇ ਮੰਡੀ, ਹਿਮਾਚਲ ਵਿਖੇ ਆਪ ਕਲਮ ਕਾਗ਼ਜ਼ ਫੜ ਲਿਖਣਾ ਅਰੰਭਿਆ, ਜਿਸ ਦੀ ਹਸਤ ਲਿਖਤ ਕਾਪੀ 'ਲਾਲ ਏਹਿ ਰਤਨ' ਭਾਗ ਪਹਿਲਾ ਦੀ ਭੂਮਿਕਾ ਵਿੱਚ ਛਪ ਚੁੱਕੀ ਹੈ। ਇਹ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਪ੍ਰਤੀ ਨਿਸ਼ਠਾ ਅਤੇ ਦੂਰਅੰਦੇਸ਼ੀ ਸੀ ਕਿ ਜਿਨ੍ਹਾਂ ਬੋਲਾਂ ਨੂੰ ਲਿਖਤੀ ਰੂਪ ਦੇ ਦਿੱਤਾ ਜਾਵੇ ਅਤੇ ਉਹ ਕਿਤਾਬ ਦੇ ਰੂਪ ਵਿੱਚ ਛਪ ਜਾਣ, ਉਹਨਾਂ ਬੋਲਾਂ ਦੀ ਉਮਰ ਹਜ਼ਾਰਾਂ-ਲੱਖਾਂ ਵਰ੍ਹੇ ਹੋ ਜਾਂਦੀ ਹੈ।

ਪੰਥਕ ਜ਼ਿੰਮੇਵਾਰੀਆਂ ਨਿਭਾਉਂਦਿਆਂ ਵਰ੍ਹੇ ਬੀਤਦੇ ਗਏ, ਸ੍ਰੀ ਸਤਿਗੁਰੂ ਜੀ ਨੇ ਆਪਣੇ ਸੇਵਕਾਂ ਤੋਂ ਰਿਕਾਰਡ ਉਪਦੇਸ਼ਾਂ ਨੂੰ ਲਿਖਵਾਉਣਾਂ ਅਰੰਭਿਆ। ਗੁਰ ਸਿੱਖੀ ਦੇ ਪ੍ਰਚਾਰ ਲਈ ਨਾਮਵਰ ਲੇਖਕਾਂ ਤੋਂ ਵੱਖੋ ਵੱਖ ਵਿਸ਼ਿਆਂ ਤੇ ਚੰਗੀਆਂ-ਚੰਗੀਆਂ ਕਈ ਕਿਤਾਬਾਂ ਲਿਖਵਾਈਆਂ ਅਤੇ ਛਪਵਾਈਆਂ। ਪਰ, ਲੇਖਣੀ ਦਾ ਇਹ ਉੱਤਮ ਕਾਰਜ—ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼—ਜਿਹਨਾਂ ਨੂੰ ਆਪ ਜੀ ਨੇ ਖੁਦ ਲਿਖਣਾ ਅਰੰਭਿਆ ਸੀ, ਕਿਸੇ ਐਸੇ ਲੇਖਕ ਨੂੰ ਸੌਂਪਣਾਂ ਚਾਹੁੰਦੇ ਸਨ ਜੋ ਲੇਖਕ ਹੋਣ ਤੋਂ ਪਹਿਲਾਂ ਸਿੱਖ ਹੋਵੇ, ਸ਼ਰਧਾਲੂ ਤੇ ਆਸਥਾਵਾਨ ਸਿੱਖ, ਪ੍ਰੇਮਾ-ਭਗਤੀ ਨਾਲ ਸਰਸ਼ਾਰ ਹੋਵੇ। ਇਸ ਲਈ ਇਹ ਸੇਵਾ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਬੀਬੀ ਬੇਅੰਤ ਕੌਰ ਅਤੇ ਸ੍ਰ: ਸੰਤ ਸਿੰਘ ਜੀ ਨੂੰ ਬਖ਼ਸ਼ੀ। ਇਹ ਜੋੜੀ ਭਾਂਵੇਂ ਦੁਨਿਆਵੀ ਵਿੱਦਿਆ ਵਿੱਚ ਵੀ ਪ੍ਰਬੀਨ ਸੀ ਪਰ ਇਸ ਤੋਂ ਪਹਿਲਾਂ ਅਧਿਆਤਮਿਕ ਵਿੱਦਿਆ ਇਹਨਾਂ ਨੂੰ ਵਿਰਸੇ ਵਿੱਚ ਹੀ ਮਿਲੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਨੌਜੁਆਨ ਸੰਤ ਸਿੰਘ ਨੂੰ ਹੁਕਮ ਕੀਤਾ ਕਿ ਤੇਰਾ ਵਿਆਹ ਸੂਬਾ ਗੰਡਾ ਸਿੰਘ ਜੀ ਦੀ ਪੁੱਤਰੀ ਨਾਲ ਕਰਨਾ ਹੈ, ਤਾਂ ਇਹਨਾਂ ਅਰਜ਼ ਕੀਤੀ ਕਿ ਮੈਂ ਤਾਂ ਅਜੇ ਪੜ੍ਹ ਰਿਹਾ ਹਾਂ। ਹੁਕਮ ਹੋਇਆ,''ਵਿਆਹ ਕਰਵਾ ਕੇ ਪੜ੍ਹੀ ਜਾਇਓ।'' ਸਤਿ ਬਚਨ ਮੰਨ ਇਸ ਜੋੜੀ ਨੇ ਵਿਆਹ ਤੋਂ ਬਾਅਦ ਹੀ ਉਚੇਰੀ ਸਿੱਖਿਆ ਗ੍ਰਹਿਣ ਕੀਤੀ ਅਤੇ ਗੁਰਮੁਖੀ ਰਾਮ-ਕਾਰ ਵਿੱਚ ਰਹਿੰਦਿਆ ਗ੍ਰਿਹਸਥ ਜੀਵਨ ਦੀਆਂ ਜ਼ਿੰਮੇਵਾਰੀਆਂ ਨਿਭਾਉਂਦੇ ਗਏ।

ਦਿੱਲੀ ਵਿਖੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਸ਼ੁਰੂ ਕੀਤਾ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਇੱਕੋ ਹੁਕਮ ਨਾਲ ਕੇਂਦਰੀ ਵਿਦਿਆਲਯ



ਦਿੱਲੀ ਤੋਂ ਬੀਬੀ ਬੇਅੰਤ ਕੌਰ ਨੇ ਸਰਕਾਰੀ ਨੌਕਰੀ ਛੱਡ ਕੇ ਸਕੂਲ ਦੀ ਪ੍ਰਿੰਸੀਪਲ ਦੀ ਸੇਵਾ ਸੰਭਾਲ ਲਈ। ਸਤਿਗੁਰੂ ਪ੍ਰਤਾਪ ਸਿੰਘ ਅਵਤਾਰ ਸ਼ਤਾਬਦੀ ਵਰ੍ਹੇ ੧੯੯੦ ਵਿੱਚ ਆਪ ਨੇ ਪੁਸਤਕ 'ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ' ਲਿਖੀ ਜਿਸ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਹੋਏ ਹੋਲੇ ਮਹੱਲਿਆਂ ਦਾ ਵਰਣਨ ਤੱਥ ਭਰਪੂਰ ਅਤੇ ਰੌਚਕ ਸ਼ੈਲੀ ਵਿੱਚ ਕੀਤਾ ਗਿਆ ਹੈ। ਆਪ ਦੀਆਂ ਲਿਖੀਆਂ ਹੋਰ ਪੁਸਤਕਾਂ ਬਾਰੇ ਅਤੇ ਆਪ ਦੀ ਲੇਖਣੀ ਬਾਰੇ ਕਈ ਲੇਖਕਾਂ ਦਾ ਲਿਖਿਆ ਪਾਠਕਾਂ ਨੇ ਪੜ੍ਹਿਆ ਹੀ ਹੋਵੇਗਾ। ਮੈਂ ਤਾਂ ਕੇਵਲ ਇਸ ਜੋੜੀ ਵੱਲੋਂ ਜਿਸ ਨਿਸ਼ਕਾਮ ਭਾਵਨਾਂ ਅਤੇ ਸ਼ਰਧਾ ਨਾਲ 'ਲਾਲ ਏਹਿ ਰਤਨ' ਦੀ ਸੰਪਾਦਨਾ ਦੀ ਸੇਵਾ ਕੀਤੀ ਗਈ ਉਸ ਬਾਰੇ ਅਤੇ ਵਿਸ਼ੇਸ਼ ਕਰਕੇ ਸ੍ਰ. ਸੰਤ ਸਿੰਘ ਦੇ ਬੇਗਰਜ਼ ਸਹਿਯੋਗ ਬਾਰੇ ਪਾਠਕਾਂ ਨਾਲ ਕੁਝ ਸ਼ਬਦ ਸਾਂਝੇ ਕਰ ਰਿਹਾ ਹਾਂ। ਵੈਸੇ ਤਾਂ ਕੇਵਲ ਸੰਤ ਸਿੰਘ ਜੀ ਅਤੇ ਬੀਬੀ ਬੇਅੰਤ ਕੌਰ ਹੀ ਨਹੀਂ ਸਗੋਂ ਇਸ ਪ੍ਰਵਾਰ ਦੇ ਸਾਰੇ ਮੈਂਬਰਾਂ, ਦੋਵੇਂ ਪੁਤ੍ਰ ਅਤੇ ਨੂੰਹਾਂ ਦਾ 'ਲਾਲ ਏਹਿ ਰਤਨ' ਗ੍ਰੰਥਾਂ ਦੀ ਸੰਪਾਦਨਾ ਵਿੱਚ ਸਹਿਯੋਗ ਸਲਾਹੁਣ ਯੋਗ ਅਤੇ ਪ੍ਰੇਰਨਾਦਾਇਕ ਹੈ। ਇਹਨਾਂ ਨੇ ਇਸ ਕਾਰਜ ਨੂੰ ਭਗਤੀ ਭਾਵਨਾਂ ਨਾਲ ਕੀਤਾ। ਜੇ ਬੀਬੀ ਬੇਅੰਤ ਕੌਰ ਜੀ ਸ਼ਹੀਦ ਬਿਸ਼ਨ ਸਿੰਘ ਸਕੂਲ ਦੇ ਪ੍ਰਿੰਸੀਪਲ ਦੀਆਂ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆ 'ਲਾਲ ਏਹਿ ਰਤਨ' ਦੀ ਪ੍ਰੈਸ ਕਾਪੀ ਤਿਆਰ ਕਰਨ ਵਿੱਚ ਰੁੱਝੇ ਰਹਿੰਦੇ ਤਾਂ ਸ੍ਰ: ਸੰਤ ਸਿੰਘ ਸਰਕਾਰੀ ਕੰਮ ਕਰਦਿਆਂ ਦੁਪਹਿਰ ਨੂੰ ਰੋਟੀ ਖਾਣ ਜਾਂ ਆਰਾਮ ਕਰਨ ਲਈ ਮਿਲੇ ਵਕਤ ਵਿੱਚ ਪਰੂਫ਼ ਰੀਡਿੰਗ ਕਰ ਰਹੇ ਹੁੰਦੇ ਸਨ ਅਤੇ ਵੱਡੇ ਸਪੁੱਤ੍ਰ ਸ੍ਰ. ਪਰਮ ਵੀਰ ਸਿੰਘ ਨੇ ਨਵਾਂ ਕੰਪਿਊਟਰ ਖਰੀਦ ਕੇ ਆਪਣੀ ਸੁਪਤਨੀ ਅਸਤਿੰਦਰ ਕੌਰ ਦੇ ਸਹਿਯੋਗ ਨਾਲ ਖਰੜਾ ਕੰਪੋਜ਼ (ਟਾਈਪ) ਕਰਨ ਦੀ ਸੇਵਾ ਕੀਤੀ। ਜੇ ਸਾਰਾ ਪਰਿਵਾਰ ਇਸ ਕਾਰਜ ਵਿੱਚ ਰੁੱਝਾ ਹੁੰਦਾ ਤਾਂ ਛੋਟਾ ਸਪੁੱਤਰ ਸ੍ਰ: ਤੇਜ ਵੀਰ ਸਿੰਘ ਅਤੇ ਨੂੰਹ ਸਿਮਰਤਾ ਕੌਰ ਆਪਣੇ ਆਪ ਹੀ ਘਰ ਦੀ ਜੁੰਮੇਵਾਰੀਆਂ ਸਾਂਭ ਲੈਂਦੇ। 'ਸਭ ਪ੍ਰਵਾਰ ਚੜ੍ਹਾਇਓ ਬੇੜੇ' ਵਾਲੀ ਗੱਲ ਹੋ ਗਈ ।ਭਵ ਸਾਗਰ ਤਰਨ ਲਈ ਸਾਰਾ ਪਰਿਵਾਰ ਹੀ ਹਰਿ ਜਸ ਦੇ ਬੇੜੇ ਤੇ ਸਵਾਰ ਹੋ ਗਿਆ।

ਸਤਿਗੁਰੂ ਜਗਜੀਤ ਸਿੰਘ ਜੀ ਨੇ ੧੯੭੬ ਈ: ਵਿੱਚ ਨਾਮਧਾਰੀ ਫਾਰਮ

ਬੈਂਗਲੋਰ ਵਿਖੇ ਕਥਾ ਕਰਦਿਆਂ ਫਰਮਾਇਆ ਸੀ ਕਿ ਜਿਵੇਂ ਗੰਨੇ ਦੇ ਰਸ ਨੂੰ ਅੱਗ ਤੇ ਕਾੜ੍ਹਦਿਆ-ਕਾੜ੍ਹਦਿਆ ਇੱਕ ਵੱਤਰ ਹੁੰਦਾ ਹੈ, ਆਖਦੇ ਹਨ ਹੁਣ ਇਹਦੀਆਂ ਪੇਸੀਆਂ ਬਣ ਜਾਣ ਗਿਆਂ। ਇਸੇ ਤਰ੍ਹਾਂ ਮਨ ਦਾ ਵੀ ਇੱਕ ਵੱਤਰ ਹੈ। ਜਦੋਂ ਸਤਿਗੁਰੂ ਦੇ ਬਚਨ ਬਹੁਤ ਪਿਆਰੇ ਲੱਗਣ ਲਗ ਜਾਣ, ਬਹੁਤ ਮਿੱਠੇ ਲੱਗਣ ਤਾਂ ਓਦੋਂ ਸਮਝੋ ਕਿ ਸਾਡੀ ਮੁਕਤੀ ਹੋ ਗਈ ਹੈ। ਸੰਤ ਸਿੰਘ ਜੀ ਅੱਜ ਮੇਰੇ ਪਾਸ ਬੈਠੇ (੧੩-੧੨-੦੪, ਦਿੱਲੀ) ਗੱਲ ਕਰ ਰਹੇ ਸੀ ਕਿ ਉਪਦੇਸ਼ ਲਿਖਦਿਆਂ ਇਸ ਪਵਿਤ੍ਰ ਕਾਰਜ ਚ ਰੁੱਝਿਆਂ ਰਹਿੰਦਿਆਂ ਏਨਾਂ ਆਨੰਦ ਆਉਂਦਾ ਸੀ ਕਿ ਦੱਸ ਨਹੀਂ ਸਕਦੇ। ਅਸੀਂ ਮਹਿਸੂਸ ਕੀਤਾ ਹੈ ਕਿ ਸਾਨੂੰ ਆਤਮ ਰਸ ਮਾਣਨ ਦਾ ਸੁਭਾਗ ਮਿਲਿਆ। ਕੰਨਾਂ ਤੇ ਹੈਡਫੋਨ ਲਾ ਕੇ ਜਦੋਂ ਉਪਦੇਸ਼ ਸੁਣਦੇ ਸਾਂ ਤਾਂ ਮਨ ਸੁਆਦ-ਸੁਆਦ ਹੋ ਜਾਂਦਾ ਸੀ। ਮੈਂ ਪੁੱਛਿਆ,''ਕੰਮ ਕਰਦਿਆਂ ਅੱਕਦੇ-ਥੱਕਦੇ ਨਹੀਂ ਸੌ ?''

''ਕਈ ਵਾਰ ਸਰੀਰ ਤਾਂ ਥੱਕ ਜਾਂਦਾ ਸੀ ਪਰ ਮਨ ਦਾ ਸੁਆਦ ਦੂਣ ਸੁਆਇਆ ਹੋ ਜਾਣਾ ਕੰਮ ਛੱਡਣ ਨੂੰ ਜੀ ਨਾ ਕਰਨਾ। ਜਿਸ ਤਰ੍ਹਾਂ ਦੇ ਪ੍ਰੇਮ ਅਤੇ ਭਗਤੀ ਭਾਵਨਾ ਨਾਲ ਇਸ ਜੋੜੇ ਨੇ 'ਲਾਲ ਇਹ ਰਤਨ' ਦੀ ਸੰਪਾਦਨਾ ਦੀ ਸੇਵਾ ਨਿਭਾਈ ਹੈ ਇਨ੍ਹਾਂ ਨੂੰ ਜੀਵਨ ਮੁਕਤਿ ਆਖਣਾ ਅਕਥਨੀਯ ਨਹੀਂ ਹੋਵੇਗਾ।

ਸ੍ਰੀ ਸਤਿਗੁਰੂ ਜੀ ਦੇ ਉਪਦੇਸ਼ ਵਿੱਚ ਆਏ ਨਾਵਾਂ, ਥਾਵਾਂ, ਘਟਨਾਵਾਂ ਦੇ ਵੇਰਵੇ-ਫੁਟਨੋਟ 'ਚ ਦੇਣ ਲਈ ਇਨ੍ਹਾਂ ਨੂੰ ਬਹੁਤ ਸਾਰੇ ਗ੍ਰੰਥ ਵਾਚਣੇ ਪਏ। ਸੌਣ ਵਾਲੇ ਕਮਰੇ 'ਚ ਵੀ ਸਾਰੇ ਪਾਸੇ ਸੰਧਰਭ ਗ੍ਰੰਥ ਇਕਤ੍ਰ ਸਨ।

੧੯੯੮ ਈ: 'ਚ ਬੀਬੀ ਬੇਅੰਤ ਕੌਰ ਜੀ ਬਹੁਤ ਢਿੱਲੇ ਹੋ ਗਏ ਅਤੇ ਬਾਈਪਾਸ ਸਰਜਰੀ ਕਰਵਾਈ। ਠੀਕ ਹੋ ਗਏ। ਸਨ ੨੦੦੦ ਈ 'ਚ ਅਰਜ਼ ਕੀਤੀ,''ਗਰੀਬ ਨਿਵਾਜ, 'ਲਾਲ ਇਹ ਰਤਨ' ਦੇ ਸਾਰੇ ਭਾਗਾਂ ਦੇ ਖਰੜੇ ਤਿਆਰ ਹਨ।''

''ਤੈਨੂੰ ਏਸੇ ਕਰਕੇ ਹੀ ਹਸਪਤਾਲ ਤੋਂ ਮੋੜ ਕੇ ਲਿਆਂਦਾ ਹੈ। 'ਲਾਲ ਇਹ ਰਤਨ' ਦੇ ਸਾਰੇ ਭਾਗ ਛਪਵਾ ਕੇ ਇਸ ਕਾਰਜ ਨੂੰ ਤੁਸਾਂ ਸੰਪੂਰਨ ਕਰਨਾ ਹੈ।'' ਸ੍ਰੀ ਸਤਿਗੁਰੂ ਜੀ ਨੇ ਸਹਿਜ ਬਚਨ ਨਾਲ ਹੀ ਕੰਮ ਸੰਪੂਰਣ ਹੋਣ ਤੱਕ ਦਾ ਹੋਰ ਜੀਵਨ ਬਖਸ਼ ਦਿੱਤਾ।



ਬੀਬੀ ਬੇਅੰਤ ਕੌਰ ਜੀ ਆਪਣੇ ਵੱਲੋਂ 'ਲਾਲ ਇਹ ਰਤਨ' ਦਾ ਪੰਜਵੇ ਭਾਗ ਦਾ ਖਰੜਾ ਸੰਪੂਰਨ ਕਰਕੇ ੧੫ ਅਪ੍ਰੈਲ ਸੰਨ ੨੦੦੩ ਨੂੰ ਪੂਰੇ ਹੋ ਗਏ। ਇੱਕ ਗੁਰਸਿੱਖ ਦਾ ਜੀਵਨ ਸੰਪੂਰਨ ਹੋਇਆ।

ਹੁਣ ਸਾਰੀ ਜ਼ਿੰਮੇਵਾਰੀ ਸ੍ਰ: ਸੰਤ ਸਿੰਘ ਜੀ ਤੇ ਆ ਪਈ। ਇਸ ਜ਼ਿੰਮੇ ਵਾਰੀ ਨੂੰ ਆਪ ਨੇ ਬਖੂਬੀ ਨਿਭਾਇਆ। ਬੀਬੀ ਜੀ ਦੇ ਤਿਆਰ ਕੀਤੇ ਤਿੰਨ ਕੁ ਸੌ ਪੇਜ ਸਨ। ਇਸੇ ਦੌਰਾਨ ਸ੍ਰ: ਸੰਤ ਸਿੰਘ ਜੀ ਨੂੰ ਸ੍ਰ. ਕਿਰਪਾਲ ਸਿੰਘ ਚਾਨਾ ਇੰਗਲੈਂਡ ਵਾਲਿਆਂ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਦੀਆਂ ਕੁਝ ਹੋਰ ਸੀਡੀਜ਼ ਮਿਲਿਆਂ। ਪੰਜਵੇ ਭਾਗ ਦੇ ਤਿੰਨ ਕੁ ਸੌ ਪੇਜ ਪੰਜ ਸੌ ਪੇਜ ਹੋ ਗਏ। ਸ੍ਰ: ਸੰਤ ਸਿੰਘ ਜੀ ਦੀ ਬੇਗਰਜ਼ ਤੇ ਨਿਸ਼ਕਾਮ ਸੇਵਾ ਦੁਆਰਾ 'ਲਾਲ ਇਹ ਰਤਨ' ਦੇ ਪੰਜੇ ਭਾਗ ਸੰਪੂਰਨ ਹੋਏ।

ਸ੍ਰ: ਸੰਤ ਸਿੰਘ ਜੀ, ਸੁਪਤਨੀ ਬੇਅੰਤ ਕੌਰ, ਆਪਣੇ ਸੁਪੁਤ੍ਰਾਂ, ਨੂੰਹਾਂ ਸਮੇਤ ਸਾਰੇ ਹੀ ਧੰਨਤਾ ਯੋਗ ਹਨ। ਗੁਰਵਾਕ ਹੈ-

**ਧੰਨੁ ਸੁ ਕਾਗਦੁ ਕਲਮ ਧੰਨੁ ਧੰਨੁ ਭਾਂਡਾ ਧਨੁ ਮਸੁ॥**
**ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥**

*-ਮ:੧, ਪੰਨਾ-੧੨੯੧*

ਸ੍ਰ. ਸੰਤ ਸਿੰਘ ਜੀ ਕਰੀਬ ੧੫ ਵਰ੍ਹੇ ਇੱਕ ਸੁਰ ਹੋ ਪਵਿਤਰ ਉਪਦੇਸ਼ਾਂ ਨੂੰ ਲਿਖਣ ਦੀ ਸੇਵਾ ਕੀਤੀ—ਉਹ ਉਪਦੇਸ਼ਾਂ ਦਾ ਸਾਰ ਦੱਸਦੇ ਹਨ-

''ਅਕਾਲ ਪੁਰਖ ਸਰਬ ਕਲਾ ਸਮਰੱਥ ਹੈ, ਸਤਿਗੁਰੂ ਤੇ ਅਕਾਲ ਵਿੱਚ ਭੇਦ ਨਹੀਂ। ਸਤਿਗੁਰੂ ਵੀ ਕਰਣ-ਕਾਰਣ ਹੈ ਅਤੇ ਸਰਬ ਕਲਾ ਸਮਰੱਥ ਹੈ। ਸਤਿਗੁਰ ਦੇ ਬਣਾਏ ਸੰਤ ਵੀ ਸਮਰੱਥ ਹੁੰਦੇ ਹਨ। ਭਾਵੇਂ—**ਰਾਮ ਸੰਤ ਮਹਿ ਭੇਦੁ ਕਿਛੁ ਨਾਹੀ**—ਪਰ ਫਿਰ ਵੀ ਸਤਿਗੁਰੂ ਸਭ ਤੋਂ ਉਪਰ ਹੈ। ਸਤਿਗੁਰੂ ਸਮਰੱਥ ਅਨੇਕਾਂ ਸੰਤ ਅਤੇ ਸਿੱਖ ਬਣਾ ਸਕਦਾ ਹੈ। ਬਹੁਤ ਸਾਰੇ ਸੰਤ ਅਤੇ ਸਿੱਖ ਇਕੱਠੇ ਹੋ ਕੇ ਸਤਿਗੁਰੂ ਨਹੀਂ ਬਣਾ ਸਕਦੇ। ਅਟੱਲ-ਪ੍ਰਤਾਪੀ ਸਤਿਗੁਰੂ ਜੀ ਦੇ ਪਾਵਨ ਉਪਦੇਸ਼ ਅਧਿਆਤਮਕ ਗਿਆਨ ਦਾ ਮਾਨਸਰੋਵਰ ਹਨ ਜਿਸ ਵਿੱਚ ਅਮੋਲਕ ਬਚਨਾਂ ਦੇ ਲਾਲਾਂ, ਰਤਨਾਂ ਦਾ ਅਮੁੱਕ ਭੰਡਾਰ ਹੈ।''

***ਹਰਪਾਲ ਸਿੰਘ ਸੇਵਕ***

# ਪ੍ਰਵੇਸ਼ਿਕਾ

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਰਿਕਾਰਡ ਕੀਤੇ ਉਪਦੇਸ਼ਾਂ ਤੇ ਅਧਾਰਿਤ 'ਲਾਲ ਏਹਿ ਰਤਨ' ਪੁਸਤਕ ਦਾ ਪੰਜਵਾਂ ਭਾਗ ਪਾਠਕਾਂ ਦੇ ਹੱਥਾਂ ਵਿੱਚ ਪਹੁੰਚ ਰਿਹਾ ਹੈ। ਉਹ ਲੋਕ ਜਿਹਨਾਂ ਨੇ ਇਹਨਾਂ ਉਪਦੇਸ਼ਾਂ ਨੂੰ ਰਿਕਾਰਡ ਕਰਕੇ ਸੰਭਾਲ ਲਿਆ, ਉਹ ਸੱਚਮੁਚ ਹੀ ਧੰਨਤਾ ਦੇ ਪਾਤਰ ਹਨ। ਉਹਨਾਂ ਦੇ ਪੁਰਸ਼ਾਰਥ ਅਤੇ ਲਗਨ ਸਦਕਾ ਹੀ ਅੱਜ ਅਸੀਂ ਇਹਨਾਂ ਉਪਦੇਸ਼ਾਂ ਦਾ ਅਨੰਦ ਮਾਣ ਰਹੇ ਹਾਂ। ਸਤਿਗੁਰੂ ਜਗਜੀਤ ਸਿੰਘ ਜੀ ਦਾ ਇਹਨਾਂ ਉਪਦੇਸ਼ਾਂ ਨੂੰ ਪੁਸਤਕ ਰੂਪ ਦੇਣ ਦਾ ਨਿਰਣਾ ਵੀ ਆਪ ਜੀ ਦੀ ਦੂਰ ਦਰਸ਼ਿਤਾ ਦਾ ਹੀ ਕਮਾਲ ਹੈ। ਇਸ ਨਾਲ ਇਹ ਅਨਮੋਲ ਰਤਨ ਸਿਰਫ ਨਾਮਧਾਰੀਆਂ ਤਕ ਹੀ ਸੀਮਿਤ ਨਾ ਰਹਿ ਕੇ ਦੂਰ ਦੂਰ ਆਮ ਲੋਕਾਂ ਤਕ ਵੀ ਪਹੁੰਚ ਗਏ। ਪੁਸਤਕ ਰੂਪ ਵਿੱਚ ਇਹਨਾਂ ਉਪਦੇਸ਼ਾਂ ਦੇ ਲਾਭ ਦਾ ਦਾਇਰਾ ਵੀ ਬਹੁਤ ਵਿਸ਼ਾਲ ਹੋ ਗਿਐ ਅਤੇ ਬੁੱਧੀਜੀਵੀਆਂ ਨੂੰ ਸਹੀ ਇਤਿਹਾਸ ਅਤੇ ਭਰਪੂਰ ਖੋਜ ਸਮੱਗਰੀ ਮਿਲ ਗਈ ਹੈ।

ਇਸ ਨਿਰਣੇ ਨੂੰ ਅਮਲੀ ਰੂਪ ਦੇਣ ਵਾਸਤੇ ਵੀ ਇੱਕ ਪੂਰਨ ਸ਼ਰਧਕ, ਸੂਝਵਾਨ ਅਤੇ ਸਮਰਪਤ ਲਿਖਾਰੀ ਦੀ ਚੋਣ ਵੀ ਬੜੀ ਮਹੱਤਵਪੂਰਨ ਸੀ। ਪ੍ਰਿੰ: ਬੇਅੰਤ ਕੌਰ ਨੇ ਇਹ ਜ਼ਿੰਮੇਵਾਰੀ ਬੜੇ ਹੀ ਸੁਚੱਜੇ ਢੰਗ ਨਾਲ ਨਿਭਾਈ ਹੈ।

ਪ੍ਰਿੰ: ਬੇਅੰਤ ਕੌਰ ਨੇ ੧੯੯੦ ਤੋਂ ਰਚਨਾ ਕਰਨੀ ਸ਼ੁਰੂ ਕੀਤੀ ਤੇ ਅੰਤਮ ਸਵਾਸਾਂ ਤੱਕ ਲਗਾਤਾਰ ਰਚਨਾ ਕੀਤੀ। ਉਹਨਾਂ ਦੀ ਰਚਨਾ ਦੀ ਵਿਸ਼ੇਸ਼ਤਾ ਤੇ ਵਿਵਿਧਤਾ ਬਾਰੇ ਵਿਦਵਾਨਾਂ ਨੇ ਗੱਲ ਵੀ ਕੀਤੀ ਹੈ, ਪਰ ਇਸ ਬਾਰੇ



ਵਿਸਥਾਰ ਅਜੇ ਬਾਕੀ ਹੈ, ਕਿਉਂਕਿ ਉਹਨਾਂ ਨੇ ਕੇਵਲ ਨਾਮਧਾਰੀ ਲਹਿਰ ਦੇ ਸਿਧਾਂਤਕ ਤੇ ਵਿਹਾਰਕ ਪਹਿਲੂਆਂ ਨੂੰ ਹੀ ਵਿਦਵਤਾ ਨਾਲ ਨਹੀਂ ਸਮਝਿਆ, ਸਗੋਂ ਇਤਿਹਾਸ, ਗਿਆਨ, ਮਿਥਿਹਾਸ, ਸਾਹਿਤ-ਸ਼ਾਸਤਰ ਦੇ ਮਸਲਿਆਂ ਨੂੰ ਵੀ ਬੜੀ ਡੂੰਘਾਈ ਨਾਲ ਸਮਝਿਆ ਹੈ। ਉਹਨਾ ਦੀ ਵਾਰਤਕ ਸ਼ੈਲੀ ਦਾ ਸਰੂਪ ਆਰੰਭ ਤੋਂ ਹੀ ਉਘੜਨਾ ਸ਼ੁਰੂ ਹੋ ਗਿਆ ਸੀ। ਉਹਨਾਂ ਕੋਲ ਧਰਮ, ਨੈਤਿਕਤਾ, ਸਦਾਚਾਰ, ਸਭਿਆਚਾਰ ਦੀ ਇੱਕ ਚੇਤਨਾ ਹੈ ਤੇ ਇਹ ਸਾਰੇ ਪੱਖ ਉਹਨਾਂ ਦੀ ਰਚਨਾ ਦੇ ਸਾਰੇ ਵਿਕਾਸ ਵਿੱਚ ਝਲਕਦੇ ਹਨ।

੧੯੯੦ ਵਿੱਚ ਜਦੋਂ ਉਹਨਾਂ ਦੀ ਪੁਸਤਕ 'ਪੰਥ ਰਤਨ ਸੂਬਾ ਗੰਡਾ ਸਿੰਘ' ਪ੍ਰਕਾਸ਼ਤ ਹੋਈ ਤਾਂ ਜਿਵੇਂ ਉਹਨਾਂ ਨੇ ਸੂਬਾ ਗੰਡਾ ਸਿੰਘ ਜੀ ਦੇ ਜੀਵਨ ਨੂੰ ਬਿਆਨ ਕੀਤਾ ਹੈ, ਉਸ ਵਿੱਚ ਹੀ ਵਾਰਤਕ ਸ਼ੈਲੀ ਅਤੇ ਰਚਨਾ ਦੀ ਇੱਕ ਵਿਧੀ ਸਪਸ਼ਟ ਹੋਣੀ ਸ਼ੁਰੂ ਹੋ ਜਾਂਦੀ ਹੈ। ਇਹ ਪੁਸਤਕ ਕੇਵਲ ਇੱਕ ਜੀਵਨੀ ਦੀ ਉਸਾਰੀ ਹੀ ਨਹੀਂ ਕਰਦੀ, ਸਗੋਂ ਇਸ ਸਮੇਂ ਦੇ ਆਸੇ ਪਾਸੇ ਦੇ ਮਾਹੌਲ, ਯਥਾਰਥ ਅਤੇ ਇਤਿਹਾਸ ਵੱਲ ਵੀ ਚੇਤੰਨ ਹੈ। ਜੀਵਨੀ ਨੂੰ ਆਰੰਭ ਤੋਂ ਹੀ ਗੁਰਬਾਣੀ ਦੀ ਚੇਤਨਾ ਨਾਲ ਉਸਾਰਿਆ ਹੈ। ਹੋਰ ਵੀ ਅਨੇਕਾਂ ਥਾਵਾਂ ਤੇ ਇਹਨਾਂ ਦੀ ਵਾਰਤਕ ਸ਼ੈਲੀ ਗੁਰਬਾਣੀ ਦੇ ਪ੍ਰਮਾਣਾਂ ਨਾਲ ਓਤ ਪ੍ਰੋਤ ਹੈ। ਗੁਰਬਾਣੀ ਉਹਨਾਂ ਦੇ ਅਵਚੇਤਨ ਦਾ ਅਹਿਮ ਪੱਖ ਹੈ।

'ਨਮੋ ਨਾਥ ਪੂਰੇ' (੨੦੦੧) ਵਿੱਚ ਵੀ ਇਹ ਸ਼ੈਲੀ ਵਿਕਾਸ ਕਰਦੀ ਹੈ ਜਿਸ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਅਤੇ ਪ੍ਰਭਾਵਾਂ ਨੂੰ ਵਿਸਥਾਰ ਨਾਲ ਬਿਆਨਿਆ ਗਿਆ ਹੈ।

ਇਹੀ ਸ਼ੈਲੀ 'ਦਰਸਨ ਦੇਹੁ ਦਇਆਪਤਿ ਦਾਤੇ' ਤੇ 'ਦਰਸ ਪਿਆਸੀ' ਵਿੱਚ ਵਿਸਤ੍ਰਿਤ ਹੋਈ ਸੀ। 'ਦਰਸਨ ਦੇਹੁ ਦਇਆਪਤਿ ਦਾਤੇ' ਦੀ ਵਿਧੀ ਤਾਂ ਇੱਕ ਹੋਰ ਪੱਖ ਨੂੰ ਵੀ ਸਾਹਮਣੇ ਲਿਆਉਂਦੀ ਹੈ। ਕਈ ਵਾਰ ਗੁਰਬਾਣੀ ਦੇ ਇੱਕ ਸ਼ਬਦ ਦੀ ਵਿਆਖਿਆ ਸਾਹਮਣੇ ਆਉਂਦੀ ਹੈ ਤੇ ਨਾਲ ਹੀ ਉਸੇ ਭਾਵ ਪ੍ਰਬੰਧ ਚੋਂ ਕਿਸੇ ਸ਼ਖਸੀਅਤ ਦੇ ਬਿਆਨ ਦਾ ਉਦੈ ਹੁੰਦਾ ਹੈ। 'ਤੂ ਸੁਣਿ ਕਿਰਤ ਕਰੰਮਾ ਪੁਰਬ ਕਮਾਇਆ' ਦੀ ਵਿਆਖਿਆ ਦੇ ਨਾਲ ਹੀ ਬੀਬੀ ਰਜਨੀ ਦੇ ਜੀਵਨ ਦਾ ਉਦੈ ਹੁਦਾ ਹੈ। 'ਬਰਸੇ ਅੰਮ੍ਰਿਤ ਧਾਰ ਬੂੰਦ ਸੁਹਾਵਣੀ' ਦੀ ਵਿਆਖਿਆ ਅਤੇ ਭਾਵ ਪ੍ਰਬੰਧ ਦੇ ਨਾਲ ਹੀ ਭਗਤ ਪ੍ਰਹਿਲਾਦ ਦੇ ਜੀਵਨ

ਦਾ ਵਿਸਥਾਰ ਉਘੜਦਾ ਹੈ। 'ਚੇਤ ਬਸੰਤ ਭਲਾ ਭਵਰ ਸੁਹਾਵੜੇ' ਦੀ ਵਿਆਖਿਆ ਦੇ ਨਾਲ ਹੀ ਮਾਤਾ ਸੀਤਾ ਦੇ ਜੀਵਨ ਦਾ ਵਿਸਥਾਰ ਸਾਹਮਣੇ ਆਉਂਦਾ ਹੈ। ਇਹ ਤਾਂ ਇਸ ਪੁਸਤਕ ਦੀ ਵਿਧੀ ਨੂੰ ਸਮਝਣ ਲਈ ਕੁਝ ਉਦਾਹਰਣਾਂ ਹਨ। ਸਮੁੱਚੀ ਪੁਸਤਕ ਨੂੰ ਇਸ ਵਿਧੀ ਵਿੱਚ ਬੰਨ੍ਹਣਾ ਇੱਕ ਨਿਵੇਕਲੀ ਗੱਲ ਹੈ। ਮੈਂ ਇਹ ਕਦੇ ਕਿਸੇ ਹੋਰ ਪੁਸਤਕ ਵਿੱਚ ਨਹੀਂ ਦੇਖੀ।

ਗੁਰਬਾਣੀ ਦੇ ਸਿਧਾਂਤਕ, ਦਾਰਸ਼ਨਿਕ ਤੇ ਸਾਹਿਤ-ਸ਼ਾਸਤਰੀ ਗਿਆਨ ਦੇ ਪ੍ਰਮਾਣ ਭਾਂਵੇਂ ਉਹਨਾਂ ਦੀ ਸਾਰੀ ਰਚਨਾਂ ਵਿੱਚ ਮੌਜੂਦ ਹਨ, ਪਰ ਇਸ ਪੱਖੋਂ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਜਿਸ ਪ੍ਰਭਾਵਸ਼ਾਲੀ ਰੂਪ ਵਿੱਚ ਅਧਿਐਨ ਉਹਨਾਂ ਨੇ ਕੀਤਾ ਹੈ, ਉਹ ਹੈਰਾਨ ਕਰਦਾ ਹੈ। ਇਹ ਗਿਆਨ ਲਗਨ ਅਤੇ ਮਿਹਨਤ ਦਾ ਕੰਮ ਤਾਂ ਹੈ ਹੀ, ਉਹਨਾਂ ਨੂੰ ਡੂੰਘਾ ਭਾਸ਼ਾਈ ਗਿਆਨ ਹੈ, ਪਿੰਗਲ ਦੀ ਚੇਤਨਾ ਹੈ। 'ਬਚਿਤ੍ਰ ਨਾਟਕ' ਗੁਰੂ ਗੋਬਿੰਦ ਸਿੰਘ ਜੀ ਦੀ ਭਾਸ਼ਾ ਦੀ ਦ੍ਰਿਸ਼ਟੀ ਤੋਂ ਇੱਕ ਕਠਿਨ ਰਚਨਾ ਹੈ, ਪਰ ਉਸ ਦੇ ਅਰਥ ਅਤੇ ਵਿਆਖਿਆ ਬੜੇ ਸਹਿਜ ਨਾਲ ਕੀਤੀ ਗਈ ਹੈ।

ਪ੍ਰਿੰ: ਬੇਅੰਤ ਕੌਰ ਦੀਆਂ ਉਹ ਪੁਸਤਕਾਂ ਜੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੀਵਨੀ, ਬਖਸ਼ਿਸ਼ ਸ਼ਖਸੀਅਤ ਅਤੇ ਪ੍ਰਵਚਨਾਂ ਦੇ ਬਾਰੇ ਹਨ, ਉਹ ਸਭ ਤੋਂ ਵੱਧ ਧਿਆਨ ਦੀ ਮੰਗ ਕਰਦੀਆਂ ਹਨ। ੧੯੯੧ ਵਿੱਚ ਜਦੋਂ ਪ੍ਰਿੰ: ਬੇਅੰਤ ਕੌਰ ਨੇ ਪੁਸਤਕ 'ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਲੇ ਮਹੱਲੇ' ਲਿਖੀ ਤਾਂ ਉਦੋਂ ਹੀ ਇਸ ਪੁਸਤਕ ਦੀ ਲੜੀ ਦਾ ਆਗਾਜ਼ ਹੋ ਗਿਆ ਸੀ। 'ਹੋਲੇ ਮਹੱਲੇ' ਦਾ ਸਿੱਖ ਇਤਿਹਾਸ ਵਿੱਚ ਨਿਆਰਾ ਮਹੱਤਵ ਹੈ, ਇਸ ਮਹੱਤਵ ਨੂੰ ਬਣਾਇਆ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ। ਹਰ ਕੌਮ ਦੇ ਕੁਝ ਐਸੇ ਪੁਰਬ ਹੁੰਦੇ ਹਨ, ਜੋ ਉਸ ਕੌਮ ਦੀ ਸਾਂਝ ਅਤੇ ਚੇਤਨਾ ਦਾ ਪ੍ਰਤੀਕ ਬਣ ਜਾਂਦੇ ਹਨ, ਜਿੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਸਿੰਘਾਂ ਦੀ ਬੀਰਤਾ ਤੇ ਉਸਦੇ ਪ੍ਰਦਰਸ਼ਨ ਨਾਲ ਜੋੜਿਆ, ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਨੂੰ ਸਾਂਝ ਨਾਲ ਜੋੜਿਆ।

ਇਸ ਪੁਸਤਕ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਬੰਧਿਤ ਹੋਲੇ ਮਹੱਲਿਆਂ ਦਾ ਸਾਰਾ ਇਤਿਹਾਸ ਇਉਂ ਉਲੀਕ ਦਿੱਤਾ ਗਿਆ ਹੈ, ਜਿਵੇਂ ਲੇਖਕਾ ਆਪ ਦਰਸ਼ਕ ਹੋਵੇ। ਇਤਿਹਾਸਕ ਚੇਤਨਾ ਉਭਰਦੀ ਹੈ। ਨਾਲ



ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼, ਨਾਮਧਾਰੀ ਆਦਰਸ਼, ਸਦਾਚਾਰ ਤੇ ਨੈਤਿਕਤਾ ਉਘੜਦੇ ਹਨ, ਤੇ ਇਉਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ਾਂ ਦੀ ਜੋ ਲੜੀ 'ਲਾਲ ਏਹਿ ਰਤਨ' ਸਾਹਮਣੇ ਆਉਂਦੀ ਹੈ, ਉਸਦੇ ਬੀਜ ਉਪਰੋਕਤ ਪੁਸਤਕ ਵਿੱਚ ਹੀ ਪਏ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹਨਾਂ ਪਵਿੱਤਰ ਉਪਦੇਸ਼ਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਪਾਰ ਸ਼ਰਧਾ ਨਾਲ ਸਾਂਭਿਆ ਤੇ ਪ੍ਰਿੰ: ਬੇਅੰਤ ਕੌਰ ਨੇ ਇਹਨਾਂ ਨੂੰ ਮਿਹਨਤ ਨਾਲ ਪੁਸਤਕ ਰੂਪ ਵਿੱਚ ਸਤਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਸਾਹਮਣੇ ਲਿਆਂਦਾ। ਸਤਿਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਉਪਦੇਸ਼ਾਂ ਵਿੱਚ ਕਈ ਸੰਕਲਪਾਂ ਸਿਧਾਂਤਾਂ, ਵਿਚਾਰਾਂ ਨੂੰ ਪਰਿਭਾਸ਼ਤ ਕਰਦੇ ਹਨ, ਖ਼ਾਲਸੇ ਨੂੰ ਪਰਿਭਾਸ਼ਤ ਕਰਦੇ ਹਨ–

''ਜਿਹਦੇ ਅੰਦਰ ਜੋਤ ਜਗੇ, ਜਿਹਦੇ ਅੰਦਰ ਸਤਿਗੁਰੂ ਦਾ ਨਿਵਾਸ ਹੋਵੇ —ਨਾ ਸਿੱਧੀ ਪੱਗ ਨਾਲ, ਨਾ ਕਾਲੀ ਨਾਲ, ਨਾ ਚਿੱਟੀ ਨਾਲ, ਨਾ ਦਾੜ੍ਹੀ ਨਾਲ, ਨਾ ਬਿਨਾ ਦਾੜ੍ਹੀ ਨਾਲ—ਜਿੰਨਾ ਚਿਰ ਜੋਤ ਨਹੀਂ ਜਗਦੀ, ਜਿੰਨਾ ਚਿਰ ਅੰਦਰ ਪ੍ਰਕਾਸ਼ ਨਹੀਂ ਹੁੰਦਾ ਉਨਾਂ ਚਿਰ ਖ਼ਾਲਸਾ ਨਹੀਂ ਬਣ ਸਕਦਾ। ਜੇ ਖ਼ਾਲਸਾ ਕਿਸੇ ਦਾ ਬੁਰਾ ਹੀ ਚਿਤਵਦਾ ਰਹਿੰਦਾ ਹੈ ਤੇ ਫਿਰ ਉਹ ਖ਼ਾਲਸਾ ਤਾਂ ਨਹੀਂ ਨ ਰਹਿ ਜਾਂਦਾ, ਅਖ਼ਾਲਸਾ ਹੋ ਜਾਂਦਾ ਹੈ।''

*–ਲਾਲ ਏਹਿ ਰਤਨ, ਭਾਗ-੪, ਪੰਨਾ-੧੯*

ਇਹ ਉਪਦੇਸ਼ ਭਵਿੱਖਮੁਖੀ ਹਨ। ਸਮਾਜ ਦੀ ਜੋ ਸਥਿਤੀ ਅੱਜ ਹੈ, ਉਸਨੂੰ ਵੀ ਸੁਧਾਰਨ ਵਾਲੇ, ਬਦਲਣ ਵਾਲੇ ਹਨ। ਇਹਨਾਂ ਉਪਦੇਸ਼ਾਂ ਵਿੱਚ ਸਤਿਗੁਰੂ ਅਕਾਲ ਪੁਰਖ, ਨਾਮ, ਸੇਵਾ, ਸਾਂਝੀਵਾਲਤਾ, ਰਹਿਤ, ਰਾਗ, ਸ਼ਬਦ, ਪੁੰਨ-ਪਾਪ, ਮੁਕਤੀ, ਭਗਤੀ ਤੇ ਹੋਰ ਕਈ ਸੰਕਲਪਾਂ ਨੂੰ ਸਰਲ ਰੂਪ ਵਿੱਚ ਪਰਿਭਾਸ਼ਤ ਵੀ ਕੀਤਾ ਹੈ ਤੇ ਕਦਮ ਕਦਮ ਤੇ ਗੁਰਬਾਣੀ ਦੇ ਸ਼ੁੱਧ ਪ੍ਰਮਾਣਾਂ ਨਾਲ ਸਮਝਾਇਆ ਵੀ ਗਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਨੂੰ ਅਗੇਰੇ ਪਰਵਾਹਤ ਕੀਤਾ ਗਿਆ ਹੈ। ਕਦਮ ਕਦਮ ਤੇ ਸਿੱਖੀ ਦਾ ਫਿਕਰ ਕੀਤਾ ਗਿਆ ਹੈ। ਕੇਵਲ ਇਹੀ ਨਹੀਂ ਪੰਜਾਬੀ, ਗੁਰਮੁਖੀ, ਪੰਜਾਬੀ ਸੱਭਿਆਚਾਰ ਦਾ ਫਿਕਰ ਕੀਤਾ ਗਿਆ ਹੈ। ਉਹ ਕਾਵਿ-ਸ਼ਾਸਤਰੀ ਚੇਤਨਾ ਨਾਲ ਹਾਸ਼ਮ, ਭਾਈ ਗੁਰਦਾਸ ਤੇ ਕਈ ਹੋਰ ਕਵੀਆਂ ਦੇ ਕਾਵਿ ਦੇ ਪ੍ਰੇਮ-ਸੰਕਲਪ ਦੀ ਵੀ

ਮਹਿਮਾ ਕਰਦੇ ਹਨ। ਕਵਿਤਾ ਬਾਰੇ ਆਖਦੇ ਹਨ-

''ਜੇ ਲਿਖੋ ਕਵਿਤਾ ਤਾਂ ਇਸ਼ਕ 'ਚ ਲਿਖੋ, ਸਤਿਗੁਰੂ ਦੇ ਪਿਆਰ 'ਚ ਲਿਖੋ, ਆਪਣੇ ਦਿਲੋਂ ਅਰਦਾਸ ਕਰਕੇ ਬੈਠ ਕੇ ਲਿਖੋ, ਨਹੀਂ ਲਿਖੀ ਜਾਂਦੀ ਨਾ ਲਿਖੋ, ਵਕਤ ਪੂਰਾ ਨਾ ਕਰੋ। ਵਕਤ ਪੂਰਾ ਕਰਨ ਨਾਲ ਕੋਈ ਸਵਾਦ ਨਹੀਂ ਆਉਂਦਾ।''

*-ਲਾਲ ਏਹਿ ਰਤਨ, ਭਾਗ-੪*

ਇਹਨਾਂ ਪੁਸਤਕਾਂ ਵਿੱਚ ਪ੍ਰਿੰ: ਬੇਅੰਤ ਕੌਰ ਦੀ ਲਗਨ ਤੇ ਮਿਹਨਤ ਨੂੰ ਮੈਂ ਇੱਕ ਹੋਰ ਦ੍ਰਿਸ਼ਟੀ ਤੋਂ ਦੇਖਣਾ ਚਾਹੁੰਦਾ ਹਾਂ। ਸਭ ਤੋਂ ਔਖਾ ਕੰਮ ਪ੍ਰਵਚਨ (ਡਿਸਕੋਰਸ) ਨੂੰ ਸਾਂਭਣਾਂ ਤੇ ਅੰਕਿਤ ਕਰਨਾ ਹੈ। ਪ੍ਰਵਚਨ ਨੂੰ ਉਸੇ ਸ਼ੈਲੀ ਵਿੱਚ ਅੰਕਿਤ ਕਰਨਾ, ਕਿਤੇ ਵੀ ਲਗ ਮਾਤਰਾ ਦਾ ਫਰਕ ਨਾ ਹੋਵੇ, ਉਸੇ ਬੋਲਣ ਦੇ ਅੰਦਾਜ ਨੂੰ ਕਾਇਮ ਰੱਖਣਾ, ਇਉਂ ਲੱਗੇ ਜਿਵੇਂ ਪ੍ਰਵਚਨ ਕਰਨ ਵਾਲਾ ਤੁਹਾਡੇ ਸਾਹਵੇ ਬੈਠਾ ਤੁਹਾਡੇ ਨਾਲ ਗੱਲਾਂ ਕਰ ਰਿਹਾ ਹੈ। ਇਹਨਾਂ ਪ੍ਰਵਚਨਾ, ਉਪਦੇਸ਼ਾਂ ਵਿੱਚ ਇਉਂ ਹੀ ਜਾਪਦਾ ਹੈ ਕਿ ਜਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਸਾਹਵੇਂ ਬੈਠੇ ਤੁਹਾਡੇ ਨਾਲ ਗੱਲਾਂ ਕਰ ਰਹੇ ਹਨ। ਪ੍ਰਵਚਨ ਦੀ ਸ਼ੈਲੀ ਦੀ ਇੱਕ ਉਦਾਹਰਣ ਲੈ ਕੇ ਹੋਰ ਸਪਸ਼ਟ ਕਰ ਸਕਦੇ ਹਾਂ।

''ਸਾਧ ਸੰਗਤ ਜੀ, ਜ਼ਰਾ ਕੁ ਧਿਆਨ ਦਿਓ, ਹੁਣ ਆਪਣੇ ਪਾਸੇ ਆਓ। ਕਥਾ ਸਤਿਗੁਰਾਂ ਦੀ ਇਸ ਨੂੰ ਕੋਈ ਲਿਖ ਨਹੀਂ ਸਕਦਾ। ਜਿਸ ਤਰ੍ਹਾਂ ਅਸਮਾਨ ਹੈ, ਅਸਮਾਨ ਵਿੱਚ ਮੱਛਰ ਵੀ ਉੱਡਦਾ ਹੈ, ਮੱਖੀਆਂ ਉਡਦੀਆਂ ਹਨ। ਹੁਣ ਹਵਾਈ ਜਹਾਜ਼ ਵਾਲੇ ਉਡਦੇ ਹਨ, ਕਈ ਐਸੀਆਂ ਚੀਜ਼ਾਂ ਨੂੰ ਲੈ ਕੇ, ਜਿਹੜੇ ਦੇਖਦੇ ਹਨ, ਪਰ ਅੰਤ ਕਿਸੇ ਨੂੰ ਨਹੀਂ ਆਉਂਦਾ। ਇਸੇ ਤਰ੍ਹਾਂ ਸਤਿਗੁਰੂ ਦਾ ਜਸ ਕੋਈ ਨਹੀਂ ਲਿਖ ਸਕਦਾ।''

*-ਲਾਲ ਏਹਿ ਰਤਨ, ਭਾਗ-੨, ਪੰਨਾ-੭੯*

'ਲਾਲ ਏਹਿ ਰਤਨ' ਦੇ ਪੰਜਵੇਂ ਭਾਗ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੂਹ ਮਾਨਵਤਾ ਨੂੰ ਅਮਨ, ਸ਼ਾਤੀ ਅਤੇ ਭਾਈਚਾਰੇ ਦਾ ਸੰਦੇਸ਼ ਦਿੰਦੇ ਹਨ। ੧੯੩੪ ਦੀ ਸਰਬ ਸੰਪਰਦਾਏ ਕਾਨਫਰੰਸ ਵਿੱਚ ਪਾਸ ਕੀਤੇ ਗਏ ਗੁਰਮਤਿਆਂ ਨੂੰ ਯਾਦ ਕਰਾਉਂਦੇ ਹੋਏ ਫਰਮਾਉਂਦੇ ਹਨ ਕਿ ਸਾਰੇ ਹੀ ਨਾਨਕ ਨਾਮ ਲੇਵਿਆਂ ਨੂੰ ਰਲ ਕੇ ਬੈਠਣ ਦੀ ਜ਼ਰੂਰਤ ਹੈ। ਇੱਕ ਦੂਸਰੇ ਤੇ ਚਿੱਕੜ ਸੁੱਟਣ



ਦੀ ਥਾਂ ਆਪਣੇ ਆਪਣੇ ਧਰਮ ਦਾ ਮੰਡਨ ਰੂਪ ਵਿੱਚ ਪ੍ਰਚਾਰ ਕਰਨ ਪਰ ਕਿਸੇ ਦਾ ਖੰਡਨ ਨਾ ਕਰਨ।

''ਅਸੀਂ ਇੱਕ ਦੂਏ ਤੋਂ ਦੂਰ ਦੂਰ ਹੋ ਕੇ, ਤੂੰ-ਤੂੰ, ਮੈਂ-ਮੈਂ ਕਰਕੇ ਆਪਣੀਆਂ ਖਾਹਿਸ਼ਾਂ, ਆਪਣੀਆਂ ਗਰਜ਼ਾਂ ਦੇ ਮਾਰੇ ਹੋਏ—ਖਿਮਾਂ ਕਰਨਾ—ਮੈਂ ਅਰਜ਼ ਕਰਾਂਗਾ, ਤੁਸੀਂ ਜਿਸ ਤਰ੍ਹਾਂ ਵੀ ਮੰਨਦੇ ਹੋ ਉਸੇ ਤਰ੍ਹਾਂ ਮੰਨੋ—ਇਕੱਠੇ ਤਾਂ ਹੋ ਕੇ ਬਹਿ ਜਾਇਆ ਕਰੋ, ਬਾਣੀ ਤਾਂ ਇਕੱਠੇ ਹੋ ਕੇ ਪੜ੍ਹ ਲਿਆ ਕਰੋ, ਸੁਣ ਲਿਆ ਕਰੋ।''

*-ਲਾਲ ਏਹਿ ਰਤਨ, ਭਾਗ-੫*

ਨੌਜਵਾਨਾਂ ਪ੍ਰਤੀ ਵੀ ਸਤਿਗੁਰੂ ਜੀ ਨੇ ਫਰਮਾਇਆ,''ਤੁਸੀਂ ਲੋਕਾਂ ਦੀ ਪਿੱਠ ਨਾਂ ਚੱਟੋ, ਲੋਕਾਂ ਦੀ ਮਰਿਯਾਦਾ ਮਗਰ ਪੈ ਕੇ, ਲੋਕ ਬਣਕੇ ਨਾ ਤੁਰੋ। ਤੁਸੀਂ ਗੁਰੂ ਨਾਨਕ ਵੱਲ ਮੂੰਹ ਕਰਕੇ ਲੋਕਾਂ ਨੂੰ ਆਪਣੇ ਮਗਰ ਲਾ ਕੇ, ਉਸ ਚਾਨਣ ਨੂੰ ਲੋਕਾਂ ਨੂੰ ਦਿਖਾਓ। ਆਪ ਉੱਚੇ ਆਚਰਣ ਦੇ ਬਣੋ। ਲੋਕ ਤੁਹਾਨੂੰ ਦੇਖਕੇ ਉੱਚੇ ਤੇ ਸੁੱਚੇ ਬਣਨ।''

*-ਲਾਲ ਏਹਿ ਰਤਨ, ਭਾਗ-੫*

ਪ੍ਰਵਚਨਾਂ ਵਿੱਚ ਸੰਬੋਧਨ ਹੈ, ਤਸ਼ਬੀਰਾਂ ਹਨ, ਸਰਲਤਾ ਹੈ, ਵਿਚਾਰ ਹੈ, ਤਰਕ ਹੈ। ਇਸ ਨੂੰ ਸਾਂਭਦਿਆਂ ਤੇ ਅੰਕਿਤ ਕਰਦਿਆਂ ਇਹਨਾਂ ਸਭ ਗੱਲਾਂ ਦੀ ਚੇਤਨਾ ਲੇਖਕ ਦੇ ਅੰਦਰ ਹੋਣੀ ਜ਼ਰੂਰੀ ਹੈ। ਪ੍ਰਿੰ: ਬੇਅੰਤ ਕੌਰ ਨੇ 'ਪ੍ਰਵਚਨ' ਅੰਕਿਤ ਕਰਨ ਦੀ ਇਸ ਜ਼ਿੰਮੇਦਾਰੀ ਨੂੰ ਭਲੀ ਭਾਂਤੀ ਸਮਝਿਆ ਹੈ। 'ਲਾਲ ਏਹਿ ਰਤਨ' ਦੇ ਚਾਰ ਭਾਗ ਇੱਕ ਮਹਾਨ ਕੰਮ ਹੈ। ਹੁਣ ਪੰਜਵਾਂ ਭਾਗ ਇਸ ਮਿਹਨਤ ਤੇ ਚੇਤਨਾ ਦਾ ਇੱਕ ਹੋਰ ਪ੍ਰਮਾਣ ਹੈ।

ਇਉਂ ਪ੍ਰਿੰ: ਬੇਅੰਤ ਕੌਰ ਨੇ ਇਹਨਾਂ ਪੁਸਤਕਾਂ ਵਿੱਚ ਮਿਹਨਤ, ਲਗਨ, ਗਿਆਨ ਤੇ ਸੁਚੱਜੀ ਵਾਰਤਕ ਸ਼ੈਲੀ ਦਾ ਇੱਕ ਪ੍ਰਤਿਮਾਨ ਪੈਦਾ ਕੀਤਾ ਹੈ। ਉਹਨਾਂ ਦੇ ਵਿਦਾ ਹੋ ਜਾਣ ਬਾਅਦ ਵੀ ਇਹ ਪੁਸਤਕਾਂ ਉਹਨਾਂ ਦੀ ਸਿਮਰਤੀ ਨੂੰ ਅਮਰ ਰੱਖਣਗੀਆਂ।

੧੩-੯-੨੦੦੪

**ਸੁਤਿੰਦਰ ਸਿੰਘ ਨੂਰ**
*ਦਿੱਲੀ ਯੂਨੀਵਰਸੀਟੀ*

੧ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ੧੯੫੬ ★

### *ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦੌਰਿਆਂ ਬਾਰੇ ਬਚਨ*

ਐਨੀ ਗੱਲ ਯਾਦ ਹੈ ਬਈ, ਦੋ ਸਾਲ ਦੀ ਮੇਰੀ ਉਮਰ ਸੀ ਜਦੋਂ ਮੈਨੂੰ ਮਾਤਾ ਨਿਕਲੀ ਹੈ। ਇਹ ਨਹੀਂ ਪਤਾ ਓਦੂੰ ਕਿੰਨੇ ਦਿਨ ਬਾਅਦ ਦੀ ਗੱਲ ਹੋਵੇ। ਦਾਨਿਆਂ ਵਾਲੇ ਮੰਦਰ ਤੇ ਖਲੋਤੇ ਹਾਂ ਜਿੱਥੇ ਪਉੜੀ ਚੜ੍ਹਦਿਆਂ ਪਹਿਲਾ ਹੀ ਮੱਘ ਆਉਂਦਾ ਹੈ। ਉਸ ਮੱਘ ਤੋਂ ਮੇਰਾ ਲਹਿੰਦੇ ਵੱਲ ਨੂੰ ਮੂੰਹ ਹੈ, ਮਾਈ ਜੀ ਦਾ ਚੜ੍ਹਦੇ ਨੂੰ ਹੈ, ਮੇਰਾ ਉਹ ਕਛਹਿਰੇ ਦਾ ਨਾਲਾ ਬੰਨ੍ਹਦੇ ਨੇ। ਮੈਨੂੰ ਇਹ ਉਸ ਵੇਲੇ ਦਾ ਪਤਾ ਹੈ ਬਈ, ਮੇ ਰੇ ਚਟਾਕ ਰਹਿ ਗਏ ਨੇ ਮਾਤਾ ਦੇ। ਓਦੂੰ ਬਾਅਦ ਵਿਚਲੀਆਂ ਗੱਲਾਂ ਤਾਂ ਕੋਈ ਯਾਦ ਨਹੀਂ। ਫਿਰ ਗੁਰੂ ਹਰੀ ਸਿੰਘ ਜੀ ਦੌਰੇ ਤੇ ਆਏ ਹਨ। ਪੰਜਾਹ ਸੰਮਤ ਹੀ ਬਣੇਗਾ, ਪੌਣੇ ਪੰਜ ਸਾਲ ਦੀ ਮੇਰੀ ਉਮਰ ਹੈ, ਛਤਾਲੀ (ਸੰਮਤ ੧੯੪੬ ਬਿਕ੍ਰਮੀ) ਦਾ ਜਨਮ ਹੈ। ਛਤਾਲੀ ਅਖੀਰ ਹੈ ਨ, ਸੰਤਾਲੀ ਤੇ ਅਠਤਾਲੀ, ਉਨੰਜਾ—ਤਿੰਨ ਤੇ ਪੰਜਾਹ ਚਾਰ—ਨਹੀਂ, ਇਕਵੰਜਾ (ਸੰਮਤ ੧੯੫੧ ਬਿਕ੍ਰਮੀ) ਬਣੇਗਾ। ਇਕਵੰਜੇ ਦੇ ਦੌਰੇ ਤੇ ਆਏ ਹਨ।

ਏਦੂੰ ਪਹਿਲੀ ਇੱਕ ਗੱਲ ਯਾਦ ਹੈ ਬਈ, ਢਾਈ ਸਾਲ ਦੀ ਮੇਰੀ ਉਮਰ ਸੀ ਓਦੋਂ ਜਦੋਂ ਮਾਨਾਵਾਲੀ ਘੋੜੀ ਚੜ੍ਹੀ ਹੈ। ਮਹਾਰਾਜ ਨਿਹਾਲ ਸਿੰਘ ਹੁਰਾਂ ਦਾ ਓਦੋਂ ਦਾ ਜਨਮ ਹੈ। ਉਸ ਘੋੜੀ ਮਰੀ ਦਾ ਮੈਨੂੰ ਪਤਾ ਹੈ ਬਈ, ਉਹ ਤਬੇਲੇ 'ਚ ਮਰੀ ਪਈ ਸੀ ਜਿੱਥੇ। ਏਨੀ ਗੱਲ ਮੈਨੂੰ ਯਾਦ



ਹੈ।

## ਸੰਮਤ ੧੯੫੧

ਓਦੂੰ ਬਾਅਦ ਫਿਰ ਇਹ ਦੌਰਾ—ਪੌਣੇ ਪੰਜ ਸਾਲ ਦੀ ਮੇਰੀ ਉਮਰ ਹੈ ਹੇ ਭੈਣੀ ਸਾਹਿਬ ਤੋਂ ਜਦੋਂ ਤੁਰੇ ਹਾਂ। ਇਸ ਤੋਂ ਪਹਿਲਾਂ ਬੌਲਦ ਲਿਆਂਦੇ ਹਨ ਚੌਦ੍ਹਾਂ ਇਕੱਠੇ ਖਰੀਦ ਕੇ। ਸਭ ਤੋਂ ਜ਼ਿਆਦਾ ਓਦੋਂ ਬੌਲਦ ਦੀ ਇੱਕ ਦੀ ਕੀਮਤ ਛਿਹੱਤਰ ਰੁਪਏ ਲੱਗੀ ਸੀ। ਉਹਨਾਂ 'ਚੋਂ ਚਾਰ ਬੌਲਦ ਜਿਹੜੇ ਸਨ ਨ, ਉਹ ਗੋਪਾਲ ਸਿੰਘ ਹੁਰੀਂ ਸਨ ਬੇਗੋਵਾਲ ਦੇ—ਜਨਮ ਤਾਂ ਉਹਨਾਂ ਦਾ ਦੌਲੋ ਦਾ ਸੀ, ਬੇਗੋਵਾਲ ਰਹਿੰਦੇ ਸੀ—ਉਹਨਾਂ ਦਾ ਗੱਡਾ ਲੈ ਕੇ ਗੁਰੂ ਹਰੀ ਸਿੰਘ ਜੀ ਦੌਰੇ ਤੁਰੇ ਨੇ। ਉਸੇ ਸਾਲ ਹੀ ਪਹਿਲਾਂ ਕੁੱਲੀ ਘੋੜੀ ਤੇ ਗੁਰੂ ਹਰੀ ਸਿੰਘ ਜੀ ਸਵਾਰੀ ਕੀਤੀ ਹੈ। ਇਹ ਸੰਮਤ ਹੁਣ ਪੰਜਾਹ ਗਿਣ ਲਓ, ਸਾਢੇ ਚਾਰ ਸਾਲ—ਸੰਤਾਲੀ, ਅਠਤਾਲੀ, ਉਨੰਜਾ ਤੇ ਪੰਜਾਹ–-ਇਕਵੰਜਾ ਸੰਮਤ ਬਣਦਾ ਹੈ ਮੇਰੇ ਹਿਸਾਬ ਵਿੱਚ। ਪਹਿਲੇ ਦਿਨ ਤੁਰ ਕੇ ਭੈਣੀ ਸਾਹਿਬ ਤੋਂ ਲੋਹਗੜ੍ਹ ਦੌਰਾ ਆਇਆ ਹੈ। ਅਗਲੇ ਦਿਨ ਗੁੱਜਰਵਾਲ, ਫਿਰ ਖੰਜਰਵਾਲ, ਛੱਜਾਵਾਲ, ਰੂੰਮੀ, ਬੋਪਾਰਾਏ, ਐਨਾ ਕੁ ਮੈਨੂੰ ਪਤਾ ਹੈ। ਫਿਰ ਮਾਈ ਜੀ ਨੇ ਆਖਿਆ ਬਈ, ਗੱਡੇ 'ਚ ਨਹੀਂ ਅਸਾਂ ਚੜ੍ਹਨਾ, ਬੌਲਦਾਂ ਵਾਲੇ ਮਾਰਦੇ ਨੇ ਗੱਡੇ ਤੇ। ਬੋਪਾਰਾਵੀਆਂ ਨੇ ਕਾਰੀਗਰਾਂ ਸਿੰਘਾਂ ਦੀ ਗੱਡੀ ਲਈ ਹੈ ਬਹਿਲ[1], ਨਾਲ ਫਿਰ ਉਸ ਦੌਰੇ ਤੇ। ਬੌਲਦ ਉਹਨਾਂ ਦੇ ਮਾੜੇ ਸਨ।

(ਇੱਕ ਸਿੱਖ) ਓਦੋਂ ਪੰਜ ਸਾਲ ਦੀ ਉਮਰ ਸੀ ?

(ਸਤਿਗੁਰੂ ਜੀ) ਪੰਜ ਨਹੀਂ ਸੀ ਅਜੇ ਪੂਰੀ ਹੋਈ, ਮਾਈ ਜੀ ਸਾਢੇ ਚਾਰ ਕਹਿੰਦੇ ਸੀ, ਪੌਣੇ ਪੰਜ ਸਾਲ ਗਿਣ ਲਓ—ਮਾਘ ਦਾ ਮਹੀਨਾ ਸੀ। ਅਜੇ ਮਾਘੀ ਨਹੀਂ ਪੋਹ ਸੀ। ਮਾਘੀ ਤੇ ਗਏ ਹਾਂ ਫਿਰ ਮੁਕਤਸਰ।

ਫਿਰ ਰਸਤੇ 'ਚ ਜਾ ਕੇ ਗਹਿਲੀਂ ਗਏ। ਗਹਿਲਾਂ ਤੋਂ ਫਿਰ ਬਿਲਾਸਪੁਰ ਗਏ। ਦਿਨਾਂ ਦਾ ਹੁਣ ਜ਼ਰਾ ਅੱਗਾ ਪਿੱਛਾ ਹੋ ਸਕਦਾ ਹੈ ਓਦੋਂ ਦਾ। ਬਿਲਾਸਪੁਰ ਜਾ ਕੇ ਫਿਰ ਅਸਾਂ ਬੌਲਦ ਲਿਆ ਗੱਡੀ ਵਾਸਤੇ

। ਬੂਟਾ ਸਿੰਘ, ਸਿੰਘ ਸੀ ਉੱਥੇ ਨਾਮਧਾਰੀ, ਉਹਦੇ ਘਰ ਉਹ ਬੌਲਦ ਸੀ, ਉਹਦਾ ਕੰਨ੍ਹਾਂ ਖਰਾਬ ਹੋਇਆ ਹੋਇਆ ਸੀ। ਕੰਨ੍ਹੇ 'ਚ ਚਾਂਦੀ ਪਈ ਹੋਈ ਸੀ। ਚਾਂਦੀ ਕਹਿੰਦੇ ਹਨ ਜੇ ਜ਼ਖ਼ਮ ਹੋ ਜਾਏ। ਉਹਦਾ ਫਿਰ ਇਲਾਜ ਕੀਤਾ। ਬਾਬੇ ਵਜ਼ੀਰ ਸਿੰਘ ਹੁਰੀਂ ਸਾਨੂੰ ਖਿਡਾਉਂਦੇ ਹੁੰਦੇ ਸਨ ਜਿਹੜੇ, ਜਦੋਂ ਜਾ ਕੇ ਛੱਡਣਾ ਨ ਗੱਡੀਉਂ ਬੌਲਦ ਨੂੰ, ਉਦੋਂ ਇੱਕ ਹੱਥ ਨਾਲ ਠੰਢੇ ਪਾਣੀ ਦੀ ਧਾਰ ਪਾਈ ਜਾਣੀ, ਤੇ ਦੂਏ ਹੱਥ ਨਾਲ ਸਾਬਣ ਲਾਈ ਜਾਣਾ। ਉਹਦਾ ਕੰਨ੍ਹ ਉਹ ਠੀਕ ਕੀਤਾ ਸੀ ਇਸ ਤਰ੍ਹਾਂ।

(ਇੱਕ ਸਿੱਖ) ਆਪ ਜੀ ਨੂੰ ਖਿਡਾਉਂਦੇ ਹੁੰਦੇ ਸਨ ਬਾਬੇ ਵਜ਼ੀਰ ਸਿੰਘ।

(ਸਤਿਗੁਰੂ ਜੀ) ਹਾਂ ਜੀ, ਵਜ਼ੀਰ ਸਿੰਘ ਉਹਨਾਂ ਦਾ ਨਾਂ ਸੀ। ਸਾਨੂੰ ਖਿਡਾਉਂਦੇ ਹੁੰਦੇ ਸਨ ਵਜ਼ੀਰ ਸਿੰਘ। ਜਨਮ ਭਰ ਜਤੀ ਰਿਹਾ ਹੈ। ਕਈ ਵੇਰ ਨਾਲੇ ਧੋ ਕੇ ਪਿਆਏ ਜਿਹਨਾਂ ਦੇ ਬੱਚੇ ਅੜੇ ਹੋਏ, ਜੰਮ ਪਏ। ਇਹਨਾਂ ਦਾ ਇੱਕੋ ਨੇਤਰ ਸੀ। ਚੁਬਾਰੇ 'ਚ ਮਹਾਂ ਸਿੰਘ ਸੀ, ਉਹਦੇ ਹੱਥ ਕੰਬਣ ਲੱਗ ਪਏ ਸੀ। ਉਹ ਢੋਲਕ ਵਜਾਉਂਦੇ ਹੁੰਦੇ, ਬਾਬਾ ਰਾਗਾ ਸਿੰਘ ਹੁਰੀ ਤਾਊਸ ਵਜਾਉਂਦੇ। ਨਾਲ ਮਾਈਆਂ ਹੁੰਦੀਆਂ। ਗੁਰੂ ਹਰੀ ਸਿੰਘ ਜੀ ਦੇ ਕੋਲ ਆਸਾ ਦੀ ਵਾਰ ਵਿੱਚ ਇਸ ਤਰ੍ਹਾਂ[2] ਹੀ ਢੋਲਕ ਵਜਾਉਂਦੇ ਸੀ, ਨੇਤਰ ਇੱਕ ਸੀ।

ਬੱਸ, ਦੂਜਾ ਬੌਲਦ ਫਿਰ ਜਾ ਕੇ ਢਿਲਵਾਂ ਤੋਂ ਲਿਆ ਹੈ। ਉਹ ਬਹੁਤ ਚੰਗਾ ਸੀ। ਫਿਰ ਜੋੜੀ ਇਹਨਾਂ ਦੀ ਤੋਂ ਸਾਰਾ ਦੌਰਾ ਇਹ ਗੱਡੀ 'ਚ ਫਿਰ ਮੈਂ ਮਾਈ ਹੁਰਾਂ ਦੇ ਨਾਲ ਚੜ੍ਹਦਾ ਰਿਹਾਂ। ਖੋਟੀਂ, ਰੋਡੀਂ, ਭਾਣੇ—ਇਹਨੀਂ ਪਿੰਡੀ ਗਏ, ਇਉਂ ਨਹੀਂ ਚੇਤਾ, ਮੁਕਤਸਰ ਕਿੱਥੋਂ ਗਏ ਹਾਂ। ਮੁਕਤਸਰ ਦੇ ਮੇਲੇ ਤੇ ਸਾਢੇ ਤ੍ਰੈ ਸੌ ਭੋਗ ਪਿਆ ਸੀ, ਤੇ ਕੜਾਹ ਪ੍ਰਸ਼ਾਦ ਦੀ ਲੁੱਟ ਪੈ ਗਈ ਸੀ। ਸਧਾਰਨ ਪਾਠ ਸਾਢੇ ਤਿੰਨ ਸੌ, ਤੇ ਗੁਰੂ ਹਰੀ ਸਿੰਘ ਜੀ ਨੂੰ ਓਦਣ ਪ੍ਰਸਾਦਾ ਪਰਾਤ ਵਿੱਚ ਮਿਲਿਆ ਸੀ। ਮਾਈ ਖਾਨੇ ਵਾਲੀ[3] ਦਾ ਉੱਥੇ ਜ਼ਰਾ ਜ਼ੋਰ ਸੀ ਤੇ ਉਹ—ਕੁਦਰਤੀ ਗੱਲ। ਮਾਸਟਰ ਜੀ ਵੀ ਇਹ ਗੱਲ ਦੱਸਦੇ ਹੁੰਦੇ ਸੀ। ਮੈਨੂੰ ਵੀ ਇਹ ਲੁੱਟ ਪਈ ਦਾ, ਕੜਾਹ ਪ੍ਰਸ਼ਾਦ ਦੀ ਦਾ ਪਤੈ।



ਉੱਥੋਂ ਤੁਰ ਕੇ ਅਸੀਂ ਫੂਲੇ ਵਾਲੇ ਨੂੰ ਗਏ ਹਾਂ। ਇਹ ਮੈਨੂੰ ਨਹੀਂ ਪਤਾ ਕਿ ਫੂਲੇ ਵਾਲੀ ਲੰਗਰ ਹੋਇਆ ਹੈ ਕਿ ਨਹੀਂ। ਫਿਰ ਮੈਂ ਘੋੜੇ ਤੇ ਚੜ੍ਹਨ ਲੱਗ ਪਿਆ ਬਸੰਤ ਸਿੰਘ ਹੁਰਾਂ ਦੇ ਨਾਲ। ਖਮਾਣੋਂ ਤੋਂ ਘੋੜਾ ਆਇਆ ਸੀ ਸੁਰੰਗ ਜਿਹੇ ਰੰਗ ਦਾ, ਗਿੱਟੇ ਉਹਦੇ ਜ਼ਰਾ ਖਰਾਬ ਜਿਹੇ ਸਨ। ਜਿਦਣ ਫੂਲੇ ਵਾਲੀ ਤੋਂ ਚੱਲ ਕੇ ਡਬੜਿਆ ਨੂੰ ਤੁਰੇ, ਰਸਤੇ ਵਿੱਚ ਪੈਲੀ ਪੁੱਟੀ ਹੋਈ ਸੀ। ਉਹਦੇ ਵਿੱਚ ਫਿਰ ਗੁਰੂ ਹਰੀ ਸਿੰਘ ਜੀ ਵਾਲੀ ਘੋੜੀ ਵੀ ਖੁੱਭ ਗਈ ਸੀ —ਸਾਰੇ ਘੋੜੇ। ਚੀਨਾ ਘੋੜਾ ਮਹੰਤ ਗੁਰਦਿੱਤ ਸਿੰਘ ਹੇਠ ਹੁੰਦਾ ਸੀ। ਉਹ ਮਹੰਤ ਦਾ ਮੈਨੂੰ ਚਾਨਣੀ ਜੁੱਤੀ ਦਾ ਪੈਰ ਯਾਦ ਹੈ ਬਈ, ਉੱਥੇ ਲੱਥਾ ਪਿਆ ਸੀ, ਤੇ ਘੋੜਾ ਖੁੱਭ ਗਿਆ ਸੀ। ਅਸੀਂ ਜ਼ਰਾ ਕੁ ਪਿੱਛੇ ਸਾਂ। ਥੋੜਾ ਥੋੜਾ, ਗਿੱਟੇ ਗਿੱਟੇ, ਘੋੜਾ ਖੁੱਭਿਆ ਸੀ ਤੇ ਅਸੀਂ ਪਿੱਛੇ ਮੋੜ ਲਿਆਏ ਹਾਂ। ਬੜੇ ਔਖੇ ਹੋ ਕੇ ਉੱਥੋਂ ਘੋੜੇ ਲੰਘੇ ਸਨ।

ਫਿਰ ਗੁਰੂ ਸਰ ਵੀ ਗਏ ਹਾਂ। ਇਹ ਗੱਲ ਮੈਨੂੰ ਯਾਦ ਹੈ, ਗੋਧਾ ਸਿੰਘ ਹੁਰਾਂ ਦੱਸੀ ਹੈ, ਲੱਕੜ ਵਾਲੀ ਦਾ ਸਿੰਘ ਸੀ ਬੀਰ ਸਿੰਘ ਤੇ ਗੜ੍ਹਾਲਾ ਸਿੰਘ ਹੁੰਦਾ ਸੀ ਭੈਣੀ ਸਾਹਿਬ। ਬਿਸ਼ਨ ਸਿੰਘ ਦਾ ਭਰਾ ਪ੍ਰੇਮ ਸਿੰਘ—ਦੌਰੇ ਉਹ ਉਗਰਾਹੀ ਕਰਨ ਜਾਂਦਾ ਹੁੰਦਾ, ਥੋੜਾ ਜਿਹਾ ਉਸਦਾ ਦਾੜ੍ਹਾ ਸੀ। ਉਹਨੂੰ ਮਰਵਾ ਦਿੱਤਾ ਗਿਆ ਸੀ ਉੱਥੇ। ਮਾਰਿਆ ਲੱਕੜ ਵਾਲੀਆਂ ਨੇ ਸੀ। ਫਿਰ, ਉਸ ਵੇਲੇ ਗੁਰੂ ਹਰੀ ਸਿੰਘ ਜੀ ਉਸਨੂੰ ਆਖਿਆ—ਬਈ, ਤੂੰ ਸੱਚ ਦੱਸ। ਲੰਬੜਦਾਰ ਸੱਦਾ ਸਿੰਘ ਸੀ, ਨਾਹਰ ਸਿੰਘ ਹੁਰਾਂ ਦਾ ਤਾਇਆ, ਉਹਨੇ ਆਖਿਆ—ਦੇਖੀਂ ਓਏ ਸਹੁਰਿਆ, ਝੂਠ ਨਾ ਬੋਲੀਂ, ਜੜ੍ਹਾਂ ਨਾ ਪੁਟਾ ਲਈਂ। ਉਹ ਝੂਠ ਬੋਲ ਗਿਆ। ਗੁਰੂ ਹਰੀ ਸਿੰਘ ਜੀ ਆਖਿਆ—ਅੱਛਾ ਬਈ, ਜੇ ਗੁਰੂ ਰਾਮ ਸਿੰਘ ਕੋਈ ਚੀਜ਼ ਹੈ ਤਾਂ ਵੀਹਾਂ ਦਿਨਾਂ ਦੇ ਅੰਦਰ ਪਤਾ ਲੱਗ ਜਾਊ। ਅਠਵੇਂ ਦਿਨ ਨੂੰ ਉਹ ਮਰ ਗਿਆ ਬੀਰ ਸਿੰਘ। ਗੁਰੂ ਸਰ ਦਾ ਮੈਨੂੰ ਪਤਾ ਹੈ, ਮਲੋਟ ਗਏ ਹਾਂ ਉੱਥੇ ਦੁੱਧ ਦੇ ਕੜਾਹੇ ਭਰ ਕੇ ਲਿਆ ਕੇ ਸਾਧ ਸੰਗਤ ਨੇ ਰੱਖੇ ਤੇ ਸਾਧ ਸੰਗਤ ਨੇ ਛਕੇ।

ਜੰਡ ਵਾਲੇ ਗਏ ਹਾਂ। ਜੰਡ ਵਾਲੇ ਇੱਕ ਮੱਝ ਸਿੰਘਾਂ ਨੇ ਅਰਦਾਸ

ਕਰਵਾਈ। ਉਹ ਬੜੇ ਵਰ੍ਹੇ ਭੈਣੀ ਸਾਹਿਬ ਮੱਝ ਰਹੀ ਹੈ। ਫਿਰ ਉਥੇ ਵਾਲੇ ਸੰਤ ਮਿਲੇ ਨੇ, ਇਹ ਨਹੀਂ ਪਤਾ ਕਿੱਥੇ ਮਿਲੇ ਹਨ। ਫਿਰ ਮੁਕਤਸਰੋਂ ਤੁਰ ਕੇ ਖੁੰਡਲੀ ਜਾ ਕੇ ਨ, ਗੋਧਾ ਸਿੰਘ ਹੁਰਾਂ ਦਾ ਇੱਕ ਘੋੜਾ ਹੁੰਦਾ ਸੀ, ਬਰਛੀ ਉਹਨੂੰ ਕਹਿੰਦੇ ਸੀ। ਉਹ ਜਿਹੜੇ ਘੋੜੇ ਨਾਲ ਉਸ ਦੀ ਜਿਦ ਹੋਵੇ, ਉਹਦੇ ਮਾਲਕ ਨੂੰ, ਉਤਲੇ ਸਵਾਰ ਨੂੰ ਵੱਡ ਖਾਂਦਾ ਸੀ। ਬਾਬੇ ਦਰਬਾਰਾ ਸਿੰਘ ਹੁਰਾਂ ਨੂੰ ਉਸ ਘੋੜੇ ਨੇ ਵੱਢਿਆ ਉੱਥੇ ਖੁੰਡਲੀ। ਫਿਰ ਬਾਬੇ ਹੁਰਾਂ ਨੂੰ 'ਚੁੱਕ ਕੇ ਗੱਡੇ ਵਿੱਚ ਬਹਾ ਕੇ ਲੈ ਗਏ। ਸੁਆਂਗੀ ਜਾ ਕੇ, ਅਰਜਨ ਸਿੰਘ ਲੋਹਗੜ੍ਹੀਆ ਹੁੰਦਾ ਸੀ, ਉਹ ਬਾਬੇ ਹੁਰਾਂ ਦੀ ਸੇਵਾ ਤੇ ਲੱਗਾ ਹੈ ਤੇ ਓਦਣ ਉਹ ਕਾੜ੍ਹਨੀ ਦੁੱਧ ਦੀ ਚੁਰਾ ਕੇ ਲੈ ਗਿਆ, ਇਸ ਗੱਲ ਦਾ ਮੈਨੂੰ ਪਤਾ ਹੈ।

ਫਿਰ ਸੁਆਗਾਂ ਤੋਂ—ਕੋਈ ਕੋਈ ਪਿੰਡ ਯਾਦ ਹੈ—ਭਾਈ ਬਖਤੌਰ ਗਏ ਹਾਂ ਮਾਘੀ ਦੇਖ ਕੇ। ਭਾਈ ਬਖਤੌਰੋਂ ਰਾਤ ਦੇ ਦੋ ਵਜੇ ਤੁਰੇ ਹਾਂ, ਓਦਣ ਥਰਾਜ ਜਾਣਾ ਸੀ, ਅਠਾਰਾਂ ਕੋਹ ਪੈਂਡਾ ਸੀ। ਰਸਤੇ ਵਿੱਚ ਮੈਂ ਫਿਰ ਫੂਲੇ ਵਾਲੇ ਦੇ ਸਨ ਖੜਗ ਸਿੰਘ ਹੁਰੀਂ—ਸਾਡੇ ਮਾਮੇ ਦੀਆਂ ਲੜਕੀਆਂ ਜਿਨ੍ਹਾਂ ਵੱਲ ਵਿਆਹੀਆਂ ਸਨ—ਉਹਦੀ ਊਠਣੀ ਸੀ, ਮੈਂ ਗੱਡੀ ਚੋਂ ਉੱਤਰ ਕੇ ਫਿਰ ਉਹਦੀ ਊਠਣੀ ਤੇ ਚੜ੍ਹ ਕੇ, ਉਸ ਊਠਣੀ ਨੂੰ ਮੈਂ ਹਿੱਕੀ ਗਿਆ। ਫਿਰ ਥਰਾਜ ਚਲੇ ਗਏ ਹਾਂ। ਉੱਥੇ ਜਾ ਕੇ ਫਿਰ ਉਹ ਖੜਗ ਸਿੰਘ ਜਿਹੜਾ ਸੀ, ਬੜੀ ਤਾਕਤ ਸੀ ਉਸਦੇ ਵਿੱਚ। ਢੇਰੀ ਲਾਈ ਹੈ ਬਦਾਮ——ਦੋ ਸੇਰ ਹੋਣ, ਢਾਈ ਸੇਰ ਹੋਣ, ਡੇਢ ਸੇਰ ਹੋਣ, ਇਉਂ ਨਹੀਂ ਪਤਾ। ਜਿੱਥੇ ਪਉੜੀ ਚੜ੍ਹਦੀ ਹੈ ਨ ਥਰਾਜ 'ਚ ਘਰ ਆਪਣੇ ਉਤਾਂਹ ਨੂੰ—ਉਹਦੇ ਹੇਠ ਬੂਹਾ ਹੈ ਉਸ ਮਕਾਨ ਦਾ ਜਿਹਦੇ ਉੱਤੋਂ ਦੀ ਚੜ੍ਹ ਕੇ ਜਾਈਦੈ ਅੱਗੇ ਚੁਬਾਰੇ ਨੂੰ, ਉਹਦੇ ਬੂਹੇ 'ਚ ਬੈਠਿਆਂ —ਉਹ ਐਉਂ ਦੋ ਬਦਾਮ ਫੜਦਾ ਹੈ, ਐਉਂ ਜੋੜ ਕੇ ਭੰਨ ਦਿੰਦੈ। ਇੱਕ ਬਦਾਮ ਬਚ ਗਿਆ ਸਾਰੇ ਉਹਨੇ ਭੰਨ ਦਿੱਤੇ ਇਉਂ ਜੋੜ-ਜੋੜ ਕੇ ਹੱਥ ਨਾਲ। ਇਹ ਗੱਲ ਮੈਨੂੰ ਯਾਦ ਹੈ ਓਦੋਂ ਦੀ। ਓਦੂੰ ਬਾਅਦ, ਉੱਥੋਂ ਤੁਰ ਕੇ ਨੰਗਲੇ ਹੀ ਆਏ ਹਾਂ, ਜਿੱਥੇ ਸਤਿਗੁਰਾਂ ਦੇ ਵੇਲੇ ਮਸਤਾਨਿਆਂ ਨੂੰ ਸਤਿਗੁਰਾਂ ਨੇ ਕੁੱਟਿਆ ਸੀ।



ਉੱਥੇ ਇੱਕੋ ਸਿੱਖ ਸੀ ਉਹਦਾ ਨਾਮ ਹੁਣ ਭੁੱਲ ਗਿਐ ਮੈਨੂੰ।

ਨੰਗਲੇ ਤੋਂ ਤੁਰ ਕੇ ਫਤਹਿਗੜ੍ਹ ਇੱਕ ਪਿੰਡ ਸੀ, ਸਰਦਾਰ ਦਾ ਨਾਂ ਸੰਤੋਖ ਸਿੰਘ ਸੀ। ਉਸਨੇ ਮੇਲਾ ਕੀਤਾ ਹੈ। ਦਾੜ੍ਹੀ ਖੋਦੀ ਸੀ ਉਸਦੀ। ਉਹਨੇ ਮੱਝ ਇੱਕ ਅਰਦਾਸ ਕਰਵਾਈ। ਬਹੁਤ ਵਧੀਆ ਮੱਝੀਆਂ ਸਨ ਉਸਦੀਆਂ। ਅਸੀਂ ਉਹਦੀ ਬੀੜ 'ਚ ਗਏ ਹਾਂ। ਉਹ ਵਜੀਰ ਸਿੰਘ ਹੁਰੀ ਜਿਹੜੇ ਸਾਨੂੰ ਖਿਡਾਉਂਦੇ ਸੀ, ਛੋਟੇ ਛੋਟੇ ਦਾਣਿਆਂ ਵਾਲੀ ਚੀਜ਼ ਹੈ ਜਿਹੜੀ ਉਹਨਾਂ ਮੈਨੂੰ ਲਿਆ ਕੇ ਦਿੱਤੀ ਨੇ, ਜਿਹਦੇ 'ਚ ਜੁਆਰ ਦੇ ਦਾਣੇ ਜਿੰਨੇ-ਜਿੰਨੇ ਦਾਣੇ ਨੇ, ਜਿਹੜੇ ਖਾਧੇ ਨੇ ਮੈਂ ਉੱਥੇ ਬੀੜ 'ਚ ਤੋੜ ਕੇ ਉਹਨਾਂ ਦੇ।

ਭਿੱਖੀ, ਧਰਮੂ ਦਾ ਕੋਟ, ਲੱਲੂ ਵਾਲਾ, ਇਉਂ ਹੁਣ ਮੈਨੂੰ ਨਹੀਂ ਚੇਤਾ ਕਿ ਪਿੰਡ ਕਿਹੜਾ ਅੱਗੇ ਸੀ, ਕਿਹੜਾ ਪਿੱਛੇ ਸੀ। ਇਹਨਾਂ ਪਿੰਡਾਂ ਦਾ ਦੌਰਾ ਕਰਦੇ ਹੋਏ ਉਥੇ ਤੋਂ ਫਿਰ ਬੋਤੀ ਮਿਲੀ ਹੈ। ਅਖੀਰਲਾ ਦਿਨ ਜਿਹੜਾ ਹੈ ਉਹ ਖੱਟੜੀਂ ਦੌਰਾ ਹੋਇਆ ਹੈ। ਖੱਟੜਿਆਂ ਤੋਂ ਤੁਰ ਕੇ ਜਦੋਂ ਅਸੀਂ ਭੈਣੀ ਸਾਹਿਬ ਨੂੰ ਤੁਰੇ ਹਾਂ ਤੇ ਛੱਪੜ 'ਚ ਪਾਣੀ ਸੀ, ਬੋਤੀ ਉੱਤੇ ਮੈਂ ਸੇਵਾ ਸਿੰਘ ਮਹੰਤ ਦੇ ਨਾਲ ਚੜ੍ਹਿਆਂ, ਤੇ ਬੋਤੀ ਪਾਣੀ ਵਾਲੇ ਪਾਸਿਉ ਬਚ ਕੇ ਵਾੜ ਦੇ ਨਾਲ ਲਗਦੀ ਸੀ, ਤੇ ਵਾੜ ਨਾਲ ਕੰਡੇ ਲੱਗਦੇ ਸੀ ਲੱਤ ਨੂੰ, ਹਨੇਰੇ 'ਚ ਤੁਰੇ ਹਾਂ ਤੜਕੇ। ਇਹ ਦੌਰਾ ਉਹ ਖਤਮ ਹੋਇਆ।

## ਸੰਮਤ ੧੯੫੩

ਇਹ ਹੁਣ ਇਕਵੰਜਾ (ਸੰਮਤ ੧੯੫੧ ਬਿਕ੍ਰਮੀ) ਦਾ ਗਿਣ ਲਉ, ਬਵੰਜਾ ਦਾ ਨਹੀਂ ਕੋਈ ਯਾਦ ਮੈਨੂੰ ਉਸ ਤਰ੍ਹਾਂ। ਤਰਵੰਜਾ (ਸੰਮਤ ੧੯੫੩ ਬਿਕ੍ਰਮੀ) ਵਿੱਚ ਫਿਰ ਗੁਰੂ ਹਰੀ ਸਿੰਘ ਜੀ ਇੱਕ ਮਹੀਨੇ ਦੇ ਦੌਰੇ ਤੇ ਗਏ ਨੇ, ਅੰਮ੍ਰਿਤਸਰ ਔਰ ਗੁਰਦਾਸਪੁਰ ਦੇ ਜ਼ਿਲ੍ਹੇ ਵਿੱਚ। ਦਾਲਮ ਨੰਗਲ ਪਿੰਡ ਦਾ ਮੈਨੂੰ ਪਤੈ, ਓਦੋਂ ਕੁੱਲਾ ਘੋੜਾ ਮੇਰੇ ਹੇਠਾਂ ਹੁੰਦਾ ਸੀ। ਫਿਰ ਕੱਕੜਾਂ ਨੂੰ ਤੁਰੇ ਜਾਂਦੇ ਹਾਂ ਤੇ ਰਾਹ 'ਚ ਮੰਝ ਪਿੰਡ ਹੈ। ਕੰਜਰਾਂ ਦਾ ਪਿੰਡ ਸੀ, ਉੱਥੇ ਮੈਂ ਘੋੜਾ ਭਜਾਇਆ ਤੇ ਮੈਨੂੰ ਘੋੜੇ ਨੇ ਸੁੱਟ ਦਿੱਤਾ ਓਦਣ ਉੱਥੇ। ਇਹ ਗੱਲ

ਮੈਨੂੰ ਓਦੋਂ ਦੀ ਯਾਦ ਹੈ, ਇਸ ਦੌਰੇ ਦੀ। ਇੱਕ ਮਹੀਨੇ ਦਾ ਦੌਰਾ ਸੀ, ਪਰ ਦਿਵਾਲੀਉ ਬਿਨਾਂ ਹੀ ਗੁਰੂ ਹਰੀ ਸਿੰਘ ਜੀ ਸ੍ਰੀ ਭੈਣੀ ਸਾਹਿਬ ਆ ਗਏ ।

(ਇੱਕ ਸਿੱਖ) ਇਹ ਜਿਹੜੇ ਦੌਰ ਸੱਚੇ ਪਾਤਸ਼ਾਹ ਓਦੋਂ ਹੁੰਦੇ ਸਨ, ਇਹ ਇਜਾਜ਼ਤ ਨਾਲ ਹੁੰਦੇ ਸਨ।

ਇਹ ਦੌਰੇ ਇਜਾਜ਼ਤ ਨਾਲ ਹੁੰਦੇ ਸਨ। ਪਹਿਲਾਂ ਗੁਰੂ ਹਰੀ ਸਿੰਘ ਜੀ ਦਰਖਾਸਤ ਦਿੰਦੇ ਸੀ ਜ਼ਿਲ੍ਹੇ 'ਚ। ਉੱਥੋਂ ਸਿੱਖ ਦਰਖਾਸਤ ਦਿੰਦੇ ਸੀ, ਆਪਣੇ ਜ਼ਿਲ੍ਹੇ ਵਾਲੇ। ਇਹ ਫਿਰ ਦਰਖਾਸਤ ਉਸ ਜ਼ਿਲ੍ਹੇ ਕੋਲ ਜਾਂਦੀ ਸੀ, ਜਿੱਥੇ ਜਾਣਾ ਹੋਵੇ। ਉਹ ਮਨਜ਼ੂਰੀ ਦਿੰਦਾ ਸੀ, ਰੋਬਕਾਰ ਕਹਿੰਦਾ ਸੀ—ਬਈ, ਆ ਗਿਐ। ਫਿਰ ਦਿਨ ਮੁਕੱਰਰ ਹੁੰਦੇ ਕਿ ਫਲਾਣੀ ਤਰੀਕ ਫਲਾਣੇ ਪਿੰਡ, ਫਲਾਣੀ ਤਰੀਕ ਫਲਾਣੇ ਜ਼ਿਲ੍ਹੇ 'ਚ। ਜੇ ਵਾਧਾ ਘਾਟਾ ਹੋਵੇ ਤਾਂ ਫਿਰ ਪੁੱਛਿਆ ਜਾਂਦਾ ਸੀ ਕਿ ਕਿਉਂ ਨਹੀਂ ਗਏ ਉੱਥੇ ਉਸ ਦਿਨ, ਔਰ ਥਾਣੇਦਾਰ ਗੁਰੂ ਹਰੀ ਸਿੰਘ ਜੀ ਦੇ ਦੌਰੇ ਨਾਲ ਰਹਿੰਦਾ ਹੁੰਦਾ ਸੀ ਰੋਜ਼ ਦੌਰੇ 'ਚ। ਸੰਤਾਂ ਭਗਤ ਸਿੰਘ ਹੁਰਾਂ ਮੰਗਲ ਸਿੰਘ ਹੁਰਾਂ ਨੇ ਗੱਲ ਸੁਣਾਈ ਹੈ—ਬਈ, ਡੋਗਰਾਂ ਵਾਲੇ ਨੂੰ ਗੁਰੂ ਹਰੀ ਸਿੰਘ ਜੀ ਤੁਰੇ ਜਾਂਦੇ ਹਨ। ਮਸੈਕਿਆਂ ਵਾਲੀ ਦੇ ਨੇੜੇ ਡੋਗਰਾਂ ਵਾਲਾ, ਇਹ ਨਹੀਂ ਪਤਾ ਉਦੋਂ ਕਿਹੜੇ ਪਿੰਡ ਦੌਰਾ—ਬੈਂਕੀ ਹੋਵੇ ਜਾਂ ਕਿੱਥੇ ? ਉਹ ਮੁਸਲਮਾਨ ਸੀ ਠਾਣੇਦਾਰ। ਉਹ ਆਖਣ ਲੱਗਾ—ਬਈ, ਮੈਂ ਤਾਂ ਇਹਨੂੰ ਖੁਦਾ ਮੰਨ ਲਿਐ। ਬਈ, ਚਾਰੇ ਹੀ ਲੱਤਾਂ ਘੋੜੀ ਦੀਆਂ ਨਿਕਲ ਗਈਆਂ ਸਨ, ਤੇ ਤੁਰੀ ਜਾਂਦੀ ਘੋੜੀ ਨੂੰ, ਉਹ ਕਹਿੰਦਾ ਹੈ—ਜਿਵੇਂ ਅਸੀਂ ਸ਼ਹੀਦ ਮੰਨਦੇ ਹਾਂ, ਉਹ ਕਹਿੰਦਾ ਹੈ—ਚਹੁੰ ਮੁਅੱਕਲਾ ਨੇ ਆ ਕੇ ਘੋੜੀ ਦੇ ਪੈਰ ਫੜਕੇ ਉੱਥੇ ਦੇ ਉੱਥੇ ਧਰ ਦਿੱਤੇ ਨੇ। ਠਾਣੇਦਾਰ ਹਰ ਵਕਤ ਨਾਲ ਰਹਿੰਦਾ ਸੀ ਦੌਰੇ 'ਚ।

## ਸੰਮਤ ੧੯੫੪

ਫਿਰ ੧੯੫੪ ਸੰਮਤ ਦੇ ਵਿੱਚ, ਅੱਸੂ ਦੇ ਮਹੀਨੇ ਬਾਬੇ ਜਮੀਤ ਸਿੰਘ



ਹੁਰਾਂ ਦੀ ਚੜ੍ਹਾਈ ਹੋਈ ਹੈ। ਗਿੱਲਾਂ ਦੇ ਮੇਲੇ ਨੂੰ ਗਏ ਹਾਂ।

(ਇੱਕ ਸਿੱਖ) ਗਰੀਬ ਨਿਵਾਜ਼ ਜੀ ਉਹ ਠਾਣੇਦਾਰ ਨਹੀਂ ਸੀ ਜਿਸ ਨੂੰ ਫਿਰ ਵਰ ਹੋਇਆ ਸੀ, ਉਹ ਵੱਡਾ ਹੋ ਗਿਆ ਸੀ।

(ਸਤਿਗੁਰੂ ਜੀ) ਓ ਹੋਣਾ, ਜੀ ਮੈਨੂੰ ਇੰਨੀ ਗੱਲ ਯਾਦ ਆਈ ਹੈ, ਉਹ ਵੱਡਾ ਹੋ ਗਿਆ ਹੋਣਾ ਹੈ। ਹੁਣ ਚੇਤਾ ਨਹੀਂ ਰਹਿੰਦਾ।

ਫਿਰ ਗੁਰੂ ਹਰੀ ਸਿੰਘ ਜੀ, ਮੈਂ ਨਾਲ ਹਾਂ—ਉੱਥੋਂ ਉੱਤਰ ਕੇ ਅੰਮ੍ਰਿਤਸਰ ਸਟੇਸ਼ਨ ਤੋਂ, ਹਸਪਤਾਲ ਦੇ ਕੋਲ ਇੱਕ ਖੂਹੀ ਹੈ, ਹੁਣ ਵੀ ਹੈ, ਉਹਦੇ ਤੇ ਖਵਾਜ਼ਾ ਖਿਜ਼ਰ ਦੀ ਤਸਵੀਰ ਬਣੀ ਹੋਈ ਹੈ—ਇਹ ਗੱਲ ਮੈਨੂੰ ਯਾਦ ਹੈ, ਹੁਣ ਵੀ ਹੈ ਤਸਵੀਰ ਉਹ—ਉੱਥੇ ਅਸੀਂ ਬੈਠੇ ਹਾਂ, ਕਿਉਂਕਿ ਅੰਮ੍ਰਿਤਸਰ ਦੇ ਜ਼ਿਲ੍ਹੇ ਵਿੱਚ ਜਾਣ ਦਾ ਹੁਕਮ ਨਹੀਂ ਸੀ। ਸ਼ਹਿਰ ਵੀ, ਅੰਮ੍ਰਿਤਸਰ ਨਹੀਂ ਜਾ ਸਕਦੇ ਸੀ। ਬਾਬੇ ਦਰਬਾਰਾ ਸਿੰਘ ਹੁਰੀ ਨਾਲ ਹੀ ਸਨ। ਪੰਜ ਯੱਕੇ ਉਹ ਲਿਆਏ ਹਨ, ਉਧਰ ਜਾਣ ਨੂੰ ਗਿੱਲਾਂ ਨੂੰ, ਕਿਰਾਏ ਦੇ ਕਰਕੇ। ਅਜਨਾਲੇ ਤਕ ਪੱਕੀ ਸੜਕ ਸੀ, ਅੱਗੇ ਕੱਚੀ ਸੀ, ਤੇ ਚੀਨਾ ਘੋੜਾ ਸੀ ਸਾਡੇ ਯੱਕੇ ਦਾ ਓਦੋਂ ਵੀ, ਜਿਹਦੇ ਤੇ ਮੈਂ ਬਾਬੇ ਦਰਬਾਰਾ ਸਿੰਘ ਹੁਰਾਂ ਦੇ ਨਾਲ ਸਾਂ। ਅਗੋਂ ਦਰਿਆ ਦੋ ਥਾਂਈ ਵਗਦਾ ਸੀ ਤੇ ਗੋਧਾ ਸਿੰਘ ਹੁਰੀਂ ਇੱਕ ਪਾਸੇ ਇਕੱਲੇ ਯੱਕਾ ਚੁੱਕਦੇ ਸੀ ਤੇ ਦੂਜੇ ਪਾਸੇ ਪੰਜ ਚਾਰ ਆਦਮੀ ਚੁੱਕਦੇ ਸੀ। ਉਹ ਬੇੜੀਆਂ ਉੱਚੀਆਂ ਸੀ, ਉਹਦੇ ਵਿੱਚ ਜਦੋਂ ਯੱਕਾ ਚੁੱਕ ਕੇ ਧਰਦੇ ਸੀ। ਉਹ ਇਕੱਲੇ ਹੀ ਚੁੱਕ ਦਿੰਦੇ ਸੀ। ਫਿਰ ਅਸੀਂ ਉਹ ਚੜ੍ਹ ਕੇ, ਉਹ ਪਾਰ ਦੋਏ ਲੰਘਾ ਕੇ ਵਹਿਣ ਤੇ ਰੱਈਏ ਪਹੁੰਚੇ ਹਾਂ। ਓਦੋਂ ਨੂੰ ਸੂਰਜ ਛਿਪ ਗਿਆ ਸੀ। ਰੱਈਏ ਧਰਮਸ਼ਾਲਾ ਦੇ ਉੱਤੇ ਪਿੱਪਲ ਸੀ, ਨਾਲ ਧਰਮਸ਼ਾਲਾ ਦੇ ਉੱਥੇ ਡੇਰਾ ਲੱਗਿਆ। ਹਜ਼ਾਰਾ ਸਿੰਘ ਮਹੰਤ ਫਿਰ ਗਿਆ, ਉੱਥੋਂ ਬਾਠਾਂ ਵਾਲਾ ਡੇਢ ਕੁ ਮੀਲ ਹੈ, ਉੱਥੋਂ ਪਰਸਾਦੇ ਪਕਾ ਕੇ ਲਿਆਇਆ। ਰਾਤ ਨੂੰ ਅੰਬ ਦੇ ਮੁਰੱਬੇ ਨਾਲ ਪਰਸਾਦੇ ਛਕੇ ਨੇ।

ਉੱਥੋਂ ਤੁਰ ਕੇ ਫਿਰ ਅਗਲੇ ਦਿਨ ਗਿੱਲੀਂ ਗਏ ਗੁਰੂ ਹਰੀ ਸਿੰਘ ਜੀ। ਬਾਬੇ (ਜਮੀਤ ਸਿੰਘ) ਦਾ ਮੇਲਾ ਸੀ। ਅਸੀਂ ਉਹ ਵੱਡਾ ਮਕਾਨ

ਜਿਹੜਾ ਹੈ ਉਹਦੇ ਉੱਤੇ ਬੈਠੇ ਰਹਿੰਦੇ, ਢੀਂਗਲੀ[੪] ਲੱਗੀ ਸੀ ਉਹਦੇ ਕੋਲ। ਦੀਵਾਨ ਵਿੱਚ ਵੀ ਜਾਂਦਾ ਸੀ, ਜ਼ਰਾ ਘੱਟ ਉਮਰ ਸੀ ਛੋਟੀ— ਓਦੋਂ ਸੱਤ ਕੁ ਸਾਢੇ ਸੱਤ ਕੁ ਸਾਲ ਦੀ ਸੀ। ਉੱਥੇ ਫਿਰ ਜਿਊਣ ਸਿੰਘ ਰਛਾੜੇ ਵਾਲਾ ਹੁੰਦਾ ਸੀ, ਉਹ ਵਾਹਗੁਰੂ ਜੀ ਕਾ ਖਾਲਸਾ ਵਾਹਗੁਰੂ ਜੀ ਨਾ ਫਤਾਹ ਬੁਲਾਂਉਦਾ ਹੁੰਦਾ ਸੀ, ਉਹ ਭੂਰੀਆਂ ਵਾਲਾ। ਉਹ ਉਸ ਨੂੰ ਕਹਿੰਦੇ ਨਹੀਂ ਸਨ ਕੁਛ। ਗੁਰੂ ਹਰੀ ਸਿੰਘ ਜੀ ਮਸਤਾਨਾ ਨਹੀਂ ਸਨ ਕਿਸੇ ਨੂੰ ਦੀਵਾਨ ਵਿੱਚ ਹੋਣ ਦਿੰਦੇ, ਜੇ ਕੋਈ ਹੋਵੇ ਤਾਂ ਫੜ ਕੇ ਬਾਹਰ ਕਢਵਾ ਦੇਣਾ। ਨਹੀਂ ਸਨ ਹੋਣ ਦਿੰਦੇ, ਇਹ ਉਹਨਾਂ ਦੀ ਰਜ਼ਾ ਹੈ ਬਈ, ਰੌਲਾ ਪੈਂਦਾ ਹੈ। ਉਹਨੂੰ ਨਹੀਂ ਸਨ ਕੁਛ ਕਹਿੰਦੇ , ਉਹ ਬੋਲਦਾ ਨਹੀਂ ਸੀ ਹੁੰਦਾ। ਓਦਣ ਉਹਨੇ ਆ ਕੇ ਜਿਉਂ ਇਉ ਸਿਰ ਧਰਕੇ ਉਲਟਿਆ ਤੇ ਉਹਦੀਆਂ ਦੋਵੇਂ ਲੱਤਾਂ ਗੁਰੂ ਹਰੀ ਸਿੰਘ ਜੀ ਦੀ ਛਾਤੀ ਵਿੱਚ ਆ ਕੇ ਵੱਜੀਆਂ, ਬੈਠਿਆਂ ਦੇ। ਫਿਰ ਉਹਨੂੰ ਫੜ ਕੇ , ਕੁਛ ਮਾਰਿਆ ਵੀ ਗੋਧਾ ਸਿੰਘ ਹੁਰਾਂ।

ਉੱਥੋਂ ਤੁਰ ਕੇ ਦੌਲੋ ਵਾਲੀ ਗਏ। ਦੌਲੋ ਵਾਲੀ ਜਾ ਕੇ ਭਾਈ ਕਾਲੂ ਨੇ ਤਾਊਸ ਖੋਲ੍ਹਿਆ। ਭਾਈ ਮੱਤੂ ਨਾਲ ਹੈ, ਫੱਤੂ ਓਦਣ ਹੈ ਨਹੀਂ, ਦੋਏ ਭਰਾ ਨੇ। ਓਦਣ ਮੈਨੂੰ ਇਹ ਪਤਾ ਲੱਗਾ ਬਈ, ਆ .......... (ਸਮ ਯਾ ਗੁਰ) ਇਸ ਤਰ੍ਹਾਂ ਪੈਂਦੀ ਹੈ, ਸੂਰਤ ਸਿੰਘ ਹੁਰੀਂ ਨਾਲ ਸਨ ਉਹਨਾਂ ਨੇ ਦੱਸਿਆ। ਜਦੋਂ ਤਾਊਸ ਭਾਈ ਕਾਲੂ ਨੇ ਖੋਲ੍ਹਿਆ ਤਾਂ ਮਾਲੂਮ ਹੋਇਆ, ਕਿ ਇਹ ਤਾਊਸ ਬੋਲਦਾ ਹੈ ਜਾਂ ਤੁਰਮ ਬੋਲਦੈ। ਪੰਜਾਂ ਛਿਆਂ ਤਾਊਸਾਂ ਜਿੰਨੀ ਅਵਾਜ਼ ਸੀ। ਓਦਣ ਉਹਨਾਂ ਦੋਹਾਂ ਨੇ ਸ਼ਬਦ ਪੜ੍ਹਿਆ। ਸ਼ਬਦ ਤੇ ਹੁਣ ਯਾਦ ਨਹੀਂ। ਉੱਥੋਂ ਫਿਰ ਦੌਲੋਂ ਵਾਲੀਉਂ ਤੁਰ ਕੇ, ਨੇੜੇ ਨੇੜੇ ਦੇ ਪਿੰਡਾਂ ਵਿੱਚੋਂ ਹੋ ਕੇ, ਕਿਆਮਪੁਰਾ ਨੂੰ ਗੁਰੂ ਹਰੀ ਸਿੰਘ ਜੀ ਗਏ। ਕਿਆਮਪੁਰਾ ਤੋਂ ਕੱਕੇ ਕੀ ਜਿਦਣ ਗਏ ਨੇ, ਓਦਣ ਦੌਰਾ ਕਰਨ ਗਏ ਨੇ ਅੱਗੇ, ਛਨੀਆਂਵਾਲ ਚਰਨ ਪਾ ਕੇ ਆਏ ਨੇ। ਇੱਕ ਸਰਦਾਰ ਸਨ ਰਾਹ 'ਚ, ਉਹਨਾਂ ਦੀ ਕੁੱਤੀ ਬੜੀ ਸੁਹਣੀ ਸੀ ਸ਼ਿਕਾਰੀ, ਸੂਣ ਵਾਲੀ ਸੀ ਉਹ। ਉਹ ਕੁੱਤੀ ਘੋੜਿਆਂ ਨਾਲ ਭੱਜ ਪਈ। ਉਹਨਾਂ ਆ ਕੇ ਹੱਥ



ਜੋੜ ਕੇ ਅੱਗੇ ਅਰਜ਼ ਕਰੀ। ਇਹ ਪਤਾ ਨਹੀਂ ਉਹ ਪਿੰਡ ਕਿਹੜਾ ਹੋਏ , ਉੱਥੇ ਨੇੜੇ ਸੀ ਕੋਈ। ਘੋੜੇ ਖੜੇ ਕਰ ਲਏ, ਉਹ ਕੁੱਤੀ ਫੜ ਕੇ ਲੈ ਗਏ। ਅੱਧੀ ਰਾਤ ਕੁੱਤੀ ਤੁਰ ਕੇ ਫਿਰ ਕੱਕੇ ਕੀ ਆਪੇ ਹੀ ਆ ਗਈ ਘੋੜਿਆਂ 'ਚ। ਫਿਰ ਉਹ ਗੁਰਦਵਾਰੇ ਨਾਲ ਆਈ, ਕੌਲਾਂ ਉਹਦਾ ਨਾਂ ਰੱਖਿਆ ਸੀ। ਉਸਦੇ ਬੱਚੇ ਫਿਰ ਬੜਾ ਚਿਰ ਰਹੇ। ਘੁੱਗੀ ਨੂੰ ਫੜ ਲੈਂਦੀ ਸੀ ਉਹ, ਉੱਡਣ ਨਹੀਂ ਸੀ ਦਿੰਦੀ—ਛਾਲ ਮਾਰ ਕੇ । ਫਿਰ ਕੱਕੇ ਕਿਆਂ ਤੋਂ ਹੋ ਕੇ ਮੁੜੇ ਹਾਂ ਸੈਦੂੰ ਕਿਆਂ ਨੂੰ। ਫਿਰ ਦਾਤੇ ਵਾਲ ਆ ਕੇ ਰਾਤ ਨੂੰ ਮਦਰੱਸੇ 'ਚ ਦੀਵਾਨ ਲੱਗਾ ਹੈ। ਕਾਲੂ ਕਿਆ ਦੀਵਾਨ ਲਾਇਆ, ਬੜਾ ਕੀਰਤਨ ਦਾ ਸੁਆਦ ਪਿਆ।

ਸੰਤ ਭਗਤ ਸਿੰਘ ਹੁਰਾਂ ਦੇ ਪਿੰਡ ਆ ਕੇ, ਉਹ ਮੱਠਾ ਜੀਵਨ ਸਿੰਘ ਉਹਨੂੰ ਕਹਿੰਦੇ ਸੀ ਭੈਣੀ ਸਾਹਿਬ ਦਾ ਸੀ, ਬੀਬੀ ਨੰਦਾ ਦੇ ਉਹ ਨਾਲ ਸੀ ਖਜ਼ਾਨਚੀ।

(ਇੱਕ ਸਿੱਖ) ਓਦੋਂ ਹੈ ਸੀ ਜਥੇਦਾਰੀ ਸੰਤ ਭਗਤ ਸਿੰਘ ਹੁਰਾਂ ਦੀਂ।

(ਸਤਿਗੁਰੂ ਜੀ) ਨਹੀਂ ਓਦੋਂ ਅਜੇ ਨਹੀਂ ਸੀ, ਬਾਅਦ ਵਿੱਚ ਬਣੇ ਬੜੀ ਦੇਰ ਦੀ ਗੱਲ ਹੈ। ਫਿਰ ਉਹਨੇ ਖੋਲ੍ਹਕੇ ਵਾਸਨੀ ਰੁਪੱਈਆਂ ਦੀ ਸੁੱਟ ਦਿੱਤੀ ਉੱਥੇ ਵਿੱਚ। ਗੁਰਦੇਈ, ਹੁਕਮੀ, ਸਾਰੀਆਂ ਮਸਤਾਨੀਆਂ ਹੋਈਆਂ ਸੀ ਰਾਤ ਨੂੰ, ਦੀਵਾਨ ਲੱਗਾ ਉੱਥੇ।

ਫਿਰ ਗਏ ਹਾਂ ਗੁਰੂ ਚੱਕ ਤੇ ਸਖਾਣੇ ਵੀ। ਗੁਰੂ ਚੱਕ ਓਦੋਂ ਦੌਰਾ ਨਹੀਂ ਹੋਇਆ, ਚਰਨ ਪਾਏ ਨੇ। ਸ਼ਾਹ ਸਖਾਣਿਆਂ ਤੋਂ ਆਇਆ ਹੈ, ਗੁਰੂ ਚੱਕ ਦੌਰਾ ਹੋਇਆ, ਸਖਾਣੀ ਸ਼ਾਇਦ ਨਹੀਂ ਹੋਇਆ, ਮੈਨੂੰ ਇਹ ਚੇਤਾ ਨਹੀਂ ਆਉਂਦਾ। ਘੋੜੀ ਉਹਨਾਂ ਆ ਕੇ ਬੱਧੀ ਹੈ, ਬੱਗੀ ਘੋੜੀ ਸੀ, ਮਗਰ ਖੱਚਰ ਸੀ। ਉਹ ਘੋੜੀ—ਕਿੱਕਰ, ਧਰਮਸ਼ਾਲਾ ਦੇ ਅੱਗੇ ਸੀ, ਉੱਥੇ ਰੌਣ ਪੈ ਗਈ ਪਾਣੀ ਦੀ ਤੇ ਘੋੜੀ ਖੁੱਭ ਗਈ ਵਿੱਚ। ਖੱਚਰ ਉਹ ਸਰਦਾਰ ਫਿਰਸੇ ਵਾਲੀਏ ਨੇ ਅਰਦਾਸ ਕਰਾਈ ਸੀ ਉਹਨੂੰ—ਹੁਕਮ ਸਿੰਘ ਨੂੰ। ਉੱਥੋਂ ਤੁਰ ਕੇ ਆਏ ਹਾਂ ਹੱਲੋਵਾਲ। ਹੱਲੋਵਾਲੋਂ ਮਲ੍ਹੋ ਕੀ ਜਿਦਣ ਆਏ ਹਾਂ ਸੂਬੇ ਦੇ ਪਿੰਡ, ਓਦਣ ਮੱਲ੍ਹਾ ਸਿੰਘ ਠੇਠਰ ਦੀ ਤੇ ਰਪਟੀਏ ਦੀ ਲੜਾਈ ਹੋਈ

ਹੈ। ਸੁਹੇਲ ਸਿੰਘ ਦਾ ਭਤਰੀਆ ਸੀ, ਯਾਰੀ ਵੀ ਸੀ। ਰਪਟੀਏ ਦੀ ਬਾਂਹ ਤੋੜ ਦਿੱਤੀ ਸੀ ਮੱਲ੍ਹਾ ਸਿੰਘ ਨੇ ਸੋਟਾ ਮਾਰ ਕੇ ਤੇ ਉਹਦੀ ਉਂਗਲ ਰਪਟੀਏ ਨੇ ਤੋੜ ਦਿੱਤੀ ਸੀ।

(ਇੱਕ ਸਿੱਖ) ਜੀ ਇਹ ਤੀਰਥ ਸਿੰਘ ਦੇ ਪਿਉ ਦੀ ਗੱਲ ਹੈ।

(ਸਤਿਗੁਰੂ ਜੀ) ਤੀਰਥ ਸਿੰਘ ਦੀ ਨਹੀਂ, ਇਹ ਬੜੀ ਦੇਰ ਦੀ ਹੈ, ਇਹ ਹੁਣ ਦੀ ਗੱਲ ਹੈ, ਇਹ ਤਾਂ ਬਾਠਾਂ ਵਾਲੇ ਦੀ ਗੱਲ ਹੈ। ਇਹ ਗੁਰੂ ਹਰੀ ਸਿੰਘ ਜੀ ਦੇ ਚੁਰੰਜੇ (ਸੰਮਤ ੧੯੫੪) ਦੌਰੇ ਦੀ ਗੱਲ ਹੈ। ਮੱਲ੍ਹੋਕਿਆਂ ਤੋਂ ਤੁਰ ਕੇ ਫਿਰ ਜਿਊਣ ਭਿੰਡਰ ਆਏ ਹਾਂ। ਜਿਊਣ ਭਿੰਡਰ ਫਿਰ ਓਦੋਂ ਬੂਟਾ ਸਿੰਘ ਬਾਊ ਦਾ ਬਾਪ ਹੁੰਦਾ ਸੀ ਧੰਨਾ ਸਿੰਘ। ਓਦਣ ਕਣੀਆਂ ਪਈਆਂ ਤੇ ਇਹਨੇ ਪਕੌੜੇ ਪਕਾਏ ਨੇ। ਉੱਥੋਂ ਤੁਰ ਕੇ ਬਾਠਾਂ ਵਾਲੇ, ਬਾਠਾਂ ਵਾਲਿਉਂ ਸ਼ੇਰਕੋਟ, ਸ਼ੇਰਕੋਟੋਂ ਚਕਰਾਲੀ। ਚਕਰਾਲੀ ਆਇਆਂ ਫਿਰ ਘੋੜੀ ਦਿੱਤੀ ਹੈ ਜਿਹਦੇ ਤੇ ਮੈਂ ਚੜ੍ਹਦਾ ਰਿਹਾਂ, ਫਿਰ ਮੈਨੂੰ ਉਸ ਘੋੜੀ ਤੇ ਸੱਟ ਵੱਜੀ ਹੈ। ਚਕਰਾਲੀ ਤੋਂ ਮੰਡਿਆਲੀ। ਇਹ ਮੈਨੂੰ ਪਿੰਡ ਯਾਦ ਹਨ। ਮੰਡਿਆਲੀਓਂ, ਤਰਾਂਡੀ, ਫਿਰ ਕਾਲੇ ਖਤਾਈ। ਕਾਲੇ ਖਤਾਈ ਤੋਂ ਉੱਥੇ ਤਰਾਂਡੀ ਜਾ ਕੇ ਮੁਕਤਸਰੀਏ ਸਿੰਘ ਗਏ ਨੇ ਸਤਿਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਨੂੰ, ਫਿਰ ਉਹਨਾਂ ਨੂੰ ਲਾਂਭੋਂ ਦੀ ਲੰਘਾਇਆ ਠਾਣੇ ਦਾਰ ਤੋਂ ਬਈ, ਐਵੇਂ ਕੁਛ ਨਾ ਆਖੇ। ਤਰਾਂਡੀ ਤੋਂ ਮੰਡਿਆਲੀ, ਮੰਡਿਆਲੀ ਤੋਂ ਤਰਾਂਡੀ।

(ਇੱਕ ਸਿੱਖ)—ਬਾਹਰ ਤੋਂ ਆ ਕੇ ਹੋਰ ਕੋਈ ਦਰਸ਼ਨ ਨਹੀਂ ਸੀ ਕਰ ਸਕਦਾ।

(ਸਤਿਗੁਰੂ ਜੀ) ਬਈ, ਬਹੁਤੇ ਸਿੱਖ ਕਿਉਂ ਆਏ ਹਨ, ਖਵਰੇ ਕਿੱਥੋਂ ਆਏ ਹਨ, ਜ਼ਰਾ ਜ਼ਰਾ ਜਿੰਨੀ ਗੱਲ ਤੇ ਡਰ ਸੀ। ਉੱਥੋਂ ਫਿਰ ਤੁਰ ਕੇ ਪਾਰ ਕੱਕੜੀ ਲੰਘ ਕੇ ਆਏ, ਕੱਕੜਾਂ ਤੋਂ ਲੋਪੋਕੀ, ਚੇਲੇਕੀ। ਚੇਲੇਕਿਆਂ ਤੋਂ ਜਿਦਣ ਮੁਹਾਵੇ ਆਏ ਹਾਂ।

(ਇੱਕ ਸਿੱਖ) ਗੁਰੂ ਹਰੀ ਸਿੰਘ ਜੀ ਲੋਪੋਕੀ ਗਏ ਹਨ ?

(ਸਤਿਗੁਰੂ ਜੀ) ਕਈ ਵੇਰਾਂ।



(ਇੱਕ ਸਿੱਖ) ਗੱਲ ਤਸਦੀਕ ਹੋ ਗਈ ਨ ਸਾਡੇ ਦਾਦੇ ਵਾਲੀ।

(ਸਤਿਗੁਰੂ ਜੀ) ਇੱਕ ਵੇਰਾਂ ਨਹੀਂ ਕਈ ਵੇਰਾਂ, ਦੋ ਤਿੰਨ ਵੇਰਾਂ ਤਾਂ ਮੈਂ ਨਾਲ ਦੌਰੇ ਤੇ ਗਿਆ ਹਾਂ।

(ਇੱਕ ਸਿੱਖ) ਸਾਡੇ ਦਾਦੇ ਨੇ ਬਾਬੇ ਛੈਣੇ ਵਾਲਿਆਂ ਤੋਂ ਭਜਨ ਪੁੱਛਿਆ ਤਾਂ ਬਾਬੇ ਛੈਣੇ ਵਾਲਿਆਂ ਨੇ ਆਖਿਆ ਕਿ ਗੁਰੂ ਹਰੀ ਸਿੰਘ ਜੀ ਲੋਪੋਕੀ ਆਉਂਦੇ ਨਹੀਂ।

(ਸਤਿਗੁਰੂ ਜੀ) ਅੱਛਾ।

ਤਾਂ ਉੱਥੋਂ ਮੁਹਾਵੇ ਨੂੰ ਗਏ ਹਾਂ ਚੇਲੇਕਿਆਂ ਤੋਂ। ਦਾਨ ਸਿੰਘ ਹੁਰੀਂ, ਘੋੜੀ ਰਾਮਕਲੀ ਉਹਦਾ ਨਾਮ ਸੀ, ਉਹਦੇ ਤੇ ਹੁੰਦੇ ਤੇ ਅਸੀਂ ਦੋਵੇਂ ਵੱਖਰੇ ਹੀ ਜਾਂਦੇ। ਮੈਂ ਉਸ ਘੋੜੀ ਤੇ ਚੜ੍ਹਿਆ। ਪਹਿਲਾਂ ਰਾਹ 'ਚ ਪਾਣੀ ਪਿਲਾਉਣ ਲੱਗਿਆ, ਮੇਰੀ ਕਿਤੇ ਦਾੜ੍ਹੀ ਫੁੱਲ ਨਾ ਪੁਵਾਂਈ—ਦਾਨ ਸਿੰਘ ਹੁਰਾਂ ਮੈਨੂੰ ਇਹ ਗੱਲ ਆਖੀ ਹੈ। ਘੋੜੀ ਤੋਂ ਨ ਕਿਤੇ ........, ਬੱਚਾ ਸਾਂ। ਦੇਸੀ ਕਾਠੀ ਸੀ। ਘੋੜੀ ਦੀ ਲਗਾਮ ਦੀ ਵਾਗ ਸੀ ਨ, ਉਹ ਜਿਹੜੀ ਸੂਤਰ ਦੀਆਂ ਹੁੰਦੀਆਂ ਨੇ, ਤੇ ਉਹ ਹੰਨੇ ਨਾਲ ਬੰਨ੍ਹ ਕੇ .......। ਫਿਰ ਹਰਨਾਮ ਸਿੰਘ ਹੁਰੀਂ ਛੂਤੀਏ ਉੱਥੇ ਜਾ ਕੇ ਮਿਲੇ ਹਨ। ਉਦੋਂ ਅੱਠਵੇਂ ਦਿਨ ਦੇ ਸਨ ਮਹਾਰਾਜ ਗੁਰਦਿਆਲ ਸਿੰਘ ਹੁਰੀਂ। ਇਹਨਾਂ ਨੇ ਜਾ ਕੇ ਦੱਸਿਆ ਓਦਣ ਮੁਹਾਵੇ। ਮਾਈ ਜੀ (ਫਤੇ ਕੌਰ ਜੀ) ਗਏ ਹਨ ਬੋਲੇ, ਨਿਹਾਲ ਸਿੰਘ ਹੁਰੀਂ ਨਾਲ ਗਏ ਹਨ। ਉਹਨਾਂ ਨੇ ਆਖਿਆ—ਚੂਹੇ ਕੁ ਜਿੰਨਾਂ ਜੰਮਿਐ। ਏਨੀਆਂ ਗੱਲਾਂ ਮੈਨੂੰ ਯਾਦ ਹਨ। ਓਦਣ ਫਿਰ ਮੈਂ ਉਹਦੀ ਵਾਗ ਲਪੇਟ ਕੇ ਛਤਰੀ ਲਾਈ ਹੈ, ਘੋੜੀ ਫਿਰ, ਚਮਕ ਗਈ ਸੀ। ਉਸ ਰੌਣ 'ਚ ਮੈਂ ਡਿੱਗਿਆ ਤੇ ਮੇਰੇ ਇੱਥੇ ਸੱਟ ਵੱਜੀ ਹੈ। ਛਤਰੀ, ਉਹਦੀ ਖੂੰਡੀ ਪੈ ਗਈ ਉਹਦੀ ਰਕਾਬ ਵਿੱਚ। ਉਹ ਬੜੀ ਭੱਜੀ, ਫਿਰ ਉਹ ਛਤਰੀ ਡਿੱਗੀ, ਫਿਰ ਘੋੜੀ ਖਲੋਤੀ।

ਓਦੋਂ ਫਿਰ ਬਾਬੇ ਕੇਸਰ ਸਿੰਘ ਹੁਰੀਂ, ਜਦੋਂ ਫਿਰ ਮੈਨੂੰ ਚੁੱਕਿਆ ਉਹਨਾਂ ਵਜੀਰ ਸਿੰਘ ਹੁਰਾਂ ਨੇ ਕੰਧਾੜਿਆ ਤੇ, ਸੱਟ ਤੇ ਵੱਜੀ ਸੀ ਨ, ਅਸੀਂ ਕੋਲੋਂ ਦੀ ਲੰਘੇ ਹਾਂ। ਓਦੋਂ ਇਹਨਾਂ ਦਾ ਵਲਗਣ ਜਿਹਾ ਵਲਿਆ ਹੋਇਆ ਸੀ,

ਵਾੜਾ ਜਿਹਾ—ਕੋਈ ਇਹ ਰਾਰਾ ਰਾਰਾ—ਕੋਈ ਅੱਲਾ ਅੱਲਾ—ਕੋਈ ਹਾ ਹਾ ਕਰਦੇ ਸੀ ਓਦੋਂ। ਬਿਲਕੁਲ ਉੱਥੇ ਇਹ ਨੱਚਦੇ ਸੀ ਸਾਰੇ ਖੜ੍ਹੇ, ਜਿੱਥੇ ਖੂਹ ਹੈ ਇਹਨਾਂ ਦਾ, ਇੱਥੇ ਜਿੱਥੇ ਬਾਹਰ ਡੇਰਾ ਬਣਾਇਐ। ਬੱਸ, ਇਹ ਮੁਹਾਵੇ ਦੌਰਾ ਹੋਇਆ।

ਮੁਹਾਵਿਉਂ ਨਾਰਲੀ ਗਏ ਹਾਂ। ਥੋੜ੍ਹਾ ਜਿਹਾ ਹੀ ਮੈਨੂੰ ਪਤਾ ਹੈ ਫਿਰ ਵਰ੍ਹਿਆਂਈ ਗਏ ਹਾਂ ਤੇ ਛੇ ਅਨੰਦ ਹੋਏ ਨੇ ਓਦੋਂ। ਸਭ ਤੋਂ ਵੱਡਾ ਅਨੰਦ ਸੀ ਜਿਹੜਾ ਉਹ ਮਾਈ ਦਾ ਪੁੱਤਰ ਸੀ ਸਾਹਬੋ ਦਾ ਛੋਟਾ ਨਰਾਇਣ ਸਿੰਘ —ਹਰਨਾਮ ਸਿੰਘ ਪੱਧਰੀ ਵਾਲਾ ਜਿਹੜੈ, ਇਹਦੇ ਬਾਪ ਦਾ। ਉਹ ਬੀਬੀ ਜਿਹੜੀ ਸੀ ਉਹਦੀ ਉਮਰ ਵੱਡੀ ਹੋ ਗਈ ਸੀ। ਉਹਦੇ ਜੰਗਲ ਵਾਲਾ ਰਸਤਾ ਨਹੀਂ ਸੀ ਉਹਨੂੰ। ਜੰਗਲ ਵੀ ਉਹਨੂੰ ਪਿਸ਼ਾਬ ਦੇ ਰਸਤੇ ਹੀ ਆਉਂਦਾ ਸੀ ਤੇ ਉਹਨੇ ਫਿਰ ਆਖਿਆ—ਕਿ ਮੈਨੂੰ ਕੋਈ ਫਿਕਰ ਨਹੀਂ, ਉਹ ਮਾਸਕ ਧਰਮ ਹੈ ਮੇਰਾ। ਇਹ ਨਰਾਇਣ ਸਿੰਘ ਦਾੜ੍ਹੀ ਵਾਲਾ, ਤੀਹ ਬੱਤੀ ਸਾਲ ਦਾ ਅਵਤਾਰ ਸਿੰਘ ਵਰਗਾ ਸੀ ਜਦੋਂ ਉਹਦਾ ਅਨੰਦ ਪੜ੍ਹਾਇਆ। ਸਭ ਤੋਂ ਪਹਿਲਾਂ ਅਨੰਦ ਉਹਦਾ ਹੋਇਐ। ਅਨੰਦ ਛੇ ਹੋਏ ਨੇ ਮੈਨੂੰ ਯਾਦ ਹੈ, ਤੇ ਸਭ ਤੋਂ ਪਿਛਲਾ ਅਨੰਦ ਅਗੰਮ ਸਿੰਘ ਹੁੰਦਾ ਸੀ, ਇੱਥੇ ਚੁੰਨੀ ਰਹੇ ਨੇ ਆ ਕੇ, ਪਹਿਲਾਂ ਉੱਥੇ ਉਬੋਕੀ ਹੁੰਦੇ ਸੀ। ਸਾਰਿਆਂ ਤੋਂ ਛੋਟਾ ਉਹਦਾ ਅਨੰਦ ਸੀ। ਮੈਨੂੰ ਏਨੀ ਗੱਲ ਯਾਦ ਹੈ। ਸਭ ਤੋਂ ਛੋਟਾ ਉਹਦਾ ਅਨੰਦ ਤੇ ਸਭ ਤੋਂ ਵੱਡਾ ਇਹਦਾ।

ਫਿਰ ਉਦੋਂ ਗੁਰੂ ਹਰੀ ਸਿੰਘ ਜੀ ਚਾਰ ਦਿਨ ਆ ਕੇ ਅੰਮ੍ਰਿਤਸਰ, ਉਸ ਸਾਲ ਦੀਵਾਲੀ ਤੇ ਰਹੇ ਹਨ, ਨਹੀਂ ਛੁੱਟੀ ਨਹੀਂ ਸੀ ਮਿਲਦੀ ਦੀਵਾਲੀ ਦੀ। ਇਹ ਦੋ ਮਹੀਨੇ ਦਾ ਦੌਰਾ ਸੀ ਓਦੋਂ। ਇਹ ਇਸ ਤਰ੍ਹਾਂ ਖਤਮ ਹੋਇਆ। ਮੈਨੂੰ ਸਾਰਾ ਯਾਦ ਨਹੀਂ ਰਿਹਾ। ਹੁਣ ਬੱਸ ਕਰੀਏ, ਫਿਰ ਸਹੀ ਕੱਲ।

ਦੌਰੇ ਦੀਆਂ ਦੋ ਤਿੰਨ ਗੱਲਾਂ ਰਹਿ ਗਈਆਂ, ਜਿਹੜੀਆਂ ਲਿਖੀਆਂ ਨਹੀਂ ਗਈਆਂ, ਕਿ ਛੇ ਜੋੜੀਆਂ ਰਾਗੀਆਂ ਦੀਆਂ ਚੌਕੀਆਂ, ਤੇ ਤਿੰਨ ਚੌਕੀਆਂ ਢਾਡੀਆਂ ਦੀਆਂ ਨਾਲ ਸਨ ਗੁਰੂ ਹਰੀ ਸਿੰਘ ਜੀ ਦੇ। ਰਾਗੀਆਂ



ਤੇ ਢਾਡੀਆਂ ਦੇ ਮਿਲਾਕੇ, ਬਾਈ ਘੋੜੇ ਉਸ ਦੌਰੇ 'ਚ ਨਾਲ ਹੁੰਦੇ ਸਨ। ਛੇ ਚੌਕੀਆਂ ਰੋਜ਼ ਰਾਗੀ ਸ਼ਬਦ ਸੁਣਾਉਂਦੇ ਤੇ ਢਾਡੀ ਵੀ ਸੁਣਾਉਂਦੇ, ਤੇ ਸਾਰਿਆਂ ਦਾ ਸ਼ਬਦ ਗੁਰੂ ਹਰੀ ਸਿੰਘ ਜੀ ਰੋਜ਼ ਸੁਣਦੇ। ਭਾਈ ਨੱਥਾ ਕੱਥਾ ਸਿੰਘ ਹੁਰੀਂ ਜਿਹੜੇ ਰਾਗੀ ਸਨ, ਇਹਨਾਂ ਦੇ ਨਾਲ ਇਹਨਾਂ ਦੀਆਂ ਰਬਾਬਣਾਂ ਵੀ ਚਾਰੇ ਮਾਈਆਂ ਮਗਰ ਬਹਿ ਕੇ ਕੀਰਤਨ ਕਰਦੀਆਂ। ਇੱਕ ਵੇਰ ਇਹ ਤੁਕ ਪੜ੍ਹਦੇ ਹੁੰਦੇ, ਇੱਕ ਵੇਰ ਉਹ ਪੜ੍ਹਦੀਆਂ ਸਨ। ਰਾਗੀਆਂ ਦੇ ਨਾਮ ਕੁਛ ਕੁਛ ਜਿਹੜੇ ਮੈਨੂੰ ਯਾਦ ਆਉਂਦੇ ਨੇ, ਮੈਂ ਦੱਸਦਾਂ। ਪਹਿਲਾ ਤਾਂ ਭਾਈ ਗੁਰਦਿੱਤ ਸਿੰਘ ਜਿਸਦਾ ਦਿੱਤੂ ਨਾਮ ਸੀ ਪਹਿਲਾਂ। ਉਹ ਤੇ ਜੈ ਸਿੰਘ ਉਹਦਾ ਵੱਡਾ ਪੁੱਤਰ ਤੇ ਛੋਟਾ ਪੁੱਤਰ ਚੰਦਾ, ਤਿੰਨੇ ਇਹ। ਭਾਈ ਕਿਰਪਾਲ ਸਿੰਘ, ਨਿਹਾਲ ਸਿੰਘ ਤੇ ਹਰਨਾਮ ਸਿੰਘ ਇਹਦਾ ਭਰਾ, ਤਿੰਨੇ ਇਹ ਭਰਾ ਤੇ ਲੜਕਾ ਵੀ ਹਜੂਰਾ ਸਿੰਘ ਸ਼ਾਇਦ ਉਸ ਵੇਲੇ ਨਾਲ ਹੋਵੇ, ਮੈਨੂੰ ਪੂਰਾ ਖਿਆਲ ਨਹੀਂ। ਚਾਰੇ ਭਰਾ––ਭਾਈ ਨੱਥਾ ਸਿੰਘ, ਕੱਥਾ ਸਿੰਘ, ਹਜੂਰਾ ਸਿੰਘ ਤੇ ਮੁਲਤਾਨਾ ਸਿੰਘ, ਚਾਰੇ ਹੀ ਉਹਨਾਂ ਦੀਆਂ ਔਰਤਾਂ। ਭਾਈ ਖ਼ਜਾਨ ਸਿੰਘ ਹੁਰੀਂ ਛਾਪੇ ਵਾਲੇ ਰਾਗੀ, ਉਹ ਉਹਨਾਂ ਦੇ ਨਾਲ ਜਗਤ ਸਿੰਘ ਜੋੜੀ ਵਾਲਾ, ਤੇ ਰਤਨ ਸਿੰਘ, ਹਰਨਾਮ ਸਿੰਘ, ਦੋ ਉਹਨਾਂ ਦੇ ਪੁੱਤਰ ਸਨ। ਇੱਕ ਛੋਟਾ ਪੁੱਤਰ ਉਹਦਾ ਨਾਂ ਸੁਜਾਨ ਸਿੰਘ ਸੀ—ਮੈਨੂੰ ਜੇ ਨਾ ਭੁੱਲਦਾ ਹੋਵੇ—ਪੰਜ ਸਰੀਰ ਇਹ ਸਨ। ਇਹਨਾਂ ਤੋਂ ਬਿਨਾਂ ਮੌਲੂ ਤੇ ਕੀਮਾਂ, ਬਾਬੇ ਛੈਣੇ ਵਾਲਿਆਂ ਦੇ ਰਾਗੀਆਂ ਦੀ ਜੋੜੀ ਇੱਕ ਹੁੰਦੀ ਸੀ। ਭਾਈ ਕਾਲੂ ਕੇ ਰਬਾਬੀ—ਭਾਈ ਕਾਲੂ, ਭਾਈ ਫੱਤੂ ਤੇ ਮੱਤੂ ਤੇ ਚੌਥਾ ਭਾਈ ਹਵੇਲੀ ਇਹਨਾਂ ਦਾ ਚਾਚਾ ਸੀ। ਇੱਕ ਚੌਕੀ ਇਹ ਸੀ। ਇਹ ਜੋੜੀਆਂ ਰਾਗੀਆਂ ਦੀਆਂ ਤੇ ਭਾਈ ਸੰਤਾ ਸਿੰਘ ਢਾਡੀ, ਉਹਦੇ ਨਾਲ ਉਹਦਾ ਪੁੱਤਰ ਹੁੰਦਾ ਸੀ ਛੋਟਾ ਮਾਧੋ, ਢੱਡ ਬਜਾਉਂਦਾ। ਲਾਭ ਸਿੰਘ ਢਾਡੀ ਹੁੰਦਾ ਸੀ ਉਹ ਵੱਖਰਾ। ਭਾਈ ਕਰੂੜਾ ਢਾਡੀ ਸੀ ਕਰਾਲ ਵਾਲੇ ਦਾ। ਇਹ ਤਿੰਨ ਚੌਕੀਆਂ ਢਾਡੀਆਂ ਦੀਆਂ ਸਨ ਜਿਹੜੀਆਂ ਦੌਰੇ 'ਚ ਨਾਲ ਹੁੰਦੀਆਂ। ਕਦੇ ਏਦੂੰ ਵਾਧੂ ਵਕਤ ਵੀ, ਗੁਰੂ ਹਰੀ ਸਿੰਘ ਜੀ ਹੱਲੇ ਵਾਲਿਆਂ ਦਾ ਦੀਵਾਨ ਵੀ ਕਦੇ ਥੋੜ੍ਹਾ

ਬਹੁਤਾ ਲੱਗ ਜਾਂਦਾ ਸੀ।

(ਇੱਕ ਸਿੱਖ) ਟਾਈਮ ਦਾ ਵੀ ਪਤਾ ਨਹੀਂ ਹੁੰਦਾ ਕਿ ਕਿੰਨਾਂ ਕੁ ਵਕਤ ਸੱਚੇ ਪਾਤਸ਼ਾਹ ਦੀਵਾਨ ਵਿੱਚ ਬੈਠੇ ਰਹਿੰਦੇ।

(ਸਤਿਗੁਰੂ ਜੀ) ਬੱਸ ਜਿੰਨਾਂ ਚਿਰ ਰਾਗੀ ਲੱਗੇ ਰਹਿੰਦੇ। ਵਕਤ ਏਨਾਂ ਹੀ ਹੁੰਦਾ ਬਈ, ਸਵੇਰੇ ਘੋੜਿਆਂ ਉੱਤੇ ਚੜ੍ਹੇ, ਜਿਦਣ ਦੌਰਾ ਨੇੜੇ ਦਾ ਹੋਇਆ ਤਾਂ ਛੇਤੀ ਜਾ ਉਤਰੇ। ਦਸ ਪੰਦਰਾਂ ਮਿੰਟ ਜਾ ਕੇ ਪਲੰਘ ਤੇ ਟੇਡੇ ਹੋ ਜਾਣਾ ਤੇ ਅਗਲੇ ਨਗਰ, ਉਸੇ ਵੇਲੇ ਉੱਠ ਕੇ ਤੁਰ ਪੈਣਾ। ਜਲ ਛਕ ਕੇ ਜੰਗਲ ਹੋ ਕੇ ਇਸ਼ਨਾਨ ਕਰ ਲੈਣਾ ਤਾਂ ਫਿਰ ਢਾਡੀਆਂ ਦੀਆਂ ਚੌਂਕੀਆਂ ਬਾਹਰ ਹੋ ਜਾਣੀਆਂ, ਫਿਰ ਪ੍ਰਸ਼ਾਦ ਛਕਣ ਆ ਜਾਣਾ ਨਗਰ। ਪ੍ਰਸ਼ਾਦ ਛਕ ਕੇ ਰਾਗੀਆਂ ਦੇ ਦੀਵਾਨ 'ਚ ਚਲੇ ਜਾਣਾ। ਤਿੰਨ ਚੌਂਕੀਆਂ ਸ਼ਾਮ ਨੂੰ, ਚਾਰ ਹੋ ਜਾਂਦੀਆਂ, ਕਦੇ ਦੋ ਸਵੇਰੇ ਹੋ ਜਾਂਦੀਆਂ, ਇਸੇ ਤਰ੍ਹਾਂ ਹੀ ਚੌਂਕੀਆਂ ਪੂਰੀਆਂ ਹੁੰਦੀਆਂ ਰਹਿੰਦੀਆਂ ਸਨ ਰੋਜ਼।

ਹੋਰ ਵੀ ਕਈ ਬਾਤਾਂ ਜਿਹੜੀਆਂ ਲਿਖਣ ਵਿੱਚ ਸੰਤੋਖ ਸਿੰਘ ਹੁਰਾਂ ਦੇ ਬਚਨ ਲਿਖੇ ਹੋਏ ਹਨ। ਬਈ, ਦੌਲੋਂ ਵਾਲਿਉਂ ਸਿੰਘ ਨੇ ਘੋੜੀ ਅਰਦਾਸ ਕਰਵਾਈ। ਮਾਈ ਦੇ ਕੇ ਰਾਜ਼ੀ ਨਹੀਂ ਸੀ। ਮਾਈ ਦਾ ਨਾਮ ਹੁਕਮੀ ਸੀ, ਉਹਨੇ ਆਖਿਆ—ਜੇ ਸੱਚਾ ਗੁਰੂ ਹੈ ਤਾਂ ਘੋੜੀ ਮਰ ਜਾਏ । ਦੂਸਰੇ ਦਿਨ ਕਿ ਤੀਸਰੇ ਦਿਨ ਘੋੜੀ ਮਰ ਗਈ ਉਹ। ਮੈਂ ਫਿਰ ਦੌਰੇ ਵਿਚੋਂ ਅੰਮ੍ਰਿਤਸਰ ਦੀਵਾਲੀ ਤੇ ਆ ਗਿਆ। ਗੁਰੂ ਹਰੀ ਸਿੰਘ ਜੀ ਓਦੂੰ ਬਾਅਦ ਚੁਗਾਵੇਂ ਝੌਰਾਂ ਦੇ ਵੱਲ ਦੌਰੇ ਆਏ ਹਨ, ਤੇ ਭਗਵੀਂ ਗਏ ਹਨ। ਬਾਬੇ ਲਛਮਣ ਸਿੰਘ ਹੁਰੀਂ ਸਨ ਇੱਕ ਹਕੀਮ। ਉਹਨਾਂ ਨੇ ਗੋਲੀਆਂ ਦਿੱਤੀਆਂ ਮਿੱਠੇ ਤੇਲੀਏ ਦੀਆਂ। ਉਹ ਸੱਚੇ ਪਾਤਸ਼ਾਹ ਸਾਰੀਆਂ ਹੀ ਛਕ ਗਏ। ਫਿਰ ਸਰੀਰ ਨੂੰ ਤਕਲੀਫ ਮਲੂਮ ਹੋਈ, ਚੁਗਾਂਵੇ ਆ ਕੇ ਫਿਰ ਅਖੰਡ ਪਾਠ ਕੀਤਾ। ਅਖੰਡ ਪਾਠ ਦਾ ਭੋਗ ਪਿਆ ਤਾਂ ਫਿਰ ਦੇਹ ਬਿਲਕੁਲ ਠੀਕ ਹੋਈ। ਇਹ ਦੌਰਾ ਕਰ ਕੇ ਓਦੋਂ ਭੈਣੀ ਸਾਹਿਬ ਇਸ ਤਰ੍ਹਾਂ ਉਹ ਪਹੁੰਚੇ ਹਨ। ਇਹ ਦੌਰਾ ਉਹ ਪੂਰਾ ਹੋਇਆ। ਇਹ ਦੌਰਾ ਚੁਰੰਜਾ (ਸੰਮਤ ੧੯੫੪) ਸਾਲ ਦਾ ਹੈ।

ਪਚਵੰਜਾ ਵਿੱਚ ਫਿਰ ਦੌਰੇ ਗਏ ਹਨ ਪੂਰੀ ਤਰ੍ਹਾਂ ਯਾਦ ਨਹੀਂ ਆਉਂਦਾ। ਪਰ ਤਿੰਨ ਮਹੀਨੇ ਦਾ ਦੌਰਾ ਸੀ। ਮੈਂ ਉਸ ਵੇਲੇ ਨਾਲ ਨਹੀਂ



## ਟਿੱਪਣੀਆਂ

★ ਇਸ ਉਪਦੇਸ਼ ਦੀ ਸਹੀ ਤਾਰੀਖ ਅਤੇ ਜਗ੍ਹਾ ਦਾ ਪਤਾ ਨਹੀਂ ਲਗ ਸਕਿਆ। ਅਨੁਮਾਨ ਹੈ ਕਿ ਇਹ ਉਪਦੇਸ਼ ੧੯੫੫ ਯਾ ੧੯੫੬ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ, ਉਸ ਮਸ਼ੀਨ ਤੇ ਜੋ ਸਤਿਗੁਰੂ ਜਗਜੀਤ ਸਿੰਘ ਜੀ ਨੇ ਖਰੀਦੀ ਸੀ, ਰਿਕਾਰਡ ਹੋਇਆ ਹੈ।

## ਸ਼ਬਦਾਰਥ

੧ ਸਵਾਰੀ ਲਈ ਵਰਤਿਆ ਜਾਣ ਵਾਲਾ ਚਾਰ ਪਹੀਆਂ ਵਾਲਾ ਗੱਡਾ ਜਿਸਨੂੰ ਬੋਲਦ ਖਿੱਚਦੇ ਹਨ। ਪਿੰਡਾ 'ਚ ਇਸ ਨੂੰ ਗੱਡੀ ਵੀ ਕਹਿੰਦੇ ਹਨ।

੨ ਕਹਿਰਵਾ ਤਾਲ।

੩ ਮਾਈ ਅਤਰੀ, ਪਿੰਡ ਮਾਈਸਰ ਖਾਨਾ, ਜ਼ਿਲ੍ਹਾ ਬਠਿੰਡਾ।

੪ ਪਾਣੀ ਸਿੰਜਣ ਦਾ ਇੱਕ ਪੁਰਾਤਨ ਯੰਤਰ।

# ਦਿੱਲੀ ੧੬-੩-੧੯੫੬

# ਹੋਲਾ ਮਹੱਲਾ

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ॥**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**

ਮੈਂ ਪਹਿਲਾਂ ਸਾਧ ਸੰਗਤ ਅੱਗੇ ਅਰਜ਼ ਕਰ ਲਵਾਂ, ਮਾਈਆਂ ਜਾਂ ਭਾਈ ਕੋਈ ਦੀਵਾਨ 'ਚ ਖੜਾ ਨਹੀਂ ਰਹਿਣਾ ਚਾਹੀਦਾ। ਪਹਿਰੇ ਵਾਲਾ ਇੱਕ-ਇੱਕ ਆਦਮੀ ਬਾਹਰਲੇ ਪਾਸੇ ਰਸਤੇ ਦੇ ਬਹਿ ਜਾਏ, ਇੱਕ-ਇੱਕ ਅੰਦਰਲੇ ਪਾਸੇ ਬਹਿ ਜਾਏ, ਖਲੋਣ ਦੀ ਉਹਨਾਂ ਨੂੰ ਭੀ ਲੋੜ ਨਹੀਂ।

ਮੈਂ ਅਰਜ਼ ਕਰਾਂਗਾ ਫਿਰਨ ਤੁਰਨ ਵਾਲਿਆਂ ਸੱਜਣਾ ਅੱਗੇ ਕਿ ਅਗਲੇ ਪਾਸੇ ਫਿਰਨ ਨਾ, ਜਾਂ ਬਹਿ ਜਾਣ ਜਾ ਚਲੇ ਜਾਣ ਬੇਸ਼ਕ, ਲੇਕਿਨ ਹਿਲ ਚੱਲ ਮਾਈ, ਭਾਈ ਕੋਈ ਕਿਰਪਾ ਕਰਕੇ ਨਾ ਕਰੇ। ਕੁਝ ਤੇ ਮੇਰਾ ਸਰੀਰ ਕਮਜ਼ੋਰ ਹੈ, ਉਹਦੇ ਨਾਲ ਦਿਮਾਗ ਭੀ ਕੁਛ ਇਹੋ ਜਿਹਾ ਹੋ ਗਿਆ ਹੈ। ਹਿਲ ਚੱਲ ਨਾਲ ਤਬੀਅਤ ਵਿਗੜਦੀ ਹੈ, ਉਹ ਕਿਰਪਾ ਕਰਨ, ਕੋਈ ਹਿਲ ਚੱਲ ਨਾ ਕਰਨ, ਬਹਿ ਜਾਣ ਜ਼ਰਾ ਥੋੜੇ ਚਿਰ ਵਾਸਤੇ।

## ਸਤਿਜੁਗ ਸੱਚ ਦਾ ਜੁੱਗ

ਸੰਤ ਮੰਗਲ ਸਿੰਘ ਜੀ ਨੇ ਅੱਜ ਮਜ਼ਮੂਨ ਰੱਖਿਆ ਹੋਇਆ ਸੀ ਪੰਡਤ



ਜੀ ਦੇ ਅੱਗੇ—ਨਾਲੇ ਤੇ ਉਹ ਇਹ ਗੱਲ ਕਹਿੰਦੇ ਸੀ ਕਿ ਅਸੀਂ ਪਾਬੰਦੀ ਨਹੀਂ ਲਾਉਂਦੇ, ................ਮੈਂ ਹੁਣ ਇਥੋਂ ਹੀ ਤੁਰ ਪੈਂਦਾ ਹਾਂ। ਉਂਝ ਇਹ ਗੱਲ ਸੁਹਣੀ ਨਹੀਂ ਲਗਦੀ। ਦੋ ਗੱਲਾਂ ਨਹੀਂ ਹੋਣੀਆਂ ਚਾਹੀਦੀਆਂ। ਯਾ ਇਹ ਕਹਿਣਾ ਨਹੀਂ ਚਾਹੀਦਾ, ਯਾ ਫਿਰ ਜਿਹੜਾ ਕਹਿਣਾ ਹੋਵੇ ਉਹ, ਪਾਬੰਦੀ 'ਚ ਹੋਣਾ ਚਾਹੀਦਾ ਹੈ। ਇਹ ਦੋ ਗੱਲਾਂ ਦੀਵਾਨ ਵਿੱਚ ਨਹੀਂ ਸੋਭਦੀਆਂ—ਬਈ, ਨਾਲੇ ਕਿਹਾ ਜਾਏ ਪਾਬੰਦੀ, ਨਾਲੇ ਕਿਹਾ ਜਾਏ ਬਈ, ਆਹ ਕੰਮ ਕਰੋ। ਇਸੇ ਤਰ੍ਹਾਂ ਹੀ ਮੇਰਾ ਇਥੋਂ ਹੀ ਕੰਮ ਤੁਰ ਪਿਆ ਹੈ ਬਈ, ਕੁਛ ਲੇਖਕ ਸਤਿਜੁਗ ਵਿੱਚ ਵੀ ਇਹੋ ਜਿਹੀਆਂ ਗੱਲਾਂ ਲਿਖਦੇ ਹਨ।

ਨਾਉਂ ਹੈ ਜਿਸ ਦਾ, ਸਤਿਜੁਗ—ਸਤਿ ਦਾ ਜੁਗ। ਉਹਦੇ 'ਚ ਜਦੋਂ ਨਾਵਲ ਲਿਖੇ ਜਾਣ, ਜਾਂ ਕਹਾਣੀਆਂ ਝੂਠੀਆਂ ਲਿਖੀਆਂ ਜਾਣ, ਫੇਰ ਉਹਨੂੰ ਸਤਿਜੁਗ ਨਹੀਂ ਅਸੀਂ ਕਹਿ ਸਕਦੇ। ਅਕਾਲ ਪੁਰਖ ਨੇ ਜਦੋਂ ਤੋਂ ਵੀ ਇਹ ਸਰਿਸ਼ਟੀ ਰਚੀ, ਜਿਹਨਾਂ ਨੂੰ ਆਪਣੀ ਕਿਰਪਾ ਕੀਤੀ, ਉਹਨਾਂ ਨੂੰ ਆਪਣੇ ਲੜ ਲਾਇਆ। ਜਿਹੜੇ ਅਕਾਲ ਪੁਰਖ ਦੇ ਲੜ ਲੱਗੇ, ਉਹ ਮਨੁੱਖਾਂ ਦੇ ਪਿੱਛੇ ਲੱਗ ਕੇ ਨਹੀਂ ਤੁਰਦੇ, ਉਹ ਸਤਿਗੁਰ ਦੇ ਪਿੱਛੇ ਲੱਗ ਕੇ ਤੁਰਦੇ ਹਨ, ਕਿਉਂਕਿ ਮਨੁੱਖਾਂ ਦੇ ਪਿਛੇ ਲੱਗ ਕੇ, ਫਿਰ ਉਹ ਸਤਿਗੁਰ ਨੂੰ ਮਿਲਕੇ–

*ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ।*
*ਹੁਕਮੀ ਬੰਦਾ ਹੋਇ ਕੈ ਨਿਤ ਉਠਿ ਜਾਇ ਸਲਾਮ ਕਰੰਦਾ।*

*–ਵਾਰ ੧੫, ਪਉੜੀ ੪*

ਤਾਂ, ਮੈਂ ਅਰਜ਼ ਕਰਾਂਗਾ ਕਿ ਜਿਹੜੇ ਸਤਿਗੁਰੂ ਨੂੰ ਮਿਲੇ, ਉਹ ਹੋਰ ਕਿਸੇ ਦੇ ਮਗਰ ਨਹੀਂ ਚਲਦੇ, ਉਹ ਸਤਿਗੁਰੂ ਦੇ ਹੀ ਹੁਕਮ ਮਗਰ ਚਲਦੇ ਹਨ। ਮੇਰੇ ਅੱਗੇ ਕੋਈ ਕੋਈ ਚੀਜ਼ਾਂ ਆਈਆਂ, ਜਿਹੜੀਆਂ ਮੈਂ ਦੇਖਦਾ ਹਾਂ, ਨਾਮਧਾਰੀ ਨੌਜਵਾਨ ਲੜਕੇ, ਨਾਮਧਾਰੀ ਲੇਖਕ, ਲੋਕਾਂ ਦੀ ਪਿੱਠ ਪਿੱਛੇ ਤੁਰਨ ਦੀ ਖਾਹਿਸ਼ ਕਰਦੇ ਹਨ। ਜਿਵੇਂ ਲੋਕ ਨਾਟਕ ਲਿਖਦੇ ਹਨ, ਨਾਵਲ ਲਿਖਦੇ ਹਨ, ਝੂਠੇ ਨਾਂ, ਝੂਠੀ ਗੱਲ ਬਣਾ ਕੇ। ਸੱਚੀ ਦੇ ਵਿੱਚ ਵੀ ਅੱਧੀ ਪਚੱਧੀ ਝੂਠੀ ਰਲਾ ਕੇ ਕਿਤਾਬਾਂ ਦੀ ਸ਼ਕਲ ਦੇਣੀ ਜਾਂ ਕੁਛ ਕਰਨਾ, ਨਾਉਂ ਨਾਮਧਾਰੀਆਂ ਦਾ ਉਹਦੇ 'ਚ ਆ ਜਾਣਾ—ਮੈਂ ਇਹ ਉਹਨਾਂ ਅੱਗੇ ਬੇਨਤੀ ਕਰਾਂਗਾ ਕਿ ਉਹ

ਕਿਰਪਾ ਕਰਕੇ ਸੱਚ ਵਿੱਚ ਝੂਠ ਨਾ ਰਲਾਉਣ ਦੀ ਕੋਸ਼ਿਸ਼ ਕਰਨ।

ਸਤਿਗੁਰੂ ਰਾਮ ਸਿੰਘ ਜੀ ਦੀ ਬਾਬਤ ਅੰਗਰੇਜ਼ ਨੇ ਇਹ ਗੱਲਾਂ ਦੋ ਤਿੰਨ ਦੱਸੀਆਂ। ਉਹ ਸ਼ਬਦ ਤੇ ਮੈ ਅੰਗਰੇਜ਼ੀ ਦੇ ਨਹੀਂ ਜਾਣਦਾ। ਉਹਨੂੰ ਇਹ ਨਹੀਂ ਸੀ ਪਤਾ—ਬਈ, ਮਾਸ ਖਾਣਾ ਵੀ ਗੁਨਾਹ ਹੈ। ਉਹ ਕਹਿੰਦੈ—ਕੂਕਾ ਸ਼ਰਾਬ ਨਹੀਂ ਪੀਂਦਾ; ਕੂਕਾ ਝੂਠ ਨਹੀਂ ਬੋਲਦਾ; ਕੂਕਾ ਅੰਗਰੇਜ਼ ਦਾ ਵਫਾਦਾਰ ਕਦੇ ਨਹੀਂ ਹੁੰਦਾ। ਤਾਂ, ਜਿਹੜਾ ਨਾਮਧਾਰੀ ਹੋ ਕੇ—ਮੈਂ ਵੀ ਉਹਨਾਂ ਦੇ ਵਿੱਚ ਹੀ ਹਾਂ—ਚਿੱਟੇ ਉੱਤੇ ਕਾਲਾ ਝੂਠ ਲਿਖਦਾ ਹੈ, ਸਤਿਗੁਰੂ ਰਾਮ ਸਿੰਘ ਉਸ ਚੀਜ਼ ਨੂੰ ਪਰਵਾਨ ਕਰੇਗਾ ? ਧਿਆਨ ਦੇਣਾ ਜ਼ਰਾ।

ਦੂਸਰੀ ਅਰਜ਼ ਬੇਨਤੀ ਉਹਨਾਂ ਸੱਜਣਾ ਅੱਗੇ ਹੈ ਜਿਹੜੇ ਕੁਛ ਨਾਮਧਾਰੀ ਇਤਿਹਾਸ ਨੂੰ ਲਿਖਣਾ ਚਾਹੁੰਦੇ ਹਨ, ਔਰ ਆਪਣੇ ਆਪ ਕੁਛ ਪੈਂਫਲੈਟ ਛਾਪ ਦਿੰਦੇ ਹਨ, ਕੁਛ ਲਿਖ ਦਿੰਦੇ ਹਨ। ਉਹਨਾਂ ਅੱਗੇ ਮੈਂ ਅਰਜ਼ ਕਰਦਾ ਹਾਂ, ਉਹਨਾਂ ਨੂੰ ਇਹ ਚੀਜ਼ ਚਾਹੀਦੀ ਹੈ ਕਿ ਸਾਡੇ ਕੋਲ ਆਉਣ, ਜੋ ਕੁਛ ਉਹਨਾਂ ਨੇ ਕਰਨਾ ਹੈ, ਅਸੀਂ ਕਰਨ ਤੋਂ ਨਹੀਂ ਰੋਕਦੇ ਲੇਕਿਨ ਉਹ ਇਤਿਹਾਸ ਨੂੰ ਇਤਿਹਾਸ ਦੇ ਰੂਪ ਵਿੱਚ, ਉਸ ਦੀਆਂ ਅਸਲੀਅਤਾਂ ਨੂੰ ਲਿਖਣ। ਇੱਕ ਆਦਮੀ ਕੁਛ ਲਿਖ ਦਿੰਦਾ ਹੈ, ਦੂਸਰਾ ਕੁਛ ਲਿਖ ਦਿੰਦਾ ਹੈ, ਤੀਸਰਾ ਕੁਛ ਲਿਖ ਦਿੰਦਾ ਹੈ। ਉਹਦੇ ਨਾਲ ਲੋਕਾਂ ਵਿੱਚ ਕੋਈ ਗੱਲ ਵੀ ਸੱਚੀ ਨਹੀਂ ਜਾਪਦੀ ਫਿਰ। ਸੋ ਮੇਰੀ ਇਹ ਅਰਜ਼ ਹੈ ਕਿ ਇਸ ਤਰ੍ਹਾਂ ਦੇ ਪੁਸਤਕ ਜਿਹੜੇ ਕੋਈ ਲਿਖੇ, ਉਹ ਕਿਸੇ ਨਾਮਧਾਰੀ ਨੂੰ ਪੜ੍ਹਨੇ ਨਹੀਂ ਚਾਹੀਦੇ ਜਿਹੜੇ ਨਾਟਕ ਦੇ ਰੂਪ ਵਿੱਚ ਲਿਖੇ ਹੋਏ ਹੋਣ। ਕਿਉਂਕਿ, ਸੱਚ ਵਾਲਿਆਂ ਦੇ ਕੋਲ ਝੂਠ ਕਿਉਂ ਆਵੇ।

ਇਸੇ ਤਰ੍ਹਾਂ ਹੀ ਮੈਂ ਹੁਣ ਅੱਗੇ ਅਰਜ਼ ਕੀਤੀ ਹੈ, ਜਥੇਦਾਰਾਂ ਦੀ ਸੇਵਾ ਵਿੱਚ ਵੀ ਬੇਨਤੀ ਹੈ—ਬਈ, ਉਹ ਗੁਰਬਾਣੀ ਦੀ ਤੁਕ ਪੜ੍ਹਦੇ ਹੋਏ, ਅੱਧੀ ਤੁਕ ਆਪ ਰਲਾ ਲੈਂਦੇ ਨੇ, ਨਾਲ ਜੋੜ ਲੈਂਦੇ ਨੇ ਅੱਧੀ ਬਾਣੀ ਦੀ ਰਲਾ ਲੈਂਦੇ ਹਨ। ਇਹ ਬੜੀ ਬੁਰੀ ਚੀਜ਼ ਲਗਦੀ ਹੈ। ਫਿਰ ਸਾਡੀ ਮਤ ਸਤਿਗੁਰ ਨਾਲੋਂ ਉੱਚੀ ਹੋਈ ਨ, ਜੋ ਉਹਨੇ ਲਿਖਿਆ ਉਹਨੂੰ ਤਾਂ ਅਸੀ ਠੀਕ ਨਹੀਂ ਪੜ੍ਹਿਆ ਆਪਣੀ ਨਾਲ ਤੁਕ ਰਲਾ ਕੇ ਉਸ ਤੁਕ ਨੂੰ ਪੜ੍ਹੀਏ



ਤਾਂ ਸਾਡੀ ਮਤ ਉੱਚੀ ਹੋਈ। ਇਸ ਚੀਜ਼ ਨਾਲ ਬਾਣੀ ਵੀ ਖੰਡਿਤ ਹੁੰਦੀ ਹੈ। ਤਾਂ, ਮੈਂ ਇਹ ਅਰਜ਼ ਕਰਾਂ ਕਿ ਸਤਿਗੁਰਾਂ ਨੇ, ਅਕਾਲ ਪੁਰਖ ਨੇ ਜਦੋਂ ਤੋਂ ਇਹ ਸਰਿਸ਼ਟੀ ਰਚੀ ਹੈ, ਉਦੋਂ ਤੋਂ ਇਹ ਚੀਜ਼ ਬਣਾਈ ਹੈ, ਨਾਲ ਹੀ ਸਭ ਕੁਛ ਬਣਾ ਦਿੱਤਾ ਹੈ। ਝੂਠ ਦਾ ਭੀ ਪਸਾਰਾ ਉਸੇ ਦਾ ਬਣਾਇਆ ਹੋਇਆ ਹੈ, ਪਰ ਸੱਚ ਉੱਤੇ ਆ ਕੇ, ਉਹ ਸੱਚ ਦਾ ਪੱਖੀ ਹੈ ਔਰ ਆਪ ਸੱਚ ਹੈ–

**ਆਪਿ ਸਤਿ ਕੀਆ ਸਭੁ ਸਤਿ।।**

*–ਗਉੜੀ ਮ:੫, ਪੰਨਾ–੨੯੪*

ਤਾਂ ਤੁਸੀਂ ਅਕਾਲ ਪੁਰਖ ਦੇ ਲੜ ਲੱਗ ਕੇ, ਤੁਸੀਂ ਲੋਕਾਂ ਦੀ ਪਿੱਠ ਪਿੱਛੇ ਲੱਗ ਕੇ ਨਾਵਲ ਲਿਖਣ ਦੀ, ਜਾਂ ਆਪਣੀਆਂ ਸ਼ਕਲਾਂ ਬਦਲਨ ਦੀ, ਜਾਂ ਕੋਈ ਚੀਜ਼ ਲੋਕਾਂ ਵਾਂਗੂ ਬਣਾ ਕੇ ਕਰਨ ਦੀ ਕੋਸ਼ਿਸ਼ ਨਾ ਕਰੋ। ਮਹਾਰਾਜ ਨੇ ਬਾਣੀ ਵਿੱਚ ਲਿਖਿਆ ਹੈ–

**ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ[੧]।।**

*–ਰਾਮਕਲੀ ਵਾਰ ਮ:੫, ਪੰਨਾ ੯੫੭*

ਅਰਥ ਕਰਨ ਦਾ ਸਤਿਗੁਰੂ ਰਾਮ ਸਿੰਘ ਦਾ ਹੁਕਮ ਨਹੀਂ—ਗੁਰਬਾਣੀ ਦੇ। ਕਹਿੰਦੇ ਨੇ—ਜੇ ਤੁਹਾਨੂੰ ਲੋੜ ਹੈ, ਜੇ ਤੁਹਾਨੂੰ ਸ਼ੰਕਾ ਪੈਂਦੀ ਹੈ, ਤਾਂ ਅਰਦਾਸ ਕਰੋ, ਸੌ ਵੇਰ ਪਾਠ ਕਰੋ, ਤੁਹਾਨੂੰ ਪਤਾ ਲੱਗ ਜਾਏਗਾ। ਕਿਉਂਕਿ ਅਸੀਂ ਅਰਥ ਕਿਸ ਤਰ੍ਹਾਂ ਕਰੀਏ, ਗੁਰੂ ਨਾਲੋਂ ਸਾਡੀ ਮਤ ਉੱਚੀ ਨਹੀਂ। ਖਵਰੇ ਉਹਨਾਂ ਕੀ ਲਿਖਿਆ ਹੋਇਐ, ਅਸੀਂ ਕੁਛ ਹੋਰ ਕਹਿ ਬੈਠੀਏ। ਸਤਿਗੁਰੂ ਰਾਮ ਸਿੰਘ ਦਾ ਹੁਕਮ ਹੈ, ਭੈਣੀ ਸਾਹਿਬ ਵਿੱਚ ਅੱਜ ਤਕ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਕਦੇ ਅਰਥ ਨਹੀਂ ਹੁੰਦਾ। ਸੂਰਜ ਪ੍ਰਕਾਸ਼ ਪੜ੍ਹਿਆ ਜਾਏ, ਗੁਰ ਬਿਲਾਸ ਪੜ੍ਹਿਆ ਜਾਏ। ਗੁਰੂ ਹਰੀ ਸਿੰਘ ਜੀ ਦੇ ਜ਼ਮਾਨੇ ਵਿੱਚ ਤੇ ਉਸ ਤੋਂ ਬਾਅਦ ਵੀ ਅੱਜ ਤਕ ਕਦੇ ਕੋਈ ਅਰਥ ਨਹੀਂ ਕੀਤਾ ਜਾਂਦਾ।

**ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ।।**

ਕੋਈ ਲੋੜ ਇਸ ਦੇ ਅਰਥ ਦੀ ਨਹੀਂ। ਸਤਿਗੁਰੂ ਦੇ ਲੜ ਲੱਗਣ ਵਾਲੇ ਪੁਰਸ਼ਾਂ ਨੂੰ, ਸਤਿਗੁਰੂ ਨੂੰ ਮਿਲਣ ਵਾਲੇ ਪੁਰਸ਼ਾਂ ਨੂੰ, ਅਕਾਲ ਪੁਰਖ ਸਤਿਗੁਰੂ

ਰਾਮ ਸਿੰਘ ਦੇ ਲੜ ਜਿਹੜੇ ਲੱਗੇ, ਉਹਨਾਂ ਨੂੰ ਸੱਚ ਨੂੰ ਗ੍ਰਹਿਣ ਕਰਨਾ ਚਾਹੀਦਾ ਹੈ। ਉਹਨਾਂ ਨੂੰ ਸੱਚ ਉੱਤੇ ਚਲਣਾ ਚਾਹੀਦਾ ਹੈ, ਔਰ ਰੋਜ਼ ਅਰਜ਼ ਕਰਨੀ ਚਾਹੀਦੀ ਹੈ—ਬਈ, ਸਾਡੀ ਤਾਕਤ ਨਹੀਂ, ਅਸੀਂ ਆਪਣੀ ਤਾਕਤ ਨਾਲ ਨਹੀਂ ਸੱਚ ਉੱਤੇ ਚੱਲ ਸਕਦੇ, ਤੂੰ ਸਾਡੇ ਉੱਤੇ ਕਿਰਪਾ ਕਰ, ਤੇਰੇ ਲੜ ਲੱਗੇ ਹਾਂ, ਜਿਸ ਤਰ੍ਹਾਂ ਪੰਡਤ ਜੀ ਨੇ ਆਖਿਆ ਸੀ—ਰਾਖ ਲਾਜ ਮੇਰੀ।

## ਪਹਿਰਾਵਾ ਆਪਣਾ ਰੱਖੋ

ਇਸ ਤੋਂ ਉੱਤੇ ਕੁਛ ਵਿਹਾਰਕ ਗੱਲਾਂ ਮੈਨੂੰ ਐਥੇ ਕਰਨੀਆਂ ਪੈਣੀਆਂ ਹਨ। ਅੱਜ ਰਾਤ ਤੋਂ ਅਸਾਂ ਅਰਜ਼ ਸਾਧ ਸੰਗਤ ਅੱਗੇ ਕੀਤੀ ਸੀ, ਸਾਧ ਸੰਗਤ ਜਿਸ ਰੂਪ ਵਿੱਚ ਹੈ, ਮਾਈਆਂ ਬੀਬੀਆਂ, ਜਿਹੜੀਆਂ ਨਾਮਧਾਰੀ ਲਿਬਾਸ ਵਿੱਚ ਨੇ ਇੱਕ ਪਾਸੇ ਬੈਠਣ, ਜਿਹੜੀਆਂ ਮਾਈਆਂ ਦੇ ਰੰਗੇ ਹੋਏ ਕਪੜੇ ਹੋਣ, ਉਹ ਦੂਸਰੇ ਥਾਂ ਬਹਿ ਜਾਣ। ਇਹ ਕੋਈ ਪਾਪ ਦੀ ਗੱਲ ਨਹੀਂ, ਇਹ ਕੋਈ ਬੁਰੀ ਗੱਲ ਨਹੀਂ। ਲੇਕਿਨ ਕਈਆਂ ਨੂੰ ਇਸ ਗੱਲ ਤੇ ਵੀ ਗੁੱਸਾ ਲੱਗ ਜਾਂਦਾ ਹੈ ਕਿ ਸਾਨੂੰ ਇੱਥੋਂ ਕਿਉਂ ਉਠਾਇਆ ਗਿਆ ਹੈ। ਇਸ ਪਾਪ ਦਾ ਭਾਗੀ ਭਾਵੇਂ ਮੈਂ ਹਾਂ, ਲੇਕਿਨ ਮੈਂ ਇਹ ਗੱਲ ਕਹਾਂਗਾ ਕਿ ਸਤਿਗੁਰਾਂ ਦੀ ਮਰਯਾਦਾ ਅਨੁਸਾਰ, ਜੋ ਉਹਨਾਂ ਨੇ ਬਣਾਇਐ, ਸਾਡੇ ਉੱਤੇ ਇਹ ਕਿਰਪਾ ਕਰਨ ਉਹ ਪੁਰਸ਼, ਉਹ ਸਾਡੀ ਬੇਨਤੀ ਨੂੰ ਮੰਨ ਕੇ, ਉਹ ਆਪੋ ਆਪਣੇ ਥਾਂ ਬੈਠਿਆ ਕਰਨ। ਇਸ ਗੱਲ ਨਾਲ ਕੋਈ ਪਹਿਰੂਆਂ ਦਾ, ਕੋਈ ਪਰਬੰਧਕਾਂ ਦਾ ਕਸੂਰ ਨਹੀਂ। ਜੇ ਉਹਨਾਂ ਨੇ ਕਸੂਰ ਲਾਉਣਾ ਹੈ ਤਾਂ ਮੇਰੇ ਉੱਤੇ ਲਾਉਣ, ਕਿਉਂਕਿ ਮੈਂ ਇਹ ਗੱਲ ਕਹਿਨਾਂ। ਉਹਨਾਂ ਨੂੰ ਚਾਹੀਦਾ ਹੈ ਕਿ ਜਿਹੜੀ ਚੀਜ਼ ਉਹਨਾਂ ਨੂੰ ਚੰਗੀ ਲਗਦੀ ਹੈ—ਜੇ ਤੇ ਉਹਨਾਂ ਨੂੰ ਵਰਦੀ ਇਹ ਚੰਗੀ ਲਗਦੀ ਹੈ ਤਾਂ ਉੱਥੇ ਬੈਠਣ ਤੇ ਜੇ ਨਹੀਂ ਚੰਗੀ ਲਗਦੀ ਤਾਂ ਦੂਜਿਆਂ 'ਚ ਬੈਠਣ, ਜੇ ਉਹ ਵਰਦੀ ਨਹੀਂ ਛੱਡ ਸਕਦੇ। ਉਹ ਗੁੱਸਾ ਕਿਉਂ ਕਰਨ। ਧਿਆਨ ਦੇਣ ਦੀ ਲੋੜ ਹੈ।

ਇਸੇ ਤਰ੍ਹਾਂ ਹੀ ਮੈਂ ਹੁਣ ਨੌਜਵਾਨਾਂ ਅੱਗੇ ਅੱਜ ਥੋੜੀ ਜਿਹੀ ਅਰਜ਼ ਕਰਨੀ ਹੈ। ਕੋਈ ਕੌਮ, ਕੋਈ ਮਜ਼ਹਬ ਜ਼ਿਆਦਾ ਨੌਜਵਾਨਾਂ ਦੇ ਕੰਧਿਆਂ ਉੱਤੇ ਚੱਲ



ਸਕਦਾ ਹੈ ਕਿਉਂਕਿ ਉਹ ਉਮਰ ਦੇ ਜਵਾਨ ਹੁੰਦੇ ਹਨ, ਉਹਨਾਂ ਦੇ ਸਰੀਰ 'ਚ ਤਾਕਤ ਹੁੰਦੀ ਹੈ, ਉਸ ਵੇਲੇ ਉਹਨਾਂ ਦਾ ਦਿਮਾਗ ਭੀ ਕੁਛ ਕੰਮ ਕਰਦਾ ਹੈ ਪਰ ਨਾਲ ਉਹਨਾਂ ਨੂੰ ਬਜ਼ੁਰਗਾਂ ਨੂੰ ਲੈਣਾ ਪੈਂਦਾ ਹੈ। ਜੇ ਉਹਨਾਂ ਦੇ ਨਾਲ ਰਲ ਕੇ ਉਹ ਤੁਰਨ, ਤਾਂ ਉਹ ਬਚ ਸਕਦੇ ਹਨ। ਤੇਜ਼ੀ ਆ ਜਾਂਦੀ ਹੈ, ਜ਼ੋਰ ਆ ਜਾਂਦਾ ਹੈ ਪਰ ਜਿਹਨਾਂ ਨੇ ਧੱਕੇ ਖਾਧੇ ਹੁੰਦੇ ਹਨ ਬੁੱਢਿਆਂ ਨੇ, ਉਹ ਉਹਨਾਂ ਕੋਲੋਂ ਕੁਛ ਲੈਣ ਦੀ ਲੋੜ ਜ਼ਰੂਰ ਪੈਂਦੀ ਹੈ। ਉਹਨਾਂ ਦਾ ਤਜਰਬਾ ਵੱਡਾ ਹੁੰਦਾ ਹੈ। ਨਾਮਧਾਰੀ ਨੌਜਵਾਨ ਜਿਹੜਾ ਹੈ, ਐਸ ਵੇਲੇ ਉਸ ਦੇ ਸਿਰ ਉੱਤੇ ਹੈ, ਉਹ ਹਰ ਇੱਕ ਨਾਮਧਾਰੀ ਉੱਤੇ ਹੈ। ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਅਕਾਲ ਪੁਰਖ ਨੇ—ਐਥੇ ਆ ਕੇ, ਚੰਦਾ ਸਿੰਘ ਜੀ ਨੇ ਇੱਕ ਬਾਰਾਮਾਹ ਲਿਖਿਐ, ਉਹਦੇ 'ਚ ਲਿਖਿਐ–

*ਸਤਿਗੁਰ ਸੱਚ ਸੁਚ ਦ੍ਰਿੜਾਏ, ਭੁਲੇ ਜਾਂਦੇ ਮਾਰਗ ਪਾਏ।*

ਸਤਿਗੁਰੂ ਨੇ ਸੱਚ ਨੂੰ ਅਰ ਸੁੱਚ ਨੂੰ ਦਿਖਾਇਆ ਹੈ। ਸਾਨੂੰ ਲੋਕ ਕਹਿ ਦਿੰਦੇ ਨੇ ਕਿ ਇਹ ਛੂਤ, ਛੂਤ ਕਰਦੇ ਹਨ, ਪਰ ਹਰ ਇੱਕ ਆਦਮੀ ਛੂਤ ਮੰਨਦਾ ਹੈ। ਕੋਈ ਡਾਕਟਰ ਦੇ ਆਖੇ ਛੂਤ ਮੰਨਦਾ ਹੈ—ਇਹਦੇ ਨੇੜੇ ਨਾ ਲੱਗ ਜਾਈਂ ਬਿਮਾਰ ਹੋ ਜਾਏਂਗਾ; ਕੋਈ ਆਹੰਦਾ ਹੈ—ਇਹਨੂੰ ਭਾਂਡੇ ਨੂੰ ਜਿੰਨਾ ਚਿਰ ਉਬਾਲੇਂਗਾ ਨਹੀਂ ਇਹਦੇ 'ਚ ਛੂਤ ਹੋ ਜਾਂਦੀ ਹੈ। ਸਤਿਗੁਰਾਂ ਸਾਨੂੰ ਜੋ ਕੁਛ ਦੱਸਿਆ, ਸਾਡਾ ਫਰਜ਼ ਹੈ, ਅਸੀਂ ਕੋਸ਼ਿਸ਼ ਕਰੀਏ, ਸਤਿਗੁਰੂ ਸੱਚੇ ਪਾਤਸ਼ਾਹ ਅੱਗੇ ਅਰਜ਼ ਕਰੀਏ ਕਿ ਤੇਰਾ ਹੈ ਪੰਥ, ਤੂੰ ਹੈਂ ਇਹਨੂੰ ਸਾਜਣ ਵਾਲਾ–

**ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨ ਹਾਰੇ॥**
**ਪ੍ਰਭ ਜੀਉ ਖਸਮਾਨਾ[2] ਕਰਿ ਪਿਆਰੇ॥**

*–ਸੋਰਠਿ ਮ:੫, ਪੰਨਾ–੬੩੧*

ਸੋ ਮੈਂ ਇਹ ਅਰਜ਼ ਕਰਾਂਗਾ, ਇੱਕ ਪਾਸੇ ਜਿਸ ਤਰ੍ਹਾਂ ਇੱਕ ਇਸਤਰੀ ਵਿਆਹੀ ਜਾਂਦੀ ਹੈ ਪਤੀ ਨਾਲ। ਹਿੰਦੁਸਤਾਨ, ਭਾਰਤ ਵਰਸ਼ ਸਾਡਾ ਜਿਹੜਾ ਮੁਲਕ ਹੈ—ਮੈਂ ਇਸੇ ਤਰ੍ਹਾਂ ਹੀ ਇਹਨੂੰ ਕਹਾਂਗਾ, ਭਾਵੇਂ ਅੱਜ ਮੇਰੀ ਗੱਲ ਕਿਸੇ ਨਾ ਚੰਗੀ ਲੱਗੇ—ਇੱਥੇ ਇੱਕ ਡਿਕਟੇਟਰਸ਼ਿਪ ਹੀ ਚਲੀ ਹੈ। ਭਾਵੇਂ ਉਸਨੂੰ

—ਗੁਰੂ ਕਰਕੇ—ਅਵਤਾਰ ਕਰਕੇ—ਰਾਜਾ ਕਰਕੇ—ਆਗੂ ਕਰਕੇ, ਕੁਝ ਕਿਸੇ ਨੇ ਮੰਨਿਆ। ਇੱਕ ਜੱਦ ਆਦਮੀ ਚੰਗਾ ਮਿਲ ਸਕਦਾ ਹੈ, ਦੋ ਚਾਰ ਸੌ ਜੇ ਇਕੱਠਾ ਕਰੀਏ ਤਾਂ ਕਦੇ ਚੰਗਾ ਨਹੀਂ ਬਣਦਾ। ਰਾਮਚੰਦਰ ਜੀ ਮਹਾਰਾਜ, ਕ੍ਰਿਸ਼ਨ ਜੀ ਮਹਾਰਾਜ, ਗੁਰੂ ਨਾਨਕ ਦੇਵ ਸੱਚੇ ਪਾਤਸ਼ਾਹ ਤੋਂ ਲੈ ਕੇ ਹੁਣ ਗੁਰੂ ਗੋਬਿੰਦ ਸਿੰਘ ਦਾ ਜ਼ਮਾਨਾ ਆਇਆ, ਤਾਂ, ਜਿਸ ਵੇਲੇ ਮਸੰਦਾਂ ਦੀ ਇੱਲਤ ਛਿੜੀ, ਮਸੰਦਾਂ ਨੇ ਖਰਾਬੀਆਂ ਸ਼ੁਰੂ ਕੀਤੀਆਂ ਸਾਹਿਬਾਂ ਦੀ ਨਕਲ ਦੇਖ ਕੇ, ੨੨੦੦ ਆਦਮੀ ਤੇਲ ਪਾ ਕੇ ਸਿਰ 'ਚ ਫੂਕਿਆ। ਜੇ ਚਾਰ ਮੇਰੇ ਨਾਲ ਦੇ, ਪੰਜ ਗੁਰਬਖਸ਼ ਸਿੰਘ ਹੁਰਾਂ ਦੇ ਨਾਲ ਦੇ, ਛੇ ਸੰਤ ਪ੍ਰੀਤਮ ਸਿੰਘ ਹੁਰਾਂ ਦੇ ਨਾਲ ਦੇ, ਅੱਠ ਮੋਹਨ ਸਿੰਘ ਹੁਰਾਂ ਦੇ ਨਾਲ ਦੇ—ਤਾਂ ਫਿਰ ਗੁਰੂ ਪੰਥ ਤਾਂ ਸਾਰੇ ਹੀ ਬਣ ਗਏ, ਕਿਉਂਕਿ ਦੇਖਣ ਵਾਲਾ ਹੈ ਨਹੀਂ। ਅਸੀਂ ਅੱਜ ਗੁਰਮਤਿ ਨੂੰ ਆਪਣੀ ਮਤ ਨਾਲ ਢਾਲ ਕੇ ਮਨਮਤਿ ਵਿੱਚ ਗੁਰਮਤਿ ਨੂੰ ਢਾਲਣਾ ਚਾਹੁੰਦੇ ਹਾਂ। ਆਪਣੀ ਮਤ ਨੂੰ ਗੁਰਮਤਿ ਮਗਰ ਨਹੀਂ ਢਾਲਦੇ। ਇਸੇ ਚੀਜ਼ ਦਾ ਦੁੱਖ ਹੈ, ਇਸੇ ਕਰਕੇ ਅਸੀਂ ਦੁੱਖੀ ਹੁੰਦੇ ਹਾਂ, ਆਤਮਾ ਨੂੰ ਸੁਖ ਨਹੀਂ ਪ੍ਰਾਪਤ ਹੁੰਦਾ। ਮੈਂ ਹੁਣ ਥੋੜੇ ਚਿਰ ਬਾਅਦ ਕੱਲ ਮੈਂ ਅਰਜ਼ ਕਰਾਂਗਾ ਕਿ ਦੁਨੀਆਂ 'ਚ ਸ਼ਾਂਤੀ ਕਿਸ ਤਰ੍ਹਾਂ ਹੋ ਸਕਦੀ ਹੈ, ਔਰ ਸਿੱਖ ਕਿਹਨੂੰ ਕਹੀਦਾ ਹੈ, ਜੇ ਗੁਰੂ ਨੇ ਕਿਰਪਾ ਕਰੀ। ਮੈਨੂੰ ਯਾਦ ਕਰਾ ਦੇਉ, ਮੈਨੂੰ ਡਰ ਲਗਦਾ ਹੈ, ਮੇਰਾ ਚੇਤਾ ਭੁੱਲ ਜਾਂਦਾ ਹੈ।

ਹੁਣ ਮੈਂ ਐਨੀ ਅਰਜ਼ ਨੌਜਵਾਨਾਂ ਅੱਗੇ ਕਰਨੀ ਚਾਹੁਨਾ ਕਿ ਭਾਈ ਸੱਜਣੋ, ਤੁਸੀਂ ਬੜੇ ਚੰਗੇ ਹੋ, ਜੇ ਐਥੇ ਭੀ ਆ ਕੇ ਘੜੀ ਦੀ ਘੜੀ ਆਪਣੀ ਸ਼ਕਲ ਬਦਲ ਲੈਂਦੇ ਹੋ। ਪਰ ਇੱਕ ਬਿਮਾਰੀ ਹੁਣ ਨਾਮਧਾਰੀ ਮੁੰਡਿਆਂ 'ਚ ਬਹੁਤੀ ਵਧ ਗਈ ਹੈ—ਪੱਗਾਂ ਸਿਧੀਆਂ ਤੇ ਦਾੜ੍ਹੀਆਂ ਬੱਧੀਆਂ ਹੋਈਆਂ। ਕਿਉਂਕਿ ਮੈਂ ਇਹ ਉਹਨਾਂ ਅੱਗੇ ਅਰਜ਼ ਕਰਾਂਗਾ ਕਿ ਸਿਰ ਤੂਤ ਦਾ ਲੱਤਾਂ ਧ੍ਰੇਕ ਦੀਆਂ —ਪੰਜਾਬੀ ਕਹਾਵਤ ਹੈ। ਮੇਰਾ ਬੜਾ ਮੋਟਾ ਜਿਹਾ ਲਫ਼ਜ਼ ਬੁਰਾ ਲੱਗੇਗਾ। ਇਹ ਊਂਈ ਹੀ ਨਹੀਂ ਸੁਹਣਾ ਲਗਦਾ—ਦਾੜ੍ਹੀ ਬੱਧੀ ਹੋਈ ਸਿੱਧੀ ਪੱਗ ਦੇ ਨਾਲ। ਪੱਗ ਸਿੱਧੀ ਹੋਵੇ ਤੇ ਦਾੜ੍ਹੀ ਬੰਨ੍ਹੀ ਹੋਵੇ, ਇਹ ਕੋਈ ਮਾਇਨੇ ਨਹੀਂ ਰੱਖਦੀ ਹੈ ਚੀਜ਼। ਉਹਨਾਂ ਅੱਗੇ ਅਰਜ਼ ਹੈ ਮੇਰੀ, ਮੈਂ ਉਹਨਾਂ ਨੂੰ ਧਮਕਾਉਂਦਾ ਨਹੀਂ,



ਗੁੱਸੇ ਨਹੀਂ ਹੁੰਦਾ, ਹੱਥ ਜੋੜਦਾ ਹਾਂ ਕਿ ਉਹਨਾਂ ਨੂੰ ਇਹ ਨਹੀਂ ਚਾਹੀਦਾ ਕਿ ਉਹ ਦਾੜ੍ਹੀਆਂ ਬੰਨ੍ਹਣ। ਕਿਉਂ-

**ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥**

*-ਪੰਨਾ-੧੩੮੩*

ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਹੁਕਮਾਨੁਸਾਰ, ਸਾਨੂੰ ਜੋ ਉਹਨਾਂ ਨੇ ਹੁਕਮ ਦਿੱਤਾ ਹੈ, ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ, ਸਾਨੂੰ ਆਪਣਾ ਸਾਰਾ ਜ਼ੋਰ ਲਾਉਣਾ ਚਾਹੀਦਾ ਹੈ ਕਿ ਅਸੀਂ ਉਹਨਾਂ ਦੇ ਹੁਕਮ ਵਿੱਚ ਚੱਲੀਏ ਤਾਂ ਕਿ ਅਸੀਂ ਵੀ ਕਿਸੇ ਵੇਲੇ ਇਸੇ ਤਰ੍ਹਾਂ ਹੀ ਬਖਸ਼ੇ ਜਾਈਏ—ਭੇਸ ਕਰਕੇ ਹੀ, ਸਾਡੀ ਸ਼ਕਲ ਤੋਂ ਹੀ। ਉਹਨਾਂ ਦੇ ਹੁਕਮ ਨਾਲ, ਜੇ ਐਨਾ ਹੀ ਹੁਕਮ ਸਾਥੋਂ ਮੰਨਿਆ ਜਾਵੇ ਤੇ ਬਖਸ਼ੇ ਜਾਈਏ।

ਮੈਂ ਅਰਜ਼ ਕਰਾਂਗਾ—ਲਿਖਿਆ ਹੈ—ਕਿ ਜਿਸ ਵਕਤ ਰਾਵਣ ਸੀਤਾ ਨੂੰ ਲੈ ਗਿਆ, ਲਿਜਾ ਕੇ ਰੱਖਿਆ। ਕੁੰਭਕਰਣ ਨੂੰ ਜਗਾਉਣ ਵਾਸਤੇ ਗਿਆ, ਜਿਸ ਵੇਲੇ ਰਾਮ ਚੰਦਰ ਜੀ ਚੜ੍ਹ ਕੇ ਆਏ। ਕੁੰਭਕਰਣ ਨੂੰ ਜਗਾਇਆ ਜਾ ਕੇ।

ਕੁੰਭਕਰਣ ਨੇ ਆਖਿਆ—ਉਹ ਕੀ ਤੈਨੂੰ ਬਿਪਤਾ ਪੈ ਗਈ ਮੇਰੀ ਨੀਂਦ ਖਰਾਬ ਕਰਦਾ ਹੈਂ।

ਰਾਵਣ ਕਹਿੰਦਾ ਹੈ—ਮੈਂ ਸੀਤਾ ਚੁਰਾ ਲਿਆਇਆ ਹਾਂ ਰਾਮ ਚੰਦਰ ਦੀ, ਉਹ ਮੇਰੇ ਉੱਤੇ ਚੜ੍ਹ ਕੇ ਆਉਂਦਾ ਹੈ।

ਉਹਨੇ ਆਖਿਆ—ਤੂੰ ਸੀਤਾ ਨੂੰ ਭੋਗਿਆ ਹੈ ਕਿ ਨਹੀਂ, ਉਹਦੇ ਨਾਲ ਬੁਰਾ ਕੰਮ ਕੀਤਾ ਹੈ ਕਿ ਨਹੀਂ। ਕਿਉਂਕਿ ਆਪਣੀ ਇਸਤ੍ਰੀ ਤੋ ਬਗੈਰ ਤੇ ਬੁਰਾ ਹੀ ਕੰਮ ਹੈ ਨ।

ਉਸ ਨੇ ਆਖਿਆ—ਉਹ ਰਾਮ ਚੰਦਰ ਬਿਨਾ ਨਹੀਂ ਕਿਸੇ ਨਾਲ ਭੋਗਦੀ।

ਕਿੰਨੀ ਤਾਕਤ ਸੀ ਸਾਡੀਆਂ ਮਾਈਆਂ ਵਿੱਚ, ਜਿਹੜੀਆਂ ਆਪਣੀ ਪਤੀਬ੍ਰਤ ਧਰਮ ਤੇ ਕਾਇਮ ਸਨ। ਚੁੱਕ ਕੇ ਰਾਵਣ ਲਿਜਾ ਸਕਦਾ ਹੈ, ਲੇਕਿਨ ਸਤ ਨਹੀਂ ਭੰਗ ਕਰ ਸਕਦਾ। ਜ਼ਰਾ ਧਿਆਨ ਦੇਣ ਦੀ ਲੋੜ ਹੈ —ਇਹ ਉਹਦੇ ਸਤ ਦੀ ਤਾਕਤ ਸੀ ਕਿ ਉਹਦੇ ਸਾਹਮਣੇ ਜਾ ਕੇ ਉਹ

ਹਿਲ ਨਹੀਂ ਸੀ ਸਕਦਾ। ਜਬਰੀ ਨਹੀਂ ਕਰ ਸਕਦਾ ਸੀ। ਸਿੱਖ ਵੀ ਜੇ ਆਪਣੇ ਗੁਰੂ ਦਾ ਪਤੀਬ੍ਰਤ ਧਰਮ ਰੱਖੇਗਾ, ਕੋਈ ਇਹਦਾ ਸਤ ਨਹੀਂ ਭੰਗ ਕਰ ਸਕਦਾ। ਅਗਰ ਇਹਦਾ ਸਤਿਗੁਰੂ ਦੇ ਹੁਕਮ ਵਿੱਚ, ਆਪਣੇ ਗੁਰੂ ਤੋਂ ਬਿਨਾਂ, ਕਿਧਰੇ ਹੋਰ ਧਿਆਨ ਨਹੀਂ ਹੈ, ਇਸ ਦਾ ਕੋਈ ਵਾਲ ਨਹੀਂ ਵਿੰਗਾ ਕਰ ਸਕਦਾ।

ਉਹਨੇ (ਰਾਵਣ) ਆਖਿਆ—ਉਹ ਰਾਮ ਚੰਦਰ ਬਿਨਾਂ ਨਹੀਂ ਭੋਗਦੀ ਕਿਸੇ ਨੂੰ।

ਕੁੰਭਕਰਣ ਕਹਿੰਦਾ—ਉਹ ਤੂੰ ਤਾਂ ਰਾਮ ਦਾ ਰੂਪ ਭੀ ਬਣ ਸਕਦਾ ਹੈਂ।

ਤਾਂ ਰਾਵਣ ਕਹਿੰਦਾ ਹੈ—ਜਦੋਂ ਮੈਂ ਰਾਮ ਚੰਦਰ ਦਾ ਰੂਪ ਬਣਦਾ ਹਾਂ, ਤਾਂ ਮੇਰੇ 'ਚ ਕਾਮ ਨਹੀਂ ਰਹਿ ਜਾਂਦਾ, ਮੇਰੀ ਵਿਸ਼ੇ ਭਾਵਨਾ ਮਾਰੀ ਜਾਂਦੀ ਹੈ।

ਉਹ ਕੂਕਿਓ ਤੁਸੀਂ ਰਾਮ ਸਿੰਘ ਦਾ ਰੂਪ ਬਣੋਂ, ਤੁਹਾਡੀਆਂ ਭਾਵਨਾਵਾਂ ਮਰ ਜਾਣ। ਧਿਆਨ ਦੇਉ, ਜਿਸ ਨੇ ਆਪਣਾ ਰੂਪ ਤੁਹਾਨੂੰ ਦਿੱਤਾ ਹੈ, ਉਹਨੂੰ ਆਪਣੇ ਰੂਪ ਦੀ ਲਾਜ ਹੈ। ਸੋ ਮੇਰੀ ਇਹ ਅਰਜ਼ ਹੈ ਮਾਈਆਂ ਅੱਗੇ, ਭਾਈਆਂ ਅੱਗੇ—ਦੋ-ਦੋ ਗੁੱਤਾਂ ਕਰਕੇ, ਪੁੱਠੇ ਵਾਲ ਕਰਕੇ, ਸਲਵਾਰਾਂ ਪਾ ਕੇ ਨਾਮਧਾਰਨਾਂ ਮਾਈਆਂ ਨੂੰ ਨਹੀਂ ਫਿਰਨਾ ਚਾਹੀਦਾ। ਮੈਂ ਅਰਜ਼ ਕਰਾਂਗਾ ਸਤਿਗੁਰੂ ਦੇ ਲੜ ਲੱਗ ਕੇ, ਸਤਿਗੁਰੂ ਦੇ ਸਿੱਖਾਂ ਦੀਆਂ ਕਥਾਂ ਮੈ ਕੀ ਕੀ ਤੁਹਾਡੇ ਅੱਗੇ ਧਰਾਂ; ਇੱਕ ਗੱਲ ਕਰਕੇ ਸ਼ਾਇਦ ਸਮਾਪਤ ਕਰਦਿਆਂ।

## ਜੇ ਕਰਿ ਦੂਜਾ ਦੇਖਦੇ

ਗੁਰੂ ਅਰਜਨ ਦੇਵ ਦਾ ਵਕਤ ਹੈ, ਇੱਕ ਭਾਈ ਤਿਲਕਾ ਸਿੱਖ ਗੁਰੂ ਅਰਜਨ ਦੇਵ ਦਾ ਗੜ੍ਹਸ਼ੰਕਰ ਵਿੱਚ ਰਹਿੰਦਾ ਹੈ। ਮੈਨੂੰ ਪਤਾ ਨਹੀਂ, ਮੇਰੇ ਕੋਲੋਂ ਜੇ ਗਲਤੀ ਹੋ ਜਾਵੇ ਤਾਂ ਦੱਸ ਦਿਉ, ਨਾਮ ਵਿੱਚ ਸ਼ਾਇਦ ਫਰਕ ਪੈ ਜਾਏ। ਉੱਥੇ ਇੱਕ ਜੋਗੀ ਬਾਹਰ ਰਹਿੰਦਾ ਹੈ। ਉਸ ਜੋਗੀ ਦਾ ਕੀ ਕੰਮ ਹੈ, ਉਸ ਨੇ ਤਪੱਸਿਆ ਕਰਕੇ ਸ਼ਿਵ ਜੀ ਕੋਲੋਂ ਇਹ ਵਰ ਪ੍ਰਾਪਤ ਕੀਤਾ —ਕਿ ਜਿਹੜਾ ਮੇਰੇ ਦਰਸ਼ਨ ਕਰੇ ਉਹਨੂੰ ਇੱਕ ਸਾਲ ਦਾ ਸਵਰਗ



ਮਿਲੇ। ਲੋਕ ਉਹਦਾ ਦਰਸ਼ਨ ਕਰਨ ਜਾਂਦੇ ਹਨ ਬਾਹਰ। ਲੋਕ ਕੋਈ ਇੱਕ ਵੇਰਾਂ ਜਾਂਦਾ ਹੈ, ਕੋਈ ਦੋ ਵੇਰਾਂ, ਬੜੀ ਵੇਰਾਂ ਜਾਂਦੇ ਹਨ ਬਈ, ਸਾਨੂੰ ਬਹੁਤਾ ਸਵਰਗ ਮਿਲੇ। ਜਦੋਂ ਲੋਕ ਉਹਦੇ ਕੋਲ ਜਾਣ ਲੱਗੇ, ਤਾਂ ਜੋਗੀ ਇੱਕ ਦਿਨ ਕਹਿੰਦਾ ਹੈ—ਬਈ, ਗੜ੍ਹਸ਼ੰਕਰ ਵਿੱਚ ਕੋਈ ਉਹ ਆਦਮੀ ਭੀ ਹੈ ਜਿਹਨੇ ਮੇਰਾ ਦਰਸ਼ਨ ਨਹੀਂ ਕੀਤਾ। ਤਾਂ ਉਸ ਨੂੰ ਪਤਾ ਲਗਦਾ ਹੈ ਕਿ ਇੱਕ ਭਾਈ ਤਿਲਕਾ ਗੁਰੂ ਅਰਜਨ ਦੇਵ ਦਾ ਸਿੱਖ ਹੈ ਗਰੀਬ ਦੁਕਾਨਦਾਰ, ਉਹ ਨਹੀਂ ਆਇਆ। ਉਹਨੇ ਆਖਿਆ—ਜਾਓ ਉਹਨੂੰ ਕਹੋ।

ਉਹਨੇ (ਭਾਈ ਤਿਲਕੇ) ਆਖਿਆ—ਮੈਂ ਨਹੀਂ ਆਉਣਾ।

ਉਹਨੇ (ਜੋਗੀ) ਆਖਿਆ—ਮੈਂ ਸੌ ਬਰਸ ਦਾ ਸਵਰਗ ਦਿਨਾ ਉਹਨੂੰ, ਆਵੇ ਮੇਰੇ ਪਾਸ।

ਉਹ (ਭਾਈ ਤਿਲਕਾ) ਕਹਿੰਦੈ—ਜਿਹੜਾ ਇੱਕ ਬਰਸ ਦੀ ਸਵਰਗ ਦੀ ਜੇਲ੍ਹ ਝੱਲਣੀ ਨਹੀਂ ਚਹੁੰਦਾ, ਉਹ ਸੌ ਬਰਸ ਦਾ ਸਵਰਗ ਕਿਉਂ ਲਵੇ।

ਦਿਵਾਨ ਨੰਦ ਲਾਲ ਜੀ, ਗੁਰੂ ਗੋਬਿੰਦ ਸਿੰਘ ਦੇ ਆਸ਼ਕ, ਕਹਿੰਦੇ ਨੇ–

*ਹਜ਼ਾਰ ਖ਼ੁਲਦਿ[੪] ਬਰੀਂ[੫] ਰਾ ਬ[੬]-ਨੀਮ ਜੌਂ[੭] ਨ ਖਰੰਦ[੮]।*

*–ਗਜ਼ਲ–੩੦*

ਮੈਂ ਹਜ਼ਾਰ ਬਹਿਸ਼ਤ ਨੂੰ ਜਿੱਥੇ ਗੁਰੂ ਗੋਬਿੰਦ ਸਿੰਘ ਨਹੀਂ ਰਹਿੰਦਾ, ਇੱਕ ਅੱਧੇ ਜੌਂ ਤੋਂ ਨਹੀਂ ਖਰੀਦਦਾ। ਕਿਆ ਥੇ ਉਹ। ਦਿਵਾਨ ਜੀ ਕਹਿੰਦੇ ਹਨ–

*ਮਾ ਬੰਦਾ-ਇ ਇਸ਼ਕੇਮ ਖ਼ੁਦਾ ਰਾ ਨ ਸ਼ਨਾਸੇਮ[੯]।*

ਉਹ ਤੇ ਖ਼ੁਦਾ ਨੂੰ ਭੀ ਨਹੀਂ ਖਰੀਦਦੇ।

*ਮਾ ਬੰਦਾ-ਇ ਇਸ਼ਕੇਮ ਖ਼ੁਦਾ ਰਾ ਨ ਸ਼ਨਾਸੇਮ।*

ਮੈਂ ਇਸ਼ਕ ਦਾ ਬੰਦਾ ਹਾਂ, ਮੈਂ ਗੁਰੂ ਗੋਬਿੰਦ ਸਿੰਘ ਦਾ ਆਸ਼ਕ ਹਾਂ, ਮੈਨੂੰ ਨਹੀਂ ਪਤਾ ਖ਼ੁਦਾ ਹੋਰ ਕੌਣ ਹੈ।

*ਦੁਸ਼ਨਾਮ[੧੦] ਨ ਦਾਨੇਮ,*

ਮੈਂ ਨਹੀਂ ਜਾਣਦਾ ਮੈਨੂੰ ਗਾਲ੍ਹਾਂ ਕੌਣ ਕੱਢਦਾ ਹੈ। ਆਸ਼ਕ ਨੂੰ ਨਹੀਂ ਦਿਸਦਾ ਕੁਛ ਭੀ।

*ਦੁਸ਼ਨਾਮ ਨ ਦਾਨੇਮ ਦੁਆ ਰਾ ਨ ਸ਼ਨਾਸੇਮ।*

*-ਗਜ਼ਲ ੫੮*

ਮੈਨੂੰ ਉਸਤਤ ਨਿੰਦਿਆ ਦਾ ਕੋਈ ਪਤਾ ਨਹੀਂ। ਉਹਨਾਂ ਆਖਿਐ-

**ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ[11]**
**ਛੋਡਿਆ ਹਭੁ ਕਿਝੁ ਤਿਆਗੀ॥**
**ਹਭੇ ਸਾਕ ਕੂੜਾਵੇ[12] ਡਿਠੇ ਤਉ ਪਲੈ ਤੈਡੈ[13] ਲਾਗੀ॥**

*-ਰਾਮਕਲੀ ਮ:੫, ਪੰਨਾ-੯੬੩*

ਫਿਰ ਕੀ ਕਹਿੰਦੇ ਨੇ—ਤੂੰ ਕੀ ਕਰਦਾ ਹੈ ਫਿਰ, ਦਿਵਾਨ ? ਕਹਿੰਦੇ ਨੇ-

*ਆਸ਼ੁਫਤਾ-ਇ[14] ਆਨੇਮ,*

ਮੈਂ ਉਸ ਦਾ ਆਸ਼ਕ ਹਾਂ।

*ਆਸ਼ੁਫਤਾ-ਇ ਮਾਸਤ।*

ਉਹ ਮੇਰਾ ਮਾਸ਼ੂਕ ਹੈ।

*ਮਾ ਸ਼ਾਹ ਨ ਦਾਨੇਮ,*

ਮੈਨੂੰ ਨਹੀਂ ਪਤਾ ਕੌਣ ਦੁਨੀਆਂ ਦਾ ਹੋਰ ਬਾਦਸ਼ਾਹ ਹੈ।

*ਗਦਾ ਰਾ ਨ ਸ਼ਨਾਸੇਮ।*

ਨਾ ਮੈਨੂੰ ਇਹ ਪਤਾ ਹੈ ਕਿ ਦੁਨੀਆਂ ਵਿੱਚ ਕੋਈ ਗਰੀਬ ਹੈ, ਨਾ ਮੈਨੂੰ ਸ਼ਾਹੀ ਦੀ ਲੋੜ ਹੈ ਨਾ ਗਰੀਬੀ ਦੀ ਲੋੜ ਹੈ, ਤਾਂ ਇਹ ਚੀਜ਼ ਹੈ, ਆਪਣੇ ਸਤਿਗੁਰ ਤੋਂ ਬਿਨਾਂ—ਭਾਈ ਤਿਲਕਾ ਨੇ ਆਖਿਆ—ਓਏ, ਮੈਂ ਇੱਕ ਸਾਲ ਦੀ ਕੈਦ ਨਹੀਂ ਕੱਟਣੀ ਚਾਹੁੰਦਾ ਤੇ ਮੈਂ ਸੌ ਸਾਲ ਦੀ ਕਿਉਂ ਕੱਟਾਂ। ਦੇਖੋ ਸਤਿਗੁਰੂ ਦਾ ਪਰਤਾਪ। ਦੇਖੋ ਸਤਿਗੁਰੂ ਦੇ ਸਿੱਖ ਦੇ ਸਿਦਕ ਦਾ ਪਰਤਾਪ। ਜਿਹਨੂੰ ਲੋਕ ਮੱਥੇ ਟੇਕਣ ਜਾਂਦੇ ਸੀ, ਉਹ ਉਠ ਕੇ ਤੁਰਦਾ ਹੈ ਬਈ, ਮੈਂ ਇਹਨੂੰ ਚੱਲਕੇ ਦੇਖਾਂ ਉਹ ਕੀ ਚੀਜ਼ ਹੈ। ਜੋਗੀ ਤੁਰ ਕੇ ਆਉਂਦਾ ਹੈ। ਜਦੋਂ ਰੌਲਾ ਸੁਣਦਾ ਹੈ ਬਜ਼ਾਰ ਦੇ ਵਿੱਚ, ਤਿਲਕਾ ਕਹਿੰਦਾ—ਕੀ ਹੁੰਦਾ ਹੈ। ਕਹਿੰਦੇ—ਜੋਗੀ ਤੁਰਿਆ ਆਉਂਦਾ ਹੈ। ਬੂਹਾ ਕਰ ਲਿਆ ਬੰਦ। ਇਹ ਸਤਿਗੁਰ ਦੀ ਕਿਰਪਾ ਹੀ ਐਸੀ ਕੀਤੀ ਹੈ, ਉਹਨਾਂ ਨੂੰ ਕਿਸੇ ਨੂੰ ਹੀ ਮਾਇਆ ਭਾਵੇਂ ਦੇ



ਦੇਵੇ, ਨਹੀਂ ਉਹਨਾਂ ਨੂੰ ਗਰੀਬ ਰੱਖਦਾ ਹੈ। ਉਹਦੇ ਬੂਹੇ 'ਚ ਝੀਤਾਂ ਸਨ, ਉਨ੍ਹਾਂ ਵਿੱਚ ਟਾਕੀਆਂ ਦੇ ਦਿੱਤੀਆਂ ਦਰਵਾਜ਼ਾ ਬੰਦ ਕਰਕੇ ਕਿ ਕਿਤੇ ਵਿੱਚੋਂ ਦੀ ਝਾਤ ਨਾ ਪੈ ਜਾਵੇ। ਜੋਗੀ ਦਾ ਵਰ ਹੈ, ਮੈਨੂੰ ਤੇ ਸਵਰਗ ਮਿਲ ਜਾਊ, ਮੈਂ ਤੇ ਮਾਰਿਆ ਗਿਆ। ਉਹ ਲੋਕ, ਉਹ ਕਹਿੰਦੇ ਨੇ-

**ਇਕ ਤਿਲੁ[15] ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥**

*-ਸਿਰੀ ਰਾਗ ਮ:੧, ਪੰਨਾ-੨੧*

ਇੱਕ ਛਿਨ ਵਿਸਰਨਾ ਨਹੀਂ ਉਹ ਪਸੰਦ ਕਰਦੇ। ਆ ਗਿਆ ਤਿਲਕੇ ਦੇ ਬੂਹੇ ਤੇ ਜੋਗੀ। ਆ ਕੇ ਆਂਹਦੈ—ਖੋਲ੍ਹ ਬੂਹਾ।

ਉਹ ਕਹਿੰਦਾ—ਨਹੀਂ ਖੋਲ੍ਹਣਾ, ਮੈਨੂੰ ਨਹੀਂ ਲੋੜ ਤੇਰੇ ਦਰਸ਼ਨ ਦੀ।

ਫਿਰ (ਜੋਗੀ) ਕਹਿੰਦਾ—ਤੂੰ ਕਿਸ ਗੁਰੂ ਦਾ ਸਿੱਖ ਹੈਂ, ਮੈਨੂੰ ਆਪਣੇ ਸਤਿਗੁਰੂ ਦੇ ਦਰਸ਼ਨ ਕਰਾ।

(ਤਿਲਕਾ) ਕਹਿੰਦਾ—ਹਾਂ, ਹੁਣ ਆ। ਜੇ ਤੈਨੂੰ ਭੀ ਮੇਰੇ ਗੁਰੂ ਦੀ ਲੋੜ ਲੱਗੀ ਹੈ, ਜੇ ਤੂੰ ਭੀ ਮੇਰੇ ਸਤਿਗੁਰੂ ਤੇ ਸਿਦਕ ਰੱਖਣਾ ਚਾਹੁੰਦਾ ਹੈ ਤਾਂ ਆ, ਮੇਰੇ ਨਾਲ ਆ।

ਭਾਈ ਤਿਲਕਾ ਅੱਗੇ ਲੱਗ ਜਾਂਦਾ ਹੈ, ਜੋਗੀ ਨੂੰ ਮਗਰ ਲਾ ਲੈਂਦਾ ਹੈ, ਤੁਰ ਪੈਂਦਾ ਹੈ ਗੁਰੂ ਦੇ ਦਰਸ਼ਨ ਨੂੰ। ਇਹ ਹੈ ਸਿੱਖ ਦਾ ਕੰਮ, ਇਹ ਹੈ ਸਤਿਗੁਰੂ ਦੇ ਸਿੱਖ ਦਾ ਕੰਮ। ਇਸੇ ਤਰ੍ਹਾਂ ਸੁਹਾਗਣ ਇਸਤ੍ਰੀ ਦਾ ਕੰਮ ਹੈ। ਸੁਹਾਗਣ-

**ਸਹ ਕੀ ਸਾਰ ਸੁਹਾਗਨਿ ਜਾਨੈ॥**

*-ਪੰਨਾ-੭੯੩*

-ਰਵਿਦਾਸ ਜੀ ਲਿਖਦੇ ਹਨ ਸੂਹੀ ਰਾਗ ਵਿੱਚ। ਜਿਹੜੇ ਸਿੱਖ ਸੁਹਾਗਣ, ਜਿਹੜੇ ਸਤਿਗੁਰੂ ਦੇ ਸਿੱਖ, ਜਿਹਨਾਂ ਨੇ ਨੇਤਰ ਭਰ ਕੇ ਨਹੀਂ ਦੇਖਿਆ, ਉਹਨਾਂ ਦੀ ਬਾਬਤ ਸਤਿਗੁਰੂ ਜੀ ਕਹਿੰਦੇ ਹਨ-

**ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ[16]॥**

*-ਮ:੪, ਪੰਨਾ-੧੩੧੮*

ਔਰ ਇਹ ਇਹੋ ਜਿਹੀ ਚੀਜ਼ ਲਿਖੀ ਹੈ—ਜੇਕਰ ਦੂਜਾ ਦੇਖਦੇ—ਇਹ

ਉਹਨਾਂ ਦੀ ਨਿਗਾਹ ਦੱਸੀ ਹੈ, ਜਿਹਨਾਂ ਨੂੰ ਦੂਜਾ ਹੋਰ ਕੋਈ ਰਹਿ ਹੀ ਨਹੀਂ ਗਿਆ—ਭਾਈ ਘਨੱਈਏ ਵਾਂਗੂ। ਜਿਸ ਵੇਲੇ ਭਾਈ ਘਨੱਈਆ ਪਾਣੀ ਪਿਲਾਉਂਦਾ ਸੀ ਤਾਂ ਸਿੱਖਾਂ ਨੇ ਆ ਅਰਜ਼ ਕਰੀ—ਸੱਚਿਆ ਪਾਤਸ਼ਾਹ, ਤੇਰਾ ਸਿੱਖ—ਅਸੀਂ ਮਾਰਦੇ ਹਾਂ—ਉਹ ਪਾਣੀ ਪਿਆ ਕੇ ਜਿਵਾਉਂਦਾ ਹੈ। ਵੱਡਾ ਨਹੀਂ ਲੰਮਾ ਮੈ ਕਰਦਾ, ਵਕਤ ਹੋ ਚਲਿਆ ਹੈ। ਭਾਈ ਘਨੱਈਏ ਨੂੰ ਸੱਦਿਆ ਸਤਿਗੁਰਾਂ ਨੇ। ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਆਉਂਦਾ ਹੈ। ਉਹ ਕਹਿੰਦੇ—ਤੇਰੇ ਤੇ ਇਹ ਸ਼ਿਕਾਇਤ ਹੁੰਦੀ ਹੈ। ਭਾਈ ਘਨੱਈਆ ਅੱਗੋਂ ਕੀ ਕਹਿੰਦਾ ਹੈ-

*ਤੈਨੂੰ ਪੀਆ ਪਿਲਾਵਾਂ ਪਾਣੀ ਤੂੰ ਦਿਸਦਾ ਹੈਂ ਸਭ ਥਾਈਂ।*

ਸਤਿਗੁਰੂ ਰਾਮ ਸਿੰਘ ਨੇ ਹੁਕਮ ਦਿੱਤੈ—ਤੁਹਾਡੇ ਦਰਵਾਜ਼ੇ ਤੇ ਗਾਂ ਮਾਰ ਕੇ ਆਉਂਦਾ ਹੈ, ਜੇ ਉਹਨੂੰ ਰੋਟੀ ਨਹੀਂ ਦਿੰਦੇ ਤੁਸੀਂ ਬਖਸ਼ੇ ਨਹੀਂ ਜਾਉਗੇ।

ਭਾਈ ਘਨੱਈਆ ਕਹਿੰਦਾ ਹੈ—ਮੈਂ ਤੇ ਤੈਨੂੰ ਹੀ ਪਾਣੀ ਗੁਰੂ ਗੋਬਿੰਦ ਸਿੰਘ ਪਿਆਉਣਾ।

ਸਤਿਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਨੇ—ਵਾਹ ! ਉਹ ਭਾਈ ਘਨੱਈਆ, ਤੂੰ ਮੈਨੂੰ ਜਾਣਿਆ। ਲੈ ਆਹ ਡੱਬੀ ਮੱਲ੍ਹਮ, ਜਿਹਨੂੰ ਪਾਣੀ ਪਿਲਾਵੇਂ ਉਹਦੇ ਜ਼ਖਮਾਂ ਉੱਤੇ ਮਲ੍ਹਮ ਭੀ ਲਾ ਦਿਆ ਕਰ।

ਇਹ ਹੈ ਸਿੱਖੀ ਦਾ ਆਚਰਣ। ਇਹ ਹੈ ਸਿੱਖੀ। ਸਤਿਗੁਰੂ ਨੂੰ ਮਿਲ ਕੇ ਇਹਦੀ ਹੁੰਦੀ ਹੈ ਪ੍ਰਾਪਤੀ। ਜਿੰਨਾ ਚਿਰ ਸਤਿਗੁਰੂ ਨੂੰ ਨਹੀਂ ਪੁਰਸ਼ ਮਿਲਦਾ ...........।

ਨਾਮਧਾਰੀਓ ਤੁਹਾਡਾ ਫਰਜ਼ ਹੈ, ਤੁਹਾਨੂੰ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ ਮਿਲਿਐ, ਉਸ ਨੇ ਤੁਹਾਨੂੰ ਸੱਚਾ ਸੁੱਚਾ ਰਸਤਾ ਦੱਸਿਆ ਹੈ, ਤੁਹਾਡਾ ਫਰਜ਼ ਹੈ। ਲੋਕਾਂ ਨੂੰ ਜਿਹੜਾ ਧਨ ਮਿਲਿਐ ਉਹ ਇਕੱਠਾ ਕਰਕੇ ਕਿਸੇ ਨੂੰ ਦੇਣਾ ਨਹੀਂ ਚਾਹੁੰਦੇ—ਮੇਰੇ ਕੋਲੇ ਰ੍ਹਵੇ। ਸਿੱਖ ਦਾ ਇਹ ਫਰਜ਼ ਹੈ ਬਈ, ਜੋ ਇਹਨੂੰ ਮਿਲਿਐ, ਉਹ ਮੁੱਕ ਨਹੀਂ ਚਲਿਆ।

**ਤੋਟਿ ਨ ਆਵੈ ਨਿਖੁਟਿ ਨ ਜਾਇ॥**



**ਖਾਇ ਖਰਚਿ ਮਨੁ ਰਹਿਆ ਅਘਾਇ[੧੭]॥**

*–ਆਸਾ ਮ:੫, ਪੰਨਾ–੩੭੫*

–ਮਹਾਰਾਜ ਨੇ ਲਿਖਿਐ। ਤੁਹਾਡਾ ਫਰਜ਼ ਹੈ, ਸਾਰੀ ਦੁਨੀਆਂ 'ਚ ਸਤਿਗੁਰੂ ਰਾਮ ਸਿੰਘ ਦੇ ਹੁਕਮ ਦਾ ਡੰਕਾ ਬਜਾ ਕੇ, ਲੋਕਾਂ ਨੂੰ, ਸਾਰਿਆਂ ਨੂੰ ਅਹਿੰਸਕ ਬਣਾ ਕੇ, ਦੁਨੀਆਂ ਵਿੱਚੋਂ ਹਥਿਆਰ ਬੰਦ ਕਰਾਉ। ਕੱਲ ਨੂੰ ਮੈਂ ਹੁਣ ਅਗਲੀ ਗੱਲ ਦੱਸਾਂਗਾ। ਹੁਣ ਸਮਾਂ ਪੂਰਾ ਹੋ ਗਿਐ। ਹੁਣ ਨਿਤਨੇਮ ਇੱਕ ਘੰਟਾ ਹੋਣਾ ਹੈ, ਉਸ ਤੋਂ ਬਾਅਦ ਆਲਮ ਜੀ (ਨਿਧਾਨ ਸਿੰਘ ਜੀ) ਕਿਰਪਾ ਕਰਨਗੇ। ਹੁਣ ਇੱਥੇ ਸਮਾਪਤ ਕਰਕੇ, ਫਿਰ ਅਰਦਾਸ ਕਰਕੇ, ਨਿਤਨੇਮ ਕਰਨਾ ਹੈ।

**ਹੇ ਅਚੁਤ[੧੮] ਹੇ ਪਾਰਬ੍ਰਹਮ ਅਬਿਨਾਸੀ ਅਘਨਾਸ[੧੯]॥**
**ਹੇ ਪੂਰਨ ਹੇ ਸਰਬ[੨੦] ਮੈ ਦੁਖ ਭੰਜਨ[੨੧] ਗੁਣ ਤਾਸ[੨੨]॥**
**ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ[੨੩] ਸਭ ਟੇਕ[੨੪]॥**
**ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ[੨੫]॥**
**ਹੇ ਅਪਰੰਪਰ[੨੬] ਹਰਿ ਹਰੇ ਹਹਿ[੨੭] ਭੀ ਹੋਵਨਹਾਰ[੨੮]॥**
**ਹੇ ਸੰਤਹ ਕੈ ਸਦਾ ਸੰਗਿ ਨਿਧਾਰਾ[੨੯] ਆਧਾਰ॥**
**ਹੇ ਠਾਕੁਰ ਹਉ ਦਾਸਰੋ[੩੦] ਮੈ ਨਿਰਗੁਨ ਗੁਨੁ ਨਹੀ ਕੋਇ॥**
**ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ॥੬੬॥**

*– ਪੰਨਾ–੨੬੧*

**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਹੀਂ ਕੁਲ ਕੋ ਨਾਮ॥**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**



## ਸ਼ਬਦਾਰਥ

੧ ਝਗੜਾਲੂ, ਵੈਰੀ ਹਨ।
੨ ਮਾਲਕਪੁਣਾ, ਪੱਖ।
੩ ਕੁੱਲ, ਖਾਨਦਾਨ, ਘਰਾਣਾ।
੪ ਸਵਰਗ।
੫ ਉੱਚਾ।
੬ ਨਾਲ।
੭ ਅੱਧਾ ਜੌਂ।
੮ ਖਰੀਦਦਾ।
੯ ਪਛਾਣਦੇ।
੧੦ ਗਾਲ੍ਹੀ, ਕਬੋਲ, ਦੁਰਬਚਨ।
੧੧ ਦੂਰ ਕੀਤੀ ਹੈ।
੧੨ ਝੂਠੇ।
੧੩ ਤੇਰੇ।
੧੪ ਮਤਵਾਲੇ।
੧੫ ਰੰਚਕ ਮਾਤਰ।
੧੬ ਦੇਈਏ।
੧੭ ਰੱਜ।
੧੮ ਅਟੱਲ, ਨਾ ਡੋਲਣ ਵਾਲਾ।
੧੯ ਪਾਪਾਂ ਨੂੰ ਨਾਸ ਕਰਨ ਵਾਲੇ।
੨੦ ਸਰਬ ਰੂਪ।
੨੧ ਦੁਖਾਂ ਦਾ ਨਾਸ ਕਰਨ ਵਾਲਾ।
੨੨ ਗੁਣਾਂ ਦਾ ਭੰਡਾਰ।
੨੩ ਤਿੰਨਾਂ ਗੁਣਾਂ ਤੋਂ ਨਿਰਲੇਪ।
੨੪ ਆਸਰੇ।
੨੫ ਗਿਆਨ ਪ੍ਰਕਾਸ਼।
੨੬ ਪਾਰਾਵਾਰ ਤੋਂ ਪਰੇ।
੨੭ ਹੈ ਹੁਣ।
੨੮ ਅੱਗੇ ਨੂੰ ਵੀ ਹੋਣ ਵਾਲਾ ਹੈ।
੨੯ ਨਿਰ ਆਸਰੇ।
੩੦ ਦਾਸ।

# ਦਿੱਲੀ ੧੭-੩-੧੯੫੬ *

# ਹੋਲਾ ਮਹੱਲਾ

## ਸ਼ਾਂਤੀ ਕਿਸ ਤਰ੍ਹਾਂ ਹੋਵੇ

ਹੁਣ ਚੀਜ਼ ਹੈ ਕਿ ਦੁਨੀਆਂ'ਚ ਸ਼ਾਂਤੀ ਕਿਸ ਤਰ੍ਹਾਂ ਹੋ ਸਕਦੀ ਹੈ। ਇਹ ਮੈਂ ਕੱਲ ਗੱਲ ਕਹੀ ਸੀ। ਮੈਂ ਹੁਣ ਵੀ ਇਹ ਗੱਲ ਕਹਾਂਗਾ ਕਿ ਗੁਰੂ ਨਾਨਕ ਦੇਵ ਦੇ ਮਿਸ਼ਨ ਨੂੰ ਅਗਰ ਅੱਜ ਅਸੀਂ ਅਪਣਾ ਲਈਏ ਤਾਂ ਸ੍ਰਿਸ਼ਟੀ 'ਚ ਸ਼ਾਂਤੀ ਹੋ ਸਕਦੀ ਹੈ। ਧਿਆਨ ਦੇਣਾ ਜ਼ਰਾ। ਗੁਰੂ ਨਾਨਕ ਦੇਵ ਸਾਹਿਬ ਸੱਚੇ ਪਾਤਸ਼ਾਹ ਦੇਵਲੂਤ ਦੇ ਪਾਸ ਜਾਂਦੇ ਹਨ। ਉਹ ਰਾਜਾ ਅੱਗੇ ਮਾਸ ਖਾਂਦਾ ਸੀ। ਭਾਈ ਸੰਤੋਖ ਸਿੰਘ ਜੀ ਨੇ ਨਾਨਕ ਪ੍ਰਕਾਸ਼ ਵਿੱਚ ਲਿਖਿਐ-

*ਕਰਹੁ ਰਸੋਈ ਸੰਤ ਜੀ ਭੋਜਨ ਅਚਹੁ ਬਨਾਇ।*
*ਕਿਰਪਾ ਮੁਝ ਪਰ ਕੀਜੀਐ ਸੁਨਿ ਸ੍ਰੀ ਗੁਰੂ ਅਲਾਇ।*

ਉਹ ਕਹਿੰਦਾ ਹੈ-ਮਹਾਰਾਜ ਮੇਰੇ ਘਰ ਭੋਜਨ ਬਣਾਉ, ਮੇਰੇ ਤੇ ਕਿਰਪਾ ਕਰੋ। ਇਹ ਬਚਨ ਸੁਣ ਕੇ ਸਤਿਗੁਰੂ ਗੁਰੂ ਨਾਨਕ ਕਿਆ ਕਹਿੰਦੇ ਨੇ-

*ਪ੍ਰਿਥਮ ਤਜਹੁ ਅਮਿਖ ਕੋ ਖਾਨਾ।*

ਪਹਿਲਾਂ ਮਾਸ ਦਾ ਖਾਣਾ ਛੱਡ-

*ਕਰਹੁ ਜਾਸ ਹਿਤ ਜੀਵਨ ਹਾਨਾ।*

ਜਿਹਦੇ ਵਾਸਤੇ ਤੂੰ ਜੀਵਾਂ ਨੂੰ ਮਾਰਦਾ ਹੈ।

*ਯੌਂ ਨਹਿ ਤੁਮਰੋ ਖਾਇਂ ਕਦਾਪੀ।*

ਤੇਰੇ ਘਰ ਦਾ ਅਸੀਂ ਕਦੇ ਨਹੀਂ ਖਾਵਾਂਗੇ, ਕਿਉਂਕਿ-



*ਹੋ ਸਭਿ ਜੀਵਨ ਕੇ ਸੰਤਾਪੀ।*

-ਤੂੰ ਜੀਆਂ ਨੂੰ ਦੁੱਖ ਦਿਨਾ ਹੈ। ਜਿੰਨਾ ਚਿਰ ਕੋਈ ਆਦਮੀ ਕਿਸੇ ਜੀਅ ਨੂੰ ਦੁੱਖ ਦਿੰਦਾ ਹੈ, ਸ੍ਰਿਸ਼ਟੀ 'ਚ ਓਨਾ ਚਿਰ ਸ਼ਾਂਤੀ ਨਹੀਂ ਹੋ ਸਕਦੀ। ਹੁਣ ਬਣਦਾ ਕੀ ਹੈ ? ਸਾਡਾ ਮੁਲਕ ਤੇ ਰਹਿ ਗਿਆ ਪਿੱਛੇ, ਇਹ ਤੇ ਬਿਚਾਰਾ ਗੁਲਾਮੀ 'ਚ ਦੱਬਿਆ ਰਿਹਾ। ਇਹਦਾ ਨਾਂ ਤਾਂ ਹੋ ਗਿਆ-ਇਹ ਮੂਰਖ ਹਨ -ਇਹ ਅਨਪੜ੍ਹ ਹਨ-ਇਹ ਬੇਵਕੂਫ ਹਨ। ਪਰ, ਸਾਨੂੰ ਬੜਾ ਫਖਰ ਹੈ। ਬੁੱਲੇ ਨੂੰ ਕਿਸੇ ਨੇ ਆਖਿਆ ਜੇ ਤੈਨੂੰ ਕੋਈ ਕਾਫਰ ਆਖੇ, ਤੂੰ ਆਹੋ, ਆਹੋ ਆਖ। ਕਿਉਂਕਿ ਸਾਰੀ ਸ੍ਰਿਸ਼ਟੀ ਨੇ ਐਥੋਂ ਸੱਭਿਅਤਾ ਲਈ ਹੈ। ਸਤਿਗੁਰੂ ਨਾਨਕ ਦੇਵ ਨੇ ਕਲਜੁਗ ਦੇ ਸਮੇਂ 'ਚ ਆ ਕੇ ਇਹ ਚੀਜ਼ ਸਿੱਖਾਂ ਨੂੰ ਦਿੱਤੀ। ਅੱਜ ਬਦਕਿਸਮਤੀ ਹੈ, ਅਸੀਂ ਇਸ ਚੀਜ਼ ਨੂੰ ਲੋਕਾਂ 'ਚ ਪੇਸ਼ ਨਹੀਂ ਕਰ ਸਕੇ, ਆਪਣੇ ਗੁਰੂਆਂ ਨੂੰ। ਘੜੇ 'ਚ ਪਾਉਣ ਦੀ ਕੋਸ਼ਿਸ਼ ਕਰਦੇ ਹਾਂ ਅਸੀਂ ਆਪਣੇ ਗੁਰੂਆਂ ਨੂੰ। ਅਸੀਂ ਆਪਣੇ ਗੁਰੂਆਂ ਦਾ ਪ੍ਰਕਾਸ਼ ਨਹੀਂ ਕਰ ਸਕੇ।

**ਦੂਖੁ ਨ ਦੇਈ ਕਿਸੈ ਜੀਅ**

-ਬਾਣੀ ਪੜ੍ਹੋ-

**ਪਤਿ ਸਿਉ ਘਰਿ ਜਾਵਉ॥**

*-ਮ:੫, ਪੰਨਾ-੩੨੨*

ਗੁਰੂ ਸਾਹਿਬ ਗਉੜੀ ਥਿਤੀ ਲਿਖਦੇ ਹਨ ਗਉੜੀ ਰਾਗ ਵਿੱਚ। ਉੱਥੇ ਜਿੱਥੇ ਪੰਦਰਾਂ ਥਿੱਤੀਆਂ ਹਨ, ਜਿੱਥੇ ਇਕਾਦਸੀ ਥਿੱਤੀ ਆਉਂਦੀ ਹੈ, ਉੱਥੇ ਕਹਿੰਦੇ ਨੇ-

**ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥**
**ਇੰਦ੍ਰੀ[1] ਬਸਿ ਕਰਿ ਸੁਣਹੁ ਹਰਿ ਨਾਮੁ॥**
**ਮਨਿ ਸੰਤੋਖੁ ਸਰਬ ਜੀਅ ਦਇਆ॥**
**ਇਨ ਬਿਧਿ ਬਰਤੁ[2] ਸੰਪੂਰਨ ਭਇਆ॥**

*-ਗਉੜੀ ਮ:੫, ਪੰਨਾ-੨੯੯*

ਜਪੁ ਸਾਹਿਬ ਪੜ੍ਹਦੇ ਹੋ-

**ਧੌਲੁ ਧਰਮੁ ਦਇਆ ਕਾ ਪੂਤੁ।।**

*-ਪੰਨਾ-੩*

ਤੇ ਜੇ ਬੱਕਰਾ ਮਾਰ ਲਿਆ, ਤੇ ਕੁੱਕੜ ਖਾ ਲਿਆ, ਤੇ ਜੇ ਆਂਡੇ ਪੀ ਲਏ, ਤੇ ਜੇ ਕਿਸੇ ਆਦਮੀ ਦਾ ਬੁਰਾ ਚਿਤਵਿਆ—ਬਈ, ਇਹਦਾ ਕੱਖ ਨਾ ਰਹੇ। ਫਿਰ-

**ਪਰ ਕਾ ਬੁਰਾ ਨਾ ਰਾਖਹੁ ਚੀਤ।।**
**ਤੁਮ ਕਉ ਦੁਖੁ ਨਹੀ ਭਾਈ ਮੀਤ।।**

*-ਆਸਾ ਮ:੫, ਪੰਨਾ-੩੮੬*

ਮੈਂ ਅਰਜ਼ ਕਰਾਂਗਾ, ਕੋਈ ਆਦਮੀ ਸਾਡੀ ਸਰਕਾਰ ਨੂੰ ਕੁਵੇ, ਸਾਡੀ ਸਰਕਾਰ ਦੂਸਰਿਆਂ ਨੂੰ ਕੁਵੇ। ਪੰਡਤ ਜੀ (ਪੰਡਤ ਜਵਾਹਰ ਲਾਲ ਨਹਿਰੂ) ਦਾ ਐਸ ਵੇਲੇ ਬੜਾ ਉੱਚਾ ਦਰਜਾ ਹੈ ਲੋਕਾਂ ਵਿੱਚ। ਉਹਨਾਂ ਨੂੰ ਮੰਨਿਆ ਲੋਕਾਂ ਨੇ ਬਈ, ਉਹ ਸ਼ਾਂਤੀ ਦਾ ਅਵਤਾਰ ਹੈ, ਪਰ ਸ਼ਾਂਤੀ ਦਾ ਅਵਤਾਰ ਤਾਂ ਹੋ ਸਕਦਾ ਹੈ ਜਿਤਨੇ ਹਥਿਆਰ ਲੋਕਾਂ ਨੇ ਬਣਾਏ ਨੇ, ਸਾਰੇ ਸਮੁੰਦਰ ਵਿੱਚ ਸੁੱਟ ਦੇਣ। ਕਿਸੇ ਜੀਵ ਵੱਲ ਬੁਰਾ ਨਾ ਝਾਕਣ, ਕਿਸੇ ਨੂੰ ਦੁੱਖ ਨਾ ਦੇਣ। ਪਰ, ਇਹ ਕਿਉਂ ਹੋਊਗਾ, ਇਹ ਕਿਸ ਤਰ੍ਹਾਂ ਬਣ ਸਕਦਾ ਹੈ, ਮਨ ਇਹੋ ਜਿਹਾ ਕਿਵੇਂ ਬਣੇ। ਜਿਹੜਾ ਆਦਮੀ ਕਿਸੇ ਉਸਤਾਦ ਦੀ ਮਾਰ ਖਾ ਕੇ, ਲੜਕਾ ਦਸ ਬਾਰ੍ਹਾਂ ਸਾਲ ਨਹੀਂ ਲਾਉਂਦਾ, ਉਹ ਬੀ. ਏ. ਕਿਵੇਂ ਕਰ ਸਕਦਾ ਹੈ। ਜਿਹੜਾ ਆਦਮੀ ਕਿਸੇ ਮਹਾਂਪੁਰਖ ਕੋਲ ਬੈਠ ਕੇ ਭਜਨ ਕਰਨ ਦੀ ਜੁਗਤੀ, ਜਾਂ ਉਹ ਕਮਾਈ ਨਹੀਂ ਕਰਦਾ, ਉਹ ਆਪਣੀ ਬਿਰਤੀ ਨੂੰ ਉਹਦੇ ਹੁਕਮ ਅਨੁਸਾਰ ਅੰਦਰ ਨਹੀਂ ਲਿਜਾਂਦਾ—ਉਹਨੂੰ ਸੁਖ ਕਿਸ ਤਰ੍ਹਾਂ ਪ੍ਰਾਪਤ ਹੋ ਸਕਦਾ ਹੈ। ਉਹਨਾਂ ਨੇ ਲਿਖਿਆ ਹੈ-

**ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ।।**
**ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ।।**

*-ਪੰਨਾ-੨੫੨*



## ਨਾਮ ਜਪੋ

ਇੱਕ ਚੀਜ਼ ਗੁਰੂ ਨਾਨਕ ਨੇ ਸਾਨੂੰ ਦੱਸੀ, ਸਿੱਖਾਂ ਨੇ ਪੜ੍ਹੀ ਪਰ ਬੜੀ ਬਦਕਿਸਮਤੀ ਹੈ ਸਾਡੀ, ਸਾਡੇ ਕੂਕੇ ਹੁਣ ਨਿਤਨੇਮ ਨਹੀਂ ਕਰਦੇ। ਸਤਿਗੁਰੂ ਰਾਮ ਸਿੰਘ ਦੇ ਹੁਕਮ ਅਨੁਸਾਰ, ਘੱਟ ਤੋਂ ਘੱਟ ਕੂਕੇ ਦਾ ਨਿਤਨੇਮ ਹੈ ਢਾਈ ਮਾਲਾ ਪੱਕੀਆਂ ਭਜਨ ਦੀਆਂ, ਇੱਕ ਮਾਲਾ ਭਗੌਤੀਆਂ ਦੀ। ਘੱਟ ਤੋਂ ਘੱਟ ਜਪੁ, ਜਾਪੁ, ਚੰਡੀ ਦੀ ਵਾਰ, ਰਹਿਰਾਸ ਤੇ ਆਰਤੀ ਸੋਹਿਲਾ—ਏਨੀ ਬਾਣੀ ਜ਼ਰੂਰ ਕੂਕਾ ਪੜ੍ਹੇ। ਮੈਂ ਹੋਰ ਕਿਸੇ ਨੂੰ ਕੁਛ ਨਹੀਂ ਆਖਦਾ। ਮੈਂ ਇਹਨਾਂ ਨੂੰ ਹੀ ਆਖਦਾਂ—ਬਈ, ਆਹ ਹੱਥ ਜੋੜਦੇ ਹਾਂ ਤੁਹਾਡੇ ਅੱਗੇ, ਹੁਕਮ ਨਹੀਂ ਕਰਦੇ, ਤੁਸੀਂ ਕਿਰਪਾ ਕਰੋ, ਜੇ ਨਾ ਹੁਕਮ ਮੰਨੋਗੇ, ਅੱਜ ਸਮਾਂ ਉਹ ਆ ਰਿਹਾ ਹੈ ਜਿਹੜਾ ਗੁਰੂ ਗੋਬਿੰਦ ਸਿੰਘ ਨੇ ਲਿਖਿਐ-

*ਖਲਕ ਖਾਲਕ ਖੀਸ ਈਸ ਮੂਸ*
*ਹਿੰਦੂ ਖਲਕ ਪੀਸ ਦਿਖਾਊ ਦੀਪ।*

ਅੱਗ ਬਲ ਰਹੀ ਹੈ, ਔਰ ਮੱਚੇਗੀ। ਗੁਰੂ ਗੋਬਿੰਦ ਸਿੰਘ ਦੇ ਹੁਕਮ ਅਨੁਸਾਰ, ਗੁਰੂ ਰਾਮ ਸਿੰਘ ਦਾ ਹੁਕਮ ਹੈ—ਬਾਰ੍ਹੀਂ ਕੋਹੀਂ ਦੀਵਾ ਬਲੇਗਾ। ਹੋਊਗਾ ਆਟਾਂ ਸਣੇ ਰਾਜਿਆ ਪਰਜਿਆਂ, ਨਹੀ ਦਲੀਆ ਹੋ ਜਾਊ। ਦੇਖੋ ਗੁਰੂ ਗੋਬਿੰਦ ਸਿੰਘ ਨੇ ਕਿਦਣ ਲਿਖਿਆ ਸੀ-

*ਪ੍ਰਗਟ ਹੋਏ ਰਾਮ ਸਿੰਘ ਦੂਲੋ।*
*ਪੁੱਟੇ ਸਭ ਰਾਜਨ ਕੋ ਮੂਲੋਂ।*

ਕਿਉਂ ਰਾਜਿਆਂ ਦਾ ਮੂਲ ਪੱਟਿਆ ਗਿਆ, ਦੇਖੋ ਪੜ੍ਹਕੇ ਕਿਤਾਬਾਂ, ਦੇਖੋ ਇਹ ਲਿਖਿਆ ਹੋਇਐ, ਇਹ ਸਾਰਿਆਂ ਰਾਜਿਆਂ ਦਾ—ਕਿ ਕੂਕੇ, ਇਹ ਰਾਮ ਸਿੰਘ ਨਾ ਆ ਕੇ ਮੁੜਕੇ ਹਿੰਦੁਸਤਾਨ 'ਚ ਵੜੇ, ਨਹੀਂ ਇਹ ਦੇਸ ਨੂੰ ਉਜਾੜ ਦਏਗਾ। ਸਤਿਗੁਰਾਂ ਦੁਹੱਥੜ ਮਾਰੀ ਰੰਗੂਨ ਵਿੱਚ ਬੈਠ ਕੇ ਜ਼ਮੀਨ ਉੱਤੇ—ਬਈ, ਇਹਨਾਂ ਦਾ ਮੈਂ ਕੀ ਵਿਗਾੜਿਆ ਸੀ। ਉਹਨਾਂ ਨੂੰ, ਅੰਗਰੇਜ਼ ਨੂੰ, ਇਹ ਲੋੜ ਸੀ ਇੱਕ ਦੂਏ ਦੇ ਬਰਖ਼ਿਲਾਫ ਕਰਕੇ .......। ਉਹਨਾਂ ਆਖਿਆ—ਅਸੀਂ ਤਾਂ ਨਹੀਂ ਤੁਹਾਨੂੰ ਕੁਛ ਕਹਿੰਦੇ, ਤੁਹਾਡੇ ਮੁਲਕ ਦੇ ਨਹੀਂ

ਤੁਹਾਨੂੰ ਚਾਹੁੰਦੇ। ਕੋਈ ਰਾਜਾ, ਕੋਈ ਜਾਗੀਰਦਾਰ, ਕੋਈ ਮਹੰਤ, ਕੋਈ ਨੰਬਰਦਾਰ, ਕੋਈ ਜ਼ੈਲਦਾਰ ਪੰਜਾਬ ਦਾ ਨਹੀਂ ਰਿਹਾ ਜਿਹਨੇ ਦਸਖਤ ਨਹੀਂ ਕੀਤੇ। ਇੱਕ ਮਹਾਤਮਾ ਬ੍ਰਹਮ ਬੂਟਾ ਜੀ ਮਹਾਰਾਜ, ਉਦਾਸੀ ਮਹਾਤਮਾ ਅੰਮ੍ਰਿਤਸਰ ਵਿੱਚ ਜਿਹਨਾਂ ਦਾ ਡੇਰਾ ਹੈ, ਇੱਕ ਬਾਬਾ ਨਰੈਣ ਸਿੰਘ ਜੀ ਮਹਾਰਾਜ ਜਿਹੜੇ ਸਤਿਗੁਰਾਂ ਨੂੰ ਮਿਲੇ ਮੁਕਤਸਰ, ਪਹਿਲੇ। ਸਤਿਗੁਰਾਂ ਦੇ ਚਰਨੀ ਹੱਥ ਲਾਉਣ ਲੱਗੇ। ਸਤਿਗੁਰਾਂ ਨੇ ਆਪਣੀ ਗਲਵਕੜੀ 'ਚ ਲੈ ਲਿਆ, ਆਖਿਆ—ਸੰਤ ਜੀ ਮਹਾਰਾਜ, ਤੁਸੀਂ ਸੰਤ ਹੋ। ਉਹਨਾਂ ਆਖਿਆ —ਮਹਾਰਾਜ, ਤੁਸੀਂ ਸੰਤਾਂ ਨੂੰ ਬਣਾਉਣ ਵਾਲੇ ਹੋ। ਉਹਨਾਂ ਮਹਾਤਮਾ ਦੀ, ਸਾਡੇ ਵਰਗੀ ਚਿੱਟੀ ਵਰਦੀ ਹੈ, ਨਿਰਮਲੇ ਮਹਾਤਮਾ ਸਿੱਖ, ਸੇਖਵਾਂ ਡੇਰਾ ਹੈ ਭੈਣੀ ਸਾਹਿਬ ਦੇ ਪਾਸ, ਔਰ ਇਸੇ ਤਰ੍ਹਾਂ ਭੈਣੀ ਸਾਹਿਬ ਵਾਂਗੂ ਮਰਯਾਦਾ ਰਹੀ ਹੈ ਲੰਗਰ ਦੀ—ਹੁਣ ਮੈਨੂੰ ਨਹੀਂ ਪਤਾ। ਇਹਨਾਂ ਦੋਹਾਂ ਆਦਮੀਆਂ ਨੇ ਨਹੀਂ ਦਸਖਤ ਕੀਤੇ। ਜਿਸ ਤਰ੍ਹਾਂ ਉਸ ਵੇਲੇ, ਉਸ ਨੇ ਮਲੇਰ ਕੋਟਲੇ ਵਾਲੇ ਨੇ ਗੁਰੂ ਗੋਬਿੰਦ ਸਿੰਘ ਦੇ ਵਕਤ ਨਹੀਂ ਸਨ ਕੀਤੇ। ਇਹ ਉਹ ਆਦਮੀ ਹਨ। ਜਪੁ ਸਾਹਿਬ ਅਸੀਂ ਰੋਜ਼ ਪੜ੍ਹ ਲੈਂਦੇ ਹਾਂ, ਉੱਥੇ ਕੀ ਲਿਖਿਆ ਹੈ–

**ਭਰੀਐ[੩] ਹਥੁ ਪੈਰੁ ਤਨੁ ਦੇਹ[੪]।।**

ਅਰਥ ਨਹੀਂ ਹੁਣ ਕਰਨੇ।

**ਪਾਣੀ ਧੋਤੈ ਉਤਰਸੁ ਖੇਹ[੫]।।**
**ਮੂਤ ਪਲੀਤੀ[੬] ਕਪੜੁ ਹੋਇ।।**

ਤੇ ਜੇ ਹੁਣ ਖੜੇ ਹੋ ਕੇ ਮੂਤਰਨ ਸਿੱਖ, ਫੇਰ ਗੋਡਿਆਂ ਤਕ ਪੰਜ ਇਸ਼ਨਾਨਾਂ ਆਪੇ ਹੀ ਹੋ ਜਾਂਦਾ ਹੈ। ਕੀ ਲੋੜ੍ਹ ਹੈ ਫਿਰ ਸੂਟ ਪਾਉਣ ਦੀ ?

**ਮੂਤ ਪਲੀਤੀ ਕਪੜੁ ਹੋਇ।।**
**ਦੇ[੭] ਸਾਬੂਣੁ ਲਈਐ ਓਹੁ ਧੋਇ।।**
**ਭਰੀਐ ਮਤਿ ਪਾਪਾ ਕੈ ਸੰਗਿ।।**
**ਓਹੁ ਧੋਪੈ ਨਾਵੈ[੮] ਕੈ ਰੰਗਿ।।**

*–ਪੰਨਾ–੪*



ਜਿੰਨਾ ਚਿਰ ਅਸੀਂ ਲੋਕ ਨਾਮ ਨਹੀਂ ਜਪਦੇ, ਜਿੰਨਾ ਚਿਰ ਅਸੀਂ–

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ।।**

*–ਮਾਝ ਮ:੫, ਪੰਨਾ–੧੩੫*

**ਹਰਿ ਬਿਸਰਤ ਸਭ ਕਾ ਮੁਹਤਾਜ[੯]।।**

*–ਬਿਲਾਵਲ ਮ:੫, ਪੰਨਾ–੮੦੨*

ਕੂਕਿਓ ਜਿੰਨਾ ਜਿੰਨਾ ਭੁਲੋਂਗੇ, ਉਨਾਂ ਉਨਾਂ ਹੀ ਦੁਖੀ ਹੋਵੋਗੇ। ਮੈਂ ਇਹ ਪੱਕੀ ਗੱਲ ਤੁਹਾਨੂੰ ਕਹਿਨਾਂ, ਜਿਹੜਾ ਪੁਰਸ਼ ਸਤਿਗੁਰੂ ਰਾਮ ਸਿੰਘ ਦੇ ਹੁਕਮ ਅਨੁਸਾਰ—ਗੁਰੂ ਨਾਨਕ ਤੇ ਗੁਰੂ ਰਾਮ ਸਿੰਘ ਦੋ ਚੀਜ਼ ਨਹੀਂ, ਕਿਸੇ ਨੂੰ ਅਸੀਂ ਨਹੀਂ ਕਹਿੰਦੇ ਕੋਈ ਮੰਨੇ ਨਾ ਮੰਨੇ। ਅਸੀਂ ਤਾਂ ਮੰਨਦੇ ਹਾਂ, ਗੁਰੂ ਗੋਬਿੰਦ ਸਿੰਘ ਕਹਿੰਦੈ—

**ਆਦਿ ਅੰਤਿ ਏਕੈ ਅਵਤਾਰਾ।।**
**ਸੋਈ ਗੁਰੂ ਸਮਝੀਅਹੁ ਹਮਾਰਾ।।**

ਨਾ ਰਾਮ ਵੱਖਰਾ ਹੈ—ਨਾ ਕ੍ਰਿਸ਼ਨ ਵੱਖਰਾ ਹੈ—ਨਾ ਨਾਨਕ ਵੱਖਰਾ ਹੈ —ਨਾ ਗੋਬਿੰਦ ਸਿੰਘ ਵੱਖਰਾ ਹੈ—ਨਾ ਰਾਮ ਸਿੰਘ ਵੱਖਰਾ ਹੈ। ਕਬੀਰ ਨੂੰ ਅੱਖਾਂ ਮਿਲ ਗਈਆਂ, ਕਬੀਰ ਕਹਿੰਦੈ–

**ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮਾਰੇ।।**
**ਕਬੀਰੁ ਪੂੰਗਰਾ[੧੦] ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ।।**

*–ਪੰਨਾ–੧੩੪੯*

ਹੁਣ ਮੇਰਾ ਖਿਆਲ ਹੈ, ਮੇਰਾ ਸਮਾਂ ਵੀ ਸ਼ਾਇਦ ਹੋਣ ਵਾਲਾ ਹੈ। ਮੈਂ ਹੁਣ ਐਸ ਸ਼ਾਂਤੀ ਦੇ ਵਾਸਤੇ ਅਗਰ ਕਿਸੇ ਦਾ ਚਿਤ ਕਰਦਾ ਹੈ, ਅਗਰ ਕਿਸੇ ਨੂੰ ਜ਼ਰੂਰਤ ਹੈ ਕਿ ਦੁਨੀਆਂ ਨੂੰ ਬਚਾਉਣੈ, ਤਾਂ ਉਹਨਾਂ ਲੋਕਾਂ ਨੂੰ ਚਾਹੀਦੈ ਬਈ, ਨਾਮ ਜਪ ਕੇ ਆਤਮਾ ਨੂੰ ਸ਼ੁੱਧ ਕਰਨ, ਕਿਸੇ ਦਾ ਦਿਲ 'ਚ ਬੁਰਾ ਨਾ ਚਿਤਵਨ, ਕੋਈ ਹਥਿਆਰ ਦੁਨੀਆਂ 'ਚ ਨਾ ਰਹੇ। ਔਰ ਇੱਕ ਚੀਜ਼ ਹੈ ਜਿਹੜੀ ਅੱਜ ਸਾਡੇ 'ਚ ਵੀ ਹੈ, ਮੈਂ ਵੀ ਇਹਦਾ ਕੁਛ ਆਦੀ ਹਾਂ, ਇਹ ਚੀਜ਼ ਹੈ ਬਈ, ਮੈਨੂੰ ਦੁੱਖ ਲੱਗੇਗਾ ਦੇਖ ਕੇ ਕਿ ਲਾਲਾ ਕਰਮ ਚੰਦ ਦੀਆਂ ਦੋ ਕੋਠੀਆਂ ਬਣੀਆਂ ਹਨ, ਮੇਰੇ ਕੋਲ ਦੋ ਕਮਰੇ ਹਨ। ਮੈਨੂੰ ਇਹ

ਦੁੱਖ ਲੱਗੇ ਕਿ ਮੈਂ ਐਧਰ ਨੂੰ ਮੁੜਾਂ। ਮੈਨੂੰ ਇਹ ਕਦੇ ਦੁੱਖ ਨਹੀਂ ਲੱਗਿਆ ਬਈ, ਮੇਰੇ ਕੋਲੇ ਇੱਕ ਪ੍ਰੀਤਮ ਸਿੰਘ ਰਹਿੰਦਾ ਹੈ, ਇਹਦੀ ਇੱਕ ਕੁੱਲੀ ਦੀ ਝੁੱਗੀ ਹੈ, ਮੈਂ ਇਹਦੀ ਵੀ ਮਦਦ ਪੁਆ ਦਿਆਂ। ਮਹਾਰਾਜਾ, ਨਾ ਹਾਕਮ, ਨਾ ਪਰਜਾ, ਨਾ ਕੋਈ ਮਜ਼ਹਬ ਦੇ ਆਗੂ, ਜਿੰਨਾਂ ਚਿਰ ਉਹ ਗਰੀਬਾਂ ਵੱਲ ਨਿਗ੍ਹਾ ਨ ਕਰਨਗੇ, ਪਰ ਗਰੀਬਾਂ ਨੂੰ ਵੀ ਮੈਂ ਅਰਜ਼ ਕਰਾਂਗਾ, ਗਰੀਬ ਵੀ ਆਪਣੇ ਪੈਰਾਂ ਤੇ ਨਹੀਂ ਖਲੋਂਦੇ। ਮੇਰੇ ਸਾਹਮਣੇ ਇੱਕ ਮਾਮਾਲਾ ਆ ਚੁੱਕਾ ਹੈ।



## ਟਿੱਪਣੀਆਂ

★ ਇਹ ਉਪਦੇਸ਼ ਆਲ ਇੰਡੀਆ ਰੇਡੀਓ ਤੋਂ ਸਿੱਧਾ ਪ੍ਰਸਾਰਿਤ ਹੋਇਆ ਸੀ।

## ਸ਼ਬਦਾਰਥ

੧ ਨੌਂ ਇੰਦਰੇ।
੨ ਵਰਤ (ਇਕਾਦਸ਼ੀ ਦਾ)।
੩ ਜੇ ਲਿੱਬੜ ਜਾਏ।
੪ ਸਰੀਰ।
੫ ਮਿੱਟੀ, ਮੈਲਾਪਨ।
੬ ਅਪਵਿਤਰ।
੭ ਲਾ ਕੇ।
੮ ਨਾਮ ਦੇ ਰੰਗ ਨਾਲ।
੯ ਮੁਥਾਜ।
੧੦ ਬਚੂੰਗੜਾ, ਛੋਟਾ ਲਾਡਲਾ ਬੱਚਾ।

# ਸ੍ਰੀ ਭੈਣੀ ਸਾਹਿਬ ੧੭-੩-੧੯੫੭★[੧]

# ਹੋਲਾ ਮਹੱਲਾ

*ਇਹ ਹੋਲਾ ਮਹੱਲਾ ੨੦੧੩ ਦਾ ਗੁਰਦਵਾਰੇ ਸ੍ਰੀ ਭੈਣੀ ਸਾਹਿਬ ਹੋਇਆ, ਜਨਰਲ ਇਲੈਕਸ਼ਨ ਤੋਂ ਬਾਅਦ।*

*–ਸਤਿਗੁਰੂ ਜਗਜੀਤ ਸਿੰਘ ਜੀ*

ਮੈਂ ਹੁਣ ਦੋ ਚਾਰ ਅਰਜ਼ਾਂ ਕਰਨੀਆਂ ਹਨ ਤੁਹਾਡੇ ਅੱਗੇ। ਸਭ ਤੋਂ ਪਹਿਲੀ ਤੇ ਇਹ ਅਰਜ਼ ਹੈ ਬਈ, ਉਹ ਜਿਹੜਾ ਪਾਠ ਅਰੰਭ ਕੀਤਾ ਹੈ ਚੰਡੀ ਦੀ ਵਾਰ ਦਾ ਉਹ ੭੦ ਹਜ਼ਾਰ ਦੇ ਕਰੀਬ, ੬੯੦੦੦ ਪਾਠ ਅੱਜ ਤਕ ਹੋ ਗਿਐ। ੬੯੦੦੦ ਪਾਠ ਹੋ ਚੁੱਕਾ ਹੈ ਅਤੇ ਦੂਸਰਾ ਤੁਸਾਂ ਹੀ ਕਰਨਾ ਹੈ। ਸਾਧ ਸੰਗਤ ਜੇ ਕਿਰਪਾ ਕਰੇ, ਅੱਗੇ ਕਦੇ ਕੋਈ ਕੰਮ ਸਾਧ ਸੰਗਤ ਨੇ ਵਿੱਚ ਨਹੀਂ ਛੱਡਿਆ। ਜਦੋਂ ਵੀ ਲਗਦੇ ਰਹੇ ਨੇ, ਜਦੋਂ ਵੀ ਅਰਜ਼ ਕੀਤੀ ਹੈ, ਓਦੂੰ ਵਧ ਕੇ ਵਗਦੇ ਰਹੇ ਨੇ। ਤੇ, ਹੁਣ ਮੈਨੂੰ ਇਹ ਵੀ ਪਤਾ ਹੈ ਕਿ ਜ਼ਿਮੀਦਾਰਾਂ ਦਾ ਵੀ ਕੋਈ ਖਾਸ ਅਜੇ ਕੰਮ ਨਹੀਂ, ਭਾਵੇਂ ਵੋਟਾਂ ਕਰ ਕੇ ਅੜੇ ਰਹੇ, ਉਹ ਵੀ ਸਾਡੇ ਕਹਿਣ ਉੱਤੇ ਹੀ, ਨਹੀਂ ਤੇ ਸਾਰੇ ਹੀ ਛੱਡ ਕੇ ਆ ਜਾਂਦੇ। ਧੰਨ ਇਹ ਸਾਧ ਸੰਗਤ ਹੈ ਜਿਹੜੀ ਅਰਜ਼ ਇਹਨਾਂ ਕੋਲ ਕਰੀਏ ਕਿਤੇ, ਫੁੱਲ ਚੜ੍ਹਾਉਂਦੇ ਨੇ। ਸਾਨੂੰ ਏਨਾ ਮਾਣ ਹੈ ਜਿਹੜਾ ਕਿਸੇ ਨੂੰ ਨਹੀਂ। ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਸਾਨੂੰ ਇਹ ਮਾਣ ਹੈ ਕਿ ਸਤਿਗੁਰੂ ਰਾਮ ਸਿੰਘ ਦੀ ਸੰਗਤ—ਹੇਠਾਂ, ਉੱਤੇ, ਪੁੱਠੇ, ਸਿੱਧੇ—ਜਿਧਰ ਮਰਜ਼ੀ ਹੈ, ਇਹਨਾਂ ਨੂੰ



ਤੋਰੀਏ। ਪਰ, ਪੁੱਠੇ ਸਿੱਧੇ ਕਿਉਂ ਤੁਰਨ, ਸਤਿਗੁਰੂ ਨੂੰ ਮਿਲਿਆ ਨੂੰ ਭੀ ਕਦੇ ਕੋਈ ਪਾਸਾ ਹੋਰ ਹੋ ਸਕਦਾ ਹੈ।

## ਮੈਂ ਫੇਰ ਕਰੂੰਗਾ ਖਾਲਸਾ

ਗੱਜ ਕੇ ਆਖੋ—ਧੰਨ ਸਤਿਗੁਰੂ ਰਾਮ ਸਿੰਘ ਜੀ, ਔਰ ਨਾਲ ਹੀ ਗੱਜ ਕੇ ਆਖੋ—ਧੰਨ ਸਤਿਗੁਰੂ ਹਰੀ ਸਿੰਘ ਜੀ। ਮੈਂ ਹੁਣ ਅਰਜ਼ ਕਰਾਂ, ਜਿੱਥੇ ਕੱਲਾ ਸਤਿਗੁਰੂ ਰਾਮ ਸਿੰਘ ਆਵੇ ਨ, ਉਹਨਾਂ ਦੇ ਹੁਕਮ ਅਨੁਸਾਰ, ਜਿਹੜਾ ਉਹਨਾਂ ਉੱਥੋਂ ਲਿਖਿਆ ਸੀ ਕਿ ਅੱਜ ਤੋਂ ਇਸ ਨੂੰ ਸਿਰ ਕਰਤਾ ਜਾਣਨਾ, ਮੇਰੇ ਧੱਕੇ ਹੋਏ ਨੂੰ ਇਹ ਬਖਸ਼ ਲਏਗਾ, ਇਹਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ।

ਇਹ ਲੋਕਾਂ ਨੂੰ ਕੰਨਾਂ ਤੋਂ ਪੱਗਾਂ ਚੁੱਕ ਕੇ, ਕੂਕਿਆਂ ਨੂੰ ਧਿਆਨ ਦੇਣਾ ਚਾਹੀਦਾ ਹੈ ਬਈ, ਜੇ ਲਹਿਣੇ ਦਾ ਅੰਗਦ ਬਣਿਆ ਸੀ, ਤਾਂ ਬੁੱਧ ਸਿੰਘ ਦਾ ਹਰੀ ਸਿੰਘ ਇਸੇ ਵਾਸਤੇ ਬਣਿਆ ਸੀ ਕਿ ਆਪਣੇ ਥਾਂ ਬਹਾਇਆ ਸੀ। ਕਈ ਐਸੇ ਆਦਮੀ ਹੈਨ ਜਿਹੜੇ ਆਪਣੀ ਟੁੱਕ ਟੇਰੀ ਵਾਸਤੇ ਲੋਕਾਂ ਵਿੱਚ ਨਾਮਧਾਰੀ ਕਹਾਉਂਦੇ ਹੋਏ, ਨਾਮਧਾਰੀਆਂ ਨੂੰ ਪੁੱਠੇ ਰਸਤੇ ਪਾਉਂਦੇ ਹਨ। ਉਹਨਾਂ ਤੋਂ ਬਚਣਾ ਚਾਹੀਦਾ ਹੈ ਨਾਮਧਾਰੀ ਨੂੰ, ਇਸ ਗੱਲ ਤੋਂ। ਪਤੈ ਤੁਹਾਨੂੰ ਬਈ, ਜਿਸ ਵੇਲੇ ਗੁਰੂ ਤੇਗ਼ ਬਹਾਦਰ ਸਾਹਿਬ ਚੱਲੇ ਤੇ ਸਿੱਖ ਗ੍ਰੰਥ ਸਾਹਿਬ ਜੀ ਦੀ ਬੀੜ ਲੁੱਟ ਲਿਆਏ ਧੀਰਮਲ ਕੋਲੋਂ। ਮਹਾਰਾਜ ਨੇ ਆਖਿਆ—ਕਿਉਂ ਲਿਆਏ ਹੋ ? ਦਰਿਆ ★[੨] 'ਚ ਅਮਾਨਤ ਧਰੀ ਤੇ ਧੀਰਮਲ ਆਕੜ ਦਾ ਮਾਰਿਆ ਗੁਰੂ ਤੇਗ਼ ਬਹਾਦਰ ਦਾ ਨਾਉਂ ਨਾ ਲਵੇ ਤੇ ਬੀੜ ਲੱਭੇ ਨਾ ਦਰਿਆ 'ਚੋਂ। ਚਾਹੇ ਦਿਲ 'ਚ ਦੁਸ਼ਮਣੀ ਸੀ, ਜਦੋਂ ਅਰਦਾਸਾ ਗੁਰੂ ਤੇਗ਼ ਬਹਾਦਰ ਦਾ ਕੀਤਾ, ਬੀੜ ਤਾਂ ਲੱਭੀ ਸੀ। ਜਿੰਨਾ ਚਿਰ ਗੁਰੂ ਹਰੀ ਸਿੰਘ ਦਾ ਨਾਉਂ ਨਾ ਲਿਆ ਜਾਏਗਾ ਕਾਰਜ ਨਹੀਂ ਸਿਰੇ ਚੜ੍ਹੇਗਾ ਕਿਸੇ ਦਾ। ਕਿਰਪਾ ਕਰਕੇ ਇਸ ਗੱਲ ਦਾ ਖਿਆਲ ਰੱਖਣਾ। ਦੁਨੀਆਂ 'ਚ ਇਹ ਗੱਲਾਂ, ਆਪਣੇ ਮਤਲਬ ਵਾਸਤੇ .....................।

ਗੁਰੂ ਨਾਨਕ ਨੇ ਇਹ ਦੱਸਿਆ, ਬਈ, ਮੇਰਾ ਦਸਵਾ ਜਾਮਾ ਇਸ ਤਰ੍ਹਾਂ ਹੋਵੇਗਾ। ਜਿਹਨਾ ਲੋਕਾਂ ਨੇ, ਜਦੋਂ ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ ਤਿਆਰ

ਕੀਤਾ, ਸਾਰਿਆਂ ਨੂੰ ਰਲਕੇ ਛਕਾਇਆ ਤੇ ਭਿੱਛਿਆ, ਕਿਰਿਆ, ਭੱਦਣ ਤਿਆਗੋ—ਛੱਡਿਆ। ਤੰਬਾਕੂ ਨਹੀਂ ਵਰਤਣਾ, ਭੱਦਣ ਨਹੀਂ ਕਰਾਉਣਾ, ਜੰਞੂ ਨਹੀਂ ਪਾਉਣਾ ਤਾਂ ਲੋਕਾਂ ਆਖਿਆ—ਇਹ ਗੁਰੂ ਨਹੀਂ ਰਿਹਾ। ਜਿਹਨਾਂ ਨੇ ਗੁਰੂ ਨਾਨਕ ਦਾ ਹੁਕਮ ਮੰਨਕੇ, ਗੁਰੂ ਗੋਬਿੰਦ ਸਿੰਘ ਨੂੰ ਗੁਰੂ ਨਹੀਂ ਮੰਨਿਆ—ਉਹਨਾਂ ਦਾ ਸਭ ਕੁਛ ਐਵੇਂ ਗਿਆ। ਜੇ ਗੁਰੂ ਨਾਨਕ ਨੇ ਲਿਖਿਆ —ਬਈ, ਦਸਵਾਂ ਜਾਮਾ ਪਹਿਰਕੇ ਮੈਂ ਇਹ ਕੁਛ ਕਰਾਂਗਾ, ਫਿਰ ਲਿਖਿਐ-

*ਤੁਕ ਬਲ ਆਪਣਾ ਦੇ ਕੇ ਭੇਜ ਦੇਊਂਗਾ ਸਿੰਘ।*

ਜਿਹੜਾ ਤੁਕ ਦਾ ਬਲ ਦੇ ਕੇ ਔਰੰਗਜ਼ੇਬ ਕੋਲ ਭੇਜਿਆ, ਫਿਰ ਓਦੂੰ ਬਾਅਦ ਕਿਹਾ ਕਿ-

*ਬਚਨ ਪਾਲ ਨਹੀਂ ਸਕਣਗੇ ਬਹੁਤ ਖਾਣਗੇ ਗੰਮ।*

ਸਿੱਖ ਨਾ ਸਿੱਖ ਰਹੇ। ਪੜ੍ਹੋ ਗਿਆਨ ਸਿੰਘ ਜੀ ਗਿਆਨੀ ਦਾ ਪੰਥ ਪ੍ਰਕਾਸ਼। ਉਹ ਕਹਿੰਦੇ ਨੇ-

*ਨਿਜ ਤਿਯਾ ਤਜ ਕੁਲਟਾ ਬਿਭਚਾਰਨ ਮੁੰਡਿਓਂ ਸੰਗ ਰਮੈ ਹੈ ਜੇ।*
*ਤਿਨ ਕੇ ਸੰਗੀ ਬਾਦ ਫਿਰੰਗੀ ਬਹੁਤ ਨਮਰਦ ਥਵੈ ਹੈਂ ਜੇ।*
*ਸਿੰਘ ਸੁਨਹਿਰੀ ਕਬਜੇ ਵਾਰੇ ਤਿਨੈ ਮਸਖਰੀ ਲੋਗ ਕਰੈਂ।*
*ਸਰਮ ਹਿਆਉ ਸੁਕਰਮ ਧਰਮ ਤਜ ਪੈ ਕੁਕਰਮ ਮੈ ਸੋਊ ਮਰੈ।*

ਫਿਰ ਕਹਿੰਦੇ ਨੇ-

*ਕੇਈ ਬਾਰ ਪਾਰੈਂ ਓਚੈਂ,*

ਮੁਆਫ ਕਰਨਾ, ਪੁਰਾਣੇ ਸਾਧ ਕਹਿੰਦੇ ਸੀ-

*ਸਿੱਖ ਹੋਇਕੇ ਦਾੜ੍ਹੀ ਬਨ੍ਹੇ, ਤਾਂ ਇੱਥੇ ਓਥੇ ਲੱਗੇ ਨਾ ਬੰਨੇ।*

ਇਤਿਹਾਸ ਅਸੀਂ ਪੜ੍ਹੀਏ, ਅਜੇ ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ ਨਹੀਂ ਛਕਾਇਆ, ਜਿਦਣ ਭਾਈ ਬਿਧੀ ਚੰਦ ਜੀ ਦੂਸਰਾ ਘੋੜਾ ਲੈਣ ਜਾਂਦੇ ਹਨ ਤੇ ਜਦੋਂ ਦਾੜ੍ਹੀ ਪਾੜਦੇ ਹਨ ਤਾਂ ਕਹਿੰਦੇ ਹਨ—ਦੇਊਂਗਾ ਪਾਂਚ ਰੁਪੱਈਏ ਕਾ ਕੜਾਹ। ਮੈਂ ਤਨੁਖਾਹ ਲਵਾਉਣ ਲੱਗਾਂ ਹਾਂ, ਮੈਂ ਦਾੜ੍ਹੀ ਪਾੜ ਕੇ ਬੰਨ੍ਹਣ ਲੱਗਾ ਹਾਂ। ਪਰ ਗੱਲ ਇਹ ਹੈ, ਅੰਗਰੇਜ਼ ਦਾ ਆਇਆ ਰਾਜ, ਪਹਿਲਾਂ



ਆ ਗਏ ਪਹਾੜੀਏ ਵਿੱਚ ਸਿੱਖਾਂ ਦੇ, ਮਹਾਰਾਜਾ ਸ਼ੇਰ ਸਿੰਘ ਤੋਂ ਦਾੜ੍ਹੀ ਸਿੱਖਾਂ 'ਚ ਬੱਝਣ ਲੱਗੀ। ਮਹਾਰਾਜਾ ਰਣਜੀਤ ਸਿੰਘ, ਸਰਦਾਰ ਸ਼ਾਮ ਸਿੰਘ, ਸਰਦਾਰ ਹਰੀ ਸਿੰਘ ਨਲੂਆ, ਬਾਬਾ ਅਕਾਲੀ ਫੂਲਾ ਸਿੰਘ—ਜੇ ਤੁਸੀਂ ਉਹਨਾਂ ਦੇ ਦਰਸ਼ਨ ਕਰੋ ਤਾਂ ਖੁੱਲ੍ਹੇ ਦਾੜ੍ਹੇ ਸਨ। ਦਾੜ੍ਹੀ ਬੱਧੀ ਤਾਂ, ਮਹਾਰਾਜਾ ਸ਼ੇਰ ਸਿੰਘ ਨੇ ਡੋਗਰਿਆਂ ਦੇ ਆਖੇ ਲੱਗ ਕੇ ਬੱਧੀ। ਤਾਂ, ਕਹਿੰਦੇ ਨੇ-

*ਕੇਈ ਬਾਰ ਪਾਰੈਂ ਓਚੈਂ,*

ਕਈ ਤਾਂ ਵਾਲਾਂ ਨੂੰ ਪਾੜ ਕੇ ਉਤਾਂਹ ਨੂੰ ਬੰਨ੍ਹਦੇ ਹਨ। ਕਹਿੰਦੇ ਨੇ-

*ਨਾਕ ਨੋਚੈ ਮੋਚਨੇ ਲੈ,*

ਮੋਚਨੇ ਨਾਲ ਨੱਕ 'ਚੋਂ ਵਾਲ ਪੁੱਟਣ ਲੱਗੇ।

*ਕੋਊ ਦਾੜੈ ਹੀ ਉਖਾੜੈਂ,*

ਐਥੋਂ ਵਾਲ ਚੁਗਣੇ ਸ਼ੁਰੂ ਕੀਤੇ। ਹੁਣ ਲੋਕਾਂ ਨੂੰ ਤਕਲੀਫ ਘੱਟ ਹੈ, ਹੁਣ ਸਾਬਣ ਲਿਆ ਕੇ ਜਿੰਨਾ ਜਿੰਨਾ ਮਰਜ਼ੀ ਹੈ, ਉਹ ਸਿੱਖਾਂ ਦੇ ਮੁੰਡੇ ਸਾਡੇ ਬਹੁਤ ਵਧੀਆ ਇੱਥੋਂ ਥਾਂ ਬਣਾਉਂਦੇ ਹਨ। ਹੁਣ ਕੋਈ ਤਕਲੀਫ਼ ਨਹੀਂ ਉਹਨਾਂ ਨੂੰ ਕਰਨੀ ਪੈਂਦੀ—ਨਾ ਵਾਲ ਪੁੱਟਣੇ, ਨਾ ਉਸਤਰਾ ਫੇਰਨਾ, ਬੜਾ ਸੌਖਾ ਤਰੀਕਾ ਹੈ। ਕਿਆ ਹੈ ? ਫਿਰ, ਉਹ ਕਹਿੰਦੈ-

*ਸਿਖਨ ਕੇ ਪੂਤ ਮਜ਼ਬੂਤ ਸਿੰਘ ਨਾਮ ਵਾਰੇ,*
*ਹਾਇ ਵੇ ਕਸਾਈ ਰਹੇ ਸਿਖੀ ਗਊ ਘਾਇ ਹੈ।*

ਗਿਆਨ ਸਿੰਘ ਜੀ ਗਿਆਨੀ ਨੇ ਇਹ ਗੱਲ ਦੱਸੀ ਬਈ, ਉਹ ਸਿੱਖਾਂ ਦੇ ਪੁੱਤਰ, ਸਿੱਖੀ ਰੂਪ ਗਊ ਨੂੰ ਕਸਾਈ ਬਣ ਕੇ ਘਾ ਰਹੇ ਹਨ। ਇਹ ਹਾਲਤ ਹੋਈ, ਕਿਉਂਕਿ ਗੁਰੂ ਗੋਬਿੰਦ ਸਿੰਘ ਨੇ ਪਹਿਲੇ ਹੀ ਲਿਖ ਦਿੱਤਾ ਸੀ-

*ਗਨਕਾ ਮੁਸਲੀ ਸੇਵੈ ਸਰਦਾਰ।*
*ਤਿਨ ਘਰ ਜਨਮੈ ਕਾਮ ਗਵਾਰ।*

ਸਰਦਾਰ ਕੰਜਰੀਆਂ ਰੱਖਣਗੇ, ਮੁਸਲਮਾਨੀਆਂ ਔਰਤਾਂ ਘਰ ਰੱਖਣਗੇ, ਉਹਨਾਂ ਬਿਚਾਰੀਆਂ ਨੇ ਘਰ ਵਾਲੀਆਂ ਨੇ ਵੀ ਕਿਤੇ ਗੁਜ਼ਾਰਾ ਕਰਨਾ ਹੈ, ਉਹ ਕਾਮਿਆਂ ਨਾਲ ਖਰਾਬ ਹੋਣਗੀਆਂ। ਇਹ ਜ਼ੁਮੇਵਾਰੀ ਸਰਦਾਰਾਂ ਦੇ ਸਿਰ

ਤੇ ਸੀ, ਉਹਨਾਂ ਮਾਈਆਂ ਦੇ ਸਿਰ ਤੇ ਨਹੀਂ ਸੀ, ਜਿਹੜੇ ਛੱਡ ਕੇ ਆਪਣੀਆਂ ਔਰਤਾਂ ਨੂੰ ਦੂਸਰੇ ਪਾਸੇ ਜਾਂਦੇ ਸਨ। ਇਸ ਹਾਲਤ ਹੋਈ ਵਿੱਚ—ਗੁਰੂ ਨਾਨਕ ਨੇ ਕਿਹੈ ਉੱਥੇ–

*ਬਚਨ ਪਲ ਨਹੀਂ ਸਕਣਗੇ ਬਹੁਤ ਖਾਣਗੇ ਗਮ।*
*ਮੈਂ ਫੇਰ ਕਰੂੰਗਾ ਖਾਲਸਾ,*

ਦੂਸਰੀ ਵਾਰੀ ਸਤਿਗੁਰੂ ਰਾਮ ਸਿੰਘ ਨੇ ਆ ਕੇ ਖਾਲਸਾ ਸਜਾਇਆ।

*– ਵਸੈ ਵਿਚ ਪੰਜਾਬ।*
*ਚਹੁੰ ਵਰਨਾ ਕਾ ਏਕ ਰੂਪ ਦੇਖ ਕਰੂੰਗਾ ਸਾਜ।*

ਫਿਰ, ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਨੇ–

*ਸਵੇਤ ਸਿੰਘ ਧਰ ਰੂਪ ਦਿਖਾਵੈ।*
*ਦਾਮਨ ਗਰਜ ਸਬਦ ਮੁਖੋਂ ਗਾਵੈ।*

*–ਗੁਰਿੰਡ ਨਾਮਾ, ਪਾ:੧੦*

ਕੀਰਤਨ—ਪਤਾ ਕਰ ਲਓ ਕੋਈ ਜਿਦ ਦੀ ਗੱਲ ਨਹੀਂ—ਅੱਜੇ ਵੀ ਕਿਤੇ ਕੂਕਿਆਂ ਦੀ ਢੋਲਕ ਵੱਜਦੀ ਹੋਵੇ। ਹੁਣ ਤਾਂ ਅਸੀਂ ਵੀ ਨਿਰੇ ਗੱਲਾਂ ਕਰਨ ਜੋਗੇ ਹੋ ਗਏ, ਪਰ ਕੌਣ ਇਸ ਤਰ੍ਹਾਂ—ਕੀਰਤਨ ਕਰਦਾ ਸੀ। ਸੰਤ ਭਗਤ ਸਿੰਘ ਹੁਰੀ, ਜਵਾਹਰ ਸਿੰਘ ਹੁਰੀਂ ਜਿਹਨਾਂ ਨੇ ਉਹਨਾਂ ਨੂੰ ਸੁਣਿਆ ਹੋਇਆ ਹੈ ਖਾਨ ਪੁਰੀਆਂ ਨੂੰ, ਪਤਾ ਉਹਨਾਂ ਨੂੰ ਹੈ ਕਿ ਉਹ ਕਿਸ ਤਰ੍ਹਾਂ ਕੀਰਤਨ ਕਰਦੇ ਸਨ। ਹੁਣ ਵੀ ਤੁਸੀਂ ਸਵੇਰੇ ਵਾਰਾ ਸੁਣਿਐ ਇਹ ਕੀਰਤਨ ਹੈ–

**ਨਿਰਬਾਨ ਕੀਰਤਨੁ ਗਾਵਹੁ ਕਰਤੇ ਕਾ**
**ਨਿਮਖ ਸਿਮਰਤ ਜਿਤੁ ਛੂਟੈ॥**

*–ਸੂਹੀ ਮ:੫, ਪੰਨਾ–੭੪੭*

ਜਿਹਦੇ 'ਚ ਗੱਲਾਂ ਨਹੀਂ। ਨਿਰਬਾਣ—ਬਿਨਾਂ ਕਿਸੇ ਹੋਰ ਬਾਣ ਤੋਂ। ਸਤਿਗੁਰੂ ਦੀ ਬਾਣੀ–

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥**

*–ਰਾਮਕਲੀ ਮ:੩, ਪੰਨਾ–੯੨੦*

ਸਤਿਗੁਰੂ ਰਾਮ ਸਿੰਘ ਨੇ ਆ ਕੇ, ਜਿਹੜਾ ਉਹਨਾਂ ਕਿਹਾ ਸੀ, ਗੁਰੂ



ਨਾਨਕ ਨੇ—ਮੈਂ ਫੇਰ ਕਰੂੰਗਾ ਖਾਲਸਾ—ਮੁੜ ਕੇ ਬਣਾਇਆ। ਭਾਈ ਗਿਆਨ ਸਿੰਘ ਜੀ ਗਿਆਨੀ ਕਹਿੰਦੇ ਨੇ–

*ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੋਂ ਕੇ,*

ਕਿਉਂਕਿ ਗੁਰੂ ਗੋਬਿੰਦ ਸਿੰਘ ਨੇ ਲਿਖਿਆ ਸੀ–

**ਕਲਜੁਗ ਤੇ ਸਤਿਜੁਗ ਕਰ ਠਾਨੋਂ॥**
**ਤਬ ਹੀ ਬਾਰ੍ਹਵਾਂ ਬੱਪ ਪਹਿਚਾਨੋ॥**

## ਸੰਤ ਸਤਿਜੁਗ ਆ ਗਇਓ

ਸਤਿਜੁਗ ਦੀ ਰੀਤ ਸੀ–

**ਸਾਮ ਕਹੈ ਸੇਤੰਬਰੁ ਸੁਆਮੀ,**

*–ਮ:੧, ਪੰਨਾ–੪੭੦*

ਚਿੱਟੇ ਬਸਤਰ, ਸੱਚ ਬੋਲਣਾ। ਸਤਿਗੁਰੂ ਰਾਮ ਸਿੰਘ ਦੇ ਕੋਲ—ਮੈਨੂੰ ਇਤਿਹਾਸ ਦੀ ਇੱਕ ਗੱਲ ਯਾਦ ਹੈ—ਸੱਚੇ ਪਾਤਸ਼ਾਹ ਅਨੰਦਪੁਰ ਸਾਹਿਬ ਦੇ ਹੋਲੇ ਨੂੰ ਜਾਂਦੇ ਨੇ, ਕੀਰਤਪੁਰ ਦੋ ਸਿੱਖ ਗਏ ਭਜਨ ਪੁੱਛਣ—ਮਝੈਲ। ਸਤਿਗੁਰਾਂ ਆਖਿਆ—ਭਾਈ, ਮਾਸ ਸ਼ਰਾਬ ਨਹੀਂ ਖਾਣਾ, ਚੋਰੀ, ਯਾਰੀ ਨਹੀ ਕਰਨੀ। ਇਹਨਾਂ ਵਿਚੋਂ ਇੱਕ ਸਿੱਖ ਕਹਿੰਦਾ—ਮਹਾਰਾਜ, ਮੇਰੇ ਘਰ ਛੇ ਸੌ ਰੁਪਏ ਦੀ ਘੋੜੀ, ਬੱਧੀ ਹੈ ਚੋਰੀ ਦੀ। ਸਤਿਗੁਰ ਕਹਿੰਦੇ—ਜਾਹ ਭਜਨ ਤਾਂ ਦਿਆਂਗੇ, ਘੋੜੀ ਜਿਹਦੀ ਹੈ ਉਹਦੀ ਦੇ ਕੇ ਆ। ਉਹ ਸਿੱਖ ਦੱਸਦੇ ਹਨ ਕਿ ਏਨੀ ਭੀੜ ਹੋ ਜਾਂਦੀ, ਤਿੰਨ-ਤਿੰਨ ਸਰੀਰ ਹੇਠ ਉੱਤੇ ਸਤਿਗੁਰਾਂ ਦੇ ਕੋਲ ਸੌਂਦੇ। ਮਾਈ ਨੂੰ ਪਤਾ ਨਹੀਂ ਸੀ ਭਾਈ ਕਿਹੜਾ ਹੈ, ਭਾਈ ਨੂੰ ਪਤਾ ਨਹੀਂ ਸੀ ਕਿ ਮਾਈ ਕਿਹੜੀ ਹੈ। ਜੇ ਮਾਈ ਨੂੰ ਪਾਲਾ ਲੱਗਿਆ ਤਾਂ ਸਿੱਖ ਦਾ ਲੀੜਾ ਖਿੱਚ ਲਿਆ ਜੇ ਸਿੱਖ ਨੂੰ ਪਾਲਾ ਲੱਗਿਆ ਤਾਂ ਮਾਈ ਦਾ ਖਿੱਚ ਲਿਆ। ਉੱਥੇ ਪਤਾ ਨਹੀਂ ਲੱਗਿਆ, ਕਿਉਂਕਿ ਇਹ ਗੱਲ ਹੈ—ਗੁਰੂ ਗੋਬਿੰਦ ਸਿੰਘ ਜੀ ਇੱਕ ਸਾਧੂ ਦੇ ਆਸ਼ਰਮ ਦੀ ਗੱਲ ਗਿਆਨ ਪ੍ਰਬੋਧ ਵਿੱਚ ਲਿਖਦੇ ਹਨ, ਕਹਿੰਦੇ ਹਨ–

**ਕਹੂੰ ਸਿੰਘਨੀ ਦੂਧ ਬੱਛੇ ਚੁੰਘਾਵੈ॥**

**ਕਹੂੰ ਸਿੰਘ ਲੈ ਸੰਗ ਗਊਆਂ ਚਰਾਵੈ।।**

*-ਦਸਮ ਗ੍ਰੰਥ, ਪੰਨਾ-੧੫੧*

ਉਹਨਾਂ ਮਹਾਂਪੁਰਖਾਂ ਦਾ ਇਹ ਪਰਤਾਪ ਸੀ ਕਿ ਸ਼ੇਰਨੀ ਵੱਛਿਆਂ ਨੂੰ ਦੁੱਧ ਚੁੰਘਾ ਦਿੰਦੀ ਹੈ, ਸ਼ੇਰ ਗਾਈਆਂ ਚਾਰਨ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਦੀ ਕਿਰਪਾ, ਅਸਾਂ ਸੰਤਾਂ (ਕੇਸਰ ਸਿੰਘ) ਚਵਿੰਡੇ ਵਾਲਿਆਂ ਦੇ ਦਰਸ਼ਨ ਕੀਤੇ, ਸਤਿਗੁਰੂ ਦੇ ਤਾਰਿਆਂ ਹੋਇਆਂ ਦੇ। ਗੁਜਰਾਂ ਵਾਲੇ ਜਾਂਦੇ, ਜਿੰਨਾਂ ਚਿਰ ਉਹ ਬੈਠੇ ਹੁੰਦੇ ਦੀਵਾਨ ਵਿੱਚ ਜੇ ਜਾ ਕੇ ਬੈਠੀਏ—ਇਹ ਨਹੀਂ ਸੀ ਪਤਾ ਕਿ ਮਾਈ ਆਈ ਹੈ ਕਿ ਭਾਈ ਆਇਆ ਹੈ। ਇਹ ਮਹਾਪੁਰਖਾਂ ਦਾ ਪਰਤਾਪ ਹੈ। ਸਤਿਗੁਰੂ ਰਾਮ ਸਿੰਘ ਨੇ ਆ ਕੇ ਸਤਿਜੁਗ ਲਾਇਆ। ਜਿਹੜਾ ਕਲਜੁਗ ਤੇ ਸਤਿਜੁਗ ਕਰ ਠਾਨੋ ਲਿਖਿਐ—ਗਿਆਨ ਸਿੰਘ ਜੀ ਗਿਆਨੀ ਕਹਿੰਦੇ ਨੇ–

*ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੋਂ ਕੇ,*
*ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।*
*ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*
*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,*
*ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ।*

*-ਪੰਥ ਪ੍ਰਕਾਸ਼*

ਸਤਿ ਦਾ ਜੁਗ—ਸੱਚ ਦਾ। ਤੇ, ਜੇ ਝੂਠ ਬੋਲੀਏ—ਸਿੱਧੀਆਂ ਪੱਗਾਂ ਬੰਨ੍ਹ ਕੇ, ਮਾਲਾ ਪਾ ਕੇ। ਇੱਕ ਉੱਥੇ ਜਾ ਕੇ ਕਹਿੰਦਾ ਹੈ ਮੈਂ ਭੀ ਗੁਰੂ ਨੂੰ ਹਾਜਰ ਜਾਣ ਕੇ ਸੱਚ ਗਵਾਹੀ ਦਿਨਾ ਹਾਂ, ਦੂਆ ਵੀ ਦਿੰਦਾ ਹੈ। ਫਿਰ—**ਪੜਿਆ ਹੋਵੈ ਗੁਨਹਗਾਰੁ**—ਸਾਨੂੰ ਬਹੁਤੀ ਮਾਰ ਹੈ। ਸਾਡੇ ਵਾਸਤੇ ਹੁਣ ਆਹ ਜਿਹੜਾ ਸੰਮਤੁ ਹੈ ਸੱਚੇ ਪਾਤਸ਼ਾਹ ਦੇ ਪਰਦੇਸ ਗਿਆ ਨੂੰ ਪਚਾਸੀ ਸਾਲ ਹੋ ਗਏ। ਸਾਨੂੰ ਕੁਛ ਪਤਾ ਲਗਦਾ ਹੈ ਇਹਦੇ ਪੂਰਾ ਹੋਣ ਤੇ, ਯਾ ਇਸ ਦੇ ਵਿੱਚ, ਯਾ ਅੱਗੇ ਵਡਤੀਰਥ ਦੀ ਸਾਖੀ ਮੁਤਾਬਕ ਦਰਸ਼ਨ ਹੋਣਾ ਚਾਹੀਦਾ ਹੈ। ਇਹ ਅੱਗੇ ਉਹ ਜਾਣਨ ਜਿਹੜੀ ਸਾਡੀ ਸਮਝ ਆਈ ਹੈ। ਇੱਥੇ ਪਤਾ



ਕੋਈ ਨਹੀਂ ਲਗਦਾ, ਕੂਕੇ ਕਿਦਣ ਦੇ ਲੱਗੇ ਨੇ—ਆਹ ਹਾੜੀ ਚੰਗੀ ਆ ਗਈ, ਸਤਿਗੁਰਾਂ ਦਾ ਹੁਕਮ ਸੀ—ਹਾੜੀ ਚੰਗੀ ਲੱਗੂ, ਉਸ ਸਾਲ ਅਸੀਂ ਆਵਾਂਗੇ। ਕਰਦੇ ਕਰਦੇ, ਹਉਕੇ ਲੈਂਦੇ ਲੈਂਦੇ, ਉਹਨਾਂ ਦੀਆਂ ਦੇਹਾਂ ਛੁੱਟ ਗਈਆਂ, ਪਰ ਉਹ ਗਏ ਨਹੀਂ ਕਿਤੇ। ਬਾਬਾ ਸਿਆਮ ਸਿੰਘ ਜੀ ਸਰਿਹਾਲੀ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਪਾਸ ਰੰਗੂਨ ਜਾਂਦੇ ਹਨ। ਜਾ ਕੇ ਅਰਜ਼ ਕਰਦੇ ਹਨ—ਸੱਚੇ ਪਾਤਸ਼ਾਹ ! ਕਦੋਂ ਦਰਸ਼ਨ ਦੇਉਗੇ, ਬਹੁਤ ਸਿੱਖ ਬੇਸਿਦਕ ਹੋ ਗਏ, ਬਹੁਤ ਸਿੱਖ ਸਰੀਰ ਛੱਡ ਗਏ, ਬਹੁਤ ਸਿੱਖ ਬੁੱਢੇ ਹੋ ਗਏ। ਸੱਚੇ ਪਾਤਸ਼ਾਹ ਤਿੰਨਾਂ ਗੱਲਾਂ ਦਾ ਜਵਾਬ ਦਿੱਤਾ—ਭਾਈ, ਜਿਹੜੇ ਬੇਸਿਦਕ ਹੋ ਗਏ, ਜਦੋਂ ਅਸੀਂ ਆਵਾਂਗੇ ਜਿਸ ਤਰ੍ਹਾਂ ਪਹਿਲੇ ਛਿੜੇ ਦਾ ਮੀਂਹ ਪਏ ਤੋਂ ਡੱਡੂ ਗੜੈਂ ਗੜੈਂ ਕਰ ਉਠਦੇ ਹਨ, ਉਹ ਆ ਜਾਣਗੇ; ਜਿਹੜੇ ਚੜ੍ਹ ਗਏ ਹਨ, ਉਹ ਵਿੱਚ ਹਨ ਉਹਨਾਂ ਨੂੰ ਪਿਛਲੇ ਜਨਮ ਦਾ ਸਾਡੇ ਆਇਆਂ ਪਤਾ ਲੱਗ ਜਾਏਗਾ; ਜਿਹੜੇ ਬੁੱਢੇ ਹਨ ਉਹਨਾਂ ਵਾਸਤੇ ਘਿਉ ਰੱਖਿਆ ਹੋਇਆ ਹੈ, ਕਿਉਂਕਿ ਲਿਖਿਐ ਗੁਰਿੰਡ ਨਾਮੇ 'ਚ–

*ਕਾਇਆ ਗੁਰੂ ਕਲਪ ਤਬ ਕਰੈ।*
*ਦੁਆਦਸ ਵਰਖ ਆਯੂ ਤਬ ਧਰੈ।*

*-ਗੁਰਿੰਡ ਨਾਮਾ ਪ:੧੦*

ਸਾਰਿਆਂ ਨੂੰ ਬਾਰ੍ਹਾਂ-ਬਾਰਾਂ ਵਰਿਆਂ ਦਾ ਬਣਾ ਦੇਵੇਗਾ। ਇਹ ਹੁਕਮ ਹੈ ਗੁਰੂ ਗੋਬਿੰਦ ਸਿੰਘ ਦਾ। ਜਿਹੜਾ ਗੁਰੂ ਗੋਬਿੰਦ ਸਿੰਘ ਦਾ ਸਿੱਖ, ਗੁਰੂ ਗੋਬਿੰਦ ਸਿੰਘ ਦੇ ਹੁਕਮ ਨੂੰ ਨਹੀਂ ਮੰਨਦਾ, ਜਿਹੜਾ ਗੁਰੂ ਰਾਮ ਸਿੰਘ ਦਾ ਸਿੱਖ ਹੈ, ਗੁਰੂ ਰਾਮ ਸਿੰਘ ਦੇ ਹੁਕਮ ਨੂੰ ਨਹੀਂ ਮੰਨਦਾ—ਮੈਂ ਉਹਨੂੰ ਕੀ ਆਖਣੈ। ਗੁਰਬਾਣੀ ਪੜ੍ਹਦੇ ਹਾਂ, ਮੱਥਾ ਟੇਕ ਲੈਂਦੇ ਹਾਂ, ਰਾਤ ਵਾਲੀ ਸੰਤ ਫਤਹਿ ਸਿੰਘ ਹੁਰਾਂ ਦੀ ਜਿਹੜੀ ਗੱਲ ਸੀ, ਕਈਆਂ ਨੂੰ ਚੰਗੀ ਲੱਗੇ ਨਾ ਲੱਗੇ, ਲੇਕਿਨ ਉਹਨਾਂ ਨੇ ਜੋ ਕੁਛ ਕਿਹਾ ਸੀ—ਉਹਦੇ 'ਚ ਫਰਕ ਤੇ ਕੋਈ ਨਹੀਂ। ਆਪਣੇ ਅੰਦਰ ਝਾਤੀਆਂ ਮਾਰ ਕੇ ਵੇਖੀਏ, ਕਿਆ ਇਹ ਸਾਡੇ ਕਰਮ ਹਨ, ਅਸੀਂ ਕਿਸੇ ਨੂੰ ਟਿਚਕਰ ਕਰੀਏ—ਆਈਏ ਮੇਲਾ ਦੇਖਣ—ਆਈਏ ਸਾਧ ਸੰਗਤ ਵਿੱਚ—ਸਤਿਗੁਰਾਂ ਦੇ ਦਰਸ਼ਨ ਨਮਿਤ ਮੇਲੇ ਹੋਣ। ਸੰਤ ਮਿਰਜੇ ਵਾਲੀਏ

ਬਚਨ ਕਰਦੇ ਸੀ—ਪੰਜਾਹ ਸਾਲ ਦੇਹ ਉਹਨਾ ਦੀ ਰਹੀ ਸਤਿਗੁਰਾਂ ਦੇ ਪਰਦੇਸ ਜਾਣ ਤੋਂ ਬਾਅਦ—ਹਾਸਾ ਨਹੀਂ ਇੱਕ ਦਿਨ ਵੀ ਆਇਆ। ਮਹਾਰਾਜ ਨੇ ਬਾਣੀ 'ਚ ਇੱਕ ਜਗ੍ਹਾ ਲਿਖਿਐ–

**ਜਿਨਾ ਅੰਦਰਿ ਉਮਰਥਲ[1] ਸੇਈ ਜਾਣਨਿ ਸੂਲੀਆ।।**

*–ਸਲੋਕ ਮ:੪, ਪੰਨਾ–੩੧੧*

ਫੋੜਾ ਹੈ ਇੱਕ ਐਸਾ ਜਿਹੜਾ ਬਾਹਰ ਤੋਂ ਨਹੀਂ ਦਿਸਦਾ—**ਜਿਨਾ ਅੰਦਰਿ ਉਮਰਥਲ।**

**ਹਰਿ ਜਾਣਹਿ ਸੇਈ ਬਿਰਹੁ[2]।।**

*–ਮ:੪, ਪੰਨਾ–੩੧੧*

ਹਰੀ ਦੇ ਬਿਰਹੁ ਨੂੰ, ਹਰੀ ਦੇ ਵਿਛੋੜੇ ਨੂੰ, ਜਾਂ ਹਰੀ ਜਾਣਦਾ ਹੈ, ਜਾਂ ਉਹ ਜਾਣਦਾ ਹੈ, ਤੀਸਰਾ ਆਦਮੀ ਨਹੀਂ ਸਮਝਦਾ। ਇਸ ਗੱਲ ਦਾ ਪਤਾ, ਗੁਰੂ ਹਰੀ ਸਿੰਘ ਸੱਚੇ ਪਾਤਸ਼ਾਹ, ਸਤਿਗੁਰਾਂ ਦੇ ਬਸਤਰ ਨਹੀਂ ਪਹਿਨੇ। ਸੱਦਾ ਸਿੰਘ ਅੰਮ੍ਰਿਤਸਰ ਵਾਲਾ ਮੈਨੂੰ ਯਾਦ ਹੈ, ਇੱਕ ਅਰਾਮ ਕੁਰਸੀ ਬਣਾ ਕੇ ਲਿਆਇਆ। ਮੇਰੇ ਦੇਖਣ ਦੀ ਗੱਲ ਹੈ, (ਸਤਿਗੁਰੂ ਹਰੀ ਸਿੰਘ ਜੀ) ਕਹਿੰਦੇ—ਸਤਿਗੁਰ ਆਉਣਗੇ ਤਾਂ ਬਹਿਣਗੇ—ਉਹ ਚੀਜ਼। ਹੁਣ ਸਾਡਾ ਫਰਜ਼ ਹੈ, ਅਸੀਂ ਲਾਇਕ ਤਾਂ ਇਸ ਨਹੀਂ, ਕਿਉਂਕਿ ਲਾਇਕ ਜਿਹੜੇ ਸਨ—ਦੂਸਰੇ ਪਾਸੇ ਜਿਹਨਾਂ ਦੀ ਨਿਗਾਹ ਨਹੀਂ ਗਈ।

**ਜਿਨ੍ਾ ਨਾਉ ਸੁਹਾਗਣੀ ਤਿਨ੍ਾ ਝਾਕ ਨ ਹੋਰ।।**

*–ਪੰਨਾ–੧੩੮੪*

## ਭਗਤਾਂ ਤਾਣ ਤੇਰਾ

ਉਹ ਤਾਂ ਅਸੀਂ ਰਹੇ ਨਹੀਂ, ਪਰ ਨਾਮ ਧਰੀਕ ਪਟੇ ਵਾਲੇ ਕੁੱਤੇ ਤਾਂ ਹਾਂ। ਪਟੇ ਵਾਲੇ ਕੁੱਤੇ ਨੂੰ ਕੋਈ ਜ਼ਹਿਰ ਨਹੀਂ ਦਿੰਦਾ। ਤਾਂ, ਹੁਣ ਇਹ ਗੱਲ ਹੈ, ਔਰ ਹੌਸਲਾ ਨਹੀਂ ਛੱਡਣਾ ਚਾਹੀਦਾ। ਸੰਤ ਆਲ੍ਹਾ ਸਿੰਘ ਜੀ ਨੇ ਮੈਨੂੰ ਇੱਕ ਬਚਨ ਸੁਣਾਇਆ, ਇਹਨਾਂ ਦੇ ਨਗਰ ਇੱਕ ਬਾਬੇ ਸੁਜਾਨ ਸਿੰਘ ਜੀ ਹੁੰਦੇ ਸਨ, ਉਹ ਪੁੱਠੇ ਪਊਏ ਪਾਉਂਦੇ—ਦੂਏ ਪੈਰ ਦਾ ਦੂਏ, ਤੇੜ ਲੰਗੋਟੀ



ਰੱਖਦੇ, ਸਿਰ ਤੇ ਭੂਰੀ। ਜਦੋਂ ਅਸੀਂ ਦੇਖਿਆ, ਨੰਗੇ ਰਹਿੰਦੇ, ਬੜੇ ਮਸਤ ਸਾਧੂ ਸੇ। ਉਹ ਪਹਿਲਾਂ ਲੱਗੇ, ਫਿਰ ਬਿਰਤੀ ਬਿਗੜੀ—ਛੱਡ ਬੈਠੇ। ਛੱਡ ਕੇ ਇੱਕ ਦਿਨ ਰਾਸ ਪੈਂਦੀ ਦੇਖਣ ਚਲੇ ਗਏ। ਰਾਸ ਪੈਂਦੀ ਜਿਸ ਵੇਲੇ ਜਾ ਕੇ ਦੇਖੀ, ਕੀ ਦੇਖਿਆ—ਦਸਮ ਪਾਤਸ਼ਾਹ ਨੇ ਦਸਮ ਗ੍ਰੰਥ ਵਿੱਚ ਲਿਖਿਐ–

**ਜਬੈ ਕ੍ਰਿਸ਼ਨ ਸੰਗ ਗੋਪੀਅਨ ਕਰੀ ਮਾਨੁਖੀ ਬਾਨ।।**
**ਸਭ ਗੋਪੀ ਤਬ ਯੌਂ ਲਖਯੋ ਭਯੋ ਬਸਯ ਭਗਵਾਨ।।**

*–ਦਸਮ ਗ੍ਰੰਥ, ਪੰਨਾ–੩੧੫*

ਜਦੋਂ ਮਨੁੱਖਾਂ ਵਾਂਗੂ ਉਹਨਾਂ ਨਾਲ ਜੱਫੀਆਂ ਪਾਈਆਂ, ਪਿਆਰ ਕੀਤਾ, ਉਹਨਾਂ ਸਮਝਿਆ ਬੱਸ ਹੁਣ ਸਾਡੇ ਵੱਸ ਹੋ ਗਿਐ। ਉਹ ਵੱਸ ਕਿਸੇ ਦੇ ਹੈ ਹੀ ਨਹੀਂ।

**ਸਭ ਹੀ ਛਲਤ ਨ ਆਪ ਛਲਾਯਾ।।**
**ਤਾ ਤੇ ਛਲੀਆ ਆਪ ਕਹਾਯਾ।।**

*–ਦਸਮ ਗ੍ਰੰਥ, ਪੰਨਾ–੧੫੬*

–ਦਸਮ ਪਾਤਸ਼ਾਹ ਕਹਿੰਦੇ ਹਨ। ਹਾਂ, ਇਕਨਾ ਦੇ ਵੱਸ ਹੈ—ਭਗਤਾਂ ਦੇ, ਕਿਉਂਕਿ—**ਭਗਤਾਂ ਤਾਣ ਤੇਰਾ**। ਉਹਨਾਂ ਨੂੰ ਹੋਰ ਕੋਈ ਖਾਹਿਸ਼ ਨਹੀਂ, ਉਹ ਨਿਸ਼ਕਾਮ ਹੁੰਦੇ ਹੋਏ ਸਕਾਮੀ ਹਨ, ਕਾਮਨਾ ਕੋਈ ਨਹੀਂ, ਦਰਸ਼ਨ ਦੀ ਇੱਛਿਆ ਵਾਲੇ ਹਨ। ਤਾਂ ਸੰਤ ਜੀ ਦੇਖ ਰਹੇ ਹਨ—ਕ੍ਰਿਸ਼ਨ ਮਹਾਰਾਜ ਗੁਪਤ ਹੋ ਗਏ। ਉਹ ਰਾਸ ਦੇਖਦੇ ਹਨ, ਧਿਆਨ ਦਿਓ—ਗੋਪੀਆਂ ਉੱਥੇ ਵਿਰਲਾਪ ਕਰਨ ਲੱਗੀਆਂ, ਬਹੁਤ ਦੁਖੀ ਹੋਈਆਂ। ਵਾਸਤਾ ਪਾਇਆ—ਤੈਨੂੰ ਸਤਿਜੁਗ ਦੇ ਭਗਤਾਂ ਦਾ ਵਾਸਤਾ, ਦਰਸ਼ਨ ਦੇਹ—ਮਹਾਰਾਜ ਨਾ ਆਏ; ਤ੍ਰੇਤੇ ਦਿਆ ਦਾ ਪਾਇਆ—ਨਾ ਆਏ; ਦੁਆਪਰ ਦਿਆ ਦਾ ਪਾਇਆ—ਨਾ ਆਏ; ਜਦੋਂ ਕਲਜੁਗ ਦੇ ਭਗਤਾਂ ਦਾ ਵਾਸਤਾ ਪਾਇਆ ਤਾਂ ਸਾਖਿਆਤ ਖੜੇ ਹੋ ਗਏ। ਹੈਰਾਨ ਹੋਈਆਂ। ਆਹੰਦੀਆ ਹਨ—ਉਹ ਸਤਿਜੁਗ ਦੇ ਭਗਤਾਂ ਦੇ ਵਾਸਤੇ ਤੂੰ ਨਾ ਆਇਆ, ਤ੍ਰੇਤੇ ਦੇ ਨਾ ਆਇਆ, ਦੁਆਪਰ ਦੇ ਨਾ ਆਇਆ। ਉਹਨਾਂ ਆਖਿਆ—ਤੁਹਾਨੂੰ ਇਸ ਗੱਲ ਦਾ ਪਤਾ ਨਹੀਂ, ਜਿਹੜੇ ਸਤਿਜੁਗ 'ਚ ਮੇਰੀ ਭਗਤੀ ਕਰਦੇ ਹਨ ਉਹਨਾਂ ਨੂੰ ਤਾਂ ਦੁੱਖ ਹੀ ਕੋਈ ਨਹੀਂ ਸੀ।

ਅੱਜ ਧੰਨ ਨਾਮਧਾਰੀ ਹਨ ਜਿਨ੍ਹਾਂ ਨੂੰ ਅਜੇ ਵੀ ਸਤਿਗੁਰੂ ਦੀ ਕਿਰਪਾ ਹੈ, ਦਿਲ ਨਹੀਂ ਛੱਡਣ ਵਾਲੀ ਲੋੜ। ਅਸੀਂ, ਭਾਂਵੇਂ ਕੁਛ ਵੀ ਹੈ ਐਸ ਸਮੇਂ ਵਿੱਚ, ਐਸ ਹਾਲਤ ਵਿੱਚ, ਉਹਨਾਂ ਲਿਖਿਐ-

**ਦਾਵਾ ਅਗਨਿ[3] ਬਹੁਤੁ ਤ੍ਰਿਣ[4] ਜਾਲੇ**
**ਕੋਈ ਹਰਿਆ[5] ਬੂਟੁ[6] ਰਹਿਓ ਰੀ।।**

*-ਆਸਾ ਮ: ੫, ਪੰਨਾ-੩੮੪*

## ਬਖਸ਼ ਵੱਡੀ ਹੈ

ਬਖਸ਼ਿਸ਼ ਉਹਦੀ ਨਾਲ ਰਹਿਣਾ ਹੈ। ਬਖਸ਼ ਮੰਗਿਆ ਕਰੋ, ਸਿਦਕ ਮੰਗਿਆ ਕਰੋ। ਗਿਣਤੀ ਨਾਲ, ਅਸੀਂ ਭਜਨ ਕਰਕੇ ਨਹੀਂ ਉਹਨੂੰ ਮਿਲ ਸਕਦੇ, ਅਸੀਂ ਨ੍ਹਾ ਕੇ ਨਹੀਂ ਮਿਲ ਸਕਦੇ। ਹੁਕਮ ਮੰਨਣਾ ਹੈ, ਇਸ਼ਨਾਨ ਕਰਨਾ ਹੈ, ਬਾਣੀ ਪੜ੍ਹਨੀ ਹੈ—ਪਰ, ਬਖਸ਼ਿਸ਼ ਨਾਲ। ਜਿਥੇ ਬਖ਼ਸ਼ ਆ ਗਈ ਉੱਥੇ ਤੇ ਗਿਣਤੀ ਕੋਈ ਨਹੀ। ਅੱਜ ਬਾਦਸ਼ਾਹ ਹੁਕਮ ਦੇ ਦਿੰਦਾ ਹੈ—ਸਾਰੇ ਜੇਲ੍ਹ ਦੇ ਕੈਦੀ ਛੱਡ ਦਿਉ। ਉੱਥੇ ਨਾ ਫਾਂਸੀ ਵਾਲਿਆਂ ਦੀ ਗਿਣਤੀ ਹੈ, ਨਾ ਕਿਸੇ ਦੀ ਹੈ। ਬਖਸ਼ ਮੰਗੋ। ਬਾਬਾ ਜਮੀਤ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਨਾਲ ਬਚਨ ਲੱਗੇ ਕਰਨ ਬਈ, ਨਾਮ ਬੜਾ ਹੈ। ਸਤਿਗੁਰ ਕਹਿੰਦੇ —ਭਾਈ ਜਮੀਤ ਸਿਹਾਂ, ਭਾਈ ਬਖਸ਼ ਬੜੀ ਹੈ। ਤਿੰਨ ਵੇਰਾਂ ਬਚਨ ਹੋ ਗਿਆ। ਬਾਬਾ ਜੀ ਤੋਂ ਨਾ ਮੁੜਿਆ ਗਿਆ। ਸਤਿਗੁਰ ਅੱਧਾ ਸਿੱਖ ਕਹਿੰਦੇ ਸੀ। ਬਾਬਾ ਜੀ ਸਿਆਲ ਦੇ ਮਹੀਨੇ—ਕਮਾਦ ਪੱਛਮ ਦੇ ਪਾਸੇ ਖੜਾ ਰੱਖ ਲੈਣਾ, ਚੜ੍ਹਦੇ ਪਸਿਉਂ ਵੱਢ ਕੇ—ਸਾਧਾਂ ਨੂੰ ਨਾਲ ਲੈ ਜਾਣਾ। ਹੁਣ ਤੇ ਸਾਡੀ ਮਤ ਹੀ ਮਾਰੀ ਗਈ ਹੈ। ਸਿੱਖ ਤਿੰਨ ਤਿੰਨ ਘੰਟੇ ਬਾਹਰ ਜਾ ਕੇ ਕੱਲੇ ਕੱਲੇ ਭਜਨ ਕਰਦੇ, ਬੈਠਦੇ ਸੀ। ਬਾਬਾ ਜੀ ਨਾਲ ਸਾਧ ਲੈ ਜਾਣੇ, ਦੂਰ ਜਾ ਕੇ ਬਹਿ ਕੇ ਬੰਦਗੀ ਕਰਨੀ। ਬਾਬਾ ਜੀ ਦਾ ਸਰੀਰ ਕਹਿੰਦੇ ਮਾਈਆਂ ਨਾਲੋਂ ਵੀ ਨਰਮ ਸੀ। ਇੱਕ ਦਿਨ ਫਿਰ ਉੱਥੇ ਪਤਾ ਲੱਗਿਆ ਬੈਠਿਆਂ ਨੂੰ, ਭਜਨ ਕਰਦਿਆਂ ਨੂੰ, ਬਈ ਬਖਸ਼ ਵੱਡੀ ਚੀਜ਼ ਹੈ। ਨੰਗੇ ਚਰਨ, ਕਮਾਦ ਦੇ ਉਹ ਕਰਚੇ ਏਧਰ ਕਹਿੰਦੇ ਨੇ, ਉਹ ਕਲਪੇ ਕਹਿੰਦੇ ਨੇ, ਭੱਜਿਆਂ ਫਿਰਦਿਆਂ ਦੇ ਚਰਨ



ਪਾਟ ਗਏ। ਆਖਣ—ਸੱਚਿਆ ਪਾਤਸ਼ਾਹ, ਮੈਂ ਭੁੱਲ ਗਿਆਂ, ਬਖਸ਼ ! ਸੱਚਿਆ ਪਾਤਸ਼ਾਹ, ਮੈਂ ਭੁੱਲ ਗਿਆ, ਬਖਸ਼—ਬਖਸ਼ ਬੜੀ ਚੀਜ਼ ਹੈ। ਬਖਸ਼ ਮੰਗਣੀ।

## ਕਰਉ ਜਤਨ ਜੇ ਹੋਇ ਮਿਹਰਵਾਨਾ

ਹੁਣ ਮੈਂ ਅਰਜ਼ ਕਰਨ ਲੱਗਾਂ ਹਾਂ, ਬਈ, ਜਿਹੜੇ ਸੱਜਣ ਪਾਠੀ ਲੱਗੇ ਹੋਏ ਹਨ, ਜਿਹੜੇ ਤੇ ਗ੍ਰਿਹਿਸਤੀ ਮਹੀਨੇ ਦੌਂਹ ਦੇ ਆਏ ਹੋਏ ਹਨ, ਉਹਨਾਂ ਨੂੰ ਜਿਹਦਾ ਚਿਤ ਕਰੇ ਅਸੀਂ ਛੁੱਟੀ ਦੇ ਦਿੰਨੇ ਹਾਂ। ਜੇ ਤਿੰਨ ਦਿਨ ਸਾਧ ਸੰਗਤ ਕਿਰਪਾ—ਪਾਠੀ ਕਰ ਦੇਣ, ਜਿਹੜੇ ਨਹੀਂ ਲੱਗੇ ਉਹ ਵੀ ਹੋਰ ਲੱਗ ਜਾਣ, ਤਾਂ ਯੱਗ ਸੰਪੂਰਨ ਹੋ ਸਕਦਾ ਹੈ ਤਿੰਨਾਂ ਦਿਨਾਂ 'ਚ। ਮੈਂ ਹੁਣ ਏਨੀ ਹੀ ਅਰਜ਼ ਕਰਨੀ ਹੈ ਕਿ ਆਪੋ ਆਪਣੇ ਸੂਬਿਆਂ ਕੋਲ ਉਹ ਪਾਠੀ ਆਪਣੇ ਨਾਂ ਲਿਖਾ ਦੇਣ। ਬਿਹੰਗਮਾਂ ਅੱਗੇ ਮੇਰੀ ਅਰਜ਼ ਹੈ ਬਈ, ਉਹਨਾਂ ਨੇ ਬਾਹਰ ਜਾ ਕੇ ਵੀ ਹੋਰ ਕੁਛ ਕਰਨੈ, ਇਹ ਸਤਿਗੁਰਾਂ ਦੇ ਨਮਿਤ ਹੈ, ਨਾਲੇ ਕੁਝ ਉਂਝ ਵੀ ਉਹਨਾ ਦੀ ਪੂਜਾ ਵੀ ਕਰਾਂਗੇ ਥੋੜੀ ਬਹੁਤੀ ਜਿਹੜੀ ਸਾਥੋਂ ਸਰੇ—ਗਿਣਤੀ ਦੀ ਨਹੀਂ। ਇਹ ਉਹਨਾ ਨੇ ਉਹ ਕੁਛ ਕਰਨਾ ਹੈ ਕਿ ਸਤਿਗੁਰਾਂ ਦੀਆਂ ਬਹੁਤੀਆਂ ਖੁਸ਼ੀਆਂ ਉਹਨਾਂ ਨੂੰ ਲੈਣੀਆਂ ਚਾਹੀਦੀਆਂ ਹਨ, ਜਿਹਨਾਂ ਦਾ ਹੋਰ ਕੋਈ ਬਾਲ ਬੱਚਾ ਨਹੀਂ। ਰਲਕੇ, ਕਿਰਪਾ ਕਰਕੇ ਸਾਧ ਸੰਗਤ ਆਪਣੇ ਨਾਂ ਲਿਖਵਾ ਦੇਵੇ। ਜੇ ਪਾਠੀ ਡੇਢ ਸੌ ਇਕੱਠਾ ਬਹਿ ਜਾਏ, ਯਾ ਸਵਾ ਸੌ ਬਹਿ ਜਾਏ, ਤਾਂ ਤਿੰਨ ਦਿਨ ਪੂਰੇ ਨਹੀਂ ਲਗਦੇ ਸਾਡੇ। ੬੯੦੦੦ ਪਾਠ ਹੋ ਚੁੱਕਾ ਹੈ, ੫੬੦੦੦ ਪਾਠ ਰਹਿੰਦਾ ਹੈ ਤੇ ਪੰਦਰਾਂ, ਸੋਲਾਂ, ਸਤਾਰਾਂ, ਅਠਾਰਾਂ ਹਜ਼ਾਰ ਕੋਈ ਬਹਤੁ ਨਹੀਂ ਰੋਜ਼ ਦਾ ਕਰ ਲੈਣਾ। ਤਿੰਨਾਂ ਦਿਨਾਂ 'ਚ ਅਸੀਂ ਕਰ ਸਕਦੇ ਹਾਂ। ਸਾਧ ਸੰਗਤ ਕਿਰਪਾ ਕਰੇ ਇਸ ਗੱਲ ਵਾਸਤੇ ਕਮਰ ਕੱਸੇ ਕਰੇ। ਆਪੋ ਆਪਣੇ ਸੂਬਿਆਂ ਨੂੰ ਨਾਉਂ ਲਿਖਾਉਣ। ਇੱਥੇ ਉਹਨਾਂ ਨੂੰ ਭੀ ਨਾਂ ਲਿਖਾ ਦਿਉ ਜਿੰਨਿਆਂ ਤੋਂ ਲੱਗਿਆ ਜਾਏ, ਹੁਣ ਤੋਂ ਹੀ ਸ਼ੁਰੂ ਕਰ ਦੇਣ, ਕਿਰਪਾ ਕਰਨ। ਜਿਹਨਾਂ ਨੇ ਜ਼ਿਆਦਾ ਦੇਰ ਨਹੀਂ ਰਹਿਣਾ, ਜਿਹਨਾਂ ਨੇ ਅੱਠ ਪਹਿਰ ਰਹਿਣੈ, ਉਹ ਅੱਠਾਂ ਪਹਿਰਾਂ ਵਾਸਤੇ ਵੀ

ਲੱਗ ਜਾਣ। ਜਿਹਨਾਂ ਦੋ ਦਿਨਾਂ ਵਾਸਤੇ ਰਹਿਣੈ, ਉਹ ਦੋ ਦਿਨਾਂ ਵਾਸਤੇ ਲੱਗ ਜਾਣ। ਜਿੰਨਾਂ ਜਿੰਨਾਂ ਰਹਿ ਸਕਦੇ ਹਨ, ਉਨਾਂ ਉਨਾਂ ਚਿਰ ਕਿਰਪਾ ਕਰਨ। ਇਹ ਕਾਰਜ ਉਹਨਾਂ ਦੇ ਜ਼ਿੰਮੇ ਹੈ, ਮੇਰੀ ਅਰਜ਼ ਹੈ।

**ਕਰਉ ਜਤਨ ਜੇ ਹੋਇ ਮਿਹਰਵਾਨਾ॥**

*-ਵਡਹੰਸ ਮ:੫, ਪੰਨਾ-੫੬੨*

ਸਾਨੂੰ ਪਤਾ ਨਹੀਂ ਲਗਦਾ, ਅਸੀਂ ਤੇ ਸਦਾ ਹੀ, ਜਿਸ ਤਰ੍ਹਾਂ ਮਹਾਰਾਜ ਨ ਬਾਣੀ 'ਚ ਲਿਖਿਐ-

**ਮਾਟੀ ਕਾ ਕਿਆ ਧੋਪੈ ਸੁਆਮੀ—**

ਮਿੱਟੀ ਨੂੰ ਜੇ ਧੋਵੋ ਤਾਂ ਵੀ ਮੈਲੀ ਹੀ ਹੁੰਦੀ ਜਾਣਾ ਹੈ-

**—ਮਾਣਸ ਕੀ ਗਤਿ ਏਹੀ॥**

*-ਰਾਮਕਲੀ ਮ:੫, ਪੰਨਾ-੮੮੨*

ਸਾਡਾ ਤੇ ਇਹੋ ਹਾਲ ਹੈ। ਪਾਠ ਜਿਹੜਾ ਸਵਾ ਲੱਖ ਸ਼ੁਰੂ ਕੀਤਾ ਹੋਇਆ ਹੈ। ਜਿਹਨਾ ਸੂਬਿਆਂ ਕੋਲ ਉਹਨਾਂ ਦੇ ਸ਼ਬਦ ਗਏ ਹੋਏ ਹਨ, ਉਹ ਕਿਰਪਾ ਕਰਕੇ ਜਿੰਨਾਂ ਜਿੰਨਾਂ ਉਹਨਾਂ ਦਾ ਹੋ ਗਿਆ ਹੋਵੇ, ਉਹ ਅੱਜ ਇੱਥੇ ਦੱਸਣ, ਤੇ ਜਿਹੜੇ ਇੱਥੇ ਨਹੀ ਲੈ ਕੇ ਆਏ, ਉਹ ਅੱਠਾਂ ਦਿਨਾ ਤੋਂ ਅੰਦਰ ਅੰਦਰ ਫਰੀਦ (ਸੁੰਦਰ ਸਿੰਘ) ਜੀ ਦੇ ਨਾਂ ਉੱਥੇ ਕੋਠੀ[੭] ਲਿਖ ਕੇ ਭੇਜ ਦੇਣ। ਅੱਗੋਂ ਵਾਸਤੇ ਜਿਹੜੇ ਕਰ ਬੈਠੇ ਹਨ, ਉਹ ਹੋਰ ਲੈਣ। ਜੇ ਇੱਕ ਆਦਮੀ ਕੋਲ ਹਜ਼ਾਰ ਰੁਪਈਆ ਆਉਂਦੈ, ਜੇ ਉਹਨੂੰ ਹਜ਼ਾਰ ਹੋਰ ਮਿਲੇ ਤਾਂ ਛੱਡ ਦਿੰਦਾ ਹੈ। ਜੇ ਇੱਕ ਨੂੰ ਕੋਠੇ ਦੇ ਦੋ ਕੋਠੇ ਮਿਲਦੇ ਹਨ ਤਾਂ ਉਹ ਛੱਡ ਦਿੰਦਾ ਹੈ। ਜੇ ਕਿਸੇ ਨੂੰ ਇੱਕ ਤੋਂ ਬੁਹਤ ਪੁੱਤਰ ਹੁੰਦੇ ਹਨ ਤਾਂ ਉਹ ਛੱਡ ਦਿੰਦਾ ਹੈ। ਇਹ ਪਾਠ ਵੀ ਤੁਹਾਡੀ ਜ਼ਿੰਮੇਵਾਰੀ ਹੈ—ਕੀ ਮਾਈ, ਤੇ ਕੀ ਭਾਈ, ਸਾਰੇ ਰਲ ਕੇ ਜਿਹੜਾ ਰਹਿੰਦਾ ਹੈ—ਕਰੋ। ਇਹ ਜਾਣਦੇ ਹੋ, ਜਿਹਨੇ ਕਰਾਉਣੈ ਉਹਨਾਂ ਉਸ ਵੇਲੇ ਨੂੰ ਹੈ ਜਿਦਣ ਦਰਸ਼ਨ ਦੇਣਾ ਹੈ। ਸਾਨੂੰ ਨਹੀਂ ਪਤਾ, ਪਰ ਜ਼ੋਰ ਲਾਉਣਾ, ਸਾਡਾ ਆਪਣਾ ਫਰਜ਼ ਹੈ। ਜਿੰਨੀ ਛੇਤੀ ਹੋਵੇ।

ਰਾਤ ਭਾਈ ਫਤਹਿ ਸਿੰਘ ਹੁਰਾਂ ਜਿਹੜਾ ਬਚਨ ਕੀਤਾ ਸੀ, ਮੈਂ ਉਹਦੇ 'ਚ ਇੱਕੋ ਤਰਮੀਮ ਕਰਨੀ ਹੈ ਉਹਨਾ ਦੇ ਬਚਨ 'ਚ। ਇਹ ਵੀ ਇੱਕ



ਅਰਜ਼ ਹੈ, ਸਤਿਗੁਰ ਕਦੇ ਸਾਧ ਸੰਗਤ ਦਾ ਕਹਿਣਾ ਨਹੀਂ ਮੋੜਦੇ, ਪਰ ਸਾਧ ਸੰਗਤ ਨੂੰ ਵੀ ਇੱਕ ਗੱਲ ਯਾਦ ਰੱਖਣ ਦੀ ਲੋੜ ਹੈ, ਪਤਾ ਨਹੀਂ ਮੇਰੇ ਨਾਲ ਹੀ ਘੜੀ ਕੁ ਨੂੰ ਕੀ ਹੋ ਜਾਏ। ਇੱਥੇ ਮੀਂਹ ਪੈਂਦਾ ਸੀ ਉਦੋਂ ਬਹੁਤਾ, ਮੈਂ ਆਖਿਆ ਬਈ, ਮੈਂ ਨਹੀਂ ਆਖਣਾ—ਬਈ, ਬੰਦ ਹੋ ਜਾਏ। ਤਾਂ ਹੀ ਪਤਾ ਲੱਗਾ ਉਲਟਾ ਕੇ ਲੱਤਾ ਉਤਾਂਹ ਨੂੰ ਕਰ ਦਿੱਤੀਆਂ। ਮੈਂ ਆਖਿਆ —ਉਹ ਬਲਦਾਂ ਵਾਲੇ ਬਾਹਰ ਆ ਗਏ, ਗੱਡੀਆ ਵਾਲੇ—ਚਲੋ ਇਹਨਾਂ ਨੂੰ ਹੀ ਅੰਦਰ ਵਾੜੋ ਜੇ ਬੰਦ ਹੋਵੇ। ਇਹ ਮੈਨੂੰ ਵੀ ਕੋਈ ਪਤਾ ਨਹੀਂ ਬਈ, ਮੈਂ ਕੀ ਕਰਾਂ ਯਾ ਕੀ ਹੋਵੇ। ਪਰ ਗੱਲ ਇਹ ਹੈ, ਸਤਿਗੁਰੂ ਸੱਚੇ ਪਾਤਸ਼ਾਹ ਕਦੇ ਕਦੇ ਬਚਨ ਕਰਦੇ ਕਿ ਗੁਰੂ ਗੋਬਿੰਦ ਸਿੰਘ ਦੇ ਜਾਮੇ ਵੇਲੇ ਚਾਲ੍ਹੀ ਸਾਲ ਦੇ ਕੇ ਔਰੰਗਜ਼ੇਬ ਨੂੰ ਆਏ।

ਉਹਨੇ (ਔਰੰਗਜ਼ੇਬ) ਆਖਿਆ—ਖਾਲਸਾ ਹੂਆ।

ਜਿਸ ਵੇਲੇ ਦਇਆ ਸਿੰਘ ਹੁਰੀ ਗਏ, ਉਹਨਾਂ ਆਖਿਆ—ਹੂਆ।

ਉਹਨੇ ਆਖਿਆ—ਦੁੱਖ ਪਾਵੇਗਾ, ਪਹਿਲੇ ਹੋ ਗਿਆ।

ਉਹ ਭੀ ਕੋਈ ਛੋਟੀ ਚੀਜ਼ ਨਹੀਂ ਸੀ, ਉਹਨੂੰ ਭੀ ਕਿਰਪਾ ਹੋਈ ਹੋਈ ਸੀ ਤਾਂ ਹੀ ਬਾਦਸ਼ਾਹ ਬਣਿਆ ਸੀ। ਸਤਿਗੁਰਾਂ ਆਖਿਆ—ਅਸਾਂ ਕਿਸੇ ਸਹੁਰੇ ਦਾ ਇੱਕ ਦਿਨ ਨਹੀਂ ਛੱਡ ਕੇ ਆਉਣਾ, ਚਾਰ ਦਿਨ ਉੱਤੇ ਦੇ ਕੇ ਆਉਣੇ ਨੇ। ਤੁਸੀਂ ਅਰਦਾਸ ਕਰੋ—ਸਾਨੂੰ ਦੇਣ ਸਿਦਕ। ਜਿਦਣ ਉਹਨਾਂ ਨੇ ਦਿਨ ਪੂਰੇ ਕਰਨੇ ਨੇ, ਓਦਣ ਉਹ ਦਰਸ਼ਨ ਦੇਣ। ਸਾਨੂੰ ਇਹ ਕਿਰਪਾ ਕਰਨ, ਸਾਨੂੰ ਦਿਸੇ ਨਾ ਹੋਰ ਕੋਈ, ਸਾਡੀ ਨਿਗ੍ਹਾ ਨਾ ਹੋਰ ਕਿਧਰੇ ਜਾਵੇ। ਉਹਨਾਂ ਜਿਹੜਾ ਬਾਣੀ 'ਚ ਲਿਖਿਐ-

**ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ[੮]॥**

*-ਮ:੪, ਪੰਨਾ-੧੩੧੮*

ਸਾਨੂੰ ਨਾ ਹੋਰ ਕੁਛ ਦਿੱਸੇ। ਕਿਰਪਾ ਕਰਨ, ਜਿਹੜੇ ਸਰੀਰਾਂ ਨੇ ਨਹੀਂ ਅਜੇ ਲਏ ਪਾਠ, ਉਹ ਭੀ ਅੱਜ ਫਰੀਦ ਜੀ (ਸੰਤ ਸੁੰਦਰ ਸਿੰਘ ਜੀ) ਕੋਲੋਂ ਲੈ ਲੈਣ। ਜਿਹੜੇ ਕਰ ਬੈਠੇ ਨੇ, ਉਹ ਦੂਹਰੇ ਲੈ ਲੈਣ—ਮਾਈਆਂ ਕੀ —ਭਾਈ ਕੀ।

**ਸਾਝਾ[੯] ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ।।**

*-ਪੰਨਾ-੧੩੬੯*

ਇਹ ਸਾਰਿਆਂ ਦਾ ਫਰਜ਼ ਹੈ।

## ਅਨੰਦ ਮਰਯਾਦਾ ਬਾਰੇ

ਇਹ ਦੋ ਗੱਲਾਂ ਕਰਕੇ ਹੁਣ ਮੈਂ ਥੋੜੀ ਜਿਹੀ ਅਰਜ਼ ਕਰਨੀ ਹੈ—ਵਿਹਾਰਕ ਗੱਲਾਂ ਵੱਲ ਲੱਗਾ ਹਾਂ ਆਉਣ—ਵਿਆਹ ਦੀ। ਕਈ ਸੱਜਣ ਅੱਜ ਅਗਲੇ ਲੱਗੇ ਹੋਏ ਸਿੰਘ ਨੂੰ ਹੱਸਦੇ ਸੀ, ਜਿਹਦੀ ਧੌਲੀ ਦਾੜ੍ਹੀ ਸੀ। ਸਾਧ ਸੰਗਤ ਅੱਗੇ ਅਰਜ਼ ਹੈ ਇਹ ਹੱਸਣਾ ਨਹੀਂ ਚਾਹੀਦਾ। ਧੰਨ ਉਹ ਸਿੱਖ ਹੈ, ਜਿਸ ਨੇ ਉਹਨੂੰ ਧੌਲੀ ਦਾੜ੍ਹੀ ਵਾਲੇ ਨੂੰ ਲੜਕੀ ਕਿਸੇ ਨੇ ਦਿੱਤੀ ਹੈ, ਜਿਹਨੇ ਉਹਦਾ ਘਰ ਵਸਾਇਆ ਹੈ। ਦੂਸਰੀ ਚੀਜ਼, ਇਹ ਹੈ ਬਈ, ਮੈਨੂੰ ਹੁਣ ਕੋਈ ਪਤਾ ਨਹੀਂ, ਮੈਂ ਦੋ ਤਿੰਨ ਸਾਲ ਤੋਂ ਬੜੀ ਕਰੜਾਈ ਕੀਤੀ ਸੀ—ਪੜ੍ਹਿਆ ਬਿਨਾਂ ਮੁੰਡਾ ਕੁੜੀ ਕੋਈ ਨਾ ਹੋਵੇ, ਉਮਰ 'ਚ ਕੋਈ ਰੌਲਾ ਨਾ ਹੋਵੇ। ਸਾਧ ਸੰਗਤ ਬਹੁਤ ਔਖੀ ਹੁੰਦੀ ਸੀ, ਮੈਨੂੰ ਕਰਦੀ ਸੀ ਤੰਗ—ਬਈ, ਇਹ ਪੜ੍ਹਿਆ ਹੋਇਆ ਨਹੀਂ ਹੈ। ਮੈਂ ਫਿਰ ਜੁਰਮਾਨੇ ਵੀ ਕੀਤੇ, ਰੁਪੱਈਏ ਵੀ ਰਖਾਏ, ਫਿਰ ਉੱਥੇ ਵੀ ਇਹ ਨਾ ਰਹੇ, ਔਖੇ ਹੋਏ। ਮੈਂ ਐਦਕੀ ਉੱਥੇ ਕੋਠੀ[੭] ਤੋਂ ਅਰਦਾਸਾ ਕਰਕੇ ਛੱਡ ਆਇਆ ਹਾਂ ਬਈ, ਸਤਿਗੁਰ ਜਾਣਨਗੇ, ਜੇ ਕੋਈ ਮੁੰਡਾ ਛੋਟੀ ਉਮਰ ਦਾ ਲਿਆਉਂਦਾ ਹੈ, ਜੇ ਕੋਈ ਬਿਨਾਂ ਪੜ੍ਹਿਆ ਲਿਆਉਂਦਾ ਹੈ, ਉਹਦੀ ਜ਼ਿੰਮੇਵਾਰੀ ਸਤਿਗੁਰ ਜਾਣਨ ਜਾਂ ਉਹ ਆਪਣੇ ਸਿਰ ਤੇ ਭਾਰ ਚੁੱਕੇ। ਮੈਂ ਉਸ ਤੋਂ ਫਾਰਗ ਹੋਇਆ। ਇਸ ਵਸਤੇ, ਉਮਰ ਤੋਂ ਉਹ ਜਾਣਨ ਜਿਹੜੇ ਲਿਆਉਂਦੇ ਨੇ, ਇੱਥੇ ਜ਼ੁੰਮੇਵਾਰ ਹੋਣ। ਅਸੀਂ ਹੁਣ ਇੱਥੇ ਕਾਗਜ਼ ਤੇ ਨਹੀਂ ਫੜੀ ਬੈਠੇ। ਅਸਾਂ ਹੱਥ ਜੋੜੇ ਸਨ—ਬਈ, ਅਠਾਰ੍ਹਾਂ ਸਾਲ ਤੋਂ ਘੱਟ ਮੁੰਡਾ, ਚੌਦਾਂ ਤੋਂ ਕੁੜੀ ਨਾ ਹੋਵੇ; ਪੰਜ ਗ੍ਰੰਥ ਲੜਕੀ ਪੜ੍ਹੀ ਹੋਵੇ ਤੇ ਗ੍ਰੰਥ ਸਾਹਿਬ ਮੁੰਡਾ ਪੜ੍ਹਿਆ ਹੋਵੇ। ਜੇ ਕਿਸੇ ਨੇ ਕੋਈ ਵਾਧਾ ਘਾਟਾ ਕੀਤਾ ਹੈ, ਜਿਹੜਾ ਕਰਦਾ ਹੈ, ਇਹਦਾ ਜ਼ਿੰਮੇਵਾਰ ਉਹ ਹੈ। ਮੈਂ ਹੁਣ ਇਹ ਰੱਸਾ ਲਾਹ ਦਿੱਤਾ ਹੈ, ਕਿਉਂਕਿ ਤੰਗ ਬੜਾ ਕਰਦੇ ਸੀ, ਮੇਰੀ ਵਾਹ ਕੋਈ ਨਹੀਂ ਸੀ ਜਾਂਦੀ



—ਜੀ ਮੇਰਾ ਤਾਂ ਕਰ ਦਿਉ। ਮੈਂ ਹੁਣ ਇੱਕ ਦਾ ਕਰਾਂ ਤਾਂ ਦੂਏ ਦਾ ਕਿਵੇਂ ਕਰਾਂ। ਇਸ ਦੀ ਜ਼ਿੰਮੇਵਾਰੀ ਮੇਰੇ ਸਿਰ ਤੇ ਨਹੀਂ ਹੈ ਹੁਣ। ਚਾਹੀਦਾ ਹੈ ਉਹਨਾਂ ਨੂੰ ਬਈ, ਇਸ ਮਰਯਾਦਾ ਨੂੰ ਨਾ ਤੋੜਨ ਜੇ ਉਹਨਾਂ ਨੇ ਸੌਖੇ ਰਹਿਣਾ ਹੈ।

ਦੂਸਰੀ ਚੀਜ਼ ਇਹ ਹੈ, ਐਥੇ ਲੈ ਆਏ ਹਨ ਲੜਕੀਆਂ, ਲੜਕੇ। ਸਾਡੇ ਸਿਰ ਮੱਥੇ ਤੇ, ਅਸੀਂ ਧੰਨ ਭਾਗ ਸਮਝਦੇ ਹਾਂ, ਬਈ, ਧੰਨ ਹਨ ਗੁਰੂ ਦੇ ਸਿੱਖ ਜਿਹੜੇ ਐਨਾ ਹੁਕਮ ਮੰਨਦੇ ਨੇ। ਸਰਦਾਰ ਤੇਜਾ ਸਿੰਘ ਹੁਰਾਂ ਨੇ ਸੁਣਾਇਆ ਹੈ, ਇਹਨਾਂ ਦੀ ਪੜਦਾਦੀ ਲਗਦੀ ਸੀ ਮਾਈ, ਜਦੋਂ ਸਤਿਗੁਰਾਂ ਆਖਿਆ ਬਈ, ਫੇਰੇ ਉਧੇੜ ਕੇ ਕਰੋ। ਉਹਨਾਂ ਬੁੱਢਿਆਂ ਦੋਹਾਂ ਦਾ ਅਨੰਦ, ਸਤਿਗੁਰਾਂ ਦੇ ਸਾਹਮਣੇ ਹੋਇਆ। ਜਿਵੇਂ ਪੰਡਿਤ ਜੀ[੧੦] ਦੇ ਨਾਨੇ ਤੇ ਨਾਨੇ ਦੇ ਭਰਾ ਨੇ ਆਪਣੇ ਮਾਂ ਪਿਉ ਦਾ ਅਨੰਦ ਪੜ੍ਹਾਇਆ ਸੀ। ਸਤਿਗੁਰਾਂ ਦੇ ਤੇ ਇਹੋ ਜਿਹੇ ਹੁਕਮ ਸਨ ਬਈ, ਪੁੱਤਰ ਲਾਵਾਂ ਪੜ੍ਹਦੇ ਨੇ, ਤੇ ਪਿਉ ਤੇ ਮਾਂ ਫੇਰੇ ਲੈਂਦੇ ਨੇ, ਕਿਉਂਕਿ ਹੁਕਮ ਸਤਿਗੁਰ ਦਾ ਹੈ।

ਗੁਰੂ ਗੋਬਿੰਦ ਸਿੰਘ ਦਾ ਕੀ ਥੁੜਿਆ ਹੋਇਆ ਸੀ—ਤਲਵਾਰ ਫੜੀ ਤੋਂ ਜਿਹਨਾਂ ਨੇ ਸਿਰ ਦਿੱਤੇ, ਉਹਨਾਂ ਦੇ ਨਾਉ ਅੱਜ ਪੰਜ ਪਿਆਰੇ ਆਪਾਂ ਗਿਣਦੇ ਹਾਂ। ਹੁਕਮ ਸਤਿਗੁਰੂ ਰਾਮ ਸਿੰਘ ਦਾ ਹੈ। ਇਹ ਮੇਰੀ ਗੱਲ ਨਹੀਂ। ਪਹਿਲੇ ਦਿਨ ਅਨੰਦਾਂ ਦੀ ਮਰਯਾਦਾ ਜਿਦਣ ਬੱਧੀ ਹੈ, ਜਿਹਨਾਂ ਦਾ ਆਪਸ ਵਿੱਚ ਖਾਣ ਪੀਣ ਰਲਦਾ ਹੈ—ਇਹਨਾਂ ਦੀ ਜਾਤ ਵੀ ਤੋੜੀ, ਇਹਨਾਂ ਦੇ ਪਿੰਡ ਵੀ ਵਿਆਹ ਨਹੀ ਕੀਤੇ, ਕੀਤੇ ਵੀ ਮੇਲੇ 'ਚ, ਖਰਚ ਵੀ ਕੋਈ ਨਹੀ ਕੀਤਾ। ਫਿਰ ਕੁਛ ਚਿਰ ਸਤਿਗੁਰਾਂ ਦੇ ਜਾਣ ਤੋਂ ਪਿੱਛੋਂ ਇਹੋ ਜਿਹਾ ਸਮਾਂ ਵੀ ਆਇਆ, ਬਈ, ਬਾਹਰ ਕਿਸੇ ਨੂੰ ਅਨੰਦ ਨਹੀਂ ਪੜ੍ਹਾਉਣਾ ਮਿਲਿਆ। ਇਹ ਪੰਡਿਤ[੧੦] ਹੁਰਾਂ ਦੇ ਨਾਨੇ ਦੀ ਭੈਣ ਦਾ, ਜਿਹੜੀ ਮੌਲੀਂ ਵਿਆਹੀ ਸੀ ਬੀਬੀ ਸੂਰਜਪੁਰ —ਮੈਂ ਛੋਟਾ ਜਿਹਾ ਸਾਂ—ਜਿਹੜਾ ਅੰਦਰ ਥੰਮ ਹੈ ਸਾਡੇ ਮੰਦਰ 'ਚ ਇਹਦੇ ਦੁਆਲੇ ਫੇਰੇ ਦਿੱਤੇ, ਪੁਲਿਸ ਬਾਹਰ ਵਿਹੜੇ 'ਚ ਨਹੀਂ ਸੀ ਰਹਿਣ ਦਿੰਦੀ। ਇਹ ਕੋਈ ਮਰਯਾਦਾ ਨਹੀਂ ਹੈ। ਮਲ੍ਹਿਆ ਵਾਲਾ ਛੱਪੜ ਹੈ, ਉੱਥੇ ਛੇ ਲੜਕੇ, ਛੇ ਲੜਕੀਆਂ ਆਏ। ਨਾ ਕੜਾਹ ਪ੍ਰਸਾਦਿ, ਨਾ ਗ੍ਰੰਥ ਸਾਹਿਬ, ਨਾ

ਹਵਨ, ਨਾ ਕੁਛ। ਸਤਿਗੁਰੂ ਹਰੀ ਸਿੰਘ ਜੀ ਗਏ, ਚੋਰੀ। ਉਹ ਬਾਹਰੋਂ ਆਏ, ਉੱਥੇ ਕਰਕੇ ਗੰਢ ਜੋੜੇ ਆਖਿਆ—ਕਰ ਰਾਗਾ ਸਿਹਾਂ ਅਰਦਾਸਾ। ਬਿਪਤਾ ਦੇ ਧਰਮ ਨੂੰ ਮੁੱਖ ਰੱਖ ਕੇ, ਉਹ ਕੰਮ ਕੀਤਾ। ਮਰਯਾਦਾ ਇਹੋ ਹੀ ਹੈ ਜਿਹੜੀ ਹੈ ਤੁਹਾਡੇ ਸਾਹਮਣੇ—ਜਿਸ ਤਰ੍ਹਾਂ ਲਾਵਾਂ ਫੇਰੇ, ਕਿਉਂਕਿ ਹਿੰਦੁਸਤਾਨ ਦੀ ਪੱਦਤੀ ਪਹਿਲੇ ਦਿਨ ਤੋਂ ਇਹ ਚਲੀ ਆਈ ਹੈ। ਭਾਵੇਂ ਅੱਜ ਪੰਡਿਤ ਜੀ (ਜਵਾਹਰ ਲਾਲ ਨਹਿਰੂ) ਨੇ ਤਲਾਕ ਦਾ ਕੰਮ ਸ਼ੁਰੂ ਕਰਾ ਦਿੱਤਾ ਹੈ, ਕਿਉਂਕਿ ਉਹ ਅੰਗਰੇਜ਼ੀ ਪੜ੍ਹੇ ਹਨ, ਉੱਥੇ ਹੀ ਉਹ ਰਹੇ ਹਨ, ਉਸੇ ਤਰ੍ਹਾਂ ਦੀ ਬਿਰਤੀ ਹੈ, ਲੇਕਿਨ ਸਾਡਾ ਇਹ ਨਿਯਮ ਹੈ ਕਿ ਅਗਨੀ ਦੇਵਤਾ ਸਾਖੀ ਹੈ ਦੋਨਾ ਆਦਮੀਆਂ ਦਾ, ਇਹਨਾਂ ਦੇ ਫੇਰੇ ਨਹੀਂ ਓਨਾ ਚਿਰ ਟੁੱਟ ਸਕਦੇ ਜਿੰਨਾ ਚਿਰ ਇੱਕ ਜਣਾ ਇਹਨਾ 'ਚੋਂ ਮਰ ਕੇ ਅੱਗ 'ਚ ਨਹੀ ਪੈ ਜਾਂਦਾ। ਭਾਵੇਂ ਹੁਣ ਵੀਹ ਵਿਆਹ ਕੋਈ ਕਰਾਉਂਦਾ ਹੈ, ਕੁਛ ਕਰਦਾ ਫਿਰਦਾ ਹੈ, ਕੁਛ ਹੁੰਦਾ ਹੈ, ਲੇਕਿਨ ਇਹ ਸਾਡੀ ਸੱਭਿਅਤਾ ਸੀ। ਸਾਡੇ ਮੁਲਕ ਦੀ ਇਹ ਚੀਜ਼ ਹੈ, ਕਿ ਓਨਾਂ ਚਿਰ ਓਹਨਾਂ ਦੇ ਫੇਰੇ ਨਹੀਂ ਟੁੱਟਦੇ ਜਿੰਨਾ ਚਿਰ ਇੱਕ ਜਣਾ ਅੱਗ 'ਚ ਨਹੀਂ ਪੈ ਜਾਂਦਾ। ਪੜ੍ਹਦੇ ਸੀ-

*ਤਿਰਿਆ ਤੇਜ ਚੜੇ ਇੱਕ ਵਾਰੀ।*
*ਕੇਲੇ ਫਲ ਲਾਗੇ ਇੱਕ ਵਾਰੀ।*

ਕੇਲੇ ਨੂੰ ਦੂਜੀ ਵੇਰ ਫਲ ਨਹੀਂ ਲਗਦਾ, ਬੇਸ਼ਕ ਵੇਖ ਲਓ। ਉਹ ਤਿਰਿਆ ਦੇ ਤੇਜ ਵੀ, ਉਹ ਇੱਕ ਵੇਰਾਂ ਮੰਨਦੇ ਸਨ। ਤਾਂ ਮੈਂ ਇਹ ਅਰਜ਼ ਕਰਾਂ ਕਿ ਵਿਆਹਵਾਂ ਵਾਸਤੇ ਤੇ ਮੈਂ ਇਹ ਚੀਜ਼ ਮੰਗਦਾ ਬਈ, ਇਹ ਹੁਣ ਉਹਨਾਂ ਦੀ ਜ਼ਿੰਮੇਵਾਰੀ ਹੈ। ਮੈਂ ਬੜੀ ਅਰਜ਼ ਕਰੀ ਹੈ, ਕਿ ਮੈਨੂੰ ਬੜਾ ਤੰਗ ਕੀਤਾ ਹੈ, ਤੇ ਮੈਂ ਰੱਸਾ ਲਾਹ ਦਿੱਤਾ ਹੈ। ਅੱਗੇ ਉਹਨਾਂ ਦੀ ਰਜ਼ਾ। ਘਰੀਂ ਜਾ ਕੇ ਜਿਹੜਾ ਕੁਛ ਉਹਨਾਂ ਨੇ ਕਰਨਾ ਹੈ, ਮੂੰਹ ਤੇ ਸਾਡੇ ਵੀ ਮਿੱਟੀ ਹੀ ਪੈਣੀ ਹੈ ਤੇ ਉਹਨਾਂ ਦੇ ਵੀ। ਲੋਕਾਂ ਆਖਣੈ—ਵਿਆਹ ਕਾਹਨੂੰ ਕਰਾਉਣ ਗਿਆ ਸੀ ਜੇ ਵਿਆਹ ਤੇ ਐਨਾ ਕੁਛ ਕਰਨਾ ਸੀ। ਉਹ ਕਿਰਪਾ ਕਰਨ, ਅਗੋਂ ਆ ਰਿਹੈ ਸਮਾਂ ਨੇੜੇ। ਗਹਿਣੇ ਵਾਲੇ, ਲੋਕਾਂ ਨੂੰ ਚਾਹੀਦਾ ਹੈ ਕਿ ਗਹਿਣੇ ਪਾ ਕੇ ਨਾ ਫਿਰਿਆ ਕਰਨ। ਲੋਕ ਲੱਤਾਂ ਬਾਹਾਂ ਵੱਢ ਦੇਣਗੇ, ਕੰਨ ਨੱਕ



ਵੱਢ ਲੈਣਗੇ, ਗਹਿਣਿਆਂ ਵਾਲਿਆਂ ਦੇ। ਵਕਤ ਆ ਰਿਹਾ ਹੈ, ਲੋਕ ਬਹੁਤ ਬੁਰੀ ਤਰ੍ਹਾਂ ਦੇਖਦੇ ਹਨ ਪਦਾਰਥ ਨੂੰ।

## ਬਖਸ਼ਬੰਦੀ

ਅੱਗੇ ਹੁਣ ਇੱਕ ਗੱਲ ਆਈ ਹੈ ਬਈ, ਕਈ ਸੱਜਣ ਐਥੇ ਉਹ ਆਏ ਹਨ, ਜਿਹੜੇ ਬਖਸ਼ ਮੰਗਣ ਵਾਸਤੇ ਆਏ ਹਨ। ਸਤਿਗੁਰੂ ਰਾਮ ਸਿੰਘ ਦਾ ਦਰਵਾਜ਼ਾ ਹੈ। ਬਖਸ਼ ਬੰਦ ਨਹੀਂ ਹੁੰਦੀ, ਜੇ ਬਖਸ਼ ਕੋਈ ਮੰਗੇ। ਜੇ ਤਮਾਸ਼ੇ ਵਾਸਤੇ ਹੈ ਬਈ, ਬਖਸ਼ਿਆ ਤਾਂ ਉੱਥੇ ਜਾਣਾ ਹੀ ਹੈ, ਤੇ ਅੰਦਰੋਂ ਇਸ ਬਹਾਨੇ ਨਾਲ ਆ ਕੇ ਅਰਜ਼ ਕਰਦਾ ਹੈ, ਤਾਂ ਉਹਨੂੰ ਦੋ ਭਾ ਚੜ੍ਹਦੀਆ ਹਨ।

**ਇਕੁ ਭਾਉ[੧੧] ਲਥੀ ਨਾਤਿਆ ਦੁਇ ਭਾ[੧੨] ਚੜੀਅਸੁ[੧੩] ਹੋਰ।।**

*-ਮ:੧, ਪੰਨਾ-੭੮੯*

ਅਗਰ ਉਹ ਧੋਖੇ ਨਾਲ ਬਖਸ਼ ਮੰਗਦਾ ਹੈ ਤਾਂ ਉਹ ਨਹੀਂ ਬਖਸ਼ਿਆ ਜਾਂਦਾ, ਮੈਂ ਭੀ ਭਾਵੇਂ ਕਹਿ ਦਿਆਂ। ਦਿਲੋਂ ਬਖਸ਼ ਮੰਗੇ—ਇੱਕ ਚੀਜ਼।

ਦੂਸਰੀ ਚੀਜ਼ ਇਹ ਹੈ ਬਈ, ਇੱਕ ਆਦਮੀ—ਉਹਨੇ ਕਿਸੇ ਦਾ ਨੁਕਸਾਨ ਕੀਤਾ ਹੈ, ਕਿਸੇ ਨੂੰ ਡਾਂਗਾਂ ਮਾਰੀਆਂ ਨੇ। ਉਹ ਮੇਰੇ ਕੋਲੋਂ ਆ ਕੇ ਬਖਸ਼ ਮੰਗਦਾ ਹੈ—ਕਿਸੇ ਦੇ ਪੈਸੇ ਲੈ ਗਿਐ—ਕਿਸੇ ਦੀ ਬੁੱਢੀ ਕੱਢ ਲੈ ਗਇਆ ਹੈ। ਉਹ ਦੀ ਬਖਸ਼ ਮੇਰੀ ਜ਼ੁੰਮੇਵਾਰੀ ਨਹੀਂ ਜਿੰਨਾ ਚਿਰ ਉਹ ਨਾ ਉਹਨੂੰ ਬਖਸ਼ੇ।

ਤੀਸਰੀ ਚੀਜ਼ ਆਈ ਹੈ ਮੁਕੱਦਮਿਆਂ ਦੀ। ਮੁਕੱਦਮਿਆਂ ਵਾਸਤੇ ਅਸੀਂ ਤਿੰਨਾ ਚਹੁੰ ਆਦਮੀਆਂ ਦੀ ਅੱਜ ਡਿਊਟੀ ਲਾਵਾਂਗੇ ਜਿਹੜੇ ਲੋੜ੍ਹੇ ਵੇਲੇ ਦੇਖਣਗੇ। ਪਹਿਲੀ ਤੇ ਇਹ ਅਰਜ਼ ਹੈ ਜਿਹੜੀ, ਉਹ ਸੂਬਿਆਂ ਕੋਲੋਂ ਕਰਾਉਣ। ਜਿਹਦਾ ਸੂਬੇ ਦਾ ਕੋਈ ਰਿਸ਼ਤੇਦਾਰੀ ਦਾ, ਕੋਈ ਐਸਾ ਮਾਮਲਾ ਉਹਨਾਂ ਨਾਲ ਹੈ, ਜੇ ਕੋਈ ਇਉਂ ਆਖੇ ਮੈਂ ਸੂਬੇ ਤੋਂ ਨਹੀਂ ਕਰਾਉਣਾ, ਅਸਾਂ ਨਹੀਂ ਇਹ ਗੱਲ ਮੰਨਣੀ। ਜੇ ਕੋਈ ਉਹ ਗੱਲ ਦੱਸੇ, ਰਿਸ਼ਤੇਦਾਰੀ ਦਾ ਕਿਸੇ ਦਾ ਮਾਮਲਾ ਹੈ ਤਾਂ ਉਹਦੇ ਵਾਸਤੇ ਅਸੀਂ ਵੱਖਰੇ ਤਿੰਨ ਚਾਰ ਆਦਮੀ ਬਹਾਵਾਂਗੇ ਸ਼ਾਮ ਨੂੰ, ਜਿਹਨਾਂ ਦੇ ਮੁਕੱਦਮੇ ਨੇ, ਉਹ ਉੱਥੇ ਆ ਜਾਣ।

ਚੌਥੀ ਚੀਜ਼ ਹੈ ਬਿਮਾਰੀਆਂ ਬਾਰੇ ਲੋਕ ਆਏ ਨੇ, ਕਈਆਂ ਦੇ ਬੱਚੇ ਹੈ ਨਹੀਂ। ਅਸੀਂ ਵੀ ਅਰਦਾਸ ਸਤਿਗੁਰਾਂ ਅੱਗੇ ਕਰਾਂਗੇ ਅਰਦਾਸੇ 'ਚ—ਬਈ, ਸਤਿਗੁਰ ਉਹਦੇ ਬਖਸ਼ਿਸ਼ ਕਰਨ। ਪਰ ਹਰ ਇੱਕ ਜੀਅ ਜਿਹੜਾ ਬਿਮਾਰੀ ਵਾਸਤੇ ਸਾਧ ਸੰਗਤ 'ਚ ਅਰਜ਼ ਕਰਦਾ ਹੈ, ਉਹ ਇੱਕ ਮਾਲਾ ਭਗਉਤੀਆਂ ਦੀ, ਇੱਕ ਮਾਲਾ ਨਾਮ ਦੀ ਰੋਜ਼ ਫੇਰੇ। ਇਕੱਲੇ ਇਕੱਲੇ ਨੂੰ ਮੈਂ ਕੁਛ ਨਹੀਂ ਆਖਣਾ। ਜਿਹਦੇ ਕੋਲ ਹੋਰ ਤਾਕਤ ਹੈ, ਉਹ ਅਖੰਡ ਪਾਠ ਕਰਾਵੇ, ਵਰਨੀ ਕਰਾਵੇ, ਸਧਾਰਨ ਪਾਠ ਕਰਾਵੇ—ਇਸ ਦਾ ਉਹਨੂੰ ਪਤਾ ਹੈ, ਉਹਦੀ ਆਪਣੀ ਹਿੰਮਤ ਦਾ।

ਬੱਚਿਆਂ ਵਾਲੀਆਂ ਮਾਈਆਂ ਨੂੰ ਵੀ ਚਾਹੀਦਾ ਹੈ, ਜਿੰਨ੍ਹਾਂ ਦੇ ਘਰ ਨਹੀਂ ਉਹ ਇੱਕ ਇੱਕ ਮਾਲਾ ਭਗਉਤੀਆਂ ਦੀ ਤੇ ਢਾਈ ਢਾਈ ਮਾਲਾ ਰੋਜ਼ ਫੇਰਿਆ ਕਰਨ ਨਾਮ ਦੀਆਂ। ਘਾਟਾ ਕੋਈ ਨਹੀਂ ਰਿਹਾ ਹੋਇਆ। ਕੰਮ ਕੋਈ ਨਹੀਂ ਅੱਜ ਕੱਲ੍ਹ ਮਾਈਆਂ ਨੂੰ ਇਹੋ ਜਿਹਾ ਪਿਆ ਬਈ, ਪੀਹਣਾ ਹੈ, ਪਕਾਉਣਾ ਹੈ। ਪੀਠਾ ਆਟਾਂ ਆ ਜਾਂਦਾ ਹੈ, ਰੋਟੀ ਪਕਾਉਣੀ ਪੈਂਦੀ ਹੈ, ਹੋਰ ਕੁਛ ਕੰਮ ਨਹੀਂ। ਮੇਰੀ ਇਹ ਅਰਜ਼ ਹੈ, ਸਤਿਗੁਰ ਉਹਨਾਂ ਤੇ ਬਖਸ਼ਿਸ਼ ਕਰਨਗੇ, ਜਿਹੜੇ ਇਸ ਤਰ੍ਹਾਂ ਕਰਨਗੇ। ਮੇਰੀ ਗੱਲ ਨਹੀਂ ਹੈ, ਇਕੱਲਾ ਇਕੱਲਾ ਨਾ ਆ ਕੇ ਕੋਈ ਪੁੱਛੇ।

ਮੇਰੇ ਖਿਆਲ ਵਿੱਚ ਤਾਂ ਹੁਣ ਜੋ ਕੁਛ ਸੀ—ਇੱਕ ਚੀਜ਼ ਰਹਿ ਗਈ ਹੈ।

ਮੇਲੇ ਜਿਹਨਾ ਦੇ ਹਨ, ਉਹ ਸੋਚ ਕੇ ਸ਼ਾਮ ਤਕ ਉਹਨਾਂ ਦਾ ਇੱਕ ਇੱਕ ਆਦਮੀ ਰਹਿ ਜਾਏ ਜਿਹੜੀ ਸਾਡੀ ਸਮਝ ਆਵੇਗੀ ਅਸੀਂ ਉਹਨਾ ਦੀ ਗੱਲ ਕਰ ਦਿਆਂਗੇ। ਜਿਹੜੇ ਪੁਰਸ਼ ਐਥੇ ਅੱਜ ਬਖਸ਼ ਮੰਗਣ ਆਏ ਹਨ, ਉਹਨਾਂ ਵਿੱਚ ਇੱਕ ਭਾਈ ਤੇਜਾ ਸਿੰਘ ਹੁਰੀ ਹਨ ਭੋਏ ਵਾਲੀ ਵਾਲੇ —ਉਹ ਕਿਰਪਾ ਕਰਕੇ ਦਰਸ਼ਨ ਦੇਣ ਜ਼ਰਾ।





## ਟਿੱਪਣੀਆਂ

★੧ ਇਹ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ੨, ੩ ਅਤੇ ੪ ਚੇਤ੍ਰ ਸੰਮਤ ੨੦੧੩ ਤਦੁਨਸਾਰ ੧੫, ੧੬, ਅਤੇ ੧੭ ਮਾਰਚ ੧੯੫੭ ਨੂੰ ਮਣਾਇਆ ਗਿਆ। ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਦਾ ਅਰੰਭ ਮਾਘ ਮਹੀਨੇ ਤੋਂ ਹੀ ਸੇਠ ਗੁਰਬਖਸ਼ ਸਿੰਘ ਜੀ ਵੱਲੋਂ ਹੋ ਗਿਆ ਸੀ। ਇਹਨਾਂ ਪਾਠਾਂ ਬਾਰੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਪਦੇਸ਼ ਦੇ ਅਰੰਭ ਵਿੱਚ ਫਰਮਾਇਆ ਹੈ ਅਤੇ ਅੰਤ ਵਿੱਚ ਵੀ ਸੰਗਤਾਂ ਨੂੰ ਦੋ ਤਿੰਨ ਦਿਨ ਮੇਲੇ ਮਗਰੋਂ ਵੀ ਰਹਿ ਕੇ ਪੂਰੇ ਕਰਨ ਲਈ ਹੁਕਮ ਕੀਤਾ।

★੨ ਸੂਰਜ ਪ੍ਰਕਾਸ਼ ਦਾ ਕਥਨ-

ਸਤਿਗੁਰ ਕਹਯੋ ਕਾਜ ਹਮ ਕੀਜੈ। ਏਕ ਸੰਦੇਸ ਧੀਰਮਲ ਦੀਜੈ।
ਗੁਰੂ ਗ੍ਰਿੰਥ ਜੋ ਤੁਮ ਤੇ ਲਿਯੋ। ਸੋ ਦਰਿਆਉ ਬਿਖੈ ਧਰਿ ਦਿਯੋ।
ਆਪ ਜਾਇ ਕਰਿ ਲੇਉ ਨਿਕਾਸ। ਪੁਨ ਸਦੀਵ ਤੁਮ ਰਾਖਹੁ ਪਾਸ।
ਹਮ ਨਹਿਂ ਕੀਨਸਿ ਅੰਗੀਕਾਰ। ਜਾਇਂ ਅਗਾਰੀ ਪੰਥ ਮਝਾਰ।
- - - - - - - - - -
ਮੰਜੀ ਕੇ ਸਮੇਤ ਜਲ ਮਾਹਿ। ਕਹਿ ਕਰਿ ਭਲੇ ਰਖਾਯਹੁ ਤਾਂਹਿ।
ਭਲੇ ਸੰਭਾਲਹੁ ਭੋ ਦਰਿਆਇ ! ਤੁਝ ਤੇ ਲੇਹਿ ਧੀਰਮਲ ਆਇ।
ਜਲ ਗੰਭੀਰ ਮਹਿਂ ਜਬਹਿ ਟਿਕਾਏ। ਸਕਲ ਬਿਲੋਕਤਿ ਬਹੁ ਬਿਸਮਾਏ।
*-ਪੰਨਾ-੪੦੬੫*
ਸ੍ਰੀ ਨਾਨਕ ਆਦਿਕ ਸੁਖ ਧਾਮ। ਤੇਗ ਬਹਾਦਰ ਲਗਿ ਲਿਹੁ ਨਾਮ।
ਸਭਿ ਕੀ ਕਰਹੁ ਅਰਾਧਨਿ ਅਬੈ। ਮਨ ਮਹਿਂ ਮਾਨਿ ਮਨੌਤਨਿ ਤਬੈ।
*-ਪੰਨਾ-੪੦੭੧*
ਨਮੋ ਕਰਤਿ ਇਮ ਬਾਕ ਉਚਾਰੇ। ਬੰਦਨ ਕਰਤਿ ਭਏ ਸਿਖ ਸਾਰੇ।
ਪੁਨ ਪ੍ਰਵਿਸ਼ਾਏ ਨਰ ਬਿਚ ਨੀਰ। ਖਰੋ ਧੀਰਮਲ ਸਰਿਤਾ ਤੀਰ।
- - - - - - - - - -
ਟੁਭਕੀ ਮਾਰਿ ਹਾਥ ਜਬਿ ਫੇਰਾ। ਇਤ ਉਤ ਸਿਕਤਾ ਗਨ ਕੋ ਪ੍ਰੇਰਾ।
ਤਬਹਿ ਪੰਘੂਰੇ ਕੋ ਬਡ ਪਾਵਾ। ਲਗਯੋ ਹਾਥ ਜਾਨਯੋ ਤਬਿ ਪਾਵਾ।

ਨਿਕਸਯੋ ਜਲ ਤੇ ਵਹਿਰ ਬਤਾਯੋ। ਚਿੰਤਾ ਤਜਹੁ ਗ੍ਰਿੰਥ ਜੀ ਪਾਯੋ।
ਊਪਰ ਸਿਕਤਾ ਕੇਤਿਕ ਪਰਯੋ। ਜਿਸ ਨੇ ਸਕਲ ਅਛਾਦਨਿ ਕਰਯੋ।
-ਪੰਨਾ-੪੦੭੨

## ਸ਼ਬਦਾਰਥ

੧ ਪਿੱਠ ਦਾ ਫੋੜਾ, ਵਿਛੋੜੇ ਦਾ ਦੁੱਖ।
੨ ਪ੍ਰੇਮ।
੩ ਮਾਇਆ ਰੂਪ ਜੰਗਲ ਦੀ ਅਗਨੀ।
੪ ਤੀਲੇ, ਜੀਵ।
੫ ਸੱਤਾ ਵਾਲਾ, ਸਤਿਸੰਗੀ।
੬ ਬੂਟਾ, ਜੀਵ।
੭ ਸ੍ਰੀ ਜੀਵਨ ਨਗਰ।
੮ ਦੇਈਏ।
੯ ਭਾਈ ਵਾਲੀ।
੧੦ ਪੰਡਤ ਰਾਜਿੰਦਰ ਸਿੰਘ ਜੀ ਗੁਰੂਸਰ। ਇਹ ਮਾਤਾ ਭੁਪਿੰਦਰ ਕੌਰ ਜੀ ਦੇ ਭਤੀਜੇ ਸਨ।
੧੧ ਹਿੱਸਾ (ਪਾਪ)।
੧੨ ਹਿੱਸੇ।
੧੩ ਚੜ੍ਹ ਗਏ।

# ਸ੍ਰੀ ਭੈਣੀ ਸਾਹਿਬ ੧੪-੯-੧੯੫੭

# ਅੱਸੂ ਦਾ ਮੇਲਾ

*(ਸੰਤ ਫਤਹਿ ਸਿੰਘ ਜੀ ਦੇ ਭਾਸ਼ਨ ਉਪਰੰਤ*
*ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਪਦੇਸ਼)*

## ਜਿਨ ਮਨਿ ਹੋਰੁ ਮੁਖਿ ਹੋਰੁ

ਸੰਤ (ਫਤਹਿ ਸਿੰਘ) ਜੀ ਨੇ ਜੋ ਕੁਝ ਤੁਹਾਨੂੰ ਆਖਿਐ, ਏਦੂੰ ਅੱਗੇ ਹੋਰ ਕਹਿਣ ਵਾਸਤੇ ਕੋਈ ਗੱਲ ਨਹੀਂ। ਸਤਿਗੁਰਾਂ ਦਾ ਹੁਕਮ ਮੰਨੀਏ ਤੇ ਫਿਰ ਇਹਨਾਂ ਨੇ ਜਿਹੜਾ ਜ਼ਿੰਮਾ ਚੁੱਕਿਆ ਹੈ ਉਹ ਝੂਠਾ ਨਹੀਂ ਇਹਨਾਂ ਦਾ। ਹੁਣ ਅਰਜ਼ ਇਹ ਹੈ—ਮੈਂ ਇੱਕ ਦੋ ਅਰਜ਼ਾਂ ਇਸ ਤਰ੍ਹਾਂ ਕਰਨੀਆਂ ਹਨ —ਮੇਲਿਆਂ ਵਿੱਚ ਆ ਕੇ ਜੋ ਕੁਛ ਇਹਨਾਂ ਨੇ ਆਖਿਐ ........। ਸਾਡਿਆਂ ਮੇਲਿਆਂ ਦਾ ਆਦਰਸ਼ ਇਹ ਹੈ ਕਿ, ਮੇਲੇ ਵਿੱਚ ਆ ਕੇ ਸਾਧ ਸੰਗਤ ਦੇ ਦਰਸ਼ਨ ਕਰਕੇ, ਆਪਣੇ ਘਰੋਂ ਜਿਸਤਰ੍ਹਾਂ ਮੈਲੇ ਲੀੜੇ ਲਿਆ ਕੇ, ਸਾਬਣ ਨਾਲ ਧੋਈਦੇ ਨੇ, ਇੱਥੇ ਸਾਧ ਸੰਗਤ ਦੇ ਦਰਸ਼ਨ ਕਰਕੇ, ਬਾਣੀ ਸੁਣਕੇ, ਨਾਮ ਜਪ ਕੇ, ਤੜਕੇ ਉੱਠਕੇ, ਇਸ਼ਨਾਨ ਕਰਕੇ, ਬੈਠ ਕੇ, ਨਿਤਨੇਮ ਕਰ ਕੇ ......... ਪਰ ਜੇ ਇੱਥੇ ਆ ਕੇ ਦੇਖ ਲਈਏ ਬਈ, ਸਾਡੇ ਪਿੰਡ ਦੇ, ਸਾਡੇ ਰਿਸ਼ਤੇਦਾਰ, ਫਲਾਨੇ ਥਾਂਉਂ ਆਏ ਹੋਣਗੇ। ਮੈਂ ਜੋ ਕੁਛ ਦੇਖਦਾ ਹਾਂ, ਐਦਕਾਂ ਦਾ ਪੰਡਾਲ ਜ਼ਰਾ ਵੱਡਾ ਬਣਾ ਲਿਆ ਹੈ। ਕਈ ਸੱਜਣਾ ਨੇ ਅੰਦਰ ਹੀ ਡੇਰੇ ਲਾ ਕੇ, ਸਫਾਂ ਵਛਾ ਕੇ, ਏਧਰ ਦੀਵਾਨ ਲੱਗਾ ਹੋਇਆ ਹੈ, ਉਹ ਗੱਲੀਂ



ਲੱਗੇ ਹੋਏ ਨੇ। ਜੇ ਇਸ ਤਰ੍ਹਾਂ ਕਰੀਏ, ਤੁਸੀਂ ਦੇਖ ਲਓ ਹੁਕਮ ਸਤਿਗੁਰਾਂ ਦਾ ਹੈ। ਸਤਿਗੁਰੂ ਸੱਚੇ ਪਾਤਸ਼ਾਹ ਨੇ ਇੱਕ ਹੁਕਮਨਾਮੇ 'ਚ ਲਿਖਿਆ—ਭਾਈ ਖਾਲਸਾ ਜੀ ਹੋਰ ਭੀ ਸੁਣ ਲਓ ਸੰਸਾਰ ਦੇ ਦੁੱਖਾਂ ਦੀ ਗੱਲ–

*ਖਲਕ ਖਾਲਕ ਖੀਸ ਈਸ ਮੂਸ*
*ਹਿੰਦੂ ਖਲਕ ਪੀਸ ਦਿਖਾਊ ਦੀਪ।*

ਹੋਊ ਆਟਾ ਸਣੇ ਰਾਜਿਆਂ ਪਰਜਿਆਂ, ਨਹੀਂ ਦਲੀਆ ਜ਼ਰੂਰ ਹੋਊ। ਹੁਣ ਦੇਖ ਲਉ ਕਿ ਰਾਜੇ, ਜਿਹੜਾ ਗੁਰੂ ਗੋਬਿੰਦ ਸਿੰਘ ਨੇ ਲਿਖਿਐ–

*ਪਰਗਟ ਹੋਏ ਰਾਮ ਸਿੰਘ ਦੂਲੋ।*
*ਪੁਟੇ ਸਭ ਰਾਜਨ ਕੋ ਮੂਲੋ।*

ਰਾਜਿਆਂ ਨੇ ਸਤਿਗੁਰਾਂ ਦੇ ਖਿਲਾਫ ਆਪਣੀਆਂ ਮੋਹਰਾਂ ਲਾਈਆਂ—ਲੋਕਾਂ ਦੀਆਂ ਮੋਹਰਾਂ, ਮਹੰਤਾਂ ਦੀਆਂ, ਰਾਜਿਆਂ ਦੀਆਂ, ਲੰਬੜਦਾਰਾਂ ਦੀਆਂ, ਜਾਗੀਰਦਾਰਾਂ ਦੀਆਂ, ਜ਼ੈਲਦਾਰਾਂ ਦੀਆਂ, ਔਰ ਸਿੰਘ ਸਭਾਵਾਂ ਨਵੀਆਂ ਬਣਾ ਕੇ—ਉਹਨਾਂ ਦੀਆਂ। ਕਿ ਇਸ ਮੁਲਕ ਵਿੱਚ ਇਹ ਆਇਆ ............। ਅੰਗਰੇਜ਼ ਨੂੰ ਕੋਈ ਹੋਰ ਰਾਹ ਨਹੀਂ ਲੱਭਿਆ, ਕੋਈ ਅੰਗਰੇਜ਼ ਕੋਲ ਕਾਨੂੰਨ ਨਹੀਂ ਸੀ ਜਿਹਦੇ ਨਾਲ ਸਤਿਗੁਰਾਂ ਨੂੰ ਫੜਨਾ ਸੀ। ਉਹ ਰਾਜੇ, ਅੱਜ ਦੱਸੋ ਕੋਈ ਮੰਨਦਾ ਸੀ—ਬਈ, ਰਾਜੇ ਨਾ ਰਹਿਣਗੇ, ਕਿੱਥੇ ਹਨ ? ਫਿਰ ਗੁਰੂ ਗੋਬਿੰਦ ਸਿੰਘ ਜੀ ਇੱਕ ਜਗ੍ਹਾ ਲਿਖਦੇ ਹਨ।

*ਮੂਏ ਸਭੇ ਸਰਦਾਰੀ ਦਾਰ।*
*ਜੇ ਜੇ ਹਮਸੋ ਬਾਂਧੇ ਰਾਰ।*

ਉਹਨਾਂ ਸਰਦਾਰਾਂ ਦੀ ਅੱਜ ਸਰਦਾਰੀ ਵੀ ਉੱਡ ਗਈ ਹੈ। ੩੦ ਏਕੜ ਜ਼ਮੀਨ ਵੱਲ ਤੁਰਿਆ ਹੋਇਆ ਹੈ ਕੰਮ। ਅੱਗੋਂ ਪਰਜਾ, ਸਤਿਗੁਰਾਂ ਲਿਖਿਐ—ਭਾਈ ਪਰਜਾ ਨੇ ਵੀ ਬੜੀ ਸਿੰਙ ਮਿੱਟੀ ਚੁੱਕੀ ਹੈ। ਇਹਦੇ ਉੱਤੇ ਭੀ ਬੜੀ ਅਫਾਤ ਚੁੱਕੀ ਹੈ, ਵੱਢਿਆਂ ਛੋਟਿਆਂ ਉੱਤੇ। ਉਹ ਹਾਲ ਤੁਹਾਡੇ ਸਾਹਮਣੇ ਹੈ। ਪਹਿਲਾਂ ਤਾ ਸੰਤ ਜੀ ਨੇ ਭੀ ਦੱਸਿਆ ਹੈ ਕਿ ਕਿਸੇ ਦਾ ਮਨ ਕਿਸੇ ਦੇ ਨਾਲ ਨਹੀਂ, ਕਿਸੇ ਦੇ ਮਨ ਵਿੱਚ ਸਫਾਈ ਨਹੀਂ, ਜਿਹੜੀ ਕੋਈ ਗੱਲ ਕਰਦਾ ਹੈ, ਉਹ ਵਲ ਪਾ ਕੇ ਕਰਦਾ ਹੈ। ਉਹ ਗੁਰੂ ਗੋਬਿੰਦ

ਸਿੰਘ ਨੇ ਜਦੋਂ ਲਿਖਿਆ ਸੀ ਔਰੰਗਜ਼ੇਬ ਨੂੰ–

**ਹਮੂੰ[੧] ਮਰਦ ਬਾਯਦ[੨] ਸ਼ਵਦ[੩] ਸੁਖ਼ਨਵਰ[੪]।।**
**ਨ ਸ਼ਿਕਮੇ[੫] ਦਿਗਰ[੬] ਦਰ ਦਹਾਨਿ[੭] ਦਿਗਰ।।**

*–ਦਸਮ ਗ੍ਰੰਥ, ਪੰਨਾ–੧੩੯੧*

ਉਹਨਾਂ ਕਿਹਾ ਸੀ ਮਨੁੱਖ ਉਹ ਹੈ ਜਿਸਦੀ ਜ਼ਬਾਨ ਸੱਚੀ ਹੈ। ਜਿਹਦੇ ਅੰਦਰ ਹੋਰ ਹੈ, ਬਾਹਰ ਹੋਰ ਹੈ, ਫਰੀਦ ਜੀ ਨੇ ਭੀ ਇਸੇ ਗੱਲ ਨੂੰ ਕਿਹਾ ਹੈ–

**ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ[੮] ਕਚਿਆ।।**

*–ਪੰਨਾ–੪੮੮*

ਕਾਂਢੇ ਸ਼ਬਦ ਜਿਹੜਾ ਹੈ—ਇਹ ਕਹਿੰਦੇ ਦਾ ਅਪਭ੍ਰੰਸ਼ ਹੋਇਆ ਹੋਇਆ ਹੈ।

**ਨਾਨਕ ਆਸਕੁ ਕਾਂਢੀਐ,**

*–ਪੰਨਾ–੪੭੪*

ਕਾਂਢੀਏ ਨਹੀਂ, ਕਢੀਦਾ ਨਹੀਂ ਕਾਂ–ਢੀਐ—ਕਹਿੰਦੇ ਹਨ ਉਸ ਨੂੰ। **ਸਿ ਕਾਂਢੇ ਕਚਿਆ**—ਉਹਨਾਂ ਨੂੰ ਕੱਚੇ ਕਿਹਾ ਜਾਂਦਾ ਹੈ। ਸਾਡਾ ਹਾਲ ਇਹ ਹੋਇਆ—ਮੂੰਹ ਹੋਰ ਹੈ, ਮਨ ਹੋਰ ਹੈ। ਜੇ ਅੰਦਰ ਬਾਹਰ ਇੱਕ ਨਹੀਂ ਤਾਂ ਇਹ ਮਨੁੱਖ ਨਹੀਂ ਬਣਦਾ, ਸਿੱਖੀ ਤਾਂ ਏਦੂੰ ਬਹੁਤ ਦੂਰ ਹੈ। ਹੁਣ ਹਾਲਤ ਐਸੀ ਹੈ, ਜਿਹੜੀ ਸਾਨੂੰ ਭੀ ਨਾਲ ਰੋੜ੍ਹੀ ਜਾਂਦੀ ਹੈ। ਇਹ ਹਾਲਾਤ, ਕਿਸੇ ਆਦਮੀ ਦੇ ਮਗਰ, ਕਿਸੇ ਦਾ ਪੱਖ, ਕਿਸੇ ਦਾ ਆਪਣੇ ਮਤਲਬ ਵਾਸਤੇ ਕਰਨ ਵਾਸਤੇ —ਝੂਠਿਆਂ ਦੇ ਨਾਲ ਰਲ ਕੇ ਅਸੀਂ ਵੀ ਝੂਠੇ ਬਣਦੇ ਹਾਂ, ਜੇ ਅਸੀਂ ਕਿਸੇ ਦੀ ਮਦਦ ਕਰਦੇ ਹਾਂ। ਜਿਹੜਾ ਸ਼ਰਾਬ ਪਿਆਉਂਦਾ ਹੈ, ਫਿਰ ਸਾਨੂੰ ਵੀ ਉਹ ਹਿੱਸਾ ਉਹਦੇ 'ਚੋਂ ਜ਼ਰੂਰ ਮਿਲਦਾ ਹੈ।

## ਸਵਾ ਲੱਖ ਪਾਠ

ਤਾਂ ਮੈਂ ਇਸ ਪਾਸੇ—ਨੀਤੀ ਵਾਲੇ, ਨਾ ਤੁਰ ਕੇ ਮੈਂ ਹੁਣ ਤੁਹਾਡੇ ਅੱਗੇ ਇਹ ਅਰਜ਼ ਕਰਨੀ ਹੈ ਕਿ ਦੋ ਕੰਮ ਸਾਡੇ ਐਸ ਵੇਲੇ ਖੜੇ ਹਨ। ਇੱਕ ਤੇ ਜਿਹੜਾ



ਸਵਾ ਲੱਖ ਪਾਠ ਸ਼ੁਰੂ ਕੀਤਾ ਹੈ ਪਿਛਲੀ ਵੇਰ—ਉਹ ਪਾਠ ਰਾਮਕਲੀ ਰਾਗ ਤਕ ਦੇ ਸ਼ਬਦ ਤਾਂ ਲਏ ਹੋਏ ਨੇ, ਉਸ ਤੋਂ ਅਗਲਾ ਪਾਠ ਰਹਿੰਦਾ ਹੈ। ਚਾਰ-ਚਾਰ ਪੰਜ-ਪੰਜ ਤੁਕਾਂ ਹਨ। ਸਾਨੂੰ ਤੇ ਉਸ ਗੱਲ ਨਾਲ ਗਰਜ਼ ਹੈ–

**ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ।।**

*–ਪੰਨਾ–੧੩੮੩*

ਉਹਨਾਂ ਦਾ ਹੁਕਮ ਹੈ ਕਿ ਸਾਡੇ ਨਮਿਤ ਪਾਠ ਕਰੋ। ਜੇ ਅਸੀਂ ਉਹਨਾਂ ਦਾ ਹੁਕਮ ਮੰਨੀਏ, ਜੇ ਥੋੜਾ ਥੋੜਾ ਭੀ ਕਰਨ ਲੱਗ ਪਈਏ। ਇੱਕ ਤੇ ਅਰਜ਼ ਹੈ, ਸਵੇਰੇ ਕੱਲ ਨੂੰ ਫਰੀਦ ਜੀ (ਸੰਤ ਸੁੰਦਰ ਸਿੰਘ ਜੀ) ਨੂੰ ਕਹਿਕੇ, ਜਿਹਨਾਂ ਦੇ ਅੱਗੇ ਪੂਰੇ ਹੋ ਗਏ ਹਨ, ਉਹ ਹੋਰ ਲੈ ਲੈਣ। ਜਿਹਨਾਂ ਨੇ ਅੱਗੇ ਨਹੀਂ ਲਏ ਉਹ ਪਾਠ ਦੋ-ਦੋ ਚਾਰ-ਚਾਰ ਤੁਕਾਂ ਲੈ ਕੇ ਉਹ ਸਤਿਗੁਰਾਂ ਦੇ ਉਸ ਯੱਗ ਵਿੱਚ ਆਪਣਾ ਹਿੱਸਾ ਪਾਉਣ।

ਦੂਸਰੀ ਚੀਜ਼ ਹੈ ਆਹ ਪਾਠ, ਸੇਠ ਹੁਰਾਂ ਨੇ ਪਰਉਪਕਾਰ ਕੀਤਾ ਹੈ, ਸਾਧ ਸੰਗਤ ਨੂੰ ਇਕੱਠਿਆਂ ਕੀਤਾ ਹੈ, ਅੱਜ ਮੇਲਾ ਬਣ ਗਿਆ ਹੈ। ਭੈਣੀ ਸਾਹਿਬ ਦੇ ਵਿੱਚ ਮੇਲਾ ਹੋਇਆ ਹੈ। ਨਾਲ ਸਵਾ ਲੱਖ ਪਾਠ ਚੰਡੀ ਦੀ ਵਾਰ ਦਾ ਹੋ ਰਿਹਾ ਹੈ, ਜਿਹੜਾ ਅੱਜ ਬਾਰਾਂ ਵਜੇ ਤਕ ੬੪ ਹਜ਼ਾਰ ਕੁਛ ਸੌ ਹੋਇਆ ਹੈ। ਹੁਣ ਜਿਹੜੇ ਸਿੱਖ ਆਏ ਹੋਏ ਹਨ, ਜਿਹੜੇ ਪਾਠ 'ਚ ਲੱਗ ਸਕਦੇ ਹਨ ਉਹ ਕਿਰਪਾ ਕਰਨ ਭਾਵੇਂ ਡੇਢ ਸੌ ਹੋ ਜਾਏ, ਦੋ ਸੌ ਪਾਠੀ ਹੋ ਜਾਏ, ਹਰਜ਼ ਕੋਈ ਨਹੀਂ, ਜਿੰਨੇ ਜ਼ਿਆਦਾ ਲੱਗ ਜਾਣ ਔਰ ਸਵੇਰੇ ਮਹੀਨੇ ਦਾ ਭੋਗ ਭਾਵੇਂ ਅਸੀ ਪਾ ਦੇਈਏ, ਪਰ ਜੇ ਪਾਠੀ ਸੱਜਣ ਕਿਰਪਾ ਕਰਨ ਤਾਂ ਦੋ ਤਿੰਨਾਂ ਦਿਨਾਂ ਵਿੱਚ ਅਸੀਂ ਸਾਰਾ ਸਮਾਪਤ ਕਰ ਲਈਏ। ਹੈ ਜੋ ਕੁਛ ਕਿਸੇ ਗੱਲ ਵਾਸਤੇ ਨਹੀਂ, ਉਹ ਹਾਸ਼ਮ ਨੇ ਇੱਕ ਗੱਲ ਲਿਖੀ ਸੀ, ਕਿ ਮਹੀਂਵਾਲ ਭਾਂਡੇ ਨਹੀਂ ਸੀ ਖਰੀਦਦਾ, ਉਹ ਤੇ ਭਾਂਡਿਆਂ ਦੇ ਬਹਾਨੇ ਸੋਹਣੀ ਦਾ ਦਰਸ਼ਨ ਕਰਦਾ ਸੀ। ਸਾਧ ਸੰਗਤ ਸਤਿਗੁਰਾਂ ਦੀ, ਇਹ ਪਾਠ ਜਿਹੜੇ ਕਰਨੇ ਹਨ, ਇਹ ਦੇਖਣ ਵਾਸਤੇ ਨਹੀਂ ਕਰਨੇ, ਇਹ ਤਾਂ ਸਤਿਗੁਰਾਂ ਦੇ ਨਮਿਤ ਕਰਨੇ ਹਨ, ਉਹਨਾਂ ਦੇ ਵਾਸਤੇ ਹੈ ਜੋ ਕੁਛ ਹੈ। ਸੋ ਕਿਰਪਾ ਕਰਕੇ ਸਾਧ ਸੰਗਤ ਔਰ ਜਿਹੜੇ ਲਾਂਗਰੀ ਸਿੰਘ ਲੱਗੇ ਨੇ ਉਹ

ਲੰਗਰ ਵਿੱਚ ਕੰਮ ਕਰਨ।

ਮੈਂ ਤੁਹਾਨੂੰ ਲੱਗਾਂ ਸਾਂ ਦੱਸਣ ਬਈ—ਪੀਸ ਦਿਖਾਉ ਦੀਪ। ਹੁਣ ਹਾਲਾਤ ਤੁਹਾਡੇ ਸਾਹਮਣੇ ਆ ਰਹੇ ਹਨ। ਇੱਕ ਪਾਸੇ ਅਮਰੀਕਾ—ਸਾਡੀ ਪੰਜਾਬੀ ਦੀ ਕਹਾਵਤ ਹੈ, ਸਾਨੂ੍ ਬੜਕਾਂ ਮਾਰਦਾ ਹੈ—ਮਾਰ ਰਿਹਾ ਹੈ। ਇੱਕ ਪਾਸੇ ਰੂਸ ਮਾਰਦਾ ਹੈ। ਉਹ ਇੱਕ ਦਿਖਾਉਂਦਾ ਹੈ ਕਿ ਮੇਰੇ ਇੱਕ ਮਣ ਹੈ, ਦੂਜਾ ਡੇਢ ਕੱਢ ਧਰਦਾ ਹੈ। ਸਤਿਗੁਰਾਂ ਦੇ ਹੁਕਮ ਅਨੁਸਾਰ ਬਾਰ੍ਹੀ ਕੋਹੀਂ ਦੀਵਾ ਬਲਣਾ ਹੈ, ਕੋਈ ਕੋਈ ਰਹਿ ਜਾਏਗਾ। ਜਿਹੜਾ ਬਚੇਗਾ ਉਹ ਦੇਖੇਗਾ ਕੀ ਹੁੰਦਾ ਹੈ। ਇਹ ਸਭ ਝੂਠ—ਸੰਤਾਂ ਜਿਹੜੀ ਗੱਲ ਕਰੀ ਹੈ ਔਰ ਮੈਂ ਕਿਹਾ ਹੈ—ਮਨ ਹੋਰ ਹੈ, ਮੁਖ ਹੋਰ ਹੈ। ਬਾਦਸ਼ਾਹਤਾਂ ਵਾਲੇ ਲੋਕ ਉੱਤੋਂ ਅਮਨ ਅਮਨ ਕੂਕਦੇ ਹਨ, ਅੰਦਰੋਂ ਸਾਰਿਆਂ ਦੇ ਦਿਲ 'ਚ ਇਹ ਲਾਲਸਾ ਹੈ ਬਈ, ਸਾਰੀ ਦੁਨੀਆਂ ਮੇਰੇ ਕਬਜ਼ੇ 'ਚ ਆ ਜਾਏ, ਮੈਂ ਇਹਦਾ ਮਾਲਕ ਬਣ ਜਾਵਾਂ। ਸਾਡੇ ਕੋਲ ਭੀ ਜਿਹੜੇ ਵੋਟ ਲੈਣ ਆਉਂਦੇ ਹਨ, ਜਿਹੜੇ ਖੜ੍ਹੇ ਹੁੰਦੇ ਹਨ ਉਸ ਵੇਲੇ ਉਹ ਸਾਰਿਆਂ ਨੂੰ ਪੁੱਤ ਦੇਈ ਜਾਂਦੇ ਹਨ, ਕਿ ਜੋ ਕੰਮ ਆਖੋਗੇ ਕਰਾਂਗੇ। ਮਗਰੋਂ ਜਾ ਕੇ—ਕੁਦਰਤ ਹੈ, ਜੇ ਕਿਸੇ ਤੇ ਕਿਰਪਾ ਕਰੇ ਥੋੜਾ ਬਹੁਤਾ ਕਿਣਕਾ ਕਿਸੇ 'ਚ ਬੀ ਰਹਿ ਜਾਏ।

ਮੈਂ ਤਾਂ ਸੰਤ (ਫਤਹਿ ਸਿਘ) ਜੀ ਦੀ ਪੁਸ਼ਟੀ ਕਰਨੀ ਹੈ ਕਿ ਸਤਿਗੁਰਾਂ ਨੇ ਜਿਹੜਾ ਨਾਮ ਬਾਣੀ ਦਾ ਹੁਕਮ ਸਾਨੂੰ ਦਿੱਤਾ ਹੈ, ਇਸ਼ਨਾਨ ਪਾਣੀ ਦਾ ਹੁਕਮ ਦਿੱਤਾ ਹੈ, ਦੁਨੀਆਂ 'ਚ ਅੱਗ ਬਲ ਰਹੀ ਹੈ। ਲੈਕਚਰਾਂ ਕਰ ਕੇ—ਤੁਸੀਂ ਸਾਰਿਆਂ ਚੋਂ ਗਿਣਤੀ 'ਚ ਉਂਝ ਥੋੜੇ ਹੋ। ਰੁਪਈਏ ਤੁਹਾਡੇ ਕੋਲ ਐਨੇ ਨਹੀਂ ਜੋ ਤੁਸੀਂ ਇੱਕ-ਇੱਕ ਦੋ-ਦੋ ਲੱਖ ਦੇ ਕੇ ਵਜ਼ੀਰੀਆਂ ਕਰ ਲਓ। ਓਡੀ ਸਿਆਸਤ ਵੀ ਤੁਹਾਨੂੰ ਨਹੀਂ ਆਉਦੀ। ਪੜ੍ਹੇ ਲਿਖੇ ਵੀ ਤੁਹਾਡੇ 'ਚ ਬਹੁਤ ਥੋੜੇ ਹਨ। ਜਿਹੜੀ ਸੰਤ (ਫਤਹਿ ਸਿੰਘ) ਜੀ ਨੇ ਦੱਸੀ ਸੀ—ਕਿਸੇ ਪਾਸੇ ਨੂੰ ਤੁਰਨਾ ਹੈ, ਕੁਝ ਕਹਿਣਾ ਹੈ, ਕੁਝ ਕਰਨਾ ਹੈ—ਤੁਹਾਡੇ ਕੋਲ ਤੇ ਇੱਕੋ ਇਲਾਜ ਹੈ। ਸਤਿਗੁਰਾਂ ਨੂੰ, ਗੁਰੂ ਗੋਬਿੰਦ ਸਿੰਘ ਨੂੰ ਪੁੱਛਿਆ ਬਈ, ਤੁਸੀਂ ਕਹਿੰਦੇ ਹੋ—*ਪੀਸ ਦਿਖਾਉ ਦੀਪ*—ਫਿਰ ਬਚਾਅ ਕਾਹਦੇ ਨਾਲ ਹੋਊ। ਤਾਂ, ਗੁਰੂ ਗੋਬਿੰਦ ਸਿਘ ਸਾਹਿਬ ਨੇ ਹੁਕਮ ਦਿੱਤਾ ਹੈ, ਜਿਹੜਾ ਸਤਿਗੁਰੂ



ਰਾਮ ਸਿੰਘ ਨੇ ਦੱਸਿਆ—ਕਿ ਕਿੱਲੀ ਜਿਹੜੀ ਹੁੰਦੀ ਹੈ ਚੱਕੀ ਵਿੱਚ, ਜਿਹੜੇ ਦਾਣੇ ਉਹਦੇ ਨਾਲ ਲੱਗੇ ਰਹਿਣ ਉਹ ਨਹੀਂ ਪੀਸੇ ਜਾਂਦੇ। ਉਹਨਾਂ ਕਿਹਾ—ਕਿੱਲੀ ਹੈ ਨਾਮ, ਜਿਹੜੇ ਨਾਮ ਜਪਣਗੇ, ਉਹ ਬਚ ਰਹਿਣਗੇ। ਹੁਣ ਸਾਡਾ ਹਾਲ ਇਹ ਹੋ ਗਿਆ, ਜਪੁ ਸਾਹਿਬ ਦਾ ਪਾਠ ਸਿੱਖ ਸ਼ਰਮੋ ਬੇਸ਼ਰਮੀ ਬਹੁਤੇ ਕਰ ਲੈਂਦੇ ਹਨ। ਜਦੋਂ ਵੀਹਵੀਂ ਪਉੜੀ ਆਉਂਦੀ ਹੈ, ਉੱਥੇ ਲਿੱਖਿਆ ਹੈ-

**ਭਰੀਐ ਮਤਿ ਪਾਪਾ ਕੈ ਸੰਗਿ।।**
**ਓਹੁ ਧੋਪੈ ਨਾਵੈ ਕੈ ਰੰਗਿ।।**

*-ਪੰਨਾ-੪*

ਮੈਂ ਕਿਸੇ ਨੂੰ ਕੀ ਆਖਣਾ ਹੈ, ਇੱਕ ਘੰਟਾ ਨਿਤਨੇਮ ਦਾ ਵਕਤ ਹੁੰਦਾ ਹੈ, ਪਿੰਡਾਂ ਵਿੱਚ ਵੀ ਸਤਿਗੁਰਾਂ ਨੇ ਜਿਹਨਾਂ ਉੱਤੇ ਬਖਸ਼ਿਸ਼ ਕੀਤੀ ਹੈ, ਕੋਈ ਕੋਈ ਕਰਦੇ ਹਨ। ਐਥੇ ਆ ਕੇ, ਮੇਲਾ ਦੇਖਦੇ ਹੋਏ ਜਿਸ ਤਰ੍ਹਾਂ ਇੱਕ ਆਦਮੀ ਪਕੌੜੀਆਂ ਖਰੀਦ ਲੈਂਦਾ ਹੈ, ਮਿੱਟੀ ਦੇ ਭਾਂਡੇ ਖਰੀਦ ਲੈਂਦਾ ਹੈ, ਲੱਕੜਾਂ ਖਰੀਦ ਲੈਂਦਾ ਹੈ, ਕਹੀਆਂ ਖੁਰਪੇ ਖਰੀਦ ਲੈਂਦਾ ਹੈ, ਰੰਬੇ—ਪਰ, ਉਹ ਹੀਰੇ ਮੋਤੀ ਖਰੀਦਣ ਦੇ ਵੇਲੇ ਉੱਥੇ ਨਹੀਂ ਪੈਸਾ ਲਾਉਂਦਾ। ਅਸੀਂ ਲੋਕ ਐਥੇ ਆ ਕੇ ਵਿਆਹਾਂ ਦੀਆਂ ਗੱਲਾਂ ਤਾਂ ਕਰ ਲਵਾਂਗੇ, ਇੱਕ ਦੂਏ ਨੂੰ ਆਪਣੀ ਰਾਜ਼ੀ ਖੁਸ਼ੀ ਦੀਆਂ ਗੱਲਾਂ ਪੁੱਛ ਲਵਾਂਗੇ, ਜ਼ਮੀਨਾਂ ਦੀਆਂ ਗੱਲਾਂ ਕਰ ਲਵਾਂਗੇ, ਮੁਕੱਦਮਿਆਂ ਦੀਆਂ ਕਰ ਲਵਾਂਗੇ, ਵੋਟਾਂ ਦੀਆਂ ਕਰ ਲਵਾਂਗੇ—ਪਰ, ਜਦੋਂ ਨਾਮ ਜਪਣ ਦਾ ਵੇਲਾ ਆਉਂਦਾ ਹੈ ਤਾਂ ਇੱਕ ਘੰਟਾ ਬਹਿਣਾ ਵੀ, ਜਿਹੜਾ ਮਹਾਰਾਜ ਨੇ ਲਿਖਿਐ-

**ਸਾਰੋ ਦਿਨਸੁ ਮਜੂਰੀ ਕਰੈ।।**
**ਹਰਿ ਸਿਮਰਨ ਕੀ ਵੇਲਾ ਬਜਰ[੯] ਸਿਰਿ ਪਰੈ।।**

*-ਭੈਰਉ ਮ:੫, ਪੰਨਾ-੧੧੪੩*

ਤਾਂ ਫਿਰ ਦੌੜਨ ਦੀ ਵਾਰੀ ਆ ਜਾਂਦੀ ਹੈ। ਅਰਦਾਸਾ—ਹੋਣ ਦੀ ਦੇਰ ਹੁੰਦੀ ਹੈ, ਤੇ ਫਿਰ ਵਿਰਲ ਪੈਂਦੀ ਹੈ। ਆਪਣੇ ਆਪ ਉੱਤੇ ਤਰਸ ਕਰੋ, ਕਿਸੇ ਵਾਸਤੇ ਨਹੀਂ। ਜੇ ਨਾਮ ਜਪੋਗੇ ਪੜ੍ਹੋ—ਬਾਲਮੀਕ ਨੂੰ ਜਿਸ ਵੇਲੇ ਘਰ ਭੇਜਿਆ, ਕਿਹਾ—ਅੰਤ ਕਾਲ ਨੂੰ ਕੋਈ ...........? ਉਹਨਾਂ ਕਿਹਾ

—ਅਸੀਂ ਕੋਈ ਤੇਰੇ ਸਾਥੀ ਨਹੀਂ।

*ਕੋੜਮੜਾ ਚਉਖੰਨੀਐ ਕੋਇ ਨ ਬੇਲੀ ਕਰਦੇ ਝਾੜਾ।*

*–ਵਾਰ ੧੦, ਪਉੜੀ–੧੯*

ਜਿਹੜੇ ਕੋੜਮੇ ਵਾਸਤੇ ਮਰਦਾ ਸੀ ਜਾ ਕੇ, ਉਹਨਾਂ ਆਖਿਆ—ਅਸੀਂ ਕੋਈ ਸਾਥੀ ਨਹੀਂ, ਜੇ ਪਾਪ ਕਰੇਂਗਾ ਤਾਂ ਤੂੰ ਜ਼ਿੰਮੇਵਾਰ ਹੈ।

ਪਿਆਰੇ ਸੱਜਣੋਂ ਮੈਂ ਦੋਵੇਂ ਗੱਲਾਂ ਤੁਹਾਡੇ ਅੱਗੇ ਕਰ ਦਿੱਤੀਆਂ ਹਨ। ਪਾਠੀ ਪਾਠ ਵੱਲ ਲੱਗ ਜਾਣ ਵਾਧੂ, ਜਿੰਨੇ ਹੋ ਸਕਣ। ਉਹ ਇੱਕ ਦੋ ਦਿਨ ਵਾਸਤੇ, ਕੱਲ, ਨੂੰ ਨਾਂ ਲਿਖਾ ਦੇਣ ਜਿੰਨੇ ਰਹਿ ਜਾਣ। ਜੇ ਪਾਠ ਬਚ ਰਹਿਣ ਤਾਂ ਅਸੀਂ ਦੋ ਦਿਨ ਮਗਰੋਂ ਕਰ ਲਈਏ, ਭੋਗ ਪੈਣ ਤੋਂ ਮੇਲੇ ਦੇ। ਰਾਤ ਨੂੰ ਦੀਵਾਨ ਲੱਗਣਗੇ, ਥੜੇ[10] ਉੱਤੇ ਭੀ, ਤੇ ਇੱਥੇ ਬੋੜ੍ਹ[11] ਹੇਠ। ਐਸ ਜਗ੍ਹਾ, ਦੀਵਾਨ ਨਹੀਂ ਲਾਉਣਾ। ਸਾਧ ਸੰਗਤ ਫਿਰ ਸੌਂ ਜਾਂਦੀ ਹੈ। ਕਿਰਪਾ ਕਰਕੇ ਇੱਥੇ ਸੌਣ ਦੀ ਖੇਚਲ ਕੋਈ ਨਾ ਕਰੇ। ਤੜਕੇ ਫਿਰ ਆਸਾ ਦੀ ਵਾਰ ਵਾਲਿਆਂ ਨੂੰ ਤੰਗੀ ਹੁੰਦੀ ਹੈ। ਕੋਈ ਪਾਨੀ ਉੱਤੇ ਰੋੜ੍ਹੇ ਤਾਂ ਫਿਰ ਤੰਗ ਨਾ ਕੋਈ ਹੋਵੇ, ਜਿਹੜਾ ਐਥੇ ਆ ਵੜਿਆ।

ਦੂਸਰਾ ਦੀਵਾਨ ਥੜੇ ਤੇ ਲੱਗੇਗਾ, ਤੀਜਾ ਭਾਗ ਸਿੰਘ ਹੁਰਾਂ ਦਾ ਗੁਰਦਵਾਰੇ ਭੈਣੀ ਸਾਹਿਬ ਲੱਗੇਗਾ। ਤੜਕੇ ਲੱਗੇਗਾ ਵਾਰਾ। ਉਹ ਪੰਜਾਬੀ ਦੀ ਕਹਾਵਤ ਹੈ—ਰੱਬ ਨੇ ਦਿੱਤੀਆਂ ਗਾਜਰਾਂ ਵਿੱਚੇ ਰੰਬਾ ਰੱਖ। ਗਾਜਰਾਂ ਤਾਂ ਹੋ ਗਈਆਂ, ਰੰਬਾ ਪੈਲੀ ਵਿੱਚੇ ਰਖਾ ਛੱਡ, ਜਦੋਂ ਜਾਵੇ ਉਦੋਂ ਹੀ ਪੁਟ ਲੈ। ਤੁਸੀਂ ਐਥੇ ਸਾਧ ਸੰਗਤ 'ਚ ਆਏ ਹੋ, ਪ੍ਰਸ਼ਾਦਾ ਤੁਹਾਨੂੰ ਨਹੀਂ ਪਕਾਉਣਾ ਪੈਂਦਾ, ਕਰਨਾ ਤੁਹਾਨੂੰ ਕੁਝ ਨਹੀਂ ਪੈਂਦਾ, ਇਸ਼ਨਾਨ ਪਾਣੀ ਕਰਕੇ ਵਿੱਚੇ ਹੀ ਰੰਬਾ ਰੱਖੋ—ਕਦੇ ਦੀਵਾਨ ਸੁਣੋ, ਕਦੇ ਭਜਨ ਕਰੋ, ਕਦੇ ਇਸ਼ਨਾਨ ਕਰੋ, ਬੈਠੋ। ਜਿਹੜੀ ਗੱਲ ਫਤਹਿ ਸਿੰਘ ਹੁਰਾਂ ਆਖੀ ਹੈ, ਮੈਂ ਉਹਦੀ ਤਾਈਦ ਕਰਦਾ ਹਾਂ। ਜੇ ਅਸੀਂ ਸੁੱਚੇ ਹੋ ਕੇ ਸਤਿਗੁਰਾਂ ਦੇ ਨਮਿਤ ਨਾਮ ਜਪਾਂਗੇ, ਸਾਡੀ ਜਿੱਤ ਹੋਵੇਗੀ। ਕੋਈ ਵਜ੍ਹਾ ਨਹੀਂ ਹੋ ਸਕਦੀ ਸਾਨੂੰ ਦਰਸ਼ਨ ਨਾ ਹੋਵੇ।

ਹੁਣ ਅਰਦਾਸ ਕਰਨਗੇ ਪੰਡਿਤ ਜੀ[12]। ਸਵੇਰੇ ਹੋਣੇ ਹਨ ਅਨੰਦ।



ਅਨੰਦ ਵਾਲੇ ਲੜਕੇ ਲੜਕੀਆਂ ਸੂਰਜੋਂ ਪਹਿਲਾਂ ਹਵਨ ਕੁੰਡ ਦੇ ਪਾਸ ਬਾਹਰ ਜਾ ਬੈਠਣ। ਉਹਨਾਂ ਨੂੰ ਅੰਮ੍ਰਿਤ ਛਕਾਉਣ ਵਾਲੇ ਪ੍ਰਬੰਧਕ ਬਾਹਰ ਛਕਾ ਦੇਣ। ਜਦੋਂ ਭੋਗ ਪਾਵਾਂਗੇ, ਭੋਗਾਂ ਦੇ ਨਾਲ ਉਹਨਾਂ ਦੇ ਸਲੋਕ ਭੀ ਉੱਥੇ ਪੜ੍ਹ ਲਵਾਂਗੇ, ਵੇਦੀ ਦੇ ਫੇਰੇ ਭੀ ਦੇ ਲਵਾਂਗੇ। ਇਹ ਭੀ ਕਿਰਪਾ ਕਰਿਆ ਕਰੋ, ਮਖੌਲ ਬਣਾਉਂਦੇ ਹੋ, ਮੁੰਡੇ ਕੁੜੀਆਂ ਇੱਥੇ ਲੈ ਆਉਂਦੇ ਹੋ, ਇੱਥੇ ਸਾਦੇ ਲੀੜੇ ਪਾ ਲੈਂਦੇ ਹੋ, ਘਰੀਂ ਜਾ ਕੇ ਮਿਲਨੀਆਂ, ਘਰੀਂ ਜਾ ਕੇ ਗਹਿਣੇ, ਘਰੀਂ ਜਾ ਕੇ ਸੱਦ ਕੇ ਸੌ-ਸੌ, ਦੋ-ਦੋ ਸੌ ..........। ਆਹ ਦੱਸੋ, ਅਸੀਂ ਤੁਹਾਡੇ ਕੋਲੋਂ ਕੀ ਲੈਣਾ ਹੈ। ਅਸੀਂ ਤਾਂ ਤੁਹਾਡਾ ਖਰਚ ਬਚਾਉਂਦੇ ਹਾਂ, ਤੁਸੀਂ ਦੁਨੀਆਂ ਨੂੰ ਪੁੱਛੋ ਦੁਨੀਆਂ ਕੀ ਕਹਿੰਦੀ ਹੈ, ਨਾਮਧਾਰੀਆਂ ਨੇ ਵਿਆਹ ਦਾ ਖਰਚ ਮਿਟਾ ਦਿੱਤੈ। ਜੇ ਤੁਹਾਡੀ ਉਂ ਮਰਜ਼ੀ ਹੈ ਬਈ, ਤੁਸੀਂ ਉੱਥੇ ਹੀ ਜਾ ਕੇ, ਥੱਲੇ ਉਸੇ ਦਬਾਅ ਦੇ ਆਉਣਾ ਹੈ, ਮੁੜ ਮੁੜ ਉਧਰ ਨੂੰ ਹੀ ਜਾਣਾ ਹੈ—ਬਈ, ਤੁਸੀਂ ਜਾਣੋ। ਸਤਿ ਸ੍ਰੀ ਅਕਾਲ।



## ਸ਼ਬਦਾਰਥ

੧ ਉਹ।
੨ ਚਾਹੀਦਾ।
੩ ਹੋਵੇ।
੪ ਬਚਨ ਦਾ ਪੱਕਾ।
੫ ਪੇਟ ਵਿੱਚ।
੬ ਹੋਰ।
੭ ਮੂੰਹ।
੮ ਕਹੀਦੇ ਹਨ।
੯ ਆਲਸ ਰੂਪ ਪੱਥਰ।
੧੦ ਜਿਸ ਜਗ੍ਹਾ ਤੇ ਅੱਜਕਲ੍ਹ ਦਫਤਰ ਬਣਿਆ ਹੈ, ਇੱਥੇ ਇੱਕ ਬੜਾ ਵੱਡਾ, ਕੋਈ ਚਾਰ ਫੁੱਟ ਉੱਚਾ ਥੜਾ ਬਣਿਆ ਹੋਇਆ ਸੀ ਜਿਸ ਉੱਤੇ ਦੀਵਾਨ ਸਜਦੇ ਹੁੰਦੇ ਸਨ।
੧੧ ਹਰੀ ਮੰਦਰ ਦੇ ਬਾਹਰ ਜਿਹੜਾ ਬੋੜ੍ਹ ਹੈ, ਇੱਥੇ ਦੀਵਾਨ ਸਜਦੇ ਹੁੰਦੇ ਸਨ।
੧੨ ਪੰਡਤ ਗੋਪਾਲ ਸਿੰਘ ਜੀ।

# ਸ੍ਰੀ ਭੈਣੀ ਸਾਹਿਬ ੧੫-੯-੧੯੫੭

# ਅੱਸੂ ਦਾ ਮੇਲਾ

ਹਰ ਇੱਕ ਆਦਮੀ ਕੋਈ ਚੀਜ਼ ਕਰਦੈ ਤਾਂ ਉਸ ਦਾ ਉਹ ਸ੍ਰੀ ਗਣੇਸ਼ ਕਿਸੇ ਤਰ੍ਹਾਂ ਮਨਾਉਂਦਾ ਹੈ। ਨਾਮਧਾਰੀ ਅਸੂਲ ਅਨੁਸਾਰ, ਗੁਰਮਤਿ ਅਨੁਸਾਰ—ਅਗਰ ਅਸੀਂ ਕੋਈ ਲਿਖਤ ਲਿਖੀਏ, ਕੋਈ ਪੁਸਤਕ ਲਿਖੀਏ, ਕੋਈ ਇਤਿਹਾਸ ਲਿਖੀਏ, ਤਾਂ ਸਾਡਾ ਫਰਜ਼ ਹੈ ਕਿ ਉਸਦੇ ਉੱਤੇ ਪਹਿਲੇ—੧ੴ ਸਤਿਗੁਰ ਪ੍ਰਸਾਦਿ, ਅਸੀਂ ਲਿਖੀਏ। ਅਗਰ ਅਸੀਂ ਨਹੀਂ ਲਿਖਦੇ ਤਾਂ ਅਸੀਂ ਗੁਰੂ ਨਾਨਕ ਦੇ ਨਾਮ ਲੇਵਾ ਵਿੱਚੋਂ ਨਹੀਂ ਰਹਿੰਦੇ।

ਉਸ ਤੋਂ ਅੱਗੇ ਹੈ ਮੰਗਲ। ਇਹ ਕੋਈ ਆਪੱਤੀ ਨਹੀਂ ਨਾਮਧਾਰੀ ਵਾਸਤੇ ਕਿ ਗੁਰੂ ਨਾਨਕ ਦਾ ਮੰਗਲ ਉਹਨੇ ਨਹੀਂ ਕਹਿਣਾ। ਉਹਦੇ ਤੇ ਬਾਰ੍ਹਾਂ ਹੀ ਨਹੀਂ ਬਣਦੇ ਜਿੰਨਾਂ ਚਿਰ ਪਹਿਲੇ ਦਸ ਨਾ ਗਿਣੇ ਜਾਣ। ਬਾਰ੍ਹਾਂ ਗੁਰਾਂ ਦਾ ਮੰਗਲ ਉਸ ਤਰ੍ਹਾਂ। ਵੈਸੇ ਜਦੋਂ ਅਸੀਂ ਕਹਿਨੇ ਹਾਂ ਆਪਣੀ ਰਸਨਾ ਨੂੰ ਪਵਿੱਤਰ ਕਰਨ ਵਾਸਤੇ ਆਖੋ—ਧੰਨ ਸਤਿਗੁਰੂ ਰਾਮ ਸਿੰਘ। ਕਿਉਂਕਿ ਨਾਮਧਾਰੀ ਪੰਥ ਦਾ ਬਾਪੂ ਸਤਿਗੁਰੂ ਰਾਮ ਸਿੰਘ ਹੈ, ਦਾਦਾ ਬਾਲਕ ਸਿੰਘ ਹੈ, ਪੜਦਾਦਾ ਗੋਬਿੰਦ ਸਿੰਘ ਹੈ। ਏਦੂੰ ਨਹੀਂ ਇਨਕਾਰ ਕਿ ਉਹ ਸਾਡੇ ਗੁਰੂ ਨਹੀਂ, ਪਰ ਅਸੀਂ ਜਿੱਥੋਂ ਕੋਈ ਪੈਦਾ ਹੁੰਦਾ ਹੈ, ਉਹ ਉੱਥੇ ਨਾਂ ਲੈਂਦਾ ਹੈ।



## ਨਾਮਧਾਰੀ ਪਹਿਰਾਵੇ

ਮੈਂ ਦੋ ਅਰਜ਼ਾਂ ਪਹਿਲਾਂ, ਜਿਹੜੀ ਇਹਨਾਂ ਨੇ ਕੀਤੀ ਸੀ ਗੱਲ, ਮੈਂ ਉਹ ਦੋ ਅਰਜ਼ਾਂ ..........। ਇਹਨਾਂ ਦੇ ਬਚਨ ਮੈਨੂੰ ਯਾਦ ਹਨ। ਇੱਕ ਤਾਂ ਇਹਨਾਂ ਨੇ ਆਖਿਆ ਸੀ ਕਿ ਪਹਿਰਾਵੇ ਬਦਲ ਗਏ ਨੇ ਨਾਮਧਾਰੀਆਂ ਦੇ। ਇਹ ਗੱਲ ਬਿਲਕੁਲ ਠੀਕ ਹੈ। ਪਰ ਮੈਂ ਇਹ ਗੱਲ ਕਹਿਣ ਨੂੰ ਤਿਆਰ ਹਾਂ ਬਈ, ਸੰਤਾਲੀ (੧੯੪੭) ਤੋਂ ਬਾਅਦ ਬਹੁਤੇ ਬਦਲੇ ਹਨ। ਸੰਤਾਲੀ ਤੋਂ ਪਹਿਲਾਂ ਨਹੀਂ ਸਨ ਐਨੇ ਬਦਲੇ ਹੋਏ, ਭਾਵੇਂ ਕੋਈ ਕੋਈ ਓਦੂੰ ਪਹਿਲਾਂ ਭੀ ਬਦਲਦਾ ਸੀ।

ਤੁਸੀਂ ਮੈਨੂੰ ਕਦੇ ਨਹੀਂ ਦੇਖਿਆ ਹੋਣਾ ਵਿਦੇਸ਼ੀ ਪਾਇਆ ਹੋਇਆ, ਪਰ ਨਿਯਮ ਮੈਂ ਨਹੀਂ ਕਦੇ ਭੀ ਕੀਤਾ। ਕੋਈ ਸਿੱਖ ਪ੍ਰੇਮ ਨਾਲ ਸਿਆਮ 'ਚੋਂ ਆਉਂਦਾ ਹੈ, ਵਲਾਇਤ 'ਚੋਂ ਆਉਂਦਾ ਹੈ, ਕੋਈ ਚੀਜ਼ ਲੈ ਆਉਂਦਾ ਹੈ ਤੇ ਮੈਂ ਉਹ ਕਪੜਾ ਪਾ ਲੈਂਨਾ ਹਾਂ। ਮੈਂ ਨਿਯਮ ਨਹੀਂ ਕੀਤਾ ਹੋਇਆ। ਰਾਉਲਪਿੰਡੀ ਦੇ ਹੋਲੇ 'ਚ ਸਾਡਾ ਬੜਾ ਰੌਲਾ ਬਾਈ 'ਚ (ਸੰਨ ੧੯੨੨) ਪਿਆ ਸੀ। ਮੈਂ ਆਖਿਆ ਸੀ, ਮੈਂ ਨਿਯਮ ਕਰ ਦੇਨਾ ਹਾਂ, ਮਹਾਰਾਜ ਗੁਰਦਿਆਲ ਸਿੰਘ ਹੁਰੀ ਜ਼ਰਾ ਬਹੁਤਾ ਕਾਂਗਰਸੀ ਕੰਮ ਕਰਦੇ ਸੀ, ਬਈ, ਇਹ ਸੋਧ ਰੱਖ ਲੈਣ। ਉਹਨਾਂ ਨਾ ਰੱਖੀ।

ਤਾਂ, ਹੁਣ ਅਰਜ਼ ਇਹ ਹੈ, ਕਪੜੇ ਦੇ ਮੁਤੱਅਲਕ ਤਾਂ ਇਹ ਗੱਲ ਹੈ—ਜੇ ਸਾਡੀ ਗੌਰਮਿੰਟ ਜਿਹਨੂੰ ਅਸੀਂ ਹੁਣ ਆਪਣੀ ਮੰਨਦੇ ਹਾਂ, ਸਾਡੀ ਗੌਰਮਿੰਟ ਹੈ, ਸਾਡੀ ਗੌਰਮਿੰਟ ਨੇ ਲਿਆ ਕੇ ਮਿੱਲਾਂ ਲਾ ਦਿੱਤੀਆਂ ਹਨ—ਤਾਂ, ਸਾਡਾ ਵੀ ਹੱਕ ਹੈ ਕਿ ਅਸੀਂ ਉਹ ਕਪੜੇ ਪਹਿਨ ਲਈਏ। ਸਾਨੂੰ ਉਹਦਾ ਦੂਸ਼ਨ ਨਹੀਂ ਲੱਗਦਾ, ਮੇਰੇ ਆਪਣੇ ਖਿਆਲ ਮੁਤਾਬਕ। ਯਾਂ ਤਾਂ ਸਾਡੀ ਗੌਰਮਿੰਟ ਮਿੱਲਾਂ ਨਾ ਲਾਵੇ, ਕਪੜਾ ਅਸੀਂ ਨਾ ਬਣਵਾਈਏ। ਮੈਂ ਨਹੀਂ ਪਾਉਣਾ, ਮੇਰੀ ਉਹੀ ਹਾਲਤ ਹੈ, ਮੇਰੇ ਬਹੁਤ ਸਾਥੀ ਅਜੇ ਭੀ ਇਸੇ ਤਰ੍ਹਾਂ ਹੀ ਰਹਿਣਗੇ ਜਿਹੜੇ ਹੱਥ ਦਾ ਹੀ ਪਾਉਣਗੇ।

## ਖੱਦਰ ਬਾਰੇ

ਦੂਸਰੇ ਪਾਸੇ ਮੈਂ ਇੱਕ ਹੋਰ ਭੀ ਅਰਜ਼ ਕਰਾਂ ਕਿਉਂਕਿ ਬਹੁਤਿਆਂ ਨੂੰ ਇਹ ਪਤਾ ਨਹੀਂ, ਬਈ, ਹੱਥ ਵਾਲੇ ਥਾਂ ਵੀ ਐਨਾਂ ਕੰਮ ਬਿਗੜ ਚੁੱਕਾ ਹੈ ਕਿ ਜੇ ਅਸੀਂ ਖੱਦਰ ਭੰਡਾਰ ਦੀ ਦੁਕਾਨ ਤੋਂ ਕਪੜਾ ਲੈਂਦੇ ਹਾਂ ਦਿੱਲੀ, ਤੇ ਉਹ ਛੇ ਰੁਪਏ ਗਜ਼, ਜੇ ਉਹੀ ਕਪੜਾ ਬਾਹਰ ਲਈਏ ਤਾਂ ਉਹ ਕਪੜਾ ਸਾਨੂੰ ਹੱਥ ਦਾ ਬੁਣਿਆ ਤਿੰਨ ਰੁਪਏ ਗਜ਼ ਮਿਲਦੈ। ਮੇਰੇ ਨਾਲ ਇੱਕ ਸੱਜਣ ਦੀ ਬਹਿਸ ਹੋ ਗਈ—ਕਿਉਂਕਿ ਸਾਥੀ ਤੇ ਮੈਂ ਉਹਨਾਂ ਦਾ ਹੀ ਹਾਂ, ਖੱਦਰ ਬਣਾਉਣ ਵਾਲਿਆਂ ਦਾ, ਖੱਦਰ ਪਾਉਣ ਵਾਲਿਆ ਦਾ। ਹੁਣ ਘਰਾਂ ਵਿੱਚ ਕਤਾਉਨਾਂ, ਮੈਂ ਆਪ ਬਣਵਾਉਨਾ, ਮੈਂ ਆਪ ਪਹਿਨਦਾਂ। ਉਹ ਕਹਿਣ ਲੱਗੇ —ਬਈ, ਇਹ ਗੱਲ ਗਲਤ ਹੈ। ਮੈਂ ਆਖਿਆ—ਉੱਥੇ ਲੁੱਟ ਪੈ ਜਾਂਦੀ ਹੈ। ਗੱਲਾਂ ਖੁੱਲ੍ਹੀਆਂ ਆਪਸ ਵਿੱਚ ਕਰ ਲਈਦੀਆਂ ਹਨ। ਤਾਂ, ਮੈਨੂੰ ਪਤਾ ਲੱਗਾ, ਬਈ, ਜਿਹੜੀ ਕਨਾਟ ਪਲੇਸ ਵਿੱਚ ਦੁਕਾਨ ਲਈ ਗਈ ਹੈ—ਉਹਦਾ ਸਬੂਤ ਮਿਲਦਾ ਹੈ—ਬਈ, ਤੇਰ੍ਹਾਂ ਹਜ਼ਾਰ ਉਹਦੀ ਪਗੜੀ ਦਿੱਤੀ ਗਈ ਹੈ। ਇਹ ਕੰਮ ਨਹੀਂ ਚਾਹੀਦਾ ਸਾਡੇ ਸਾਥੀਆਂ ਨੂੰ, ਕਾਂਗਰਸੀਆਂ ਨੂੰ, ਕਪੜਿਆਂ ਵੇਚਣ ਵਾਲਿਆਂ ਨੂੰ ਕਰਨਾ, ਕਿ ਉਹ ਤੇਰ੍ਹਾਂ ਤੇਰ੍ਹਾਂ ਹਜ਼ਾਰ ਪਗੜੀ ਦੇ ਕੇ—ਕਿਉਂਕਿ ਉਹਨਾਂ ਨੇ ਭੀ ਲੋਕਾਂ ਉੱਤੋਂ ਹੀ ਲਾਹੁਣਾ ਹੈ, ਉਹ ਭੀ। ਮੈਂ ਹਾਮੀ ਹਾਂ, ਮੈਂ ਇਹਨਾਂ ਦਾ ਧਨਵਾਦੀ ਹਾਂ ਜਿਹੜੇ ਸਾਨੂੰ ਯਾਦ ਕਰਾਉਂਦੇ ਹਨ। ਨਾਮਧਾਰੀਆਂ ਨੂੰ ਚਾਹੀਦਾ ਹੈ ਕਿ ਉਹ ਆਪਣਾ ਖਿਆਲ ਪੱਕਾ ਰੱਖਣ, ਆਪਣੇ ਘਰਾਂ 'ਚ, ਬੀਬੀਆਂ ਮਾਈਆਂ ਸੂਤਰ ਕੱਤਣ, ਪਾਉਣ, ਪਰ ਜੇ ਮੇਰੇ ਦੇਸ ਨੇ, ਜੇ ਮੇਰੇ ਰਾਜ ਨੇ ਮਸ਼ੀਨਾਂ ਲਾ ਦਿੱਤੀਆਂ ਹਨ, ਤਾਂ ਮੈਂ ਉਹਨਾਂ ਨੂੰ ਤਰਕ ਨਹੀਂ ਹੁਣ ਕਰ ਸਕਦਾ, ਕਿ ਉਹ ਨਾ ਪਹਿਨਣ।

## ਪੱਤਰਾ ਪਾਠ

ਦੂਸਰੀ ਚੀਜ਼ ਸੀ ਬਈ, ਨਾਮਧਾਰੀ ਅਕਾਲੀਆਂ ਦੇ ਵਿਰੁੱਧ ਅਤੇ ਉਧਰ ਪੱਤਰਾ ਪਾਠ ਦੇ ਵਿਰੁੱਧ। ਮੈਂ ਇੱਕ ਅਰਜ਼ ਕਰ ਦਿਆਂ ਥੋੜੀ ਜਿਹੀ, ਉਹਨਾਂ



ਦਿਨਾਂ ਦਾ ਸ਼ੰਕਾ ਕੱਢਣ ਵਾਸਤੇ—ਅਕਾਲੀ ਤੇ ਨਾਮਧਾਰੀ ਓਦੋਂ ਇਕੱਠੇ ਸਨ। ਗਿਆਨੀ ਕਰਤਾਰ ਸਿੰਘ ਹੁਰਾਂ ਦੇ ਹੱਥੀਂ ਅਸੀਂ ਪੱਤਰੇ ਵੰਡੇ ਸਨ, ਰਾਉਲ ਪਿੰਡੀ। ਉਹਨਾਂ ਉੱਤੇ ਬਲੇਮ ਆਇਆ। ਮਾਸਟਰ ਜੀ *[੧] ਨੇ ਮੈਨੂੰ ਬੁਲਾਇਆ, ਅਸੀਂ ਅੰਮ੍ਰਿਤਸਰ ਇਕੱਠੇ ਹੋਏ। ਇਕੱਠੇ ਹੋ ਕੇ ਉਹਨਾਂ ਆਖਿਆ ਕਿ ਤੂੰ ਪੱਤਰਾ ਪਾਠ ਬੰਦ ਕਰਾ। ਮੈਂ ਉਹਨਾਂ ਦਾ ਹੁਕਮ ਲੈ ਕੇ, ਆਪਸ ਵਿੱਚ ਸਲਾਹ ਕਰਕੇ, ਅਸਾਂ ਸਿੱਖਾਂ ਨੂੰ ਕਿਹਾ ਭਾਈ ਤੁਸੀਂ ਤੁਕਾਂ ਯਾਦ ਕਰ ਲਓ, ਜਾਂ ਕੰਠੋ ਪੜ੍ਹੋ, ਜਾ ਪੁਸਤਕ ਤੋਂ ਪੜ੍ਹੋ। ਓਦੂੰ ਬਾਅਦ ਇਹ ਗੱਲ, ਵੱਖਰੀ ਹੈ, ਕਿ ਲੱਖ ਆਦਮੀ ਦੇ ਵਿੱਚੋਂ ਕਿਸੇ ਕੋਲ ਇੱਕ ਅੱਧਾ ਰਹਿ ਗਿਆ ਹੋਵੇ, ਅਸਾਂ ਬਿਲਕੁਲ (ਵਾਪਸ) ਲਏ ਹੋਏ ਸਨ।

ਜਦੋਂ ਤੋਂ ਨਾਮਧਾਰੀਆਂ ਨੇ ਸਰਬ ਸੰਪਰਦਾ ਕਾਨਫਰੰਸ ਕੀਤੀ ਹੈ, ਉਦੋਂ ਤੋਂ ਸਾਡਾ ਮੁੱਖ ਮੰਤਵ ਇਹ ਰਿਹਾ ਹੈ ਕਿ ਅਸੀਂ ਉਸ ਅਸੂਲ ਨੂੰ ਰੱਖ ਕੇ, ਕੋਈ ਭੀ ਨਾਨਕ ਪੰਥੀ, ਦੁਨੀਆਂ 'ਚ .......। ਅਸੀਂ ਤਾਂ ਹਿੰਦੂ, ਸਿੱਖ, ਮੁਸਲਮਾਨ ਕਾਨਫਰੰਸ ਕੀਤੀ ਸੀ ਸੰਤਾਲੀ ਤੋਂ ਪਹਿਲੇ ਕਿ ਰੌਲਾ ਨਾ ਪਵੇ। ਤਾਂ, ਕੋਈ ਗੱਲ ਐਸੀ ਆ ਜਾਂਦੀ ਹੈ, ਭਾਵੇਂ ਇਹਨਾਂ ਦੀ ਨੀਅਤ 'ਚ ਕੋਈ ਫਰਕ ਨਹੀਂ, ਪਰ ਕੋਈ ਆਦਮੀ ਸਬਦ ਸੁਣ ਕੇ ਕੁਵੇ—ਅਕਾਲੀਆਂ ਦੇ ਨਾਮਧਾਰੀ ਬਰਖਿਲਾਫ ਨਹੀਂ ਸਨ ਓਦੋਂ ਕਹਿੰਦੇ। ਇਹ ਜ਼ਰੂਰ ਸੀ ਥੋੜੇ ਜਿਹੇ ਆਦਮੀਆਂ ਨੇ, ਕੁਛ ਚੁੱਕ ਚੁੱਕਿਆ ਸੀ, ਉਹਨਾਂ 'ਚ ਇੱਕ ਉਪਦੇਸ਼ਕ ਆਇਆ ਇੱਥੇ ਸਾਡੇ ਸਮਰਾਲੇ ਕੋਲ ਦਾ ਹੈ। ਉਹਨੂੰ ਪੁੱਛਿਆ ? ਉਹ ਕਹਿੰਦਾ—ਗੱਲ ਤੇ ਕੋਈ ਨਹੀਂ ਸੀ ਚਾਰ ਗਾਲ੍ਹਾਂ ਕੱਢਣੀਆਂ ਸੀਆ ਕੂਕਿਆਂ ਨੂੰ, ਜਾ ਕੇ ਕੱਢ ਆਏ ਹਾਂ ਉੱਥੇ। ਰੌਲਾ ਸੀ ਓਦੋਂ ਸਰਦਾਰ ਕਿਰਪਾਲ ਸਿੰਘ ਤੇ ਗੁਰਬਖਸ਼ ਸਿੰਘ ਦੀ ਸੀਟ ਦਾ, ਜਦੋਂ ਅਸੀਂ ਅਕਾਲੀਆਂ ਵੱਲ ਸਾਂ। ਤਾਂ, ਇਹ ਦੋ ਅਰਜ਼ਾਂ ਮੈਂ ਕਰਨੀਆਂ ਸਨ।

## ਹਿੰਦੂ ਸਿੱਖ ਇੱਕ ਹਨ

ਮੈਂ ਹੁਣ ਵੀ ਜਿਹੜਾ ਕੁਛ ਇਹ ਕਹਿਣ ਲੱਗੇ ਸਨ ਗੌਰਮਿੰਟ ਵਲੋਂ —ਪਬਲਿਸਿਟੀ *[੨] ਵੱਲੋਂ ਆਏ ਹੋਏ—ਕਿ ਗੌਰਮਿੰਟ ਦਾ ਕੀ ਮਕਸਦ ਹੈ। ਮੈਂ

ਕਹਿਨਾਂ ਬਈ, ਗੌਰਮਿੰਟ ਦਾ ਵੀ ਮਕਸਦ ਕੋਈ ਹੋਵੇ, ਜਿਹੜਾ ਪੁਰਸ਼ ਆਪਣੇ ਦੇਸ਼ ਨੂੰ, ਆਪਣੀ ਕੌਮ ਨੂੰ, ਆਪਣੇ ਮੁਲਕ ਨੂੰ ਬਚਾਉਣਾ ਚਾਹੁੰਦਾ ਹੈ, ਅਗਰ ਉਹ ਪਾਟਕ ਪਾਉਂਦਾ ਹੈ—ਉਹ ਦੇਸ਼ ਧ੍ਰੋਹੀ ਹੈ ਭਾਵੇਂ ਉਹ ਕੋਈ ਹੈ। ਮੈਂ ਇਹ ਚਾਹੁੰਦਾ ਹਾਂ ਕਿ ਮੇਰੇ ਵੀਰ ਨੀਤੀ ਦੇ ਕਾਇਦੇ ਨਾਲ, ਇੱਕ ਦੂਏ ਨੂੰ ਦਬਾਉਣ ਦੀ ਕੋਸ਼ਿਸ਼ ਨਾ ਕਰਨ। ਆਪਸ ਵਿੱਚ ਦੀ ਬੇਇਤਬਾਰੀ ਹੋ ਚੁੱਕੀ ਹੋਈ ਹੈ ਇੱਕ ਦੂਏ ਨੂੰ। ਸਿੱਖਾਂ ਦੇ ਦਿਲ ਵਿੱਚ ਇਹ ਖਿਆਲ ਹੈ ਕਿ ਹਿੰਦੂ ਛਾ ਜਾਣਗੇ, ਹਿੰਦੂਆਂ ਦੇ ਦਿਲ ਵਿੱਚ ਇਹ ਖਿਆਲ ਹੈ ਕਿ ਸਿੱਖ ਛਾ ਜਾਣਗੇ।

ਮੈਂ ਇੱਕ ਗੱਲ ਥੋੜੀ ਜਿਹੀ ਅਰਜ਼ ਕਰ ਦਿਨਾ ਬਈ, ਜੇ ਮੇਰੇ ਭਰਾ ਹਿੰਦੂ ..............., ਕਿਉਂਕਿ ਮੈਂ ਤੇ ਇਹੋ ਜਿਹਾ ਆਦਮੀ ਹਾਂ ਜਿਹੜਾ ਦੋਹਾਂ ਦੇ ਵਿਚਾਲੇ ਰਹਿਣ ਵਾਲਾ ਹਾਂ। ਮੈਂ ਆਪਣੇ ਆਪ ਨੂੰ ਕੌਮ ਦੇ ਲਿਹਾਜ਼ ਨਾਲ ਹਿੰਦੂ ਮੰਨਦਾ ਹਾਂ। ਮੈਂ ਨਹੀਂ ਕਹਿੰਦਾ, ਮੈਂ ਹਿੰਦੂ ਨਹੀਂ, ਮਜ਼ਹਬ ਦੇ ਲਿਹਾਜ਼ ਨਾਲ ਸਿੱਖ ਹਾਂ। ਮੈਂ ਕਦੇ ਭੀ ਇਹ ਗੱਲ ਨਹੀਂ ਕਹੀ। ਸਤਾਈ, ਅਠਾਈ, ਤੇਰਾਂ ਯਾ ਅਠਾਰਾਂ ਸੂਬਿਆਂ ਵਿੱਚ, ਜੇ ਉਹਨਾਂ ਦੇ ਛੋਟੇ ਭਰਾ ਇੱਕ ਸੂਬੇ ਤੇ ਹੁਕਮਰਾਨ ਵੀ ਬਣ ਜਾਣ ਤਾਂ ਉਹਨਾਂ ਨੂੰ ਕਿਉਂ ਔਖੇ ਹੋਣਾ ਚਾਹੀਦਾ ਹੈ। ਮੈਨੂੰ ਤਾਂ ਉਹਨਾਂ ਨੇ ਵੀ ਨਹੀਂ ਵੜਨ ਦੇਣਾ ਵਿੱਚ। ਜੇ ਹੁਕਮ ਉਹਨਾਂ ਦੇ ਹੱਥ ਵਿੱਚ ਵੀ ਰਹੇ ਸਿੱਖਾਂ ਦੇ, ਤਾਂ ਮੈਂ ਤਾਂ ਉਹਨਾਂ ਆਦਮੀਆਂ ਚੋਂ ਹਾਂ ਜੋ ਨਾ ਤਿੰਨਾਂ ਚੋਂ ਨਾਂ ਤੇਰ੍ਹਾਂ ਚੋਂ। ਕਿਉਂਕਿ, ਹਿੰਦੂਆਂ ਦੇ ਦਿਲ 'ਚ ਇਹ ਖਿਆਲ ਹੈ ਕਿ ਇਹ ਸਿੱਖਾਂ ਦਾ ਪੱਖੀ ਹੈ, ਖਾਲਸੇ ਸਾਨੂੰ ਕੂਕਿਆਂ ਨੂੰ ਹੋਰ ਸ਼ਕਲ ਨਾਲ ਦੇਖ ਲੈਂਦੇ ਨੇ। ਦੋ ਸਾਲ ਦਾ ਜ਼ਿਕਰ ਹੈ ਪੰਡਤ ਹੁਰਾਂ ਨੂੰ ਮੈਂ ਭੇਜਿਆ ਇੱਕ ਵੱਡੇ ਮਹਾਂਪੁਰਖ ਪਾਸ, ਇੱਕ ਸਿੱਖ ਲੀਡਰ ਪਾਸ ਕਿ ਫਤਹਿਗੜ੍ਹ ਮੇਲਾ ਹੈ ਮਲੇਰ ਕੋਟਲੇ ਦਾ, ਉਹ ਤੇ ਸਾਰਿਆਂ ਦਾ ਸਾਂਝਾ ਹੈ, ਤੁਸੀਂ ਦਰਸ਼ਨ ਦਿਓ। ਤਾਂ, ਉਹਨਾਂ ਨੇ ਉਸ ਦਿਨ ਇਹ ਜਵਾਬ ਦਿੱਤਾ —ਬਈ, ਕੂਕੇ ਜਿਹੜੇ ਨੇ ਇਹ ਕਾਂਗਰਸ ਦੇ ਪੱਖੀ ਨੇ, ਸਾਡੇ ਸਭ ਤੋਂ ਵੱਡੇ ਦੁਸ਼ਮਣ ਨੇ, ਅਸੀਂ ਇਹਨਾਂ ਕੋਲ ਕਦੇ ਨਹੀਂ ਜਾਣਾ। ਹੁਣ ਸਾਡੇ ਨਾਲ —ਅੱਗੇ ਕਾਂਗਰਸ ਵੀ ਬੜੀ ਬੀਬੀ ਹੈ, ਕਿਰਪਾ ਕਰ ਦਿੱਤੀ ਹੈ—ਉਹ ਜਿਹੜਾ ਗਰਮ ਧੜੇ ਦਾ ਮੈਂਬਰ ਬਣਨਾ ਸੀ, ਉਹਨਾਂ ਵਾਸਤੇ ਇਜਾਜ਼ਤ ਤੋੜ ਦਿੱਤੀ



ਹੈ। ਸਾਡੇ ਵਾਸਤੇ ਹੀ ਉਹ ਹੈ ਬਈ, ਮੈਂ ਛੂਤ ਛਾਤ ਨੂੰ ਨਹੀਂ ਮੰਨੂ, ਕਿਉਂਕਿ ਅਸੀਂ ਮੰਨਦੇ ਜੁ ਹੋਏ।

ਤਾਂ, ਮੈਂ ਸਾਰਿਆਂ ਅੱਗੇ ਅਰਜ਼ ਕਰਾਂਗਾ ਇਹ ਮੇਰੀਆਂ, ਹੱਸਣ ਦੀਆਂ ਗੱਲਾਂ ਹਨ ਪਰ ਸੱਚੀਆਂ ਹਨ। ਮੈਂ ਇਹ ਕਵ੍ਹਾਂਗਾ—ਨਹੁੰ ਨਾਲੋਂ ਮਾਸ ਨਹੀਂ ਟੁੱਟਣਾ। ਮੇਰਿਓ ਭਰਾਓ, ਸਿੱਖੋ ਤੇ ਹਿੰਦੂਓ, ਤੁਸੀਂ ਇਸ ਝੇੜੇ 'ਚ ਪੈ ਕੇ, ਜਿਸ ਤਰ੍ਹਾਂ—ਮੈਂ ਹੁਣ ਅਰਜ਼ ਕਰਾਂ, ਮੇਰੇ ਸਾਹਮਣੇ ਇਹ ਗੱਲ ਹੈ—ਜਦੋਂ ਗੁਰਦੁਆਰਿਆਂ ਤੇ ਕਾਬਜ਼ ਅਕਾਲੀ ਲੱਗੇ ਹੋਣ, ਤੇ ਜਿਦਣ ਮਹੰਤਾਂ ਨੇ ਇਕੱਠੇ ਹੋ ਕੇ ਬਹਿਣਾ, ਉੱਥੇ ਇਹੋ ਹੀ ਰੌਲਾ ਰਹਿਣਾ—ਬਈ, ਚੇਲਾ ਨਾਦੀ ਹੋਵੇ ਕਿ ਬਿੰਦੀ ਹੋਵੇ। ਉਹ ਇਸੇ ਗੱਲ ਨੇ ਹੀ ਮਾਰ ਲਏ। ਜਿਵੇਂ ਮੁਹੰਮਦ ਸ਼ਾਹ ਰੰਗੀਲਾ ਸ਼ਰਾਬ ਪੀਂਦਾ ਹੀ ਮਾਰਿਆ ਗਿਆ—ਤੁਸੀਂ ਉੱਥੇ ਹਿੰਦੀ ਤੇ ਪੰਜਾਬੀ ਦੇ ਰੌਲੇ ਨਾਲ ਹੀ ਲੋਕਾਂ ਤੋਂ ਆਪਣਾ ਕੰਡਾ ਨਾ ਕਢਾ ਬੈਠਿਓ।

ਮੈਂ ਦੋਹਾਂ ਅੱਗੇ ਹੀ ਅਰਜ਼ ਕਰਾਂਗਾ ਕਿ ਅਸੀਂ ਇਸ ਮਸਲੇ ਨੂੰ, ਫਿਰ ਅਸੀਂ ਬਣਾ ਸਕਦੇ ਹਾਂ। ਮੇਰੇ ਭਰਾਵਾਂ ਨੂੰ ਰਲ ਕੇ, ਬੈਠ ਕੇ ਦੇਖਣਾ ਚਾਹੀਦਾ ਹੈ। ਮੈਂ ਸਾਧ ਸੰਗਤ ਨੂੰ ਭੀ ਅਰਜ਼ ਕਰਾਂਗਾ—ਬਈ, ਜਿੱਥੇ ਕੋਈ ਕੂਕਾ ਜਾਵੇ, ਭਾਵੇਂ ਹਿੰਦੂ ਮਿਲੇ, ਚਾਹੇ ਅਕਾਲੀ ਮਿਲੇ, ਸਭ ਅੱਗੇ ਅਰਜ਼ ਕਰੋ ਕਿ ਇਸ ਗੱਲ ਨੂੰ ਨਾ ਤੋੜ ਫੋੜ ਕਰੋ। ਹਿੰਦੂਆਂ ਭਰਾਵਾਂ ਨੂੰ ਭੀ—ਜੇ ਸੱਚ ਉੱਤੇ ਆ ਕੇ ਗੱਲ ਕਰੀਏ ਤਾਂ ਔਖ ਸਭ ਨੂੰ ਹੋ ਜਾਂਦੀ ਹੈ—ਇਹ ਰਿਜਿਨਲ ਫਾਰਮੂਲਾ, ਉਹ ਆਪ ਰਲ ਕੇ ਬਣਾ ਸਕਦੇ ਹਨ ਤਾਂ, ਚਾਹੀਦਾ ਹੈ ਉਹਨਾਂ ਨੂੰ ਕਿ ਇਹਦੇ ਉੱਤੇ ਉਹ ਦਖਲ ਦੇਣ। ਓਦੂੰ ਵੱਧ, ਉਹਨਾਂ ਨੂੰ ਪੈਰ ਨਹੀਂ ਧਰਨਾ ਚਾਹੀਦਾ। ਮੈਂ ਇਹ ਗੱਲ ਉਹਨਾਂ ਨੂੰ ਕਵ੍ਹਾਂਗਾ ਭਾਵੇਂ ਗੌਰਮਿੰਟ ਉਹਨਾਂ ਨੂੰ ਕੁਛ ਕਹਿੰਦੀ ਹੈ। ਮੈਂ ਕਹਿਨਾਂ—ਗੌਰਮਿੰਟ ਨੂੰ ਭੀ ਨਹੀਂ ਇਹ ਚਾਹੀਦਾ, ਜੇ ਬਣਾਇਐ ਦੋਹਾਂ ਧਿਰਾਂ ਨੇ ਰਲ ਕੇ। ਚਿੱਟੇ ਉੱਤੇ ਕਾਲਾ ਲਿਖ ਕੇ ਤਾਂ ਲਾਹੌਰ ਦੇ ਮੋਚੀ ਨਹੀਂ ਸਨ ਬਦਲਦੇ—ਅਸੀਂ ਤਾਂ ਆਪਣੇ ਆਪ ਨੂੰ ਆਗੂ ਕਹਾਉਂਦੇ ਹਾਂ। ਸਾਨੂੰ ਸੋਚਣਾ ਚਾਹੀਦਾ ਹੈ, ਇਹਦਾ ਨਤੀਜਾ ਬਹੁਤ ਬੁਰਾ ਹੋਏਗਾ।

*ਡੂਬੇਗੀ ਕਿਸ਼ਤੀ ਤੇ ਡੂਬੋਗੇ ਸਾਰੇ।*
*ਨਾ ਤੁਮ ਹੀ ਬਚੋਗੇ ਨਾ ਸਾਥੀ ਤੁਮਾਰੇ।*

ਮੈਂ ਦੋਹਾਂ ਧਿਰਾਂ ਅੱਗੇ ਅਰਜ਼ ਕਰਾਂਗਾਂ ਕਿ ਮਿਹਰਬਾਨੀ ਕਰਕੇ ਇਸਨੂੰ ਐਸੀ ਹਵਾ ਦੇ ਕੇ, ਇੱਕ ਦੂਏ ਦੇ ਬਰਖਿਲਾਫ ਨਾ ਚੱਲਣ। ਜਿਹੜਾ ਕੁਛ ਬਣ ਚੁੱਕਾ ਹੈ, ਉਹਦੇ ਉੱਤੇ ਖਲੋ ਜਾਣ। ਕੋਈ ਹੋਰ ਗੱਲ ਦੀ ਲੋੜ ਹੋਵੇ ਤਾਂ ਆਪਸ ਵਿੱਚ ਬਹਿ ਕੇ ਫੇਰ ਵਿਚਾਰ ਕਰ ਲੈਣ। ਇੱਥੇ ਖੜੇ ਹੋ ਜਾਣਾ ਚਾਹੀਦਾ ਹੈ।

## ਪੰਜਾਬੀ ਭਾਸ਼ਾ ਦਾ ਸਤਿਕਾਰ

ਮੈਂ ਇਹ ਕਹਾਂਗਾ, ਲਾਲਾ ਹਰਦੇਵ ਸਹਾਇ ਜੀ ਨਾਲ ਮੇਰਾ ਪਿਆਰ ਹੈ, ਗਊ ਰਖਸ਼ਾ ਦੀ ਸੰਮਤੀ ਦੇ। ਉਹ ਮੈਨੂੰ ਕਹਿਣ ਲੱਗੇ—ਤੂੰ ਹਰਿਆਣਾ ਗਾਈਆਂ ਤੋਂ ਬਿਨਾਂ ਸਾਹੀਵਾਲ ਗਾਈਆਂ ਨਾ ਰੱਖ। ਮੈਂ ਆਖਿਆ—ਲਾਲਾ ਜੀ ਤੁਸੀਂ ਛੋਟੀ ਨਿਗ੍ਹਾ ਨਾਲ ਵੇਖਦੇ ਹੋ, ਮੈਂ ਇਹ ਚਾਹੁਨਾਂ, ਮੇਰਾ ਐਡਾ ਵੱਡਾ ਵਿਸ਼ਾਲ ਮੁਲਕ ਹੈ, ਮੈਂ ਕ੍ਰਿਵਾਂ ਮੇਰੇ ਮੁਲਕ 'ਚ ਐਨੀਆਂ ਨਸਲਾਂ ਨੇ ਗਾਈਆਂ ਦੀਆਂ। ਮੇਰੇ ਭਰਾਵਾਂ ਨੂੰ ਇਹ ਸੋਚਣਾ ਚਾਹੀਦਾ ਹੈ ਕਿ—ਮੇਰਾ ਐਡਾ ਵੱਡਾ ਮੁਲਕ ਹੈ, ਸਾਡੀਆਂ ਐਨੀਆਂ ਬੋਲੀਆਂ ਹਨ। ਇਹਨੂੰ ਗੁਰਮੁਖੀ ਨੂੰ ਉਤਾਂਹ ਲਿਜਾਣਾ ਚਾਹੀਦਾ ਹੈ, ਦਬਾਉਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਪੰਜਾਬੀ ਨੂੰ ਹੇਠਾਂ ਨਹੀਂ ਸੁੱਟਣਾ ਚਾਹੀਦਾ, ਸਾਡੀ ਮਾਦਰੀ ਜ਼ੁਬਾਨ ਹੈ, ਸਾਡੀ ਘਰ ਦੀ ਚੀਜ਼ ਹੈ। ਇਹਦੇ 'ਚ ਜੇ ਅਗਰ ਕੋਈ ਮੇਰੇ ਤੇ ਨਰਾਜ਼ ਹੈ ਤਾਂ ਬੇਸ਼ਕ ਹੋਵੇ—ਅਸੀ ਪੰਜਾਬੀ ਹਾਂ, ਪੰਜਾਬੀ ਸਾਡਾ ਹੱਕ ਹੈ ਬੋਲਣਾ। ਸਾਨੂੰ ਬੋਲਣਾ ਚਾਹੀਦਾ ਹੈ ਔਰ ਸਾਡੀ ਗੁਰਮੁਖੀ ਲਿੱਪੀ ਜਿਹੜੀ ਹੈ, ਕਦੇ ਤਿਰਸਕਾਰ ਨਹੀਂ ਇਹਦਾ ਹੋਣਾ ਚਾਹੀਦਾ। ਮੈਂ ਜਦ ਹਿੰਦੀ ਦਾ ਐਡਾ ਸਨਮਾਨ ਕਰਦਾ ਹਾਂ, ਬਗੈਰ ਹਿੰਦੀ ਤੋਂ ਉਰਦੂ ਦੀ ਚਿੱਠੀ ਦਾ ਕਦੇ ਜਵਾਬ ਨਹੀਂ ਕਿਸੇ ਨੂੰ ਦਿੰਦਾ, ਤਾਂ, ਹਿੰਦੀ ਵਾਲੇ ਮੇਰੇ ਭਰਾਵਾਂ ਨੂੰ ਵੀ ਮੇਰੀ ਅਰਜ਼ ਵੱਲ ਧਿਆਨ ਦੇਣਾ ਚਾਹੀਦਾ ਹੈ ਕਿ ਆਪਸ ਵਿੱਚ ਰਲ ਕੇ ਬੈਠ ਕੇ, .............। ਹੁਣ ਐਥੇ ਅਖਬਾਰ ਪਿਐ ਕਿ ਚਤਰਾਲ ਉੱਤੇ, ਗਿਲਗਿਤ ਉੱਤੇ ਅਗਲੇ ਮੋਰਚੇ ਬਣਾ ਰਹੇ ਹਨ। ਉਹਨਾਂ ਨੂੰ ਦਿਸਦਾ ਹੈ ਕਿ ਸਿੱਖਾਂ ਉੱਤੇ ਚੜ੍ਹ ਗਏ ਤਾਂ ਹਿੰਦੂਆਂ ਨੇ ਮਦਦ ਨਹੀਂ ਕਰਨੀ, ਜੇ ਹਿੰਦੂਆਂ ਉੱਤੇ ਚੜ੍ਹ ਗਏ ਤਾਂ



ਸਿੱਖਾਂ ਨੇ ਮਦਦ ਨਹੀਂ ਕਰਨੀ। ਆਪਣਾ ਆਪ ਨਾ ਗਵਾ ਬੈਠਿਉ। ਮੇਰੀ ਇਹ ਅਰਜ਼ ਹੈ ਤੁਹਾਡੇ ਅੱਗੇ, ਅੱਗੇ ਮੰਨਣੀ ਤੁਸੀਂ ਹੈ।

## ਨਾਮਧਾਰੀ ਪੰਥ ਦੀ ਪ੍ਰਤੀਨਿਧਤਾ

ਹੁਣ ਮੈਂ ਆਪਣੇ ਪਾਸੇ ਵੱਲ ਆਉਂਦਾ ਹਾਂ। ਨਾਮਧਾਰੀ ਸਾਧ ਸੰਗਤ ਅੱਜ ਤਕ, ਜਿਸ ਦਿਨ ਤੋਂ ਮੈਨੂੰ ਤੁਸੀਂ ਇਹ ਸੇਵਾ ਸੌਂਪੀ ਹੈ, ਮੇਰੇ ਹਿਸਾਬ ਨਾਲ ਇਕਵੰਜਵਾਂ (੫੧) ਸਾਲ ਆ ਗਿਆ ਹੈ। ਸੰਮਤ ੧੯੬੩ ਬਿਕਰਮੀ ਦਾ ਨਿਮਾਣੀ ਦਾ ਮੇਲਾ ਸੀ, ਚੌਦ੍ਹਾਂ (ਬਿਕ੍ਰਮੀ ੨੦੧੪) ਹੋ ਗਿਐ, ਇਕਵੰਜਵੀ ਨਿਮਾਣੀ ਲੰਘ ਗਈ ਹੈ। ਆਦਮੀ ਦਾ ਕੰਮ ਹੈ ਇਹ ਗਲਤੀ ਕਰਦਾ ਹੈ, ਨੀਅਤ ਦਾ ਖਿਆਲ ਕਰਨਾ ਪੈਂਦਾ ਹੈ। ਅਸੀਂ ਇੱਥੋਂ ਘੋੜਾ ਲੈਣ ਲਈ ਆਦਮੀ ਭੇਜੇ। ਉਹ ਜ਼ੋਰ ਲਾ ਕੇ—ਉੱਥੇ ਡਾਕੇ ਪੈਂਦੇ ਸਨ ਅੱਡੇ ਤੇ—ਉਹ ਡੇਰਾ ਗਾਜੀ ਖਾਂ ਤੋਂ ਘੋੜਾ ਲੈ ਕੇ ਮੁੜੇ। ਕਈ ਆਦਮੀ ਆਖਣ—ਜੀ ਇਹ ਪੰਜ ਸੌ ਰੁਪਏ ਦਾ ਨਹੀਂ, ਇਹ ਤੇ ਦੋ ਢਾਈ ਸੌ ਦਾ ਹੈ। ਅਸਾਂ ਆਖਿਆ—ਇਹ ਆਪਣੀ ਜਾਨ ਹੀਲ ਕੇ ਲਿਆਏ ਹਨ, ਇਹਨਾਂ ਦੀ ਨੀਅਤ ਤੇ ਸਾਨੂੰ ਸ਼ੱਕ ਨਹੀਂ। ਅਸੀਂ ਤੇ ਪੰਜ ਸੌ ਤੋਂ ਭੀ ਬਹੁਤੇ ਦਾ ਮੰਨਦੇ ਹਾਂ। ਦੇਖਣੀ ਇਹ ਚੀਜ਼ ਚਾਹੀਦੀ ਹੈ ਕਿ ਨੀਅਤ ਨਾਲ ਤਾਂ ਨਹੀਂ ਕੋਈ ਖਰਾਬੀ ਕਰਦਾ।

ਨਾਮਧਾਰੀ ਪੰਥ ਦੀ ਸੇਵਾ ਕਰਵਾ ਸਕਦੇ ਹਨ ਸਤਿਗੁਰ। ਉਹਨਾਂ ਦਾ ਹੱਥ ਨਾ ਹੋਵੇ ਤਾਂ ਕੁਛ ਨਹੀਂ ਹੋ ਸਕਦਾ। ਇੱਕ ਮਿੰਟ ਨਹੀਂ ਚੱਲਿਆ ਜਾ ਸਕਦਾ, ਕੁਛ ਨਹੀਂ ਬਣਦਾ । ਇਹਨਾਂ ਸਾਲਾਂ ਵਿੱਚ ਜੋ ਕੁਛ ਹੋਇਆ, ਸਾਧ ਸੰਗਤ ਨੇ—ਮੈਂ ਕਹਿਨਾ, ਕਿ ਮੇਰੇ ਖਿਆਲ ਵਿੱਚ—ਸਤਿਗੁਰੂ ਰਾਮ ਸਿੰਘ ਦਾ ਐਨਾ ਹੁਕਮ ਨਹੀਂ ਮੰਨਿਆ ਜਿੰਨਾ ਮੇਰਾ ਮੰਨਿਐ। ਮੈਨੂੰ ਫਖਰ ਹੈ ਇਹਨਾਂ ਉੱਤੇ। ਕੋਈ ਵਕਤ ਨਹੀਂ ਆਇਆ, ਜਿਹੜੀ ਗੱਲ ਕਹੀ ਹੈ—ਜੇ ਐਥੇ ਹਵਨ ਕਰਨ ਲੱਗੇ ਤਾਂ ੧੬੦ ਪੀਪੇ ਘਿਉ ਦੇ ਘਰਾਂ ਤੋਂ ਚੁੱਕ ਲਿਆਏ। ਕਿਸੇ ਕੋਲ ਸੌ ਸਾਲ ਦੇ ਅੰਦਰ ਇਹੋ ਜਿਹੀ ਮਿਸਾਲ ਨਹੀਂ ਕਾਇਮ। ਜੇ ਪਾਠ ਕਰਨ ਲੱਗੇ ਤਾਂ ਭਾਵੇਂ ਕਿਸੇ ਤੋਂ ਤਰੁੱਟੀ ਰਹਿ ਗਈ, ਢਾਈ ਲੱਖ ਪਾਠ ਅੱਜ ਤਕ ਪੂਰੇ ਕਰ ਬੈਠੇ, ਜਿਹੜੇ ਕਿਸੇ ਨੇ ਨਹੀਂ ਕੀਤੇ।

ਵੋਟਾਂ ਦੀ ਗੱਲ, ਅੱਗੇ ਸੁਣਾ ਚੁੱਕੇ ਹਨ। ਬਦਕਿਸਮਤੀ ਨੂੰ ਮੇਰੇ ਛੋਟੇ ਭਰਾ ਚੌਧਰੀ ਦੇਵੀ ਲਾਲ ਦੇ ਨਾਲ ਰਲ ਕੇ ਸਾਡੇ ਇਲਾਕੇ 'ਚ ਐਦਕਾਂ ਚਲੇ ਗਏ। ਮੈਂ ਭੀ ਹੱਥ ਜੋੜ ਕੇ ਅਰਜ਼ ਕਰੀ ਕਿ ਤੁਸੀਂ ਐਥੇ ਨਾ ਆਉ। ਸਰਦਾਰ (ਪਰਤਾਪ ਸਿੰਘ ਕੈਰੋਂ) ਜੀ ਨੂੰ ਮੈਂ ਦੋ ਸਾਲ ਪਹਿਲਾਂ ਹੀ ਕਹਿ ਦਿੱਤਾ ਸੀ—ਹੋਰ ਜੋ ਮਰਜ਼ੀ ਹੈ ਤੁਸੀਂ ਕਹੋ, ਦੇਵੀ ਲਾਲ ਹੁਰਾਂ ਵਾਸਤੇ ਨਾ ਸਾਨੂੰ ਕਹਿਉ। ਮੈਂ ਉਹਨਾਂ ਨੂੰ ਵੀ ਅਰਜ਼ ਕਰੀ ਕਿ ਤੁਹਾਨੂੰ ਨਹੀਂ ਚਾਹੀਦਾ ਲੇਕਿਨ ਉਹ ਆਏ। ਉਹਨਾਂ ਨੇ ਆਪਣੀ ਜ਼ੋਰ ਅਜ਼ਮਾਈ ਕੀਤੀ। ਜਿਹੜੇ ਆਦਮੀਆਂ ਨੇ ਮੇਰੇ ਖਿਲਾਫ ਮੁਕੱਦਮੇ ਕੀਤੇ ਹੋਏ ਹਨ, ਜਿਹਨਾਂ ਦੀਆਂ ਮਿਸਲਾਂ ਬਣ ਚੁੱਕੀਆਂ ਹਨ, ਉਹਨਾਂ ਆਦਮੀਆਂ 'ਚੋਂ ਚਾਰ ਵੋਟ ਉਹਨਾਂ ਨੂੰ ਦਿੱਤੇ, ਜਿਹਨਾਂ ਚੋਂ ਦੋ ਨੇ ਅੰਦਰ ਜਾ ਕੇ ਕਮਿਊਨਿਸਟਾਂ ਨੂੰ ਪਾਏ ਤੇ ਦੋ ਨੇ ਕਾਂਗਰਸ ਨੂੰ ਪਾਏ, ਤੇਰ੍ਹਾਂ ਪਿੰਡਾਂ ਵਿੱਚੋਂ। ਇਹ ਉਹ ਆਦਮੀ ਹਨ ਜਿਹੜੇ ਮੇਰੇ ਛੇਕੇ ਹੋਏ ਹਨ, ਜਿਹਨਾਂ ਨੇ ਦਿੱਤੇ ਹਨ, ਦੂਜੇ ਨੇ ਨਹੀਂ ਦਿੱਤੇ। ਹੁਣ ਉਹ ਨਾਮਧਾਰੀ ਬਣਦੇ ਹਨ, ਹੁਣ ਇਹ ਮਹਾਰਾਜ ਨਿਹਾਲ ਸਿੰਘ ਹੁਰਾਂ ਦੇ ਕੋਲ ਜਾਂਦੇ ਨੇ, ਜਿਹਨਾਂ ਨੇ ਅਕਾਲੀਆਂ ਨੂੰ ਵੋਟ ਦਿੱਤੇ ਨੇ। ਘਸੀਟਾ ਸਿੰਘ ਹੁਰਾਂ ਨੇ ਖਲੋ ਕੇ ਤੰਬੂ 'ਚ ਐਲਾਨ ਕੀਤਾ ਹੈ—ਕਿ ਅਸਾਂ ਵੋਟ ਸ੍ਰ: ਗੁਰਦੇਵ ਸਿੰਘ ਨੂੰ ਦੇਣੇ ਨੇ। ਉਹ ਹੁਣ ਕਹਿੰਦਾ ਹੈ ਕਿ ਅਸੀਂ ਵੋਟ ਕਾਂਗਰਸ ਨੂੰ ਦਿੱਤੇ ਨੇ। ਪੰਡਤ ਪੰਤ★[3] ਕੋਲ ਦਰਖਾਸਤਾਂ ਦਿੰਦੇ ਨੇ ਜਾ ਕੇ, ਕਿ ਉਹ ਸਾਨੂੰ ਦੇਣ ਨਹੀਂ ਦਿੰਦਾ ਕਾਂਗਰਸ ਨੂੰ, ਅਸੀਂ ਤਾਂ ਉਹਦੇ ਖਿਲਾਫ ਲੜਦੇ ਹਾਂ। ਉਹ ਸਾਨੂੰ ਤੰਗ ਕਰਦਾ ਹੈ। ਇਹ ਕੁਦਰਤ ਨੂੰ ਮਨਜ਼ੂਰ ਹੈ ਜੋ ਹੋ ਰਿਹਾ ਹੈ। ਨਾਮਧਾਰੀ ਪੰਥ ਦੀ ਬਣਤਰ ਬਾਰੇ ਮੈਨੂੰ ਆਪਣੀ ਜ਼ਿੰਦਗੀ 'ਚ ਐਦਕੀ ਧੀਬਰ ਸਾਹਿਬ★[4] ਨੂੰ ਔਰ ਸਿਰੀਮਨ ਨਰਾਇਣ★[5] ਨੂੰ ਜਾ ਕੇ ਕਹਿਣਾ ਪਿਆ—ਕਿ, ਕੋਈ ਆਦਮੀ ਨਾਮਧਾਰੀ ਪੰਥ ਦੀ ਪ੍ਰਤੀਨਿਧਤਾ ਦੀ ਜ਼ਿੰਮੇਵਾਰੀ ਮੇਰੇ ਬਿਨਾਂ ਨਹੀਂ ਲੈ ਸਕਦਾ, ਕਿਉਂਕਿ ਸਾਧ ਸੰਗਤ ਨੇ ਮੈਨੂੰ ਖੜਾ ਕੀਤਾ ਹੋਇਆ ਹੈ। ਇੱਥੇ ਇੱਕੋ ਆਦਮੀ ਦਾ ਹੁਕਮ ਹੈ। ਜਿਹੜਾ ਉਹਦਾ ਹੁਕਮ ਨਾ ਮੰਨੇ ਉਹ ਬਾਹਰ ਹੋ ਜਾਏ।



## ਪਾਟਕ ਪਾਉਣ ਵਾਲਿਆਂ ਤੋਂ ਸਾਵਧਾਨ

ਤਾਂ, ਹੁਣ ਕੁਛ ਥੋੜਾ ਜਿਹਾ ਇੱਕ ਛਪਿਆ ਹੋਇਆ ਪੈਂਫਲੈਟ★[6] ਜਿਹੜਾ ਅੰਗਰੇਜ਼ੀ 'ਚ ਨਿਕਲਿਐ, ਜਿਹਦੇ ਉੱਤੇ ਨਾਂ ਲਿਖਿਐ ਕੂਕਾ ਦਲ ਦਾ। ਮੈਨੂੰ ਇੱਕ ਗੱਲ ਯਾਦ ਆ ਗਈ ਹੈ, ਬੜੀ ਮਖੌਲ ਦੀ ਵੀ ਹੈ, ਸੱਚੀ ਵੀ ਹੈ। ਅਸੀ ਲਾਇਲਪੁਰ ਗਏ ਹੋਏ ਸਾਂ, ਘੋੜ ਦੌੜਾਂ, ਮੌਜ ਮੇਲੇ ਦੇਖਦੇ ਸਾਂ। ਪ੍ਰਿੰਸੀਪਲ ਜੋਧ ਸਿੰਘ ਹੁਰੀ ਵੀ—ਉਨ੍ਹਾਂ ਦਿਨਾ 'ਚ ਉੱਥੇ ਖਾਲਸਾ ਸਕੂਲ ਸੀ, ਅਜੇ ਕਾਲਿਜ ਨਹੀਂ ਸੀ ਬਣਿਆ—ਉੱਥੇ ਸਨ। ਬੜੀ ਦੇਰ ਦੀ ਗੱਲ, ਹੈ। ਉਹ ਇੱਕ ਰਾਮ ਮੂਰਤੀ ਆਦਮੀ ਸੀ ਜਿਹੜਾ ਪੱਥਰ ਤੋੜਦਾ, ਮੋਟਰਾਂ ਖਲ੍ਹਿਆਰਦਾ ਸੀ। ਉਹਦੇ ਉਲੱਥੇ ਵਿੱਚ ਇੱਕ ਆਦਮੀ ਮੁਸਲਮਾਨ, ਜਿਹੜਾ ਉੱਥੇ ਕੁਛ ਖੇਡਾਂ ਦਿਖਾਉਣ ਆਇਆ, ਉਸਨੇ ਅਪਣਾ ਨਾਮ ਰੱਖਿਆ ਹੋਇਆ ਇਸਲਾਮ ਮੂਰਤੀ। ਤਾਂ, ਪ੍ਰਿੰਸੀਪਲ ਸਾਹਿਬ ਕਹਿਣ ਲੱਗੇ ਵਾਹ, ਬਈ ਦੇਖੋ ਇਸਲਾਮ ਦਾ ਔਰ ਮੂਰਤੀ ਦਾ ਕੈਸਾ ਸੰਬੰਧ ਹੈ। ਕੂਕਿਆਂ ਦੇ ਗੁਰੂ ਦੇ ਖਿਲਾਫ, ਕੂਕੇ ਦਲ ਦਾ ਸੈਕਟਰੀ ਕਿਆ ਸੰਬੰਧ ਰੱਖ ਕੇ ਲਿਖ ਰਿਹਾ ਹੈ, ਔਰ ਫੇਰ ਆਪਣਾ ਨਾਉਂ ਨਹੀਂ ਦਿੱਤਾ। ਪਹਿਲਾਂ ਅਸੀਂ ਉਸ ਨੂੰ ਨਾਮਧਾਰੀ ਨਹੀਂ ਮੰਨ ਸਕਦੇ, ਜਿਹੜਾ ਝੂਠ ਬੋਲਦਾ ਹੈ। ਉਹਨਾਂ ਨੇ ਤੇ ਫਾਂਸੀ ਚੜ੍ਹਨ ਲੱਗਿਆ ਜਾ ਕੇ ਆਪਣੇ ਨਾਂ ਦੇ ਅੱਗੇ ਜਾ ਕੇ ਆਖਿਆ—ਅਸੀਂ ਮਾਰੇ ਨੇ, ਕਿਸੇ ਨੇ ਨਹੀਂ ਮਾਰੇ। ਉਹ ਜਿਹੜਾ ਆਪਣਾ ਨਾਉਂ ਨਹੀਂ ਦਿੰਦਾ, ਸਾਧ ਸੰਗਤ ਜੀ ਜ਼ਰਾ ਧਿਆਨ ਦੇਣਾ।

ਮੈਂ ਇੱਕੋ ਗੱਲ ਦੱਸਣੀ ਹੈ ਤੁਹਾਨੂੰ। ਜਿਸ ਤਰ੍ਹਾਂ ਇਹਨਾਂ ਵੀ ਫਰਮਾਇਆ, ਅਜ਼ਾਦ ਸਾਹਿਬ★[7] ਨੇ ਵੀ ਫਰਮਾਇਐ ਔਰ ਇਹ ਗੱਲ ਹਕੀਕਤ ਸੱਚ ਹੈ, ਮੈਂ ਨਹੀਂ ਕੂਕਿਆਂ ਨੂੰ ਦੂਜਿਆਂ ਸਿੱਖਾਂ ਨਾਲੋਂ, ਜਾਂ ਹਿੰਦੁਸਤਾਨ ਨਾਲੋਂ, ਜਾ ਪੰਜਾਬ ਨਾਲੋਂ ਕੋਈ ਵੱਖਰੀ ਚੀਜ਼ ਮੰਨਦਾ। ਮੈਂ ਆਪਣੇ ਆਪ ਨੂੰ ਇੱਕ ਅੰਗ ਮੰਨਦਾ ਹਾਂ ਆਪਣੇ ਮੁਲਕ ਦਾ, ਭਾਵੇਂ ਅਗਲਾ ਅੰਗ ਮੰਨੋ, ਭਾਵੇਂ ਪਿਛਲਾ ਮੰਨੋ—ਕਿ ਸਤਵੰਜਾ (ਸੰਨ ੧੮੫੭) ਤੋਂ ਲੈ ਕੇ ਸੰਤਾਲੀ (ਸੰਨ ੧੯੪੭) ਤਕ ਬਗੈਰ ਨਾਮਧਾਰੀ ਲਹਿਰ ਤੋਂ, ਬਤੌਰ ਸਾਰੀ ਕੌਮ ਦੇ ਕਿਸੇ ਨੇ ਕੁਰਬਾਨੀ ਨਹੀਂ

ਕੀਤੀ ਮੁਲਕ ਵਾਸਤੇ। ਇਹ ਉਹ ਜਿਹੜੀ ਤਾਰੀਖ ਬਣੀ ਹੈ, ਹੁਣ ਪੰਜੀ ਹਜ਼ਾਰ ਜਿਹੜੀ ਕਿਤਾਬ ★[੮] ਛਪੀ ਹੈ, ਉਹਦੇ 'ਚ ਨਾਮਧਾਰੀਆਂ ਦਾ ਜ਼ਿਕਰ ਆ ਗਿਆ ਹੈ।

ਮੈਂ ਤਾਂ ਇਹ ਸਮਝਦਾ ਹਾਂ ਕਿ ਉਹ ਕੋਈ ਐਸਾ ਆਦਮੀ ਹੈ ਜਿਸ ਆਦਮੀ ਨੂੰ ਇਹ ਨਾਮਧਾਰੀ ਲਹਿਰ ਚੁਭਦੀ ਹੈ। ਉਸਨੂੰ ਇਹਨਾਂ ਦਾ ਅੱਗੇ ਆਉਣਾ ਚੁਭਦਾ ਹੈ। ਕਾਂਗਰਸ ਦੇ ਨਾਲ ਜੋੜ ਉਹਨੂੰ ਚੁਭਦਾ ਹੈ। ਮੈਂ ਇਹ ਕਹਿਣ ਨੂੰ ਤਿਆਰ ਹਾਂ, ਮੈਂ ਕੋਈ ਲੁਕ ਕੇ ਨਹੀਂ ਕਹਿੰਦਾ, ਮੈਂ ਧੀਬਰ ★[੪] ਹੁਰਾਂ ਨੂੰ ਵੀ ਕਹਿ ਆਇਆ ਹਾਂ, ਕਿ ਅਸੀਂ ਅਜੇ ਕਿਸੇ ਨਾਲ ਹੋਰ ਨਹੀਂ ਜੁੜੇ ਹੋਏ ਬਿਨਾਂ ਕਾਂਗਰਸ ਤੋਂ। ਸਾਰਿਆਂ ਤੋਂ ਚੰਗੀ ਕਾਂਗਰਸ ਨੂੰ ਜਮਾਤ ਮੰਨਦੇ ਹਾਂ। ਇਹ ਜ਼ਰੂਰ ਗੱਲ ਹੈ ਕਿ ਜਿਸ ਤਰ੍ਹਾਂ ਕਾਂਗਰਸ ਦੇ ਆਦਮੀਆਂ ਨੇ ਭੀ ਕਈਆਂ ਨੇ ਕਾਂਗਰਸ ਦੇ ਖਿਲਾਫ ਵੋਟ ਦਿੱਤੇ ਯਾ ਦੂਜਿਆਂ ਨੂੰ ਚੁੱਕ ਕੇ ਪਵਾਏ ਹਨ—ਮੇਰੇ ਕੋਲ ਇਹ ਸਬੂਤ ਹੈ—ਇਸੇ ਤਰ੍ਹਾਂ ਜਿਹੜਾ ਚੰਗਾ ਕਾਂਗਰਸੀ ਨਹੀਂ ਹੈ, ਉਸਦੇ—ਦੇਵੀ ਲਾਲ ਦੇ—ਖਿਲਾਫ ਅਸੀਂ ਜ਼ਰੂਰ ਗਏ ਹਾਂ। ਦੂਸਰੇ ਸੱਜਣ ਦੇ ਜਿਹਦੇ ਗਏ ਹਾਂ, ਉਹਨੇ ਸਾਨੂੰ ਇਹ ਗੱਲ ਕਹਿ ਦਿੱਤੀ ਸੀ—ਕਿ ਤੁਸੀਂ ਕਾਂਗਰਸ ਦੇ ਖਿਲਾਫ ਹੋ। ਤੀਜਾ ਜਿਹੜਾ ਸਾਡਾ ਨਾਉਂ ਬਰਿਸ਼ਭਾਨ ਜੀ ★[੯] ਵਾਸਤੇ ਲਿਖਿਆ ਗਿਐ, ਇਹ ਬਿਲਕੁਲ ਗਲਤ ਹੈ। ਨਾ ਉੱਥੇ ਕੋਈ ਨਾਮਧਾਰੀ ਸਿੱਖ ਹੈ, ਨਾ ਕਿਸੇ ਨੇ ਵੋਟ ਬਰਖਿਲਾਫ ਬਰਿਸ਼ਭਾਨ ਜੀ ਦੇ ਦਿੱਤਾ ਹੈ।

ਉਸ ਨੇ ਲਿਖੀਆਂ ਨੇ ਤਿੰਨ ਗੱਲਾਂ। ਦੂਜੀ ਗੱਲ ਹੈ ਉਹ ਅੱਗੇ ਜਾ ਕੇ ਲਿਖਦਾ ਹੈ ਕਿ ਸੰਨ ੧੪ (੧੯੧੪) ਵਿੱਚ ਸ੍ਰ: ਬੂਟਾ ਸਿੰਘ ਰਾਉਲਪਿੰਡੀ ਵਾਲੇ ਨਾਲ ਰਲ ਕੇ—ਉਹਨਾ ਮੇਰਾ ਨਾਂ ਲਿਖਿਆ ਹੈ—ਕਿ ਇਹ ਇੱਕ ਪਲਟਨ ਅੰਗਰੇਜ਼ਾਂ ਨੂੰ ਦੇਣ ਲੱਗਾ ਸੀ। ਸਰਦਾਰ ਸਾਹਿਬ, ਪਹਿਲਾਂ ਤਾਂ ਚੌਦ੍ਹਾਂ ਵਿੱਚ ਮੈਨੂੰ ਮਿਲੇ ਹੀ ਨਹੀਂ। ਸੋਲ੍ਹਾਂ ਸੰਨ (੧੯੧੬) ਵਿੱਚ ਸਰਦਾਰ ਜੀ ਰੱਤੇ ਚੋਏ ਦੇ ਹੋਲੇ 'ਚ ਗਏ ਹਨ। ਉਹਨਾਂ ਜਾ ਕੇ ਇਹ ਗੱਲ, ਆਖੀ ਹੈ ਉੱਥੇ। ਮੇਰੇ ਕੋਲ ਉਹ ਸੱਜਣ ਪੁਰਸ਼ ਐਥੇ ਬੈਠੇ ਨੇ। ਮੈਂ ਆਖਿਆ—ਓਇ, ਤੂੰ ਉਹਨਾਂ ਆਦਮੀਆਂ ਵਾਸਤੇ ਸਾਡੇ ਕੋਲੋਂ ਮਦਦ ਮੰਗਣ ਸਰਦਾਰਾ



ਆਇਆ ਹੈਂ ਜਿਹੜੇ ਸਾਡੇ ਗੁਰੂ ਨੂੰ ਫੜ ਕੇ ਲੈ ਗਏ, ਸਾਡੇ ਆਦਮੀਆਂ ਨੂੰ ਤੋਪਾਂ ਨਾਲ ਉਡਾ ਦਿੱਤਾ, ਫਾਂਸੀਆਂ ਚੜ੍ਹਾ ਦਿੱਤਾ। ਮੈਂ ਕਹਿਨਾਂ—ਕੂਕਾ ਹੋ ਕੇ, ਮੇਰੇ ਉੱਤੇ ਤਾਂ ਕੀ, ਕਿਸੇ ਕੂਕੇ ਨੂੰ ਭੀ ਜਿਹੜਾ ਕੋਈ ਕਹਿੰਦਾ ਹੈ, ਜਿਹੜਾ ਆਦਮੀ ਕਹਿੰਦਾ ਹੈ ਕਿ ਕੂਕਾ ਅੰਗਰੇਜਾਂ ਦਾ ਵਫਾਦਾਰ ਹੋਇਆ, ਉਹ ਅੰਗਰੇਜ਼ ਖੁਦ ਮੰਨਦਾ ਹੈ ਕਿ ਕੂਕਾ ਕਦੇ ਅੰਗਰੇਜ਼ ਦਾ ਵਫਾਦਾਰ ਨਹੀਂ ਹੁੰਦਾ। ਇਹ ਉਹੀ ਆਦਮੀ ਹੈ ਜਿਹੜਾ ਕਾਂਗਰਸ ਤੋਂ ਨਾਮਧਾਰੀਆਂ ਨੂੰ ਅੱਡ ਕਰਨਾ ਚਾਹੁੰਦਾ ਹੈ, ਜਿਹੜਾ ਆਪਣੇ ਟੱਬਰ 'ਚੋਂ ਪਾੜ ਕੇ ਮਾਰਨਾ ਚਾਹੁੰਦਾ ਹੈ। ਇਹ ਉਸ ਕਿਸੇ ਆਦਮੀ ਦੀ ਲਿਖਤ ਹੈ।

ਨਾਮਧਾਰੀਓ ਖਬਰਦਾਰ ਰਹਿਣਾ। ਕੋਈ ਸੱਜਣ ਐਸੇ ਵੀ ਸਵਾਰਥੀ ਹੋ ਜਾਂਦੇ ਹਨ, ਜਿਹਨਾਂ ਨੂੰ ਚਾਰ ਪੈਸਿਆਂ ਦੀ ਲੋੜ ਪੈਂਦੀ ਹੈ, ਉਹ ਕੋਈ ਅਖਬਾਰ ਕੱਢਣ ਲੱਗ ਪੈਂਦੇ ਹਨ। ਕਿਸੇ ਕੰਮ ਵੱਲੋਂ, ਜੇ ਉਹਨਾਂ ਨੂੰ ਕਿਸੇ ਗੱਲੋਂ ਰੋਕੀਦਾ ਹੈ—ਇਹੋ ਜਿਹਾ ਕੋਈ ਕੱਢਿਆ ਹੋਇਆ ਆਦਮੀ, ਬੇਈਮਾਨ ਯਾ ਕੋਈ ਗੈਰ ਨਾਮਧਾਰੀ ਜਿਹਨੂੰ ਇਹ ਗੱਲ ਨਹੀਂ ਭਾਉਂਦੀ ਐਸ ਵੇਲੇ, ਕਿ ਕਾਂਗਰਸ ਵਿੱਚ ਕਿਉਂ ਨਾਮਧਾਰੀਆਂ ਦੀ ਸਰਕਾਰ ਵਿੱਚ ਇੱਜ਼ਤ ਹੈ। ਜਿਸ ਤਰ੍ਹਾਂ ਅੱਜ ਸਰਦਾਰ ਜੀ ਕਹਿ ਬੈਠੇ ਹਨ, ਕਿਉਂਕਿ ਐਸ ਵੇਲੇ ਜਿਹੜੀ ਪੰਜੀ ਹਜ਼ਾਰ ਕਿਤਾਬ ਛਪੀ ਹੈ, ਤੁਹਾਡਾ ਤਿੰਨ ਸਫ਼ੇ ਦਾ ਮਜ਼ਮੂਨ ਸਤਿਗੁਰੂ ਰਾਮ ਸਿੰਘ ਦੀ ਤਸਵੀਰ ਵਾਲਾ ਆਇਆ ਹੈ ਅਜ਼ਾਦੀ ਦਾ, ਜਿਹੜਾ ਕਿਸੇ ਦਾ ਤਿੰਨ ਸਫ਼ੇ ਦਾ ਨਹੀਂ ਹੈ ਸਾਰੀ ਕਿਤਾਬ ਵਿੱਚ।

ਖਬਰਦਾਰ ਰਹਿਣਾ—ਗਰਮ ਨਹੀਂ ਹੋਣਾ—ਲੜਨਾ ਨਹੀਂ ਕਿਸੇ ਨਾਲ—ਗਾਲ੍ਹ ਨਹੀਂ ਕਿਸੇ ਨੂੰ ਕੱਢਣੀ। ਆਪਣੇ ਆਪ ਨੂੰ ਸੋਚ ਕੇ, ਆਪਣੇ ਪੈਰਾਂ ਤੇ ਖੜੇ ਹੋ ਕੇ, ਜਿਹੜਾ ਆਦਮੀ ਤੁਹਾਡੇ ਕੋਲ ਆ ਕੇ ਕੋਈ ਇਹੋ ਜਿਹੀਆਂ ਗੱਲਾਂ ਕਰਦਾ ਹੈ, ਉਸਦੇ ਅੱਗੇ ਹੱਥ ਜੋੜ ਕੇ ਕਹੋ—ਸੱਜਣਾ, ਸਾਡੇ ਕੰਨਾਂ ਵਿੱਚ ਇਹ ਗੱਲਾਂ ਨਾ ਪਾ, ਤੂੰ ਜਾਹ ਆਪਣੇ ਘਰ ਮੌਜ ਲੈ, ਜਿੱਥੇ ਤੇਰੀ ਮਰਜ਼ੀ ਹੈ ਰਹੁ। ਇਹ ਉਹ ਆਦਮੀ ਹੈ ਜਿਹੜਾ ਨਾਮਧਾਰੀ ਔਰ ਕਾਂਗਰਸ ਦੋਹਾਂ ਦਾ ਦੁਸ਼ਮਣ ਹੈ, ਜਿਹੜਾ ਇਹ ਰੌਲਾ ਪਾਉਣਾ ਚਾਹੁੰਦਾ ਹੈ ਆਪਸ ਵਿੱਚ ਔਰ ਆਪਣਾ ਨਾਉਂ ਨਹੀਂ ਦਿੰਦਾ। ਮੈਂ ਤੁਹਾਨੂੰ ਐਨੀ ਗੱਲ ਕਵ੍ਹਾਂਗਾ

ਕਿ ਏਦੂੰ ਅੱਗੇ ਤੇਜ਼ ਹੋਣ ਦੀ ਲੋੜ ਨਹੀਂ, ਕਰਨ ਦੀ ਲੋੜ ਨਹੀਂ—ਤੁਹਾਡਾ ਹੱਕ ਹੈ। ਪਹਿਲਾਂ ਉਹ ਕੂਕਾ, ਚਾਲ੍ਹੀ ਸਾਲ ਚੁੱਪ ਬੈਠਾ ਰਿਹਾ ਸੋਲ੍ਹਾਂ (ਸੰਨ ੧੯੧੬) ਤੋਂ ਲੈ ਕੇ ਸਤਵੰਜਾ (ਸੰਨ ੧੯੫੭)—ਇਕਤਾਲੀ ਵਰ੍ਹੇ, ਹੋ ਗਏ। ਉਹਨੂੰ ਅੱਜ ਇਹ ਗੱਲ ਫੁਰੀ, ਬਈ, ਨਾਮਧਾਰੀਆਂ ਦਾ ਆਗੂ ਜਿਹੜਾ ਹੈ, ਉਹ ਗੱਦਾਰ ਹੈ। ਇਸ ਤੋਂ ਵੱਡੀ ਮੇਰੇ ਵਾਸਤੇ ਕੋਈ ਗਾਲ੍ਹ ਨਹੀਂ, ਜਿਹੜਾ ਮੈਨੂੰ ਇਹ ਗੱਲ ਕਹਿ ਦੇਣੀ ਹੈ, ਕਿਸੇ ਕੂਕੇ ਨੂੰ ਕਹਿ ਦੇਣੀ ਹੈ, ਚਾਹੇ ਉਹ ਭੰਗੀ ਕੂਕਾ ਹੈ, ਚਾਹੇ ਉਹ ਮਾੜੇ ਤੋਂ ਮਾੜਾ ਕੂਕਾ ਹੈ। ਜਿਹੜਾ ਉਸ ਨੂੰ ਇਹ ਗੱਲ ਕਹਿੰਦਾ ਹੈ—ਹਿੰਦੂ ਦੀ ਗਾਂ ਖਾਣ, ਮੁਸਲਮਾਨ ਦੇ ਸੂਰ ਖਾਣ ਵਰਗਾ ਪਾਪ ਹੈ, ਜਿਹੜਾ ਇਹ ਗੱਲ ਕਹਿੰਦਾ ਹੈ ਕਿ ਉਹ ਅੰਗਰੇਜ਼ਾਂ ਦਾ ਸਾਥੀ ਹੈ। ਔਰ ਇਸ ਪਾਪ ਦਾ ਭਾਗੀ ਉਹ ਆਦਮੀ ਹੈ ਜਿਹੜਾ ਇਹ ਕਹਿੰਦਾ ਹੈ।

ਮੈਂ ਤਾਂ ਦਰਬਾਰਾ ਸਿੰਘ *[੧੦] ਹੁਰਾਂ ਨਾਲ ਲੜ ਪਿਆ ਜਿਹਨਾਂ ਨੂੰ ਹੱਥੀਂ ਪਾਲ ਕੇ ਐਡੇ ਬਣਾਇਆ, ਐਡੇ ਕੀਤਾ। ਮੈਂ ਸਰਦਾਰ ਪ੍ਰਤਾਪ ਸਿੰਘ *[੧੧] ਨਾਲ ਵੀ ਨਰਾਜ਼ ਹੋ ਗਿਆ ਕਿਉਂਕਿ, ਦਰਬਾਰਾ ਸਿੰਘ ਨੇ ਮੈਨੂੰ ਇਹ ਗੱਲ ਆਖੀ ਬਈ, ਤੁਸੀਂ ਕਾਂਗਰਸ ਦੇ ਖਿਲਾਫ ਹੋ। ਇਸ ਗੱਲ ਦੇ ਮਾਰਿਆਂ ਮੈਂ ਵੋਟ ਐਦਕਾਂ ਬਰਖਿਲਾਫ ਦਿੱਤੇ। ਕੱਲ ਅਸੀਂ ਇਕੱਠੇ ਹੋ ਗਏ ਹਾਂ, ਆਪਸ ਵਿੱਚ ਸਾਡਾ ਫੈਸਲਾ ਹੋ ਗਿਆ ਹੈ, ਗੱਲ ਕੋਈ ਨਹੀਂ ਸੀ—ਮੈਂ ਕਿਹਾ ਬਈ, ਤੂੰ ਇਹ ਗੱਲ ਕਹਿ ਦਿੱਤੀ, ਅਸਾਂ ਵੋਟ ਬਰਖਿਲਾਫ ਦੇ ਦਿੱਤੇ। ਹੁਣ ਫਿਰ ਆਪਾਂ ਹਾਂ, ਜਿਹਦੀ ਮਰਜ਼ੀ ਹੈ ਐਥੇ ਆਏ ਸਿਰ ਮੱਥੇ ਤੇ, ਸਾਡੇ ਐਸ ਮੋਢੇ ਚੜ੍ਹਣ ਐਸ ਉਤਰਨ। ਖਬਰਦਾਰ ਰਹਿਣਾ ਚਾਹੀਦਾ ਹੈ, ਐਸੇ ਆਦਮੀ ਪੈਦਾ ਹੋ ਗਏ ਜੋ ਕੂਕਿਆਂ ਦਾ ਭੇਸ ਧਾਰ ਕੇ, ਉਸ ਵੇਲੇ ਵੀ ਕੂਕਿਆਂ ਦਾ ਭੇਸ ਧਾਰ ਕੇ, ਭੈਣੀ ਸਾਹਿਬ ਵਿੱਚ ਰਹਿ ਕੇ, ਰਿਪੋਰਟਾਂ ਝੂਠੀਆਂ ਝੂਠੀਆਂ ਬਣਾਕੇ, ਸਤਿਗੁਰੂ ਰਾਮ ਸਿੰਘ ਦੇ ਵਕਤ ਵੀ ਗੇਂਦਾ ਸਿੰਘ ਵਰਗਿਆਂ ਦੀਆ ਜਿਹੜੀਆਂ ਝੂਠੀਆਂ ਰਿਪੋਰਟਾਂ ਬਣੀਆਂ। ਦੇਖਣਾ, ਇਹ ਵਕਤ ਹੈ। ਕਾਂਗਰਸ ਵਾਲਿਆਂ ਨੂੰ ਤੁਹਾਡੇ (ਖਿਲਾਫ਼) ਕਹਿਣਗੇ, ਤੁਹਾਨੂੰ ਕਾਂਗਰਸ ਦੇ ਖਿਲਾਫ ਕਹਿਣਗੇ। ਤੁਸੀਂ ਕਿਸੇ ਨੇ ਕਿਸੇ ਦੇ ਖਿਲਾਫ ਨਹੀਂ ਹੋਣਾ, ਜਿੰਨਾ ਚਿਰ



ਮੇਰੇ ਨਾਲ ਸਲਾਹ ਨਾ ਕਰ ਲਓ। ਤੁਸਾਂ ਕਿਸੇ ਨੂੰ ਗਾਲ੍ਹ ਨਹੀਂ ਕੱਢਣੀ। ਕਾਂਗਰਸ ਤੋਂ ਬਿਨਾਂ ਅਸੀਂ ਅਜੇ ਕਿਸੇ ਜਮਾਤ ਨੂੰ ਛਿਣਕਣ ਵਾਲੇ ਨਹੀਂ, ਕਿਸੇ ਦੇ ਦੁਸ਼ਮਣ ਨਹੀਂ, ਲੇਕਿਨ ਅਸੀਂ ਨੇੜੇ ਭੀ ਅਜੇ ਉਸ ਤਰ੍ਹਾਂ ਕਿਸੇ ਹੋਰ ਦੇ ਨਹੀਂ ਲੱਗੇ ਹੋਏ। ਤੁਹਾਡੇ ਧਿਆਨ ਦੀ ਗੱਲ ਹੈ ਔਰ ਸ਼ਾਂਤੀ ਦੀ ਲੋੜ ਹੈ। ਲਿਖਣ ਵਾਲਿਆਂ ਦੀਆਂ ਗੱਲਾਂ ਹਨ। ਮੈਨੂੰ ਹੁਣ ਥੋੜਾ ਜਿਹਾ ਕਹਿਣਾ ਪੈ ਗਿਐ, ਜਿਹੜੀ ਗੱਲ ਮੈਂ ਨਹੀਂ ਸਾਂ ਕਹਿਣੀ ਚਾਹੁੰਦਾ, ਕਿਉਂਕਿ ਅੱਜ ਉਹ ਮੇਰੇ ਅੱਗੇ ਆਈ ਤੇ ਬੜੇ ਦੁੱਖ ਨਾਲ ਮੈਨੂੰ ਇਹ ਗੱਲ, ਕਹਿਣੀ ਪਈ ਹੈ।

## ਮਾਲਵੇਂਦਰ

ਚਕਰਵਰਤੀ ਜੀ *[੧੨] ਨੇ ਇੱਕ ਪੁਸਤਕ ਲਿਖਿਆ ਹੈ ਮਾਲਵੇਂਦਰ। ਉਹ ਮੈਨੂੰ ਮਿਲੇ ਨਹੀਂ, ਇਸ ਕਰਕੇ ਉਹਦੇ ਵਿੱਚ ਚੌਤੀ, ਪੈਂਤੀ ਯਾ ਤੀਹ ਯਾ ਬੱਤੀ ਇਤਿਹਾਸਕ ਗਲਤੀਆਂ ਹਨ। ਦੂਸਰੀ ਚੀਜ਼ ਇਹ ਹੈ ਜਿਹੜੀ ਮੈਨੂੰ ਚੁਭੀ ਹੈ ਉਹਦੀ ਸਭ ਤੋਂ ਵੱਡੀ, ਜਿਹੜਾ ਉਹਦਾ ਨਾਂ ਮਾਲਵੇਂਦਰ ਹੈ। ਇਹ ਅੰਗਰੇਜ਼ ਹਕੂਮਤ ਕਿਸੇ ਪਟਿਆਲੇ ਦੇ ਤੇ ਫਰੀਦ ਕੋਟ ਦੇ ਰਾਜੇ ਨੂੰ ਖਿਤਾਬ ਦੇਂਦੀ ਹੈ। ਸਤਿਗੁਰੂ ਰਾਮ ਸਿੰਘ ਨੂੰ ਉਹਦੇ ਨਾਲ ਮਨਸੂਬ ਕਰਨਾ, ਸਾਡੇ ਵਾਸਤੇ ਇੱਕ ਐਡੀ ਬੁਰੀ ਚੀਜ਼ ਹੈ, ਡੁੱਬ ਮਰਨ ਵਾਲੀ ਗੱਲ ਹੈ। ਜਿਹੜਾ ਖਿਤਾਬ ਅੰਗਰੇਜ਼ ਉਹਨਾਂ ਰਾਜਿਆਂ ਨੂੰ ਦਿੰਦਾ ਹੈ, ਜਿਹਨਾਂ ਨੇ ਲਹੂ ਪੀਤਾ ਨਾਮਧਾਰੀਆਂ ਦਾ, ਉਸ ਖਿਤਾਬ ਨੂੰ ਸਤਿਗੁਰੂ ਰਾਮ ਸਿੰਘ ਦਾ ਨਾਂ ਲੈਣਾ, ਜਿਸ ਤਰ੍ਹਾਂ ਭਾਈ ਗੁਰਦਾਸ ਨੇ ਲਿਖਿਐ–

*ਤਾਹਿ ਗਿਰਧਰ ਕਹੈ ਕੌਨ ਬਡਿਆਈ ਹੈ।*

*– ਐਸੇ ਹੀ ਅਰਾਧਬੇ ਤੇ ਮੋਨ ਸੁਖ ਦਾਈ ਹੈ।*

ਫੇਰ, ਸ਼ੁਰੂ ਵਿੱਚ ਪੰਜਾਬ ਦੇਸ਼ ਸੁਹਾਵਣਾ ਆ ਗਿਐ, ੧ਓ ਨਹੀਂ। ਸਤਿਗੁਰੂ ਰਾਮ ਸਿੰਘ ਦੀ ਕਥਾ ਹੈ, ਸਤਿਗੁਰੂ ਦਾ ਨਾਉਂ ਨਹੀਂ, ਗੁਰੂ ਨਾਨਕ ਦੇਵ ਦਾ ਨਾਉਂ ਨਹੀਂ, ਗੁਰੂ ਗੋਬਿੰਦ ਸਿੰਘ ਦਾ ਨਾਉਂ ਨਹੀਂ—ਦੇਸ਼ ਪੰਜਾਬ ਸੁਹਾਵਣੇ ਤੋਂ ਸ਼ੁਰੂ ਹੁੰਦਾ ਹੈ। ਇੱਕ ਕੂਕਾ ਹੁੰਦਿਆਂ ਹੋਇਆਂ ਸ਼ਰਮ ਦੀ ਗੱਲ, ਹੈ। ਮੈਨੂੰ ਇਹ ਦੁੱਖ ਲਗਦਾ ਹੈ, ਮੈਂ ਇਹ ਫੈਸਲਾ ਕੀਤਾ ਸੀ ਦਿੱਲੀ ਵਿੱਚ

ਕਿਸੇ ਨੂੰ ਭਲੇਖਾ ਨਾ ਰਹੇ—ਚਕਰਵਰਤੀ ਜੀ ਨੂੰ ਸੱਦਿਆ ਸੀ, ਕਿ ਅਸੀਂ ਨਹੀਂ ਚਾਹੁੰਦੇ ਕਿ ਨਾਮਧਾਰੀ ਇਤਿਹਾਸ ਵਿਗੜੇ। ਇਕੱਠੇ ਬੈਠੋ, ਬੈਠ ਕੇ ਜਿਹੜੀਆਂ ਗਲਤੀਆਂ ਹਨ, ਉਹ ਮੰਨੋ। ਉਹਨਾਂ ਚਿੱਠੀ ਵੀ ਮੈਨੂੰ ਲਿਖੀ, ਲੇਕਿਨ ਉਸ ਚਿੱਠੀ ਲਿਖਣ ਤੋਂ ਬਾਅਦ, ਇੱਕ ਹੋਰ ਉਹਨਾਂ ਦੀ ਲਿਖਤ ਕੱਲ ਪਰਸੋਂ ਮੇਰੇ ਪਾਸ ਆਈ ਹੈ, ਜਿਹਦੇ ਵਿੱਚ ਉਹ ਮੈਨੂੰ ਇਹ ਮੰਨਦੇ ਹਨ, ਕਿ ਇਹਨੇ ਮੇਰੇ ਤੇ ਜ਼ਬਰੀ ਕੀਤੀ ਹੈ, ਔਰ ਆਪਣੇ ਆਪ ਨੂੰ ਬੇਗੁਨਾਹ ਮੰਨਦੇ ਹਨ। ਇੱਕ ਹਜ਼ਾਰ ਕਿਤਾਬ ਛਪੀ ਹੈ। ਉਹਦੇ 'ਚ ਜਿਹੜੀ ਭੂਮਿਕਾ ਹੈ ਉਹ ਨਿਰੀ ਈਰਖਾ ਹੀ ਈਰਖਾ ਸੀ। ਮੈਂ ਆਖਿਆ ਸੀ ਉਹ ਭੂਮਿਕਾ ਕੱਢ ਦਿਉ। ਉੱਥੇ ਮੰਨ ਲਿਐ ਪਰ ਛੇ ਸੌ ਕਿਤਾਬ ਲਾਂਭੇ ਹੈ, ਚਾਰ ਸੌ ਦੀ ਭੂਮਿਕਾ ਮੇਰੇ ਕੋਲ ਆਈ ਹੈ, ਮੈਂ ਉਹਨੂੰ ਕੋਈ ਅਹਿਮੀਅਤ ਨਹੀਂ ਦਿੰਦਾ, ਬਈ, ਮੇਰੇ ਕੋਲ ਕਿਉਂ ਚਾਰ ਸੌ ਆਈ ਹੈ, ਮੈਂ ਉਹਨੂੰ ਵੀ ਨਹੀਂ ਮੰਨਦਾ। ਐਸਾ ਗਲਤ ਕੰਮ ਕਰਨਾ, ਨਾਮਧਾਰੀਆਂ ਦੇ ਆਗੂ ਬਣ ਕੇ ਕਰਨਾ, ਔਰ ਸਾਨੂੰ ਕਹਿਣਾ। ਅਸਾਂ ਹੱਥ ਜੋੜ ਕੇ, ਅੰਦਰ ਵੜ ਕੇ, ਦਸਾਂ ਪੰਦਰਾਂ ਆਦਮੀਆਂ 'ਚ ਇਹ ਗੱਲ ਕਹੀ ਸੀ, ਕਿ ਇਹ ਇਤਿਹਾਸ ਦਾ ਮਾਮਲਾ ਹੈ, ਅੱਗੇ ਲੋਕਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਬਤ ਐਸੀ ਖਰਾਬੀ ਕੀਤੀ ਹੈ, ਜਿਹੜੇ ਅਨਮਤੀਏ ਸਾਨੂੰ ਕਿਤੇ ਨਹੀਂ ਬਹਿਣ ਦੇਣ ਲੱਗੇ। ਸਿੱਖ ਇਤਿਹਾਸ ਵਿਗਾੜਿਆ ਪਿਆ ਹੈ, ਤੇ ਹੁਣ ਤੁਹਾਡਾ ਕੂਕਾ ਇਤਿਹਾਸ ਹੈ, ਇਹਨੂੰ ਰਲ ਕੇ, ਬੈਠ ਕੇ, ਜੋ ਸੋਚੋ।

ਮੈਨੂੰ ਪਤਾ ਹੈ ਜਿਹੜੀਆਂ ਗੱਲਾਂ ਉਹਨਾਂ ਨੇ ਲਿਖੀਆਂ ਨੇ। ਉਨ੍ਹਾਂ ਤੇ ਮੈਂ ਨੋਟ ਦਿੱਤੇ ਨੇ, ਜਿਹਦੀ ਮਰਜ਼ੀ ਹੈ ਦੇਖ ਸਕਦਾ ਹੈ। ਉਹਨਾਂ ਨੂੰ ਗਲਤੀ ਲੱਗੀ ਹੈ। ਪੰਦਰਾਂ ਸਾਲ ਤਾਂ ਉਹ ਮੇਰੇ ਨੇੜੇ ਨਹੀਂ ਲੱਗਾ, ਉਹਨੂੰ ਨਾਮਧਾਰੀ ਇਤਿਹਾਸ ਭੁੱਲ ਗਿਆ, ਇਕੱਲਾ ਬੈਠ ਕੇ ਲਿਖੀ ਗਿਆ। ਕਈ ਗੱਲਾਂ ਦਾ ਸਾਨੂੰ ਨਹੀਂ ਸੀ ਪਤਾ, ਜਿਹੜਾ ਹੁਣ ਪਰਸੋਂ ਚੌਥ ਤੋਂ ਲੱਗਾ ਹੈ। ਨਾਮਧਾਰੀ ਸੂਬਿਆਂ ਦੇ ਬਿਆਨ ਜਿਹੜੇ ਪ੍ਰਾਗ ਰਾਜ ਵਿੱਚ ਹੋਏ ਨੇ, ਉਹਦੇ 'ਚ ਬਾਬਾ ਸਾਹਿਬ ਸਿੰਘ ਜੀ ਤੇ ਬਾਬਾ ਬ੍ਰਹਮਾ ਸਿੰਘ ਜੀ ਨੇ ਦੱਸਿਆ ਹੈ, ਜਿਹਨੂੰ ਮੈਂ ਅਜੇ ਤਕ ਮੰਨਦਾ ਸਾਂ ਕਿ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਤੋਂ ਭਜਨ



ਪੁੱਛਿਆ, ਉਹ ਕਹਿੰਦੇ ਨੇ—ਅਸੀਂ ਸੋਲ੍ਹਾਂ (ਸੰਮਤ ੧੯੧੬) 'ਚ ਜਾ ਕੇ ਗੁਰੂ ਬਾਲਕ ਸਿੰਘ ਜੀ ਤੋਂ ਭਜਨ ਹਜ਼ਰੋਂ ਪੁੱਛਿਐ। ਸਾਨੂੰ ਨਹੀਂ ਸੀ ਪਤਾ ਹੁਣ ਤਕ। ਇਤਿਹਾਸ ਦੁਹਰਾਂਦਾ ਹੈ ਆਪਣੇ ਆਪ ਨੂੰ। ਅਜੇ ਕਈ ਗੱਲਾਂ ਉਹ ਹਨ ਜਿਹਨਾਂ ਨੂੰ ਅਸੀਂ ਜਾਣਦੇ ਹਾਂ, ਏਦੂੰ ਅੱਗੇ ਹੋਰ ਭੀ ਨਿਕਲਨ। ਖੋਜੀ ਉਪਜੈ ਬਾਦੀ ਬਿਨਸੈ। ਸਾਡਾ ਫਰਜ਼ ਹੈ ਖੋਜ ਕਰੋ, ਪ੍ਰੇਮ ਨਾਲ ਕਰੋ।

## ਇਤਫਾਕ ਦਾ ਲਾਭ

ਦੂਸਰੀ ਚੀਜ਼ ਹੈ—ਇੱਕ ਪਾਸੇ ਹੈ ਸ਼ਰਧਾ ਤੇ ਇੱਕ ਪਾਸੇ ਹੈ ਨੁਕਤਾ ਚੀਨੀ। ਇਹ ਦੋ ਗੱਲਾਂ ਆ ਜਾਂਦੀਆਂ ਨੇ। ਮਾਤਾ (ਜਿਊਣ ਕੌਰ) ਜੀ ਇੱਕ ਕਹਾਣੀ ਸੁਣਾਉਂਦੇ ਸਨ ਸਾਨੂੰ। ਇੱਕ ਘਰ ਬਹੁਤ ਚੰਗਾ ਸੀ। ਉਹ ਬੜੇ ਆਗਿਆਕਾਰੀ ਸਨ। ਉਹ ਟੱਬਰ ਗਰੀਬ ਹੋ ਗਿਆ, ਖਾਣ ਨੂੰ ਘਰ ਨਾ ਰਹਿ ਗਿਆ। ਉਹਨਾਂ ਆਖਿਆ ਬਈ, ਚੱਲੋ ਬਾਹਰ ਕਿਤੇ ਚੱਲੀਏ ਕੁਛ ਖਾਈਏ ਪੀਏ। ਇੱਕ ਖੂਹ ਉੱਤੇ ਗਏ, ਉਹਦੇ ਤੇ ਇੱਕ ਜਾਨਵਰ ਬੈਠਾ ਸੀ। ਉਹਦੇ ਹੇਠ ਬੈਠ ਕੇ ਇੱਕ ਲੜਕੇ ਨੂੰ ਉਸਦੇ ਪਿਤਾ ਨੇ ਕਿਹਾ—ਕਾਕਾ ਤੂੰ ਰੱਸੀ ਵੱਟ; ਘਰ ਵਾਲੀ ਨੂੰ ਆਖਿਆ—ਤੂੰ ਅੱਗ ਬਾਲ; ਇੱਕ ਮੁੰਡੇ ਨੂੰ ਆਖਿਆ—ਤੂੰ ਪਾਣੀ ਲਿਆ। ਉਹ ਜਾਨਵਰ ਕਹਿੰਦਾ—ਤੁਸੀਂ ਕੀ ਲੱਗੇ ਹੋ ਕਰਨ, ਕੋਲ ਤੇ ਤੁਹਾਡੇ ਕੁਛ ਨਹੀਂ। ਉਹ ਕਹਿੰਦੇ—ਉਹਨਾ ਨੇ ਸਤਿਬਚਨ ਮੰਨ ਕੇ ਕੰਮ ਸ਼ੁਰੂ ਕੀਤਾ—ਕਰਨਾ ਕੀ ਹੈ ਭਾਈ, ਅਸੀਂ ਤਾਂ ਭੁੱਖੇ ਮਰਦੇ ਹਾਂ, ਆਹ ਰੱਸੀ ਵੱਟ ਕੇ ਜਾਲੀ ਬਣਾਂਵਾਂਗੇ, ਇਹਦੇ ਨਾਲ ਤੈਨੂੰ ਫੜਾਂਗੇ ਤੇ ਤੈਨੂੰ ਭੁੰਨਕੇ ਖਾਵਾਂਗੇ ਅੱਗ ਬਾਲ ਕੇ। ਉਹਨੇ ਆਖਿਆ ਇਹਨਾਂ ਦਾ ਇਤਫਾਕ ਹੈ। ਉਹਨੇ ਆਖਿਆ—ਬਈ, ਜੇ ਤੁਹਾਨੂੰ ਪਦਾਰਥ ਮਿਲ ਜਾਏ ਤਾਂ ਮੈਨੂੰ ਤੁਸੀਂ ਨਾ ਮਾਰੋ। ਉਹਨਾਂ ਆਖਿਆ—ਫਿਰ ਸਾਨੂੰ ਕੀ ਲੋੜ ਹੈ ਤੇਰੇ ਮਾਰਨ ਦੀ। ਉਹਨੇ ਆਖਿਆ—ਜਾਓ ਉਹ ਥਾਂ ਪੁੱਟੋ। ਉੱਥੋਂ ਦੇਗ ਪਦਾਰਥ ਦੀ ਮਿਲ ਗਈ, ਉਹ ਲੈ ਕੇ ਘਰ ਆ ਗਏ।

ਨਾਲ ਦੇ ਘਰ ਵਾਲੇ ਪੁੱਛਦੇ ਨੇ ਕੀ ਹੋਇਆ ? ਸਨ ਉਹ ਸਤਿਆਵਾਦੀ, ਸੱਚ ਬੋਲਣ ਵਾਲੇ। ਉਹਨਾਂ ਆਖਿਆ ਬਈ, ਅਸੀਂ ਤਾਂ ਇਸ ਤਰ੍ਹਾਂ ਕੱਲ

ਗਏ ਸਾਂ ਟੱਬਰ ਲੈ ਕੇ, ਫਲਾਨੇ ਥਾਂ ਇੱਕ ਜਾਨਵਰ ਸੀ, ਉਹਨੇ ਸਾਨੂੰ ਆਹ ਕੁਛ ਦਿੱਤੈ। ਉਹ ਭੀ ਆਪਣਾ ਟੱਬਰ ਲੈ ਕੇ ਤੁਰ ਪਿਆ, ਪਰ ਟੱਬਰ ਨਾਲ ਸਲਾਹ ਕੋਈ ਨਾ ਕੀਤੀ। ਜਾ ਬੈਠੇ ਦਰੱਖਤ ਦੇ ਹੇਠ। ਉਹ ਇੱਕ ਨੂੰ ਕਹਿੰਦਾ ਹੈ—ਪਾਣੀ ਕੱਢ। ਉਹ ਕਹਿੰਦਾ—ਕਿਉਂ ਡੁੱਬ ਕੇ ਮਰਨਾ ਹੈ। ਦੂਏ ਨੂੰ ਕਹਿੰਦੈ —ਅੱਗ ਬਾਲ। ਉਹ ਕਹਿੰਦਾ—ਕਿਉਂ ਸੜਕੇ ਮਰਨਾ ਹੈ। ਤੀਏ ਨੂੰ ਕਹਿੰਦਾ —ਰੱਸੀ ਵੱਟ। ਉਹ ਕਹਿੰਦਾ—ਕਿਉਂ, ਫਾਹਾ ਲੈਣਾ। ਉਹ ਉੱਤੋਂ ਕਹਿੰਦਾ —ਉਹ ਭਾਈ ਕੱਲ ਵਾਲੇ ਸੀ, ਜਿਹੜੇ ਲੈ ਗਏ।

## ਇੱਕ ਦੇ ਹੁਕਮ 'ਚ ਚਲੋ

ਮਤਲਬ ਇਹ ਹੈ ਕਿ ਕੋਈ ਕੌਮ, ਕੋਈ ਪੰਥ, ਕੋਈ ਮੁਲਕ—ਜਿਸ ਤਰ੍ਹਾਂ ਜਪਾਨੀਆਂ ਨੇ ਛੋਟੀ ਜਿਹੀ ਕੌਮ ਨੇ, ਮੈਨੂੰ ਥੋੜੀ ਜਿਹੀ ਗੱਲ ਯਾਦ ਹੈ, ਬੜੀ ਦੇਰ ਦੀ ਗੱਲ ਹੈ ਬਈ ਸੱਤ ਹੀ ਮੇਰਾ ਖਿਆਲ ਹੈ ਛੇ ਸੱਤ ਸੰਨ (ਸੰਨ ੧੯੦੭)*[੧੩] ਹੋਣਾ ਹੈ, ਜਿਸ ਵੇਲੇ ਜਪਾਨੀਆਂ ਦੀ ਰੂਸ ਨਾਲ ਪੋਰਟ ਆਰਥਰ ਦੇ ਕਿਲ੍ਹੇ, ਤੇ ਲੜਾਈ ਹੋਈ ਸੀ। ਜਨਰਲ ਟੋਗੋ ਉਹਨਾਂ ਦਿਨਾਂ 'ਚ ਉਹਨਾਂ ਦਾ ਜਰਨੈਲ ਸੀ। ਉਹਨਾਂ ਨੇ ਕੁਛ ਆਦਮੀਆਂ ਨੂੰ ਕਿਹਾ ਸੀ ਕਿ ਐਨੇ ਆਦਮੀ ਡੁੱਬ ਕੇ ਮਰੋ। ਇੱਕ ਦਮ ਆਦਮੀ—ਡੁੱਬ ਕੇ ਮਰ ਗਏ ਸਨ। ਜਿਹੜੀ ਕੌਮ ਦਸਵਾਂ ਪੰਦਰਵਾਂ ਹਿੱਸਾ ਸੀ ਜਾਪਾਨ—ਰੂਸ ਦਾ, ਉਹਨਾਂ ਨੂੰ ਤਬਾਹ ਕਰ ਦਿੱਤਾ ਸੀ। ਤੁਹਾਡੀ ਭਾਵੇਂ ਕਿੰਨੀ ਗਿਣਤੀ ਕਮ ਹੈ, ਮੈਨੂੰ ਅਜੇ ਤਕ ਮਾਣ ਹੈ, ਇਸੇ ਗੱਲ ਦਾ ਕਿ ਨਾਮਧਾਰੀ ਇੱਕ ਮੂੰਹ ਤੇ ਚਲਦੇ ਹਨ। ਕੋਈ ਆਦਮੀ ਮੂਰਖ, ਸਵਾਰਥੀ ਜਿਹਨੂੰ ਕਿਸੇ ਗੱਲ ਦੀ ਆਪਣੀ ਤਕਲੀਫ ਹੁੰਦੀ ਹੈ, ਖਰਾਬ ਕਰਨ ਵਾਸਤੇ ਤੁਰਦਾ ਹੈ। ਦੇਖਣਾ ਕਿਸੇ ਦੇ ਆਖੇ ਲੱਗ ਕੇ, ਕਿਸੇ ਗੱਲ ਵੱਲ ਨਹੀਂ ਆਉਣਾ। ਮਜ਼ਹਬ ਨੁਕਤਾ ਚੀਨੀਆਂ ਨਾਲ ਨਹੀਂ ਰਹਿੰਦੇ। ਮੈਂ ਸਿੱਖਾਂ ਨੂੰ ਪੁੱਛਦਾਂ, ਮੈਂ ਵੀ ਉਹਨਾਂ ਵਿੱਚੋਂ ਹਾਂ, ਬਈ, ਦਾੜ੍ਹੀ ਦਾ ਕੀ ਫਾਇਦਾ ਹੈ—ਜੇ ਨੁਕਤਾ ਚੀਨੀ ਕਰੀਏ। ਸਾਡੇ ਉੱਤੇ ਰਾਜ ਕਰਨ ਵਾਲੇ, ਸਾਡੇ ਨਾਲੋਂ ਬਹੁਤ ਪੈਸਿਆਂ ਵਾਲੇ, ਬਹੁਤੀ ਅਕਲ ਵਾਲੇ, ਸਿਰ ਮੂੰਹ ਮੁੰਨੇ ਵਾਲੇ ਹੈਗੇ ਨੇ। ਅਸੀਂ ਫੇਰ ਉਹਨਾਂ ਦੇ ਨਾਲ ਰਲ ਕੇ ਸਿਰ ਮੂੰਹ ਮੁੰਨਾ ਦੇਈਏ। ਇਹ



ਨਹੀਂ ਗੱਲ। ਨੁਕਤਾ ਚੀਨੀ ਤੋਂ ਬਚਣਾ ਹੈ।

ਸਤਿਗੁਰੂ ਰਾਮ ਸਿੰਘ ਨੇ ਹੁਕਮ ਦਿੱਤੇ ਹੋਏ ਹਨ। ਉਸ ਹੁਕਮ ਅਨੁਸਾਰ —ਧੱਕਾ ਸਾਨੂੰ ਵੀ ਵੱਜਦਾ ਹੈ—ਉਹਨਾਂ ਆਖਿਆ, ਗੁਰੂ ਨਾਨਕ ਨੇ ਆਖਿਐ ਉਸ ਵੇਲੇ—ਕਿ ਬੱਚਾ ਅਜਿਤਿਆ ਅਜਿਹਾ ਸਮਾਂ ਆਵੇਗਾ, ਤੂੰ ਭੀ ਭੁੱਲ ਜਾਵੇਂਗਾ। ਭੁੱਲ ਜਾਣਾ ਕੋਈ ਬੜੀ ਗੱਲ ਨਹੀਂ। ਰੋਜ਼ ਅਰਦਾਸ ਕਰਿਆ ਕਰੋ, ਭਜਨ ਕਰਿਆ ਕਰੋ, ਬਾਣੀ ਪੜ੍ਹਿਆ ਕਰੋ। ਸਾਰਿਆਂ ਕੋਲ ਆਪੋ ਆਪਣੇ ਜ਼ੋਰ ਹੈਨ।

## ਝੋਲੀ ਚੁੱਕਾਂ ਤੋਂ ਖਤਰਾ

ਐਸ ਵਕਤ ਦੀ ਗੱਲ—ਦੇਖ ਲਉ ਕਿ ਨਾਮਧਾਰੀ ਕੌਮ ਸਾਰਿਆਂ ਤੋਂ ਛੋਟੀ ਹੈ। ਜੇ ਸਾਢੇ ਸੱਤ ਕਰੋੜ ਅਛੂਤਾਂ ਦੀ ਤਰ੍ਹਾਂ ਹੁੰਦੀ, ਤਾਂ ਇਹਨਾਂ ਨੂੰ ਵੀ ਸੀਟਾਂ ਰਾਖਵੀਆਂ ਮਿਲ ਜਾਂਦੀਆਂ। ਇਹ ਥੋੜੇ ਹਨ। ਇਹਨਾਂ ਦੇ ਵੋਟ ਦੂਏ ਪਾਸੇ ਜਾ ਕੇ ਵੀ ਕੁਛ ਨਹੀਂ ਵਿਗਾੜ ਸਕਦੇ। ਤੇ ਦੂਏ ਪਾਸੇ ਗੱਲ ਹੈ ਪੜ੍ਹਨ ਦੀ, ਉਹ ਹੈ ਇਹਨਾਂ ਦੀ ਖੁਸ਼ਕਿਸਮਤੀ, ਪਰ ਅੱਜਕਲ੍ਹ ਦੇ ਹਿਸਾਬ ਬਦ ਕਿਸਮਤੀ ਹੈ। ਜਿਹੜੇ I.C.S. ਉਦੋਂ ਸਾਡੇ ਸਿਰ ਉੱਤੇ ਜੁੱਤੀ ਫੇਰਦੇ ਸੀ, ਉਹੀ ਅੱਜ ਸਾਡੇ ਸਿਰ ਦੇ ਉੱਤੇ ਚੜ੍ਹੇ ਹੋਏ ਹਨ। ਸਾਡਾ ਕੋਈ ਆਦਮੀ ਕਿਸੇ ਅਦਾਲਤ ਵਿੱਚ ਵੀ ਨਹੀਂ। ਤੀਸਰੀ ਚੀਜ਼ ਹੈ ਪੈਸੇ ਦੀ। ਸਾਡੇ ਕਈ ਭਰਾਵਾਂ ਕੋਲ ਲੱਖਾਂ ਰੁਪਈਏ ਹਨ। ਜਦੋਂ ਉਹ ਦੇ ਦਿੰਦੇ ਹਨ, ਉਹ ਮਨਿਸਟਰ ਬਣ ਸਕਦੇ ਹਨ, ਚਾਹੇ ਉਹਨਾਂ ਦੀ ਕੌਮ ਨੇ ਪਿੱਛੇ ਕੁਛ ਕੀਤਾ ਹੋਵੇ। ਸਾਡੇ ਸਾਹਮਣੇ ਉਹ ਆਦਮੀ ਆਏ—ਮੈਨੂੰ ਇੱਕ ਸਰਦਾਰ ਮਿਲਿਆ, ਉਹਦਾ ਭਰਾ ਵੱਡਾ, ਵੱਡਾ ਅਫਸਰ ਹੈ। ਉਹ ਮੇਰੇ ਨਾਲ ਹੱਸਣ ਲੱਗ ਪਿਆ। ਉਹ ਮੈਨੂੰ ਕਹਿਣ ਲੱਗਾ, ਅਸੀਂ ਹੁਣ ਵੀ ਤੁਹਾਡੇ ਤੋਂ ਅੱਗੇ ਹੋ ਜਾਣਾ ਹੈ—ਸੰਤਾਲੀ (ਸੰਨ ੧੯੪੭) ਦੀ ਗੱਲ ਹੈ। ਮੈਂ ਕਿਹਾ ਕਿਉਂ ? ਕਹਿੰਦਾ —ਅਸੀਂ ਖੱਦਰ ਦੇ ਲੀੜੇ ਪਾ ਲੈਣੇ ਹਨ। ਅੱਗੇ ਉਸ ਗੌਰਮਿੰਟ ਦੇ ਅੱਗੇ ਰਹੇ ਹਾਂ, ਹੁਣ ਇਸ ਦੇ। ਹੁਣ ਮੈਂ ਦੇਖਦਾਂ, ਉਹ ਹੁਣ ਇੱਕ ਵੱਡੇ ਅਹੁਦੇ ਤੇ ਲੱਗਾ ਹੋਇਆ ਹੈ, ਦੂਜਾ ਭੀ ਸਾਥੋਂ ਅੱਗੇ ਹੈ।

ਮੈਂ ਗੌਰਮਿੰਟ ਨੂੰ ਵੀ ਇਹ ਚਿਤਾਵਨੀ ਦਿੰਨਾਂ ਕਿ ਕਾਂਗਰਸ ਦਾ ਵਕਾਰ

ਭੀ ਖਰਾਬ ਹੋ ਰਿਹੈ। ਸਾਨੂੰ ਦੁੱਖ ਲਗਦਾ ਹੈ, ਜਿੱਥੇ ਤਅੱਲਕ ਹੁੰਦਾ ਹੈ, ਉੱਥੇ ਉਸ ਗੱਲ ਦਾ ਦੁੱਖ ਲਗਦਾ ਹੈ ਕਿ ਕਾਂਗਰਸ ਵਿੱਚ ਵੀ ਉਹ ਆਦਮੀ ਆ ਵੜੇ ਝੋਲੀ ਚੁੱਕ ਜਿਹਨਾਂ ਨੇ ਅੰਗਰੇਜ਼ ਦੇ ਰਾਜ ਵਿੱਚ ਪਿੱਠ ਠੋਕੀ, ਔਰ ਉੱਧਰੋਂ ਉਹ ਲੈ ਕੇ ਆਏ, ਕਿਉਂ—ਉਹਨਾਂ ਨੂੰ ਬੜੀ ਖੁਸ਼ਾਮਦ ਕਰਨ ਦੀ ਜਾਚ ਹੈ। ਅਸੀਂ ਕਿਸੇ ਸਹੁਰੇ ਦੇ ਅੱਗੇ ਦਸ ਸਾਲ ਖੜੇ ਹੋ ਕੇ ਗੱਲ ਨਾ ਕੀਤੀ। ਸਾਨੂੰ ਇਹ ਭੀ ਗੱਲ ਮੁਸ਼ਕਲ ਹੋ ਗਈ। ਸਾਡੇ ਭਰਾਵਾਂ ਨੂੰ ਚਾਹੀਦਾ ਹੈ ਕਿ ਇਹ ਖੁਸ਼ਾਮਦੀ ਹੀ ਨਾ ਨਿਰੇ ਪੁਰੇ ਬਣੇ ਰਹਿਣ, ਆਪਣਿਆਂ ਵੱਲ ਵੀ ਕਦੀ ਝਾਕਿਆ ਕਰਨ। ਸਾਨੂੰ ਲੋੜ ਨਹੀਂ, ਅਸੀਂ ਕੋਈ ਬਹੁਤ ਨਹੀਂ ਮੰਗਦੇ ਲੇਕਿਨ ਅਸੀ ਇਹ ਗੱਲ ਜ਼ਰੂਰ ਕਹਾਂਗੇ ਕਿ ਜਿਸਦੇ ਨਾਲ ਕਿਸੇ ਦਾ ਤਅੱਲਕ ਹੈ, ਜਿਸ ਘਰ ਨਾਲ ਕਿਸੇ ਦਾ ਤਅੱਲਕ ਹੈ, ਜਿਸ ਕੌਮ ਨਾਲ, ਜਿਸ ਰਾਜ ਨਾਲ, ਉਸ ਨੂੰ ਨੀਚੇ ਡਿਗਦੇ ਨੂੰ ਦੇਖ ਕੇ ਦੁਖੀ ਜ਼ਰੂਰ ਹੁੰਦਾ ਹੈ।

ਸੋ ਮੈਂ ਐਨੀਆਂ ਅਰਜ਼ਾਂ ਕੀਤੀਆਂ ਹਨ। ਹੁਣ ਮੈਂ ਇੱਕ ਅਰਜ਼ ਨਾਮਧਾਰੀਆਂ ਅੱਗੇ ਹੋਰ ਕਰਨੀ ਹੈ। ਮੈਂ ਸਮਾਪਤ ਕਰਾਂਗਾਂ ਔਰ ਦੇਖੋ ਤੁਸਾਂ ਉਸ ਪੈਂਫਲੈਟ ਦੇ ਖਿਆਲ ਨਾਲ, ਉਹਨਾਂ ਗੱਲਾਂ ਦੇ ਖਿਆਲ ਨਾਲ—ਜੇ ਤੇ ਕੋਈ ਅਉਗੁਣਾਂ ਦੀ ਗੱਲ ਹੋਵੇ, ਤਾਂ ਤੇ ਮੈਨੂੰ ਮੇਰੇ ਅਉਗਣਾਂ ਦਾ ਪਤਾ ਹੈ। ਕੋਈ ਆਦਮੀ ਨਹੀਂ ਜਾਣ ਸਕਦਾ, ਮੇਰੇ ਮਿੱਤਰ ਭੀ ਨਹੀਂ ਜਾਣ ਸਕਦੇ ਬਈ, ਮੇਰੇ 'ਚ ਕਿੰਨੇ ਕੁ ਹਨ, ਕਿਉਂਕਿ ਉਹਨਾਂ ਨੇ ਜਿਹੜੇ ਬਾਹਰੋਂ ਦੇਖੇ ਹਨ ਉਹਨਾਂ ਦਾ ਹੀ ਪਤਾ ਹੈ, ਜਿਹੜੇ ਮੇਰੇ ਮਨ ਵਿੱਚ ਚਿਤਵੇ ਹਨ ਉਹਨਾਂ ਨੂੰ ਉਹ ਨਹੀਂ ਜਾਣਦੇ। ਅਸੀਂ ਕਦੇ ਮੰਨਦੇ ਨਹੀਂ ਬਈ, ਅਸੀਂ ਔਗੁਣ ਨਹੀਂ ਕਰਦੇ। ਲੇਕਿਨ ਔਗੁਣਾਂ ਨੂੰ ਢੱਕਣਾਂ ਕਠਿਨ ਹੈ—ਸਾਧ ਸੰਗਤ ਨੇ ਢੱਕਣਾ ਹੈ, ਕਿ ਹੋਰ ਕਿਸੇ ਨੇ। ਪੜਦੇ ਤੇ ਸਾਧ ਸੰਗਤ ਹੀ ਢੱਕਣ ਵਾਲੀ ਹੈ। ਸਤਿਗੁਰਾਂ ਨੇ ਲਿਖਿਆ ਹੈ—ਮੈਂ ਤਾਂ ਕੋਈ ਨਾਚੀਜ਼ ਉੱਥੇ ਉਹਨਾਂ ਦੇ ਕੁੱਤੇ ਦੇ ਪੈਰ ਵਰਗਾ ਨਹੀਂ—ਉਹ ਕਹਿੰਦੇ ਨੇ—ਮੇਰੀ ਲੱਜਿਆ ਤੁਸਾਂ ਸਾਧ ਸੰਗਤ ਨੇ ਰੱਖਣੀ ਹੈ। ਸਾਧ ਸੰਗਤ ਅੱਗੇ ਅਰਜ਼ ਹੈ—ਗਰਮ ਨਹੀਂ ਕਿਸੇ ਨਾਲ ਹੋਣਾ। ਜਿਹੜਾ ਆਦਮੀ ਤੁਹਾਨੂੰ ਨਹੀਂ ਚੰਗਾ ਲਗਦਾ, ਜਿਹੜਾ ਤੁਹਾਨੂੰ



ਨਾਮਧਾਰੀ ਪੰਥ ਦੇ ਵਿਰੁੱਧ ਚਲਦਾ ਦਿਸਦਾ ਹੈ—ਭਾਵੇਂ ਉਹ ਅਖਬਾਰ ਕੱਢਦਾ ਹੈ—ਭਾਵੇਂ ਕੋਈ ਪੈਂਫਲੈਟ ਛਾਪਦਾ ਹੈ—ਉਹਨੂੰ ਫਤਹਿ ਬੁਲਾ ਛੱਡੋ ਇੱਕ ਦਿਨ, ਮੁੜਕੇ ਬੁਲਾਓ ਹੀ ਨਾ। ਕੁਝ ਨਾ ਕਹੋ, ਕਿਸੇ ਨਾਲ ਨਰਾਜ਼ ਨਾ ਹੋਵੋ, ਕਿਸੇ ਦੇ ਖਿਲਾਫ ਕੋਈ ਲੇਖ ਨਾ ਦਿਉ।

ਹਾਂ, ਇਹ ਜ਼ਰੂਰ ਹੈ, ਅਸੀਂ ਸਤਿਗੁਰੂ ਰਾਮ ਸਿੰਘ ਦੇ ਦਰਵਾਜ਼ੇ, 'ਚ ਬੈਠੇ ਹਾਂ। ਇੱਕ ਸੀ ਸਾਧੂ। ਉਸ ਨੂੰ ਕਿਸੇ ਕੰਜਰੀ ਨੇ ਦੇਖ ਕੇ ਆਖਿਆ—ਉਹਦੇ ਕੋਲ ਇੱਕ ਕੁੱਤਾ ਰੱਖਿਆ ਹੋਇਆ ਸੀ, ਉਹਦੀ ਪੂਛ ਬੜੀ ਸੁਹਣੀ ਸੀ—ਆਖਣ ਲੱਗੀ, ਸੰਤ ਜੀ ਤੁਹਾਡੀ ਦਾੜ੍ਹੀ ਚੰਗੀ ਹੈ ਕਿ ਮੇਰੇ ਕੁੱਤੇ ਦੀ ਪੂਛ। ਉਹਨਾਂ ਆਖਿਆ—ਬੱਚਾ ਕਿਸੇ ਦਿਨ ਦੱਸਾਂਗੇ। ਸੰਤਾਂ ਦਾ ਸਰੀਰ ਸਮਾਇਆ। ਕੰਜਰੀ ਕੋਲ ਚਲੀ ਗਈ। ਕਰਨੀ ਵਾਲੇ ਮਹਾਂਪੁਰਖ ਸਨ। ਉਹਨੇ ਆਖਿਆ—ਮੇਰੇ ਨਾਲ ਤੁਹਾਡਾ ਇਕਰਾਰ ਸੀ। ਉੱਠ ਕੇ ਬਹਿ ਗਏ। ਕਹਿਣ ਲੱਗੇ—ਬੱਚਾ ਹੁਣ ਮੇਰੀ ਦਾੜ੍ਹੀ ਤੇਰੇ ਕੁੱਤੇ ਦੀ ਪੂਛ ਨਾਲੋਂ ਚੰਗੀ ਹੈ, ਜੇ ਨਿਭ ਗਈ।

## ਕੂਕਾ ਅੰਗਰੇਜ਼ ਦਾ ਵਫ਼ਾਦਾਰ ਨਹੀਂ

ਮੈਂ ਅੱਜ ਤਕ ਨਾਮਧਾਰੀ ਸਾਧ ਸੰਗਤ ਦੀ ਕਿਰਪਾ ਨਾਲ, ਮੈਂ ਇਹ ਕਹਿ ਸਕਦਾਂ ਕਿ ਨਾਮਧਾਰੀ ਸਾਧ ਸੰਗਤ, ਸਤਿਗੁਰੂ ਰਾਮ ਸਿੰਘ ਦੀ ਕਿਰਪਾ ਦੇ ਨਾਲ, ਮੈਂ ਕਿਸੇ ਗੱਲੋਂ ਅੰਗਰੇਜ਼ ਦੀ ਕਿਸੇ ਗੱਲ 'ਚ ਹਾਮੀ ਨਹੀਂ ਬਣਿਆ, ਨਾ ਮੈਂ ਉਹਦਾ ਜੋੜੀਦਾਰ ਬਣਿਆ। ਇਹ ਗੱਲ ਜ਼ਰੂਰ ਹੈ ਜਿਸ ਤਰ੍ਹਾਂ ਅੱਜਕਲ੍ਹ ਵੀ ਜਿਹੜੇ ਲੋਕ ਗੌਰਮਿੰਟ ਦੇ ਨਾਲ ਸਾਥੀ ਨਹੀਂ, ਉਹਨਾਂ ਉੱਤੇ ਭੀ ਗੌਰਮਿੰਟ ਟੈਕਸ ਲਾ ਦਿੰਦੀ ਹੈ, ਉਹਨਾਂ ਨੂੰ ਭੀ ਭਰਨਾ ਪੈਂਦਾ ਹੈ। ਉਸ ਵੇਲੇ ਉਹ ਸਾਨੂੰ ਭੀ ਮਜਬੂਰ ਕਰਕੇ ਸਾਥੋਂ ਭੀ ਪੈਸੇ ਖੋਹ ਖਿੰਝ ਕੇ ਲਏ ਜਾਂਦੇ ਸਨ, ਅਸੀਂ ਇਹ ਝੂਠ ਕਦੇ ਨਹੀਂ ਬੋਲਣਾ। ਪਰ ਜੇ ਸਾਡੇ ਪੈਸੇ ਸੌ ਰੁਪਏ ਤੋਂ ਯਾ ਡੇਢ ਸੌ ਤੋਂ ਜ਼ਿਆਦਾ ਨਹੀਂ ਗਿਆ, ਜਿਹੜਾ ਉਹਨਾਂ ਕਿਹਾ ਕਿ ਵਾਰ ਫੰਡ ਦਿੱਤੈ, ਔਰ ਦਿੱਤਾ ਉਹ ਮੈਂ ਨਹੀਂ, ਸਾਡੇ ਤੇ ਪਿਆਰ ਦੇ ਕਰਜ਼ੇ ਨਾਲ ਨਹੀਂ ਸੀ ਸਾਡੇ ਤੇ, ਟੈਕਸ ਲਗਾਕੇ ਗਲ ਤੇ ਲੱਤ ਧਰ

ਕੇ, ਜ਼ਰੂਰ ਸੱਦ ਕੇ ਲੈ ਲੈਂਦੇ ਸਨ—ਇੱਕ ਵੇਰ। ਮੈਂ ਅੰਦਰੋਂ ਖਬਰ ਨਹੀਂ ਕਿਹੋ ਜਿਹਾ ਹੋਵਾਂ, ਕੀ ਕੀਤਾ ਹੋਵੇ, ਪਰ ਮੈਂ ਉਹਨਾਂ ਸੱਜਣਾ ਅੱਗੇ ਵੀ ਅਰਜ਼ ਕਰਾਂਗਾਂ—ਅਗਰ ਉਹਨਾਂ 'ਚ ਨਾਮਧਾਰੀ ਦਾ ਖੂਨ ਹੈ ਤਾਂ ਉਹਨਾਂ ਨੂੰ, ਇਹ ਝੂਠ ਨਹੀਂ ਕਦੇ ਵੀ ਬੋਲਣਾ ਚਾਹੀਦਾ ਬਈ, ਨਾਮਧਾਰੀ ਗਾਂ ਖਾ ਜਾਂਦਾ ਹੈ। ਉਹਨਾਂ ਨੂੰ ਇਹ ਝੂਠ ਕਦੇ ਨਹੀਂ ਕਹਿਣਾ ਚਾਹੀਦਾ ਬਈ, ਨਾਮਧਾਰੀ ਅੰਗਰੇਜ਼ ਦਾ ਯਾਰ ਬਣਿਆ। ਮੈਂ ਖਿਮਾਂ ਮੰਗਾਂਗਾ ਉਹਨਾਂ ਤੋਂ ਭੀ, ਕਹਿਣ ਵਾਲਿਆਂ ਤੋਂ ਭੀ, ਤੁਹਾਡੇ ਅੱਗੇ ਅਰਜ਼ ਕਰਾਂਗਾ, ਇਹ ਸੱਜਣ ਸਾਡੇ ਕੋਲ ਬੈਠੇ ਨੇ ਪਬਲਿਸਿਟੀ ਵਾਲੇ, ਇਹ ਸਾਡੇ ਰਾਜ ਕਰਮਚਾਰੀਆਂ ਨੂੰ ਭੀ ਜਾ ਕੇ ਮੇਰੀ ਇਹ ਗੱਲ ਬੇਸ਼ਕ ਦੱਸਣ, ਜੋ ਕੁਛ ਹੋਇਆ ਹੈ—ਕੋਈ ਗੱਲ ਨਹੀਂ ਮੰਨੀ ਗਈ। ਉਹਨਾਂ ਨੂੰ ਇੱਕ ਚੌਦ੍ਹੇ (ਸੰਨ ੧੯੧੪) ਦਾ ਪਤਾ ਹੈ।

ਦੂਜੀ ਵਾਰ ਫੇਰ ਡੀ.ਸੀ. ਐਥੇ ਮੇਰੇ ਪਾਸ ਆਇਐ ਅਠਾਰ੍ਹਾਂ ਯਾ ਉਨੀ (ਸੰਨ ੧੯੧੮-੧੯) 'ਚ—ਮੈਨੂੰ ਸੰਨ ਨਹੀਂ ਯਾਦ—ਨਿਮਾਣੀ ਦੇ ਮੇਲੇ 'ਚ, ਤੁਸੀਂ ਫੌਜ 'ਚ ਭਰਤੀ ਦਿਉ। ਮੈਂ ਕਿਹਾ ਅਸੀਂ ਫੌਜ 'ਚ ਕਿਸ ਤਰ੍ਹਾਂ ਭਰਤੀ ਦੇਈਏ, ਅਸੀਂ ਤੁਹਾਡਾ ਖਾਈਏ ਨਾ, ਪੀਏ ਨਾ, ਨਾ ਤੁਹਾਡੇ ਤੋਂ ਲਈਏ, ਨਾ ਦੇਈਏ, ਸਾਡਾ ਤੁਹਾਡਾ ਕੀ ਤਅੱਲਕ ਹੈ ਫੌਜ ਭਰਤੀ ਦੇਣ ਦਾ। ਇਹ ਗੱਲ ਦਾ ਕਿਸੇ ਨੂੰ ਪਤਾ ਨਹੀਂ, ਯਾ ਮੈਨੂੰ ਪਤਾ ਹੈ ਯਾ ਉਹ ਨੂੰ ਪਤਾ ਹੈ। ਪਹਿਲੀ ਗੱਲ ਦਾ ਲੋਕਾਂ 'ਚ ਪਤਾ ਹੈ। ਤਾਂ, ਮੈਂ ਇਹ ਅਰਜ਼ ਕਰਦਾਂ ਕਿ ਉਹ, ਪੁਰਸ਼ ਜਿਹਨਾਂ ਪੁਰਸ਼ਾਂ ਨੂੰ ਨਾਮਧਾਰੀ ਪੰਥ ਦਾ ਇਕੱਠ, ਨਾਮਧਾਰੀ ਪੰਥ ਦਾ ਕਾਂਗਰਸ ਨਾਲ ਲਗਾਅ, ਨਾਮਧਾਰੀ ਪੰਥ ਲਹਿਰ ਦਾ ਉਚਾਅ, ਇਤਿਹਾਸ ਵਿੱਚ ਜਾਣਾ ਚੰਗਾ ਨਹੀਂ ਲਗਦਾ—ਉਹ ਇਹ ਕੰਮ ਕਰਦੇ ਨੇ। ਦੁਨੀਆਂ 'ਚ ਕਦੇ ਇਹ ਗੱਲ ਹੋਈ ਹੀ ਨਹੀਂ, ਲੋਕ ਚੰਦ ਨੂੰ ਭੀ ਥੁੱਕਦੇ ਹਨ। ਤੁਹਾਡੇ ਤੇ ਸਤਿਗੁਰੂ ਰਾਮ ਸਿੰਘ ਕਿਰਪਾ ਕਰੇ, ਮੈਂ ਅਰਜ਼ ਕਰਾਂ, ਤੁਸੀਂ ਭੀ ਕਰਿਆ ਕਰੋ—ਕਿ–

**ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ॥**

*-ਮ:੫, ਪੰਨਾ-੭੬੧*

ਸਾਡਾ ਨਾ ਹੱਥ ਕਿਸੇ ਹੋਰ ਅੱਗੇ ਕਰਾ। ਅਸੀਂ ਜਿਹਦੇ ਬਣੇ ਹੋਏ ਹਾਂ,



ਉਹਦੇ ਬਣੇ ਰਹੀਏ ਔਰ ਸਾਡੀ ਇਹ ਸਿਰੇ ਤਕ ਨਿਭੇ। ਅਸੀਂ ਅਜੇ ਦੇਖ ਰਹੇ ਹਾਂ ਕਿ ਅਜੇ ਅੰਗਰੇਜ਼ ਭਾਵੇਂ ਅਮਰੀਕਾ ਦੇ ਰੂਪ ਵਿੱਚ ਹੈ, ਕਿਸੇ ਰੂਪ ਵਿੱਚ ਹੈ, ਸਾਡੇ ਮੁਲਕ ਉੱਤੇ ਮੂੰਹ ਅੱਡੀ ਬੈਠਾ ਹੈ। ਸਾਨੂੰ ਅਜੇ ਭੀ ਉਹ ਚੁਭਦਾ ਹੈ।

## ਗਊ ਗਰੀਬ ਮਰ ਰਹੇ ਹਨ

ਹੁਣ ਮੈਂ ਅਰਜ਼ ਕਰਨੀ ਹੈ ਕਿ ਕਈਆਂ ਸੱਜਣਾਂ ਨੂੰ ਦਰਸ਼ਨ ਹੋਏ ਸਤਿਗੁਰਾਂ ਦੇ ਪਿੱਛੇ, ਜਦੋਂ ਢਾਈ ਲੱਖ ਪਾਠ 'ਚ ਕਿਸੇ ਕਿਸੇ ਤੋਂ ਪਾਠ ਰਹਿ ਗਿਆ। ਸਾਡੀ ਉਹ ਬੇਨਤੀ ਮਨਜ਼ੂਰ ਨਹੀਂ ਹੋਈ, ਦਰਸ਼ਨ ਨਹੀਂ ਹੋਏ। ਹੁਕਮ ਹੈ, ਲਿਖਿਆ ਗੁਰੂ ਗੋਬਿੰਦ ਸਿੰਘ ਨੇ ਹੈ ਸਤਿਗੁਰੂ ਰਾਮ ਸਿੰਘ ਦੀ ਦੇਹ ਵਾਸਤੇ, ਕਿ–

**ਪੰਚ ਪਚਾਸ ਦੇਹ ਰਹੈ ਸੰਦਾ**

ਪੰਜ ਪੰਜਾਹੇ ਸਤਿਗੁਰੂ ਰਾਮ ਸਿੰਘ ਦੀ ਦੇਹ, ਢਾਈ ਸੌ ਸਾਲ ਉਮਰ ਹੈ। ਅੱਜ ੧੪੨★[੧੪] ਸਾਲ ਬਣਦੀ ਹੈ, ੧੫੮ ਸਾਲ ਦਾ ਤਾਂ ਇੱਕ ਬੰਦਾ ਅੱਜ ਰੂਸ ਵਿੱਚ ਬੈਠਾ ਹੈ। ਜੇ ਤੁਸੀਂ ਜੋਗੀ ਹੀ ਉਹਨਾਂ ਨੂੰ ਮੰਨਦੇ ਹੋ ਤਾਂ ਭੀ ਤੁਹਾਨੂੰ ਮੰਨਣਾ ਚਾਹੀਦਾ ਹੈ। ਓਦੂੰ ਦੂਣੀ ਉਮਰ ਚਾਹੀਦੀ ਹੈ। ਔਰ ਉਹਨਾਂ ਨੇ ਹਿੱਕ ਤੇ ਹੱਥ ਲਾ ਕੇ ਕਿਹਾ ਹੋਇਐ ਕਿ—ਏਸੇ ਮੜ੍ਹੇ 'ਚ ਆਵਾਂਗਾ। ਅਜੇ ਗਊ ਗਰੀਬ ਦੋਵੇਂ ਮਰ ਰਹੇ ਹਨ। ਅੱਜ ਭਾਵੇਂ ਸਾਡੇ ਪੰਜਾਬ ਦੇ ਮੁੱਖ ਮੰਤਰੀ ਨੇ ਮੇਰੇ ਕਹਿਣੇ ਤੇ—ਮੈਂ ਉਸ ਦਾ ਬੜਾ ਧੰਨਵਾਦੀ ਹਾਂ—ਗਊ ਕਸ਼ੀ ਬੰਦ ਕਰ ਦਿੱਤੀ ਹੈ, ਯੂ. ਪੀ. 'ਚ ਬੰਦ ਹੋ ਗਈ ਹੈ, ਪਰ ਹਿੰਦੁਸਤਾਨ ਭਰ ਵਿੱਚ ਅੰਗਰੇਜ਼ ਦੇ ਰਾਜ ਵਿੱਚ ੧੪ ਲੱਖ ਖੱਲ ਜਿੱਥੇ ਜਾਂਦੀ ਸੀ, ਅੱਜ ੮੦ ਲੱਖ ਖੱਲ ਬਾਹਰ ਜਾਂਦੀ ਹੈ। ਜੋ ਚੰਗੀ ਗਊ ਹੈ ਅੱਜ ਕਲਕੱਤੇ ਮਰਦੀ ਹੈ। ਜੋ ਚੰਗੀ ਮਹਿੰ ਹੈ ਅੱਜ ਬੰਬਈ 'ਚ ਮਰਦੀ ਹੈ। ਇਹਨੇ ਅਜੇ ਹਟਣਾ ਹੈ ਮਰਨੋ। ਗੁਰੂ ਦਾ ਮਿਸ਼ਨ ਹੈ, ਜਿਤਨਾਂ ਚਿਰ ਇਹ ਧਰਤੀ ਤੇ ਨਹੀਂ ਆਉਂਦਾ, ਅਮਨ ਕਦੇ ਕਾਇਮ ਨਹੀਂ ਹੁੰਦਾ। ਜਿੰਨਾ ਚਿਰ ਲੋਕਾਂ ਕੋਲ ਹਥਿਆਰ ਹਨ, ਅਮਨ ਨਹੀਂ ਕਾਇਮ ਹੋ ਸਕਦਾ। ਜਿਦਣ ਇਹ ਮਾਲਾ

ਰਹਿ ਜਾਏਗੀ ਇਕੱਲੀ, ਓਦਣ ਅਮਨ ਕਾਇਮ ਹੋਵੇਗਾ। ਜਿੰਨਾ ਚਿਰ ਮੈਂ ਚਾਹੁਨਾ, ਮੈਂ ਕਿਸੇ ਨੂੰ ਬੰਦੂਕ ਨਾਲ ਮਾਰਾਂ, ਕਿਸੇ ਜਾਨਵਰ ਨੂੰ ਮਾਰਾਂ, ਜਿੰਨਾ ਚਿਰ ਮੇਰੇ 'ਚ ਕਿਸੇ ਹਿੰਸਾ ਦਾ ਭਾਵ ਹੈ .........। ਸਤਿਗੁਰੂ ਰਾਮ ਸਿੰਘ ਦੇ ਹੁਕਮ ਨਾਲ ਤਾਂ ਅਸੀਂ ਸੱਪ ਨਹੀਂ ਮਾਰ ਸਕਦੇ। ਉਹ ਦਿਨ ਆਉਣਾ ਹੈ—ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ, ਸਤਿਗੁਰੂ ਰਾਮ ਸਿੰਘ ਨੇ ਦੱਸਿਆ ਹੈ, ਹਥਿਆਰ ਸਭ ਸਮੁੰਦਰਾਂ 'ਚ ਸਿੱਟੇ ਜਾਣਗੇ। ਅੱਜ ਤਾਂ ਉਹ ਹਥਿਆਰ ਬਣ ਰਹੇ ਹਨ ਜੋ ਇੱਕੋ ਹਥਿਆਰ ਨਾਲ, ਕਹਿੰਦਾ ਹੈ—ਮੈਂ ਸਾਰੀ ਦੁਨੀਆਂ ਖਤਮ ਕਰ ਦਿਆਂ; ਦੂਜਾ ਕਹਿੰਦਾ ਹੈ—ਮੈਂ ਖਤਮ ਕਰ ਦਿਆਂ। ਜਿਤਨਾਂ ਚਿਰ ਹਥਿਆਰ ਭਾਵ ਹੈ, ਜਿਤਨਾ ਚਿਰ ਹਥਿਆਰ ਹੈ, ਓਨਾ ਚਿਰ ਵੈਰ ਹੈ। ਜਿਦਣ ਹਥਿਆਰ ਨਹੀਂ ਰਹੇਗਾ, ਵੈਰ ਨਹੀਂ ਰਹੇਗਾ।

ਪਿਆਰੇ ਸੱਜਣੋ, ਸਾਰਿਆਂ ਨੂੰ ਮੈਂ ਅਰਜ਼ ਕਰਦਾ ਹਾਂ, ਨਾਮਧਾਰੀ ਯਾ ਜਿਹੜਾ ਭੀ ਸੱਜਣ ਇੱਥੇ ਕੋਈ ਆਇਆ ਹੋਇਐ, ਆਪਾਂ ਇੱਕ ਮੁਲਕ ਦੇ ਵੱਸਣ ਵਾਲੇ ਹਾਂ, ਇੱਕ ਥਾਂ ਦੇ ਰਹਿਣ ਵਾਲੇ ਹਾਂ। ਗੁਰਬਾਣੀ 'ਚ ਲਿਖਿਐ–

**ਪਰ ਕਾ ਬੁਰਾ ਨ ਰਾਖਹੁ ਚੀਤ॥**
**ਤੁਮ ਕਉ ਦੁਖੁ ਨਹੀ ਭਾਈ ਮੀਤ॥**

*–ਆਸਾ ਮ:੫, ਪੰਨਾ–੩੮੬*

## ਪਾਠ ਪੂਰੇ ਕਰੋ

ਜੇ ਰੋਜ਼ ਮਾਲਾ ਤੁਸੀਂ ਫੇਰੋ ਤਾਂ ਇੱਕ ਮਹੀਨੇ 'ਚ ੬੦ ਮਾਲਾ ਤੁਹਾਡੀਆਂ, ਜੇ ੬੦ ਘੰਟੇ ਤੁਹਾਡੇ ਲੱਗੇ। ਜੇ ਇੱਕ ਮਾਲਾ ਭੀ ਰੋਜ਼ ਦੀ ਫੇਰੋ, ਤਿੰਨ ਹਜ਼ਾਰ ਪਾਠ ਹੁੰਦਾ ਹੈ। ਪਰ, ਤੁਸੀਂ ਇੱਕ ਘੰਟੇ ਤੋਂ ਅੰਦਰ ਮਾਲਾ ਫੇਰਨ ਲਗ ਪਵੋਗੇ ਜੇ ਕਰਦੇ ਜਾਉਂਗੇ। ਮੈਨੂੰ ਇਸ ਗੱਲ ਦਾ ਪੱਕਾ ਪਤਾ ਹੈ। ਇਹ ਕੋਈ ਵੱਡੀ ਗੱਲ ਨਹੀਂ। ਚਾਰ ਤੁਕਾਂ ਹਨ, ਜਿਹੜੀਆਂ ਉਹ ਆਦਮੀ ਇੱਕ ਇੱਕ ਘੰਟੇ 'ਚ ਇੱਕ ਮਾਲਾ ਫੇਰ ਸਕਦਾ ਹੈ—ਬੜੀ ਸੌਖੀ। ਤੇ ਜੇ ਛੇ ਹਜ਼ਾਰ ਪਾਠ ਤੁਸੀਂ ਕਰੋ—ਅੱਸੂ ਤੇ ਕੱਤਕ, ਮੱਘਰ, ਪੋਹ ਤੇ ਮਾਘ ਤੇ ਫੱਗਣ 'ਚ ਛੇ-ਛੇ ਮਹੀਨੇ ਪਏ ਹਨ। ਅੱਜ ਲਿਖਾਓ ਨਾਂ। ਸੂਬੇ, ਜਥੇਦਾਰ ਇੱਕ ਇੱਕ ਸੌ ਆਦਮੀ ਨੂੰ ਜ਼ਰੂਰ



ਜਾ ਕੇ ਲਾਉਣ, ਘਰਾਂ ਵਿੱਚ ਲਾਉਣ, ਮਾਈਆਂ ਲਾਉਣ। ਉਹ ਪਾਠ ਲੈ ਲੈਣ ਤਾਂ ਕਿ ਹੋਲੇ ਦੇ ਮੇਲੇ ਤੱਕ–

**ਕਰਉ ਜਤਨ ਜੇ ਹੋਇ ਮਿਹਰਬਾਨਾ॥**

*–ਪੰਨਾ–੫੬੨*

ਸਾਡੀਆਂ ਤੇ ਹੁਣ ਜ਼ਿੰਦਗੀਆਂ ਵੀ ਰੁੜ ਰਹੀਆਂ ਹਨ। ਬੇਈਮਾਨੀ ਸਾਡੇ ਪੱਲੇ ਪੈ ਰਹੀ ਹੈ। ਇੱਕ ਦੂਏ ਤੇ ਚਿੱਕੜ ਸੁੱਟਣ ਤੋਂ ਬਿਨਾਂ ਸਾਨੂੰ ਆਉਂਦਾ ਕੁਛ ਨਹੀਂ। ਭਜਨ ਬਾਣੀ ਸਾਡਾ ਛੁੱਟ ਰਿਹਾ ਹੈ। ਪਿਆਰੇ ਸੱਜਣੋ, ਰੌਲਾ ਪਾਉਣ ਵਾਲਿਓ—ਕਿਰਪਾ ਕਰਕੇ ਯਾ ਚਲੇ ਜਾਉ ਯਾ ਬਹਿ ਜਾਉ, ਮਿਹਰਬਾਨੀ ਕਰਕੇ। ਇਹ ਕੰਮ ਹੁਣ ਤੁਹਾਡੇ ਸਿਰ ਉੱਤੇ ਹੈ, ਔਰ ਮੈਨੂੰ ਬੜਾ ਫਖ਼ਰ ਹੈ, ਪਿਛਲੇ ਸਾਲ ਸਵਾ ਲੱਖ ਚੰਡੀ ਦੀ ਵਾਰ ਦਾ ਪਾਠ ਪੰਦਰਾਂ ਦਿਨਾਂ ਦਾ ਖਿਆਲ ਸੀ ਅੱਠਾਂ ਦਿਨਾਂ 'ਚ ਤੁਸੀਂ ਪੂਰਾ ਕਰ ਦਿੱਤਾ ਸੀ, ਔਰ ਸਤਿਗੁਰਾਂ ਦੇ ਨਮਿਤ ਕਰਨਾ ਹੈ, ਕਿਸੇ ਦੀ ਇਹਦੇ ਵਿੱਚ ਆਪਣੇ ਵਾਸਤੇ ਗੱਲ ਨਹੀਂ। ਬੁੱਢਾ, ਬਾਲਾ, ਬੱਚਾ ਹਰ ਇੱਕ ਆਦਮੀ, ਆਪਣੇ ਘਰ ਵਿੱਚ ਪਾਠ ਲੈ ਜਾਏ। ਜਿਹੜੇ ਚਾਰ-ਚਾਰ ਪੰਜ-ਪੰਜ ਹਨ, ਜਿਹਨਾ ਦਾ ਅਗਲਾ ਦਸਾਂ ਵੀਹਾਂ ਦਿਨਾਂ ਦਾ ਰਹਿੰਦਾ ਹੈ, ਉਹ ਵੀ ਕਰ ਲਵੇ, ਅੱਗੇ ਨੂੰ ਵੀ ਲੈ ਜਾਏ।

## ਅਵਨੀ ਏਕ ਰਸੋਂਦੀ ਕਰੇ

ਇਹ ਗੱਲ ਦੇਖ ਲਉ ਕਿ ਨਾ ਕੋਈ ਅਕਾਲੀ ਵੱਖਰਾ ਹੋਣਾ ਹੈ; ਨਾ ਕੋਈ ਕਾਂਗਰਸੀ ਵੱਖਰਾ ਹੋਣਾ ਹੈ; ਨਾ ਕੋਈ ਕਮਿਉਨਿਸਟ ਵੱਖਰਾ ਹੋਣਾ ਹੈ; ਜਿਦਣ ਸਤਿਗੁਰਾਂ ਦੇ ਦਰਸ਼ਨ ਹੋਣੇ ਨੇ—ਸਾਰੇ ਹੀ ਇੱਕ ਹੋਣਗੇ, ਸਾਰਿਆਂ ਦਾ ਸਾਂਝਾ ਰਾਜ ਹੋਊ, ਦੂਜਾ ਕੋਈ ਨਹੀਂ ਰਹਿਣਾ। ਦੁਸ਼ਮਣ ਹੀ ਕੋਈ ਨਹੀਂ ਰਹਿਣਾ। ਅੱਜ ਹੀ ਇਹ ਪਾਰਟੀਆਂ ਦਾ ਰੌਲਾ ਹੈ, ਇੱਕ ਦੂਏ ਤੇ ਚਿੱਕੜ ਸੁੱਟਣ ਨੂੰ ਤਿਆਰ ਹੁੰਦੇ ਹਨ। ਜੇ ਇਹ ਗੱਲ ਨਹੀਂ—ਰਾਜ ਕਰਮਚਾਰੀ ਰਾਜ ਦਾ ਕੰਮ ਕਰਨਗੇ, ਉਹ ਅਦਾਲਤ ਕਰਨਗੇ, ਉਹਨਾਂ ਨੂੰ ਲਾਲਚ ਨਹੀਂ ਰਹੂਗਾ, ਕਿਸੇ ਦੀ ਸਿਫਾਰਸ਼ ਨਹੀਂ ਝੂਠੀ ਮੰਨਣਗੇ। ਜਦੋਂ ਸਫਾਈ ਜੂ ਹੋਣੀ ਹੈ, ਅੱਵਲ ਜੇ ਕਿਰਪਾ ਹੋ ਗਈ ਤਾਂ ਕਿਸੇ ਨੇ ਮੁਕੱਦਮਾ ਹੀ ਨਹੀਂ ਕੋਈ ਕਰਨਾ। ਜਿਹੜੇ

ਅਗਲੇ ਬਚਨ ਹਨ, ਉਹ ਪੂਰੇ ਹੋ ਗਏ ਹਨ, ਤੁਹਾਡੇ ਸਾਹਮਣੇ ਹਨ। ਦੇਖੋ ਸੌ ਸਾਖੀ 'ਚ ਲਿਖਿਆ ਹੈ ਗੁਰੂ ਗੋਬਿੰਦ ਸਿੰਘ ਨੇ–

*ਉਠੇ ਰਖਕ ਦੇਸਨ ਕੋ ਦੂਲੋ।*
*ਸਬ ਰਾਜਨ ਕੋ ਪੁਟ ਦੇਇ ਮੂਲੋ।*

ਕੌਨ ਰਾਜਾ ਹੈ ਅੱਜ ਦੁਨੀਆਂ 'ਚ। ਕੋਈ ਰਹਿ ਗਿਐ ਕਿਤੇ ? ਹੁਣ ੩੦ ਏਕੜ ਤੇ ਜ਼ਮੀਨ ਆ ਰਹੀ ਹੈ, ਪਤਾ ਨਹੀਂ ਸਿਰੇ ਚੜ੍ਹਦੀ ਹੈ ਕਿ ਨਹੀਂ। ਲੇਕਿਨ ਮੈ ਇਸ ਗੱਲ ਨੂੰ ਭੀ ਗਲਤ ਹੀ ਕਵ੍ਹਾਂਗਾ। ਅੱਜ ਇੱਕ ਆਦਮੀ ਜਿਹੜਾ ਪੰਜ ਸੱਤ ਸੌ ਘੁਮਾਂ ਉੱਤੇ ਕੰਮ ਕਰਦਾ ਹੈ, ਐਨੀ ਰੋਟੀ ਟੁੱਕ ਖਾਂਦਾ ਹੈ, ਉਹਦੇ ਪੰਜ ਛੇ ਪੁੱਤ ਨੇ, ਜਦੋਂ ਉਹਨੂੰ ੩੦ ਏਕੜ ਜ਼ਮੀਨ ਦਿੱਤੀ, ਉਹਦੇ ਮੁੰਡਿਆਂ ਨੂੰ ਚਾਰ-ਚਾਰ ਪੰਜ-ਪੰਜ ਏਕੜ ਆਈ, ਤਾਂ ਉਹ ਜਰਾਇਮ ਪੇਸ਼ਾ ਬਣ ਜਾਣਗੇ। ਇਸ ਗੱਲ ਵੱਲ ਵੀ ਮੈਂ ਕਵ੍ਹਾਂਗਾ ਕਿ ਗੌਰਮਿੰਟ ਨੂੰ ਕੋਈ ਧਿਆਨ ਦੇਣਾ, ਕੁਝ ਸੋਚਣਾ ਚਾਹੀਦਾ ਹੈ। ਕਾਇਦੇ ਨਾਲ ਕੁਛ ਐਸੀ ਚੀਜ਼ ਬਣਨੀ ਚਾਹੀਦੀ ਹੈ, ਜਿਹਦੇ ਨਾਲ ਲੋਕ ਭੀ ਬਚ ਰਹਿਣ, ਸੋਟਾ ਵੀ ਬਚ ਰਹੇ ਤੇ ਸੱਪ ਵੀ ਮਰ ਜਾਏ।

ਤਾਂ, ਅਵਨੀ ਏਕ ਰਸੋਦੀ ਹੋਣੀ ਹੈ। ਸਾਰਿਆਂ ਜੋਗੀ ਹੋਵੇ। ਜੇ ਅਸੀਂ ਇਉਂ ਵੀ ਕਰੀਏ ਨ, ਜੇ ਅਸੀਂ ਐਥੇ ਬੈਠ ਕੇ ਵੀ ਪੰਜ ਹਜ਼ਾਰ ਰੁਪਈਏ ਲੈਨੇ ਹਾਂ, ਉੱਥੇ ਅਸੀਂ ਭੀ ਅਪਣਾ ਕੁਝ ਥੋੜਾ ਬਹੁਤ ਆਪਣਾ ਉਹਦੇ ਚੋਂ ਕੁਛ ਅੱਧ ਪਚੱਧ ਕੱਢੀਏ ਤਾਂ ਹੀ ਸਾਡਾ ਕੰਮ ਸੂਤ ਆਊਗਾ। ਮੇਰੇ ਤੇ ਨਰਾਜ਼ ਤੇ ਭਾਵੇਂ ਕੋਈ ਹੋ ਜਾਏ, ਪਰ ਮੇਰਾ ਮੂੰਹ ਬੜਾ ਖਰਾਬ ਹੈ ਕਿਉਂਕਿ ਜੱਟ ਦੇ ਖ਼ੂਨ 'ਚ ਇਹ ਖਰਾਬੀ ਹੈ—ਮੇਰੇ 'ਚ ਪੈ ਚੁੱਕਾ ਹੈ ਹੇਠੋਂ ਉੱਤੋਂ ਦੋ ਤਿੰਨਾਂ ਪਾਸਿਆਂ ਤੋਂ—ਬਈ, ਉਹ ਮੂੰਹ ਪਾੜ ਕੇ ਗੱਲ ਕਰ ਦਿੰਦਾ ਹੈ। ਪਰ ਮੈਂ ਗੱਲ ਉਹ ਨਹੀਂ ਕਹਿੰਦਾ, ਭਾਵੇਂ ਮੇਰੀ ਗੱਲ ਕੌੜੀ ਲੱਗੇ ਚਾਹੇ ਲੱਗੇ ਮਿੱਠੀ, ਮੈਂ ਸਾਰਿਆਂ ਦੇ ਫਾਇਦੇ ਦੀ ਕਹਿਨਾਂ। ਰਾਜਾ ਵੀ ਵੱਸੇ ਤੇ ਪਰਜਾ ਭੀ ਵੱਸੇ। ਰਾਜੇ ਰਾਜ ਅਦਾਲਤ ਨਾਲ ਕਰਨ, ਲੋਕ ਸ਼ਰਾਰਤ ਨਾ ਕਰਨ। ਕੋਈ ਕਿਸੇ ਦੂਸਰੇ ਦੇ ਬਰਖਿਲਾਫ ਨਾ ਚੱਲੇ।

ਤੁਹਾਡੇ ਅੱਗੇ ਅਰਜ਼ ਕਰ ਦਿੱਤੀ ਹੈ, ਔਰ ਇੱਕ ਘੰਟੇ ਦਾ ਰੋਜ਼ ਦਾ



ਸਿਮਰਨ ਜਿਹੜਾ ਨਾ ਕਰੇਗਾ—ਮੈਂ ਨਹੀਂ ਕਿਹਾ, ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ, ਸਤਿਗੁਰੂ ਰਾਮ ਸਿੰਘ ਨੇ ਕਿਹਾ ਹੈ—ਉਹ ਪੀਠਾ ਜਾਏਗਾ, ਨਹੀਂ ਬਚ ਸਕਦਾ। ਹੁਕਮ ਤੇ ਬਹੁਤਾ ਹੈ। ਹਰ ਇੱਕ ਕਰਿਆ ਕਰੋ। ਉਹ ਜਿਹਦੇ ਕੋਲੋਂ ਜੋ ਪੁੱਛਿਆ ਹੈ ਉਹੋ ਹੀ ਕਰਿਆ ਕਰੋ, ਕਿਸੇ ਤਰ੍ਹਾਂ ਰੱਬ ਦਾ ਨਾਂ ਲਿਆ ਕਰੋ। ਜਿਹੜੇ ਰਸਤੇ ਚਲਦੇ ਹੋ, ਜਿਹੜੀ ਬੇੜੀ ਤੇ ਚੜ੍ਹੇ ਹੋ, ਉਸੇ ਬੇੜੀ ਤੇ ਚੱਲੋ। ਤੁਸੀਂ ਦੇਖੋ, ਸਿੱਖ ਜਪੁ ਸਾਹਿਬ ਪੜ੍ਹ, ਲੈਂਦੇ ਹਨ ਰੋਜ਼ ਵਾਧੂ ਘਾਟੂ ਕਰਕੇ। ਵੀਹਵੀਂ ਪੌੜੀ ਜਦੋਂ ਆਉਂਦੀ ਹੈ—ਪਹਿਲਾਂ ਮਹਾਰਾਜ ਨੇ ਦੋ ਮਸਾਲਾਂ ਦਿੱਤੀਆਂ ਹਨ–

**ਭਰੀਐ ਹਥੁ ਪੈਰੁ ਤਨੁ ਦੇਹੁ।।**
**ਪਾਣੀ ਧੋਤੈ ਉਤਰਸੁ ਖੇਹ।।**
**ਮੂਤ ਪਲੀਤੀ ਕਪੜੁ ਹੋਇ।।**
**ਦੇ ਸਾਬੂਣੁ ਲਈਐ ਓਹੁ ਧੋਇ।।**
**ਭਰੀਐ ਮਤਿ ਪਾਪਾ ਕੈ ਸੰਗਿ।।**
**ਓਹੁ ਧੋਪੈ ਨਾਵੈ ਕੈ ਰੰਗਿ।।**

*–ਪੰਨਾ–੪*

ਜੇ ਨਾਮ ਨਹੀਂ ਜਪਦਾ, ਮਤ ਸਾਫ ਨਹੀਂ ਹੁੰਦੀ। ਦੂਜਿਆਂ ਨੂੰ ਦੁਸ਼ਮਣ ਬਣਾਉਂਦਾ ਹੈ, ਕਿਸੇ ਦੀ ਚੀਜ਼ ਖਾਣੀ ਚਾਹੁੰਦਾ ਹੈ, ਕਿਸੇ ਉੱਤੇ ਆਪਣਾ ਕਬਜ਼ਾ ਕਰਨਾ ਚਾਹੁੰਦਾ ਹੈ, ਕਿਸੇ ਨੂੰ ਦਬਾਉਣਾ ਚਾਹੁੰਦਾ ਹੈ। ਤੇ, ਜੇ ਉਹਦੇ 'ਚ ਵੀ ਇਹਨੂੰ ਆਪਣਾ ਆਪ ਦਿਸ ਪਵੇ—ਸਵਾਮੀ ਰਾਮ ਤੀਰਥ ਨੂੰ ਜਦੋਂ ਸ਼ੇਰ ਮਿਲਦਾ ਸੀ, ਉਹਨੂੰ ਵੀ ਜੱਫੀ ਪਾ ਕੇ ਕਹਿੰਦਾ ਸੀ—ਤੂੰ ਭੀ ਮੇਰੇ ਪਿਆਰੇ ਦੀ ਬਣਾਈ ਹੋਈ ਇੱਕ ਚੀਜ਼ ਹੈ। ਸਤਿਗੁਰੂ ਰਾਮ ਸਿੰਘ ਨੇ ਸਾਨੂੰ ਚੌਕੀਦਾਰਾ ਇਹ ਬਖਸ਼ਿਆ ਹੈ, ਤੁਹਾਡਾ ਫਰਜ਼ ਹੈ ਕੂਕਿਓ ਹਰ ਇੱਕ ਆਦਮੀ ਦੇ ਕੰਨ 'ਚ ਇਹ ਚੀਜ਼ ਪਹੁੰਚਾਓ—ਕਿ ਕਿਸੇ ਦਾ ਦੁਸ਼ਮਣ ਨਾ ਬਣੋ—ਕੋਈ ਹਥਿਆਰ ਨਾ ਕਿਸੇ ਤੇ ਵਰਤੋ—ਭਜਨ ਕਰੋ—ਦਾਨ ਕਰੋ—ਭੁੱਖੇ ਨੂੰ ਰੋਟੀ ਦਿਉ ਕਿਸੇ ਮਜ਼ਹਬ ਦਾ ਹੋਵੇ। ਉਹਨਾਂ ਆਖਿਐ, ਗਊ ਦੀ ਰੱਤ ਦੀ ਛੁਰੀ ਭਿੱਜੀ ਨਾਲ ਕੋਈ ਤੇਰੇ ਬੂਹੇ ਤੇ ਆ ਕੇ ਰੋਟੀ ਮੰਗਦਾ ਹੈ—ਜਿੰਨਾਂ ਖਾਤਰ ਪਰਦੇਸ

ਗਏ, ਸਿੱਖ ਤੋਪਾਂ ਦੇ ਅੱਗੇ ਉੱਡੇ—ਬਖਸ਼ਿਆ ਨਹੀਂ ਜਾਏਂਗਾ, ਜੇ ਰੋਟੀ ਨਹੀਂ ਉਹਨੂੰ ਦੇਵੇਂਗਾ।

**ਗੁਰਮੁਖਿ ਨਾਮੁ ਦਾਨੁ ਇਸਨਾਨੁ॥**

*-ਰਾਮਕਲੀ ਮ:੧, ਪੰਨਾ-੯੪੨*

ਨਾਮ ਜਪਣਾ, ਦਾਨ ਕਰਨਾਂ, ਇਸ਼ਨਾਨ ਕਰਨਾ। ਮੈਂ ਹੋਰ ਕੁਛ ਨਹੀਂ ਹੁਣ ਤੁਹਾਨੂੰ ਕਹਿੰਦਾ, ਮੈਂ ਫਿਰ ਇਹ ਅਰਜ਼ ਕਰਾਂਗਾ—ਬਈ ਜਿਹਨਾਂ ਸੱਜਣਾਂ ਨੇ ਇਹ ਗਲਤੀ ਕੀਤੀ ਹੈ, ਉਹਨਾਂ ਵਾਸਤੇ ਤੁਸੀਂ ਅਰਦਾਸ ਕਰੋ, ਜੇ ਉਹ ਕੂਕੇ ਹਨ, ਯਾ ਕੋਈ ਹਨ ਤਾਂ ਭੀ ਸਤਿਗੁਰੂ ਉਹਨਾਂ ਦੀ ਮਤ ਪਵਿੱਤਰ ਕਰੇ। ਉਹ ਇਹੋ ਜਿਹੇ ਝੂਠੇ ਚਿੱਕੜ ਨਾ ਸੁੱਟਣ, ਨਾ ਕਿਸੇ ਦੀ ਨਿੰਦਿਆ ਕਰਕੇ ਆਪ ਉੱਚੇ ਹੋਣ ਦੀ ਕੋਸ਼ਿਸ਼ ਕਰਨ। ਇਉਂ ਨਹੀ ਕੋਈ ਉੱਚਾ ਹੋ ਸਕਦਾ ਕਦੇ ਭੀ, ਚਾਹੇ ਉਹ ਕੁਛ ਵੀ ਕਰਦਾ ਹੈ। ਮੈਂ ਸਾਰੇ ਨਾਮਧਾਰੀਆਂ ਅੱਗੇ ਅਰਜ਼ ਕਰਾਂਗਾ ਕਿ ਰੋਜ਼ ਜਦੋਂ ਬੈਠ ਕੇ ਨਿਤਨੇਮ ਕਰਦੇ ਹੋ, ਉਦੋਂ ਇਹ ਅਰਦਾਸ ਕਰਿਆ ਕਰੋ,''ਸਤਿਗੁਰੂ ਸੱਚੇ ਪਾਤਸ਼ਾਹ, ਸਾਡਾ ਸਿਦਕ ਕਾਇਮ ਰੱਖ, ਸਾਨੂੰ ਇਹ ਦਾਨ ਦੇਹ ਕਿ ਅਸੀਂ ਕਿਸੇ ਦਾ ਬੁਰਾ ਨਾ ਕਰਨ ਜੋਗੇ ਰਹੀਏ।''

ਪਾਠ ਅੱਜ ਲੈ ਲੈਣੇ। ਮੈਂ ਹੁਣ ਖਿਮਾਂ ਮੰਗਦਾ ਹਾਂ। ਖਵਰੇ ਕਿੰਨਾ ਕੁ ਚਿਰ ਲੱਗ ਗਿਆ ਹੋਣਾ ਹੈ, ਉਧਰ ਅਨੰਦ ਕਰਨੇ ਹਨ, ਅਜੇ ਭੋਗ ਪੈਣੇ ਹਨ, ਇਹ ਕੰਮ ਤੁਹਾਡੇ ਜ਼ਿੰਮੇ ਹੈ। ਜਿਹੜਾ ਹੋਰ ਕੋਈ ਕੰਮ ਹੋਵੇਗਾ, ਉਹ ਕੋਈ ਸਾਡੇ ਰਾਜਨੀਤਕ ਥੋੜੇ ਜਿਹੇ ਸੱਜਣ ਵੀ ਕੋਈ ਅਪਣਾ ਪ੍ਰਸਤਾਵ ਬਣਾ ਕੇ ਲਿਆਏ ਹੋਏ ਹਨ, ਉਹਨਾਂ ਦੀ ਵੀ ਜੇ ਮਰਜ਼ੀ ਹੋਊ ਤਾਂ ਭੋਗਾਂ ਤੋ ਬਾਅਦ ਉਹ ਵੀ ਕਰ ਲੈਣ।

ਮੈਂ ਹੁਣ ਇਹ ਅਰਜ਼ ਕਰਾਂਗਾਂ ਕਿ ਸਲੋਕਾਂ ਵਾਲੇ ਪਹਿਲੇ ਸਲੋਕ ਪੜ੍ਹਨ। ਫੇਰ, ਇੱਥੋਂ ਰਸਤਾ ਦੇ ਕੇ ਜਗ੍ਹਾ ਬਣਾਈ ਜਾਏ, ਕਿਉਂਕਿ ਅਸੀ ਹਾਂ ਸਤਿਗੁਰੂ ਰਾਮ ਸਿੰਘ ਦੇ ਸਿੱਖ, ਫੇਰ ਓਦੂੰ ਬਾਅਦ ਮੇਰਾ ਤਾਂ ਗੁਰੂ ਹਰੀ ਸਿੰਘ ਨਾਲ ਬਹੁਤਾ ਤਅੱਲਕ ਹੈ, ਦੋਏ ਤਰ੍ਹਾਂ ਨੇੜੇ। ਉਹਨਾਂ ਦੇ ਹੁਕਮ ਦੀ ਪਾਲਣਾ ਕਦੇ ਕਦੇ ਐਸੇ ਕਾਇਦੇ ਨਾਲ ਕਰਨੀ ਪੈਂਦੀ ਹੈ। ਮੈਨੂੰ ਇਹ ਕਹਿਣ ਦੀ ਲੋੜ



ਨਹੀਂ, ਬੜਾ ਲੰਬਾ ਸਿਲਸਿਲਾ ਵਧਦਾ ਹੈ ਕਿ ਅੰਗਰੇਜ਼ ਸਾਨੂੰ ਵਿਆਹ ਵੀ ਨਹੀਂ ਸਨ ਕਰਨ ਦਿੰਦੇ ਆਪਣੇ। ਆਹ ਮਲ੍ਹਿਆਂ ਵਾਲਾ ਛੱਪੜ ਐਥੋਂ ਪੌਣੇ ਮੀਲ ਉੱਤੇ ਹੈ, ਪਿੱਪਲ ਦੀਹਦਾ ਹੈ। ਇੱਥੋਂ ਜੇ ਬਾਹਰ ਨਿਕਲ ਕੇ ਦੇਖੀਏ, ਛੇ ਲੜਕੇ, ਛੇ ਲੜਕੀਆਂ ਆਏ। ਗੁਰੂ ਹਰੀ ਸਿੰਘ ਜੀ ਜੰਗਲ ਦੇ ਬਹਾਨੇ ਨਾਲ ਬਾਬਾ ਰਾਗਾ ਸਿੰਘ ਹੁਰਾਂ ਨੂੰ ਲੈ ਕੇ ਗਏ। ਨਾ ਉੱਥੇ ਵੇਦੀ, ਨਾ ਹਵਨ, ਫੜ ਕੇ, ਗੰਢ ਕੇ ਲੜ—ਕਰ ਰਾਗਾ ਸਿੰਹਾ ਅਰਦਾਸਾ। ਅਰਦਾਸਾ ਕਰਕੇ ਘਰਾਂ ਨੂੰ ਤੋਰ ਦਿੱਤੇ।

ਸਾਡੀ ਅੱਜ ਮਰਜ਼ੀ ਨਹੀਂ ਹੈ, ਅੱਜ ਹਵਨ ਕਰਨ ਦੀ, ਅਸੀਂ ਵੇਦੀ ਨਹੀਂ ਗੱਡ ਸਕੇ। ਅਸੀਂ ਅਰਦਾਸ ਕਰ ਦੇਣੀ ਹੈ ਕਿਉਂਕਿ ਸਾਨੂੰ ਸਤਿਗੁਰ ਨੇ ਪੂਰਨ ਸੁਤੰਤਰਤਾ ਦਿੱਤੀ ਹੋਈ ਹੈ। ਉਹਦੇ ਹੁਕਮ ਨਾਲ ਅਸਾਂ ਇਹ ਕਰਨਾ ਹੈ। ਕੋਈ ਇਹ ਸਾਡਾ ਮਿਸ਼ਨ ਨਹੀਂ, ਇਹ ਨਾ ਕੋਈ ਸਮਝੇ ਬਈ, ਅਸੀਂ ਹਵਨ ਬੇਦੀ ਬਿਨਾਂ ਅਨੰਦ ਕਰਨਾਂ ਚਾਹੁਨੇ ਹਾਂ। ਮਿਸ਼ਨ ਸਾਡਾ ਉਹੋ ਹੀ ਹੈ, ਇਹ ਜਿਸ ਤਰ੍ਹਾਂ ਆਪੱਤੀ*[੧੫] ਕਾਲ ਦੇ ਸਮੇਂ, ਧਰਮ ਦੇ ਵੇਲੇ ਜੋ ਕੁਛ ਕਰਨਾ ਪਵੇ, ਉਹ ਕਰਨਾ ਪੈਂਦਾ ਹੈ। ਹੁਣ ਕਿਰਪਾ ਕਰਕੇ ਪਾਠੀ ਸਿੰਘ ਸਲੋਕ ਪੜ੍ਹਨ ਓਦੂੰ ਬਾਅਦ ਲੜਕੇ, ਲੜਕੀਆਂ ਇੱਥੇ ਆ ਜਾਣ, ਤੇ ਨਾਲ ਹੀ ਇਹ ਸਾਰਾ ਕਾਰਜ ਪੂਰਾ ਹੋ ਜਾਏ। ਸਾਧ ਸੰਗਤ ਫੇਰ ਪ੍ਰਸਾਦ ਪਾਣੀ ਛਕੇ। ਹੁਣ ਅਗਲੀ ਗੱਲ ਤੇ ਸਾਡੀ ਨਹੀਂ ਠੀਕ, ਉਹ ਇੱਕ ਕਵੀ ਨੇ ਲਿਖਿਐ-

*ਸੱਜਣ ਵਿਦਾ ਕਰੇਦਿਆ ਮਨ ਝੋਰਾ ਤਨ ਦਾਹ।*
*ਜੀਭ ਮੰਢਾਹੂ ਝੜ ਪੜੇ ਜੇ ਮੈ ਆਖਾਂ ਜਾਹ।*

ਸਤਿ ਸ੍ਰੀ ਅਕਾਲ।



## ਟਿੱਪਣੀਆਂ

★੧ ਮਾਸਟਰ ਤਾਰਾ ਸਿੰਘ ਜੀ ਅਕਾਲੀ ਲੀਡਰ।

★੨ ਸ੍ਰ: ਰਣਜੀਤ ਸਿੰਘ ਮਸਤਾਨਾ, ਪਬਲਿਸਿਟੀ ਇੰਚਾਰਜ ਜ਼ਿਲ੍ਹਾ ਲੁਧਿਆਣਾ।

★੩ ਪੰਡਤ ਗੋਬਿੰਦ ਵੱਲਭ ਪੰਤ, ਹੋਮ ਮਨਿਸਟਰ।

★੪ ਯੂ. ਐਨ. ਧੀਬਰ। ੧੯੫੫-੫੯ ਤਕ ਇਹ ਆਲ ਇੰਡੀਆ ਕਾਂਗਰਸ ਕਮੇਟੀ ਦੇ ਪ੍ਰਧਾਨ ਸਨ।

★੫ ਇੱਕ ਸੀਨੀਅਰ ਕਾਂਗਰਸੀ ਨੇਤਾ।

★੬ ਨਾਮਧਾਰੀ ਗੁਰੂ ਅਤੇ ਕਾਂਗਰਸ—ਪੈਂਫ਼ਲੇਟ ਅੰਗ੍ਰੇਜ਼ੀ ਵਿੱਚ ਛਪਿਆ, ਵੱਲੋਂ—(ਅਖੌਤੀ) ਸਕੱਤਰ ਨਾਮਧਾਰੀ ਕੂਕਾ ਦਲ।

★੭ ਸ੍ਰ. ਅਵਤਾਰ ਸਿੰਘ ਜੀ ਅਜ਼ਾਦ, ਪ੍ਰਸਿੱਧ ਪੰਜਾਬੀ ਲੇਖਕ, ਐਡੀਟਰ ਪਰਭਾਤ ਤੇ ਅਕਾਲੀ।

★੮ Indian Freedom Struggle Centenary Souvenir - 1857-1957, edited by SL Sharma and MR Kumar.

★੯ ਇਹ ਇੱਕ ਸੀਨੀਅਰ ਕਾਂਗਰਸ ਲੀਡਰ ਸਨ।

★੧੦ ਇਹ ਪੰਜਾਬ ਗੌਰਮਿੰਟ ਵਿੱਚ ੧੯੫੬-੫੭ ਵਿੱਚ ਮਨਿਸਟਰ ਸਨ। ਉਪਰੰਤ ੧੯੬੨-੬੭ ਵਿੱਚ ਚੀਫ਼ ਮਨਿਸਟਰ ਰਹੇ।

★੧੧ ਸ੍ਰ: ਪਰਤਾਪ ਸਿੰਘ ਕੈਰੋਂ—ਚੀਫ਼ ਮਨਿਸਟਰ ਪੰਜਾਬ (ਜਨਵਰੀ ੧੯੫੬ ਤੋਂ ਜੁਲਾਈ ੧੯੬੪)।

★੧੨ ਸੰਤ ਇੰਦਰ ਸਿੰਘ ਜੀ ਚਕਰਵਰਤੀ।

★੧੩ ਪੋਰਟ ਆਰਥਰ ਤੇ ਜਪਪਾਨ ਅਤੇ ਰੂਸ ਦੀ ਇਹ ਲੜਾਈ ਫਰਵਰੀ ੧੯੦੪ ਵਿੱਚ ਸ਼ੁਰੂ ਹੋਈ ਸੀ ਅਤੇ ਮਈ ੧੯੦੫ ਵਿੱਚ ਖਤਮ ਹੋਈ।

★੧੪ ਦੇਖੋ ਪੰਨਾ-੪੪੭।

★੧੫ ਬਾਰਿਸ਼ ਬਹੁਤ ਜ਼ਿਆਦਾ ਹੋਣ ਕਾਰਨ ਮੇਲੇ ਦਾ ਪ੍ਰੋਗਰਾਮ ਪੰਡਾਲ ਦੀ ਥਾਂ ਹਰਿਮੰਦਰ ਵਿੱਚ ਕਰਨਾ ਪਿਆ। ਸਾਧ ਸੰਗਤ ਬਹੁਤ ਸੀ ਅਤੇ ਜਗ੍ਹਾ ਘੱਟ। ਇਸ ਕਰਕੇ ਹਵਨ ਕਰਨਾ ਅਤੇ ਵੇਦੀ ਗੱਡਣੀ ਅਸੰਭਵ ਹੋ ਗਈ। ੧੯ ਜੋੜਿਆਂ ਦੇ ਅਨੰਦ ਦੀ ਰਸਮ ਸਿਰਫ਼ ਅਰਦਾਸੇ ਨਾਲ ਕੀਤੀ ਗਈ।

# ਅਫ਼ਰੀਕਾ ੧੯੫੮ *[1]

# ੧

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ।।**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।**

ਸਤਿਗੁਰੂ ਦੀ ਸਾਜੀ ਨਿਵਾਜੀ ਸਾਧ ਸੰਗਤ, ਏਥੇ ਆ ਕੇ ਕੁਛ ਨਾ ਕੁਛ, ਥੋੜਾ ਬਹੁਤਾ ਕੁਛ ਕਰਨਾ ਪੈਂਦਾ ਹੈ, ਕਹਿਣਾ ਪੈਂਦਾ ਹੈ। ਪਰ, ਕਹਿਣ ਨਾਲੋਂ ਇੱਕ ਵੱਡੀ ਚੀਜ਼ ਹੈ, ਜੇ ਸਤਿਗੁਰ ਕਿਰਪਾ ਕਰੇ ਤਾਂ ਕਰਨੀ ਸਾਡੀ ਹੋ ਜਾਏ ਠੀਕ। ਹਾਹੇ ਦਾ ਮੂੰਹ ਖੁੱਲ੍ਹਾ ਹੁੰਦਾ ਹੈ ਕਹਿਣ ਵਾਲੇ ਦਾ। ਜੇ ਇਹਦਾ ਮੂੰਹ ਮੀਚਿਆ ਜਾਏ ਤਾਂ ਰਾਰਾ ਬਣ ਜਾਂਦਾ ਹੈ, ਕਰਨੀ ਹੋ ਜਾਂਦੀ ਹੈ। ਜਿਹੜੇ ਕਰਨੀ ਵਾਲੇ ਹਨ, ਉਹ ਕਹਿੰਦੇ ਬਹੁਤ ਘੱਟ ਹਨ। ਮੈਂ ਦੂਰ ਨਹੀਂ ਜਾਂਦਾ, ਤੁਹਾਨੂੰ ਪਤਾ ਹੈ, ਰੂਸ ਵਾਲਿਆਂ ਨੇ ਬਹੁਤ ਸਾਲ ਚੁੱਪ ਕਰ ਕੇ, ਐਨਾ ਕੰਮ ਕਰਕੇ ਮਗਰੋਂ ਨੰਗੇ ਹੋ ਕੇ ਦੱਸਿਆ। ਸਾਡੇ ਸਤਿਗੁਰੂ ਸੱਚੇ ਪਾਤਸ਼ਾਹ ਵੀ ਸਾਨੂੰ ਇਹੋ ਹੁਕਮ ਦਿੰਦੇ ਹਨ ਕਿ ਕਰਕੇ ਵੀ ਨਾ ਦੱਸੋ। ਆਸਾ ਦੀ ਵਾਰ ਵਿੱਚ—ਗੁਰੂ ਨਾਨਕ ਦੇਵ ਜੀ ਕਹਿੰਦੇ ਹਨ–

**ਭਾਉ ਭਗਤਿ ਕਰਿ ਨੀਚੁ ਸਦਾਏ।।**

*–ਪੰਨਾ–੪੭੦*

ਭਾਈ ਗੁਰਦਾਸ ਵੀ ਇਹਦਾ, ਗੁਰੂ ਕੀ ਬਾਣੀ ਦਾ ਉਲਥਾ ਕਰਕੇ



ਕਹਿੰਦੇ ਹਨ–

*ਕਰਿ ਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰਿ ਪਾਈ।*

*–ਵਾਰ–੧, ਪਉੜੀ–੧੬*

ਕਰੇ, ਪਰ ਕਰਕੇ ਵਖਾਵਾ ਨਾ ਕਰੇ—ਮੈਂ ਕਰਦਾ ਹਾਂ। ਕਿਉਂਕਿ, ਇਹ ਕੁਛ ਨਹੀਂ ਕਰ ਸਕਦਾ ਜੇ ਸਤਿਗੁਰ ਦਾ ਹੱਥ ਨਾ ਹੋਵੇ, ਜੇ ਸਤਿਗੁਰ ਇਹਦੇ ਤੇ ਕਿਰਪਾ ਨਾ ਕਰੇ। ਹੁਣ ਮੈਂ ਇਹ ਅਰਜ਼ ਕਰਨੀ ਹੈ, ਕਿ ਸਤਿਗੁਰੂ ਦੀ ਲੋੜ ਹੈ, ਸਤਿਗੁਰੂ ਤੋਂ ਬਗੈਰ ਜੀਵ ਬਚ ਨਹੀਂ ਸਕਦਾ। ਸਾਨੂੰ ੧ਓ ਤੋਂ ਲੈ ਕੇ ਆਦਿ ਬਾਣੀ ਲਓ—ਦਸਮ ਪਾਤਸ਼ਾਹ ਦੀ ਵੀ ਲਓ—ਅਠਾਰਾਂ ਦਸ ਬੀਸ ਤੇ ਉਹਦਾ ਖੁਸ਼ੀ ਦਾ ਭੋਗ ਹੈ, ਦਸਮ ਗ੍ਰੰਥ ਦਾ ਜ਼ਫਰਨਾਮੇ ਉੱਤੇ ਹੈ, ਜਿਹੜਾ ਮਗਰਲਾ ਸ਼ਬਦ ਹੈ ਫਾਰਸੀ ਦਾ–

**ਲਬਾ ਲਬ[1] ਬਕੁਨ[2] ਦਮ ਬਦੱਮ ਨੋਸ਼[3] ਕੁਨ।।**
**ਗ਼ਮੇ ਹਰ ਦੂ ਆਲਮ ਫ਼ਰਾਮੋਸ਼[4] ਕੁਨ।।**

*–ਦਸਮ ਗ੍ਰੰਥ, ਪੰਨਾ–੧੪੨੮*

–ਇੱਥੇ ਅਠਾਰਹ ਦਸ ਬੀਸ। ਬਹੁਤ ਸਾਰੀਆਂ ਐਸੀਆਂ ਗੱਲਾਂ ਆ ਜਾਂਦੀਆਂ ਹਨ, ਅਸੀਂ ਲੋਕ ਵਿਚਾਰ ਬੜੀ ਥੋੜੀ ਕਰਦੇ ਹਾਂ, ਦੇਖਦੇ ਹਾਂ —ਬਈ, ਇੱਕ ਬਾਊ ਜੀ ਆਏ ਹਨ, ਇਹਨਾਂ ਦੇ ਸਿਰ ਤੇ ਕੇਸ ਨਹੀਂ, ਇਹ ਚੰਗੇ ਨਹੀਂ, ਅਸੀਂ ਕੇਸਾਂ ਵਾਲੇ ਚੰਗੇ ਹਾਂ ਔਰ ਜਿਹੜੀ ਇਹ ਗੱਲ ਕਹਿਣਗੇ, ਇਹ ਚੰਗੀ ਨਹੀਂ, ਭਾਵੇਂ ਇਹ ਚੰਗੀ ਕਹਿਣ। ਇੱਕ ਕਹਿੰਦਾ ਹੈ—ਲਾਲ ਪੱਗ ਵਾਲਾ ਚੰਗੀ ਕਹਿੰਦਾ ਹੈ; ਦੂਜਾ ਕਹਿੰਦਾ ਹੈ—ਕਾਲੀ ਵਾਲਾ; ਇੱਕ ਕਹਿੰਦਾ ਹੈ—ਚਿੱਟੀ ਵਾਲਾ। ਇਸ ਗੱਲ ਦਾ ਧਿਆਨ ਨਹੀਂ, ਅਸੀਂ ਚੰਗ ਪਣੇ ਵੱਲ ਨਹੀਂ ਦੇਖਦੇ। ਭਾਵੇਂ ਗੋਰੀ ਗਾਂ ਦੁੱਧ ਦੇਵੇ, ਭਾਵੇਂ ਕਾਲੀ ਦੇਵੇ ਤੇ ਭਾਵੇਂ ਚਿੱਟੀ ਦੇਵੇ, ਜਿਹੜੀ ਬਹੁਤਾ ਦੁੱਧ ਦੇਵੇ ਚੰਗੀ ਤਾਂ ਉਹ ਹੈ। ਅਸਾਂ ਲੋਕਾਂ ਨੇ ਕਿਸੇ ਤਰ੍ਹਾਂ ਵੀ ਮੰਨਿਐ—ਕੋਈ ਗੁਰਬਾਣੀ ਨੂੰ ਉਸ ਪੁਸਤਕ ਦੇ ਰੂਪ ਵਿੱਚ ਗਰੰਥ ਸਾਹਿਬ ਜੀ ਦੇ ਰੂਪ ਵਿੱਚ ਮੰਨਦਾ ਹੈ; ਕੋਈ ਉਸ ਨੂੰ ਝਾਲੂ ਪੁਸਤਕ ਦੇ ਰੂਪ ਵਿੱਚ ਵੀ, ਇਸਟ ਰੂਪ ਵਿੱਚ ਵੀ ਮੰਨਦਾ ਹੈ। ਹਰ ਇੱਕ ਮਜ਼ਹਬ ਵਿੱਚ ਦੋ ਤਰ੍ਹਾਂ ਦੇ ਪੁਸਤਕ ਗ੍ਰੰਥ ਮੰਨੇ ਹਨ—ਇੱਕ ਸੁਤੈ ਪ੍ਰਮਾਣ,

ਇੱਕ ਪ੍ਰਤੈ ਪ੍ਰਮਾਣ। ਇੱਕ ਕਿਸੇ ਦੇ ਆਸਰੇ, ਇੱਕ ਆਪਣੇ ਆਸਰੇ। ਸਿੱਖਾਂ ਵਿੱਚ ਗੁਰਬਾਣੀ ਨੂੰ ਆਪਣੇ ਆਸਰੇ ਮੰਨਿਆ ਹੋਇਐ ਕਿ ਇਹ ਸੁਤੈ ਪ੍ਰਮਾਣ ਹੈ। ਪਰ ਸਾਡੀ ਕਿਸਮਤ, ਅਸੀਂ ਇਸ ਗੱਲ 'ਚ ਆ ਗਏ ਕਿ ਜਿਹਦੇ ਨਾਲ ਸਾਡੀ ਆਪਣੀ ਰਾਏ ਨਹੀਂ ਰਲਦੀ, ਉਸ ਦੇ ਨਾਲ ਆਪਣੇ ਗੁੱਸੇ 'ਚ ਆ ਕੇ ਉਸ ਮਨ ਉੱਤੇ ਕਿੰਤੂ ਕੀਤਾ।

## ਰਾਗਮਾਲਾ

ਇੱਕ ਬੜੀ ਦੇਰ ਦੀ ਗੱਲ ਹੈ, ਮੈਂ ਪੜ੍ਹਿਆ ਸੀ, ਇੱਕਨਾ ਨੇ ਰਾਗਮਾਲਾ ਖੰਡਨ ਲਿਖਿਐ, ਇੱਕਨਾਂ ਨੇ ਰਾਗਮਾਲਾ ਮੰਡਨ ਪੁਸਤਕ ਲਿਖਿਆ ਹੈ। ਬਹੁਤਿਆਂ ਨੇ ਇਹ ਮੰਨਿਆ—ਬਈ, ਗੁਰਬਾਣੀ ਵਿੱਚ ਰਾਗਮਾਲਾ ਜਿਹੜੀ ਹੈ, ਇਹ ਕਿਸੇ ਨੇ ਪਾ ਦਿੱਤੀ ਹੈ; ਕਈਆਂ ਮੰਨਿਆ —ਬਈ, ਇਹ ਗੁਰਬਾਣੀ ਹੈ। ਉਹ ਮੰਡਨ ਵਾਲਿਆਂ ਨੇ ਦੋ ਚਾਰ ਪ੍ਰਮਾਣ ਇਹਦੇ ਉੱਤੇ ਦਿੱਤੇ ਸਨ, ਮੈਂ ਉਹ ਥੋੜੀ ਜਿਹੀ ਅਰਜ਼ ਕਰ ਕੇ ਅੱਗੇ ਚਲਦਾਂ। ਉਹਨਾਂ ਕਿਹਾ ਕਿ ਕਵਿਤਾ ਦੇ ਲਿਹਾਜ਼ ਨਾਲ, ਸਤਿਗੁਰੂ ਹੀ ਏਡੇ ਵੱਡੇ ਸਨ ਗੁਰੂ ਅਰਜਨ ਦੇਵ—੧ਓ ਇੱਕ ਵੱਖਰੀ ਚੀਜ਼ ਹੈ— ਸਤਿਨਾਮੁ, ਸੱਸੇ ਤੋਂ ਗੁਰਬਾਣੀ ਤੋਰੀ, ਔਰ ਆਠਾਰਹ ਦਸ ਬੀਸ—ਸੱਸੇ ਤੇ ਹੀ ਜਾ ਕੇ ਪੂਰੀ ਕੀਤੀ।

ਦੂਸਰਾ ਭਾਵੇਂ ਬਹੁਤ ਮਤ ਹਨ, ਪਰ ਸਿਰੀ ਮਤ ਔਰ ਭੈਰਉ ਮਤ —ਰਾਗ ਵਿੱਚ ਦੋ ਨਹੀਂ ਜ਼ਰਾ ਜ਼ਿਆਦਾ ਮੰਨੇ ਹੋਏ ਮਤ ਹਨ। ਇੱਕ ਮਤ ਹੈ ਕਿ ਜਿਸਦੇ ਅਨੁਸਾਰ, ਗੁਰੂ ਸਾਹਿਬ ਨੇ—ਬਹੁਤ ਜਿਹਨਾਂ ਸ਼ੰਕਾ ਕੀਤੀ ਕਿ ਜੀ—ਸਿਰੀ ਰਾਗ ਤੋਂ ਕਿਉਂ ਤੋਰਿਆ ? ਤਾਂ ਇੱਕ ਮਤ ਜਿਹੜਾ ਹੈ ਉਹ ਸਿਰੀ ਰਾਗ ਤੋਂ ਸ਼ੁਰੂ ਕਰਦਾ ਹੈ। ਭੈਰਉ ਮਤ ਜਿਹੜਾ ਹੈ, ਉਹ ਭੈਰਉ ਰਾਗ ਤੋਂ ਸ਼ੁਰੂ ਕਰਦਾ ਹੈ। ਤਾਂ, ਉਹਨਾਂ ਦੇ ਕਹਿਣ ਅਨੁਸਾਰ, ਸਾਡੇ ਵੀ ਯਕੀਨ ਅਨੁਸਾਰ, ਮਹਾਰਾਜ ਨੇ ਦੋਨੋਂ—ਮਤ ਸਿਰੀ ਰਾਗ ਵਾਲਾ ਪਹਿਲਾਂ ਲਿਖਾ ਦਿੱਤਾ ਔਰ ਭੈਰਉ ਮਤ ਵਾਲਾ, ਰਾਗ ਮਾਲਾ 'ਚ ਲਿਖਾ ਦਿੱਤਾ।

ਤੀਸਰੀ ਚੀਜ਼, ਉਹਨਾਂ ਨੇ ਇਹ ਪ੍ਰਮਾਣ ਦਿੱਤਾ ਹੈ ਕਿ ਸਿਰੀ ਰਾਗ



ਜਿਹੜਾ ਹੈ, ਉਸ ਦਾ ਰੰਗ ਲਾਲ ਮੰਨਿਆ ਹੈ ਸੰਗੀਤ ਗਰੰਥਾਂ ਵਿੱਚ, ਤਾਂ ਕਸ਼ਤਰੀਆਂ ਦਾ ਵੀ ਵਰਨ ਲਾਲ ਸੀ, ਇਸ ਕਰਕੇ ਗੁਰੂ ਜੀ ਨੇ ਪਹਿਲਾਂ ਸਿਰੀ ਰਾਗ ਰੱਖਿਆ—ਗੁਰੂ ਅਰਜਨ ਦੇਵ ਨੇ। ਫਿਰ ਇਹ ਹੈ, ਕਿ ਤੀਸਰੇ ਪਹਿਰ ਉਸ ਵੇਲੇ ਅਰੰਭ ਕੀਤਾ ਸੀ, ਜਦੋਂ ਸਿਰੀ ਰਾਗ ਦਾ ਵਕਤ ਸੀ। ਗੁਰਬਾਣੀ 'ਚ ਮਹਾਰਾਜ ਨੇ ਸਾਨੂੰ ਇਹ ਸਿਖਿਆ ਦਿੱਤੀ ਹੈ ਕਿ ਆਸਾ ਰਾਗ ਦਾ ਸ਼ਬਦ ਹੈ, ਜਿੱਥੇ ਤਕ ਮੈਨੂੰ ਯਾਦ ਹੈ—ਭੁੱਲ ਮੈਂ ਹੁਣ ਜਾਨਾਂ ਹਾਂ—ਜਿਹਦੇ ਵਿੱਚ ਲਿਖਿਐ–

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ।।**
**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ।।**

*–ਆਸਾ ਮ:੫, ਪੰਨਾ–੪੦੩*

ਕੋਈ ਅੱਖਰ ਦਾ ਅੱਗਾ ਪਿੱਛਾ, ਲਗ, ਮਾਤ੍ਰ ਦਾ ਮੇਰੇ ਕੋਲੋਂ ਹੋ ਸਕਦਾ ਹੈ।

**ਸੇਵਕ ਕਉ ਨਿਕਟੀ[੫] ਹੋਇ ਦਿਖਾਵੈ।।**
**ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ।।**

ਪਰ ਕਿਹੜਾ ਸੇਵਿਕ—ਗੁਰੂ ਜੀ ਕਹਿੰਦੇ ਹਨ–

**ਤਿਸੁ ਸੇਵਕ ਕੈ ਹਉ ਬਲਿਹਾਰੀ**
**ਜੋ ਆਪਨੇ ਪ੍ਰਭ ਭਾਵੈ।।**
**ਤਿਸ ਕੀ ਸੋਇ ਸੁਣੀ ਮਨੁ ਹਰਿਆ**
**ਤਿਸੁ ਨਾਨਕ ਪਰਸਨਿ[੬] ਆਵੈ।।**

*–ਆਸਾ ਮ:੫, ਪੰਨਾ–੪੦੩*

## ਜਹ ਜਹ ਕਾਜ ਕਿਰਤਿ ਸੇਵਕ ਕੀ

ਸਾਰੀ ਦੁਨੀਆਂ ਨੂੰ ਪਰਸਣ ਜਾਣਦਾ ਹੈ। ਜਾ ਕੇ ਉਹਦੀ ਰਾਖੀ ਕਰਦਾ ਹੈ। ਇਸ ਦੇ ਪ੍ਰਮਾਣ ਮੈਂ ਤੁਹਾਡੇ ਅੱਗੇ ਇੱਕ ਦੋ ਰੱਖ ਕੇ—ਸਰੀਰ ਤਾਂ ਮੇਰਾ ਇਹੋ ਜਿਹੈ, ਪਰ ਏਥੇ ਸਾਧ ਸੰਗਤ 'ਚ ਆ ਕੇ ਇਹ ਬਿਮਾਰੀ ਹਟ ਜਾਂਦੀ ਹੈ, ਥਕੇਵਾਂ ਲਹਿ ਜਾਂਦਾ ਹੈ, ਦਰਸ਼ਨ ਸਾਧ ਸੰਗਤ ਦੇ ਕਰਕੇ।

## ਭਾਈ ਕਟਾਰੂ

ਪਹਿਲੀ ਲਓ ਭਾਈ ਕਟਾਰੂ, ਗੁਰੂ ਅਰਜਨ ਦੇਵ ਦਾ ਸਿੱਖ। ਕਾਬਲ ਵਿੱਚ ਰਹਿੰਦਾ ਹੈ। ਵਪਾਰ ਕਰਦਾ ਹੈ। ਉਸ ਦਾ ਵੱਟਾ ਘੱਟ ਸੀ, ਉਸ ਦੇ ਨਾਲ ਉਸ ਨੇ ਆਪਣੇ ਵੱਲੋਂ ਕੋਈ ਚੀਜ਼ ਮੋਮ ਯਾ ਕੋਈ ਚੀਜ਼ ਲਾਈ ਹੋਈ ਸੀ। ਉਹਨੂੰ ਨਹੀਂ ਪਤਾ ਲੱਗਿਆ, ਉਹ ਘਟ ਗਿਐ। ਇਹ ਮੈਂ ਕਦੇ ਨਹੀਂ ਮੰਨਦਾ—ਬਈ, ਸਿੱਖ ਵੱਟੇ ਘੱਟ ਨਾਲ ਤੋਲਦਾ ਸੀ। ਗੁਰੂ ਦੇ ਸਿੱਖ ਕਦੇ ਵੀ ਵਿਹਾਰ ਪਾਪ ਦਾ ਨਹੀਂ ਕਰਦੇ। ਉਸ ਵੇਲੇ ਤਾਂ ਆਮ ਲੋਕਾਂ 'ਚ ਇੱਕ ਬੜੀ ਗੱਲ ਸੀ ਮਸ਼ਹੂਰ ਪੰਜਾਬ ਦੀ—ਧਰਮ ਛੋਡ ਧਨ ਕੋਈ ਖਾਏ। ਉਹਦੇ ਵੱਟੇ ਨਾਲੋਂ ਉਹ ਭਾਰ ਲਹਿ ਗਿਆ। ਵਕਤ ਆ ਗਿਆ। ਸਾਹਿਬ ਅੰਮ੍ਰਿਤਸਰ ਜੀ ਬੈਠੇ ਹਨ। ਭਾਈ ਕਟਾਰੂ ਕਾਬਲ ਵਿੱਚ। ਉਹਦੇ ਵੱਟੇ ਦਾ ਤੋਲ ਹੋਣ ਲੱਗਾ। ਮਹਾਰਾਜ ਕੋਲ ਇੱਕ ਸਿੱਖ ਪੰਜ ਪੈਸੇ ਲੈ ਕੇ ਆ ਗਿਆ। ਜਿਹੜੇ ਕਦੇ ਮੋਹਰਾਂ, ਹੀਰੇ, ਜਵਾਹਰਾਂ ਨੂੰ ਨਾ ਹੱਥ ਲਾਉਣ—ਉਹ ਪੈਸੇ ਹੱਥ ਉੱਤੇ ਰੱਖ ਲਏ। ਜਿਧਰ ਉਹ ਵੱਟਾ ਪਾਉਂਦੇ ਨੇ—ਕਦੇ ਸੱਜੇ ਹੱਥ ਤੇ ਕਰ ਲੈਂਦੇ ਹਨ, ਕਦੇ ਖੱਬੇ ਤੇ ਕਰ ਲੈਂਦੇ ਹਨ। ਉਹ ਬਿਨਾਂ ਵੱਟਿਓਂ ਵੀ ਕਰ ਸਕਦੇ ਹਨ, ਪਰ ਇਹ ਦੱਸਣ ਵਾਸਤੇ ਸਾਨੂੰ, ਕਿ ਮਨੁੱਖ ਰੂਪ ਧਾਰ ਕੇ, ਸਤਿਗੁਰੂ ਦੇਹ ਕਰ ਕੇ ਵੀ ਕੰਮ ਕਰਦੇ ਹਨ। ਉਸ ਦਾ ਵੱਟਾ ਪੂਰਾ ਕੀਤਾ। ਉਹ ਚਰਨੀਂ ਡਿੱਗਿਆ ਆ ਕੇ ਔਰ ਆਪਣਾ ਵੱਟਾ, ਫਿਰ ਉਸਨੇ ਆਪਣਾ ਜਿਹੜਾ ਉਹ ਨਾਲੋਂ ਲਿਹਾ ਹੋਇਆ ਸੀ ..............। ਆਪਣੀ ਭੁੱਲ ਮੰਨ ਲਈ, ਕਿਉਂਕਿ ਉਹ ਇਹ ਨਹੀਂ ਸੀ ਜਾਣਕੇ ਕਰਦਾ—ਬਈ, ਮੈਂ ਵੱਟਾ ਘੱਟ ਤੋਲ ਕੇ ਲੋਕਾਂ ਤੋਂ ਕੁਛ ਲਵਾਂ।

## ਭਾਈ ਤਿਲੋਕਾ

ਇਸੇ ਤਰ੍ਹਾਂ ਹੀ ਭਾਈ ਤਿਲੋਕਾ ਜਿਹੜਾ ਗਜ਼ਨੀ ਵਾਲੇ ਨਵਾਬ ਦੇ ਕੋਲ ਰਹਿੰਦਾ ਸੀ। ਹੁਣ ਮੈਂ ਕੀ ਕਰਾਂ, ਮੈਨੂੰ ਦੁੱਖ ਲਗਦਾ ਹੈ, ਜਦੋਂ ਸਿੱਖ ਮਾਸ ਖਾਂਦੇ ਹਨ ਔਰ ਕਹਿੰਦੇ ਨੇ ਖਾਣਾ ਚਾਹੀਦਾ ਹੈ। ਭਾਈ ਸਾਹਿਬ



ਭਾਈ ਰਣਧੀਰ ਸਿੰਘ ਜੀ[★੨] ਕੋਈ ਨਾਮਧਾਰੀ ਸ਼ਰੇਣੀ ਵਿੱਚੋਂ ਨਹੀ। ਮੈਂ ਪੁਸਤਕਾਂ ਇੱਥੇ ਭੇਜਾਂਗਾ—ਮੈਂ ਲਿਆਂਦੀਆਂ ਨੇ—ਉਹਨਾਂ ਨੇ ਜੋ ਕੁਝ ਗੁਰਬਾਣੀ 'ਚੋਂ ਘੋਖ ਕੇ ਕੱਢਿਆ ਹੈ, ਕਿ ਸਿੱਖ ਦਾ ਮਾਸ ਖਾਣਾ ਕੰਮ ਨਹੀਂ। ਨਵਾਬ ਵੱਡਾ ਕਹਿੰਦਾ ਸੀ —ਬਈ, ਜਿਹਦੇ ਅੱਗੇ ਕੋਈ ਸ਼ਿਕਾਰ ਨਿਕਲੇ, ਉਹੀ ਉਹਦੇ ਮਗਰ ਚੱਲੇ। ਭਾਈ ਤਿਲੋਕਾ—ਸ਼ਿਕਾਰ, ਹਰਨੀ ਉਹਦੇ ਅੱਗੇ ਆ ਗਈ ਗੱਭਣ—ਉਹ ਉਹਦੇ ਮਗਰ ਨਿਕਲਿਆ। ਉਸ ਨੇ ਜਿਸ ਵੇਲੇ ਘੋੜੀ ਭਜਾ ਕੇ, ਨਾਲ ਰਲਾ ਕੇ ਮਾਰੀ ਤਲਵਾਰ—ਹਰਨੀ ਮਰ ਗਈ, ਦੋ ਬੱਚੇ ਤੜਫ ਕੇ ਮਰ ਗਏ। ਭਾਈ ਤਿਲੋਕੇ ਦਾ ਦਿਲ ਫਟ ਗਿਆ ਕਿਉਂਕਿ ਉਹ ਗੁਰੂ ਅਰਜਨ ਦਾ ਸਿੱਖ ਸੀ, ਜਿਹਨਾ ਨੇ ਇਹ ਲਿਖਿਐ–

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ॥**

*–ਸਲੋਕ ਮ:੫, ਪੰਨਾ–੩੨੨*

ਗੁਰਬਾਣੀ 'ਚ, ਫਰੀਦ ਜੀ ਦੀ ਜ਼ਬਾਨੀ, ਗੁਰੂ ਜੀ ਕਹਿੰਦੇ ਹਨ ਆਦਿ ਬਾਣੀ 'ਚ–

**ਸਭਨਾ ਮਨ ਮਾਣਿਕ[੭] ਠਾਹਣੁ[੮] ਮੂਲਿ[੯] ਮਚਾਂਗਵਾ[੧੦]॥**

*–ਪੰਨਾ–੧੩੮੪*

ਮ–ਚਾਂਗਵਾ, ਇਹ ਮਮਾ ਵੱਖਰਾ ਹੋ ਜਾਂਦਾ ਹੈ ਇੱਥੇ ਨਨੇ ਦੀ ਤਰ੍ਹਾਂ। ਢਾਹੁਣਾ ਕਿਸੇ ਦੇ ਦਿਲ ਨੂੰ ਬੜਾ ਬੁਰਾ ਹੈ—ਨਹੀਂ ਚੰਗਾ।

ਗਉੜੀ ਥਿਤੀ ਸ਼ੁਰੂ ਕਰਕੇ ਜਦੋਂ ਇੱਕਾਦਸੀ ਉੱਤੇ ਜਾਂਦੇ ਹਨ।

**ਦਸਮੀ ਦਹ ਦਿਸ ਹੋਇ ਅਨੰਦ॥**
**ਛੂਟੈ ਭਰਮੁ ਮਿਲੈ ਗੋਬਿੰਦ॥**

*–ਗਉੜੀ ਥਿਤੀ ਕਬੀਰ ਜੀ, ਪੰਨਾ–੩੪੪*

ਅੱਗੇ ਜਾ ਕੇ ਕਹਿੰਦੇ ਨੇ–

**ਏਕਾਦਸੀ ਨਿਕਟਿ ਪੇਖਹੁ ਹਰਿ ਰਾਮੁ॥**
**ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ॥**

*–ਥਿਤੀ ਗਉੜੀ, ਮ:੫, ਪੰਨਾ–੨੯੯*

ਇਉਂ ਨਹੀਂ, ਕੰਨਾਂ ਨਾਲ ਬਾਣੀ ਸੁਣਦੇ ਹਾਂ—ਕਿਸੇ ਮਾਈ ਵੱਲ ਝਾਕਦੇ

ਹਾਂ—ਕਿਸੇ ਦੀਆਂ ਗੱਲਾਂ ਸੁਣਦੇ ਹਾਂ—ਕਿਸੇ ਵੱਲ ਦੇਖਦੇ ਹਾਂ ਤਮਾਸ਼ਾ ਕੀ ਹੁੰਦਾ ਹੈ। ਜੱਟ ਦੀ ਪੈਲੀ, ਬਾਰਸ਼ ਜਦੋਂ ਆਵੇ, ਜੇ ਉਹ ਬੰਨ੍ਹਾ ਨਾ ਬੰਨ੍ਹੇ, ਤਾਂ ਉਹਦਾ ਪਾਣੀ ਨਿਕਲ ਜਾਂਦਾ ਹੈ, ਉਸਦੀ ਪਹਿਲੀ ਤਾਕਤ ਵੀ ਗਵਾਈ ਜਾਂਦੀ ਹੈ। ਸਾਧ ਸੰਗਤ 'ਚ ਆ ਕੇ ਨੇਤ੍ਰ, ਕੰਨ, ਰਸਨਾ ਸਾਰਿਆਂ ਨੂੰ ਇਕੱਠੇ ਕਰੋ, ਮਨ ਨਾਲ ਚਿਤ 'ਚ ਜੁੜੋ, ਕੁਛ ਲਓ ਸਵਾਦ। ਤੁਹਾਨੂੰ ਇਹ ਪਤਾ ਹੋਣਾ ਚਾਹੀਦੈ ਕਿ ਰੋਟੀ ਖਾਂਦੇ ਵੀ ਜੇ ਕਿਸੇ ਸਿਕ ਵਿੱਚ ਯਾ ਕਿਸੇ ਪਾਸੇ ਤੁਰ ਜਾਈਏ ਤਾਂ ਸਾਨੂੰ ਪਤਾ ਹੀ ਨਹੀਂ ਲਗਦਾ ਬਈ, ਲੂਣ ਕਿੰਨਾ ਸੀ ਯਾ ਮਿੱਠਾ ਕਿੰਨਾ ਸੀ। ਇਹ ਤਾਂ ਬਹੁਤੀ ਵੱਡੀ ਚੀਜ਼ ਹੈ। ਤਾਂ ਮਹਾਰਾਜ ਕਹਿੰਦੇ ਨੇ–

**ਇੰਦ੍ਰੀ ਬਸਿ ਕਰਿ ਸੁਣਹੁ ਹਰਿ ਨਾਮੁ॥**

ਇਕਾਦਸੀ ਦਾ ਲੋਕ ਵਰਤ ਰੱਖਦੇ ਹਨ। ਦੂਜੀ ਜਗ੍ਹਾ ਕਹਿੰਦੇ ਹਨ–

**ਏਕਾਦਸੀ ਇਕੁ ਰਿਦੈ ਵਸਾਵੈ॥**
**ਹਿੰਸਾ ਮਮਤਾ ਮੋਹੁ ਚੁਕਾਵੈ॥**

*–ਬਿਲਾਵੱਲ ਮ:੫, ਪੰਨਾ–੮੪੦*

ਕਹਿੰਦੇ ਨੇ–

**ਮਨਿ ਸੰਤੋਖੁ ਸਰਬ ਜੀਅ ਦਇਆ॥**

ਇੱਕ ਜੀਆਂ ਉੱਤੇ ਨਹੀਂ, ਸੱਪਾਂ ਉੱਤੇ ਵੀ–

**ਇਨ ਬਿਧਿ ਬਰਤੁ ਸੰਪੂਰਨ ਭਇਆ॥**

*–ਪੰਨਾ–੨੯੯*

ਬਰਤ ਤੇਰਾ ਤਾਂ ਹੈ, ਜੇ ਤੂੰ ਦਇਆ ਕਰਦਾ ਹੈ। ਤਾਂ ਭਾਈ ਤਿਲੋਕਾ ਨੇ ਬੜਾ ਪਛੁਤਾਓ ਕੀਤਾ, ਦੁਖੀ ਹੋਇਆ। ਉਸਨੇ ਕਿਸੇ ਬੇਈਮਾਨੀ ਨਾਲ ਤਲਵਾਰ ਨਹੀਂ ਸੀ ਲੱਕੜ ਦੀ ਬਣਵਾਈ, ਉਹਨੇ ਆਖਿਆ—ਮੈਂ ਤਲਵਾਰ ਨਹੀਂ ਰੱਖਣੀ। ਲੱਕੜ ਦੀ ਤਲਵਾਰ ਮਿਆਨ 'ਚ ਪਾ ਲਈ ਬਣਾ ਕੇ ਬਈ, ਮੇਰੇ ਕੋਲੋਂ ਕਦੇ ਫਿਰ ਬੁਰਾ ਨਾ ਹੋਵੇ। ਵਕਤ ਆ ਗਿਆ, ਕਿਸੇ ਨੇ ਚੁਗਲੀ ਕੀਤੀ ਨਵਾਬ ਕੋਲ—ਬਈ, ਆਹ ਤੇਰਾ ਵੱਡਾ ਅਹਿਲਕਾਰ ਜਿਹੜਾ ਹੈ, ਜੇ ਕਿਤੇ ਵਕਤ ਪੈ ਜਾਏ ਤਾਂ ਕੀ ਕਰੇਗਾ, ਇਹਦੀ ਤੇ ਲੱਕੜ



ਦੀ ਤਲਵਾਰ ਹੈ। ਹੁਣ ਸਿੱਧੀ ਤਰ੍ਹਾਂ ਤੇ ਬਾਦਸ਼ਾਹ ਵੀ ਨਹੀਂ ਸੀ ਕਹਿ ਸਕਦਾ। ਜੇ ਸਿੱਖ ਹੋਵੇ, ਜੇ ਮਨੁੱਖ ਵੀ ਹੋਵੇ ਤਾਂ ਦੁਨੀਆਂ 'ਚ ਵੱਡੇ ਤੋਂ ਵੱਡਾ ਆਦਮੀ ਅਗਰ ਉਹ ਆਚਰਣ ਦਾ ਚੰਗਾ ਹੈ, ਉਹ ਝੂਠ ਨਹੀਂ ਬੋਲਦਾ, ਉਹ ਵਿਹਾਰ ਗੰਦਾ ਨਹੀਂ ਕਰਦਾ—ਉਹ ਛੇਤੀ ਦੇ ਕੇ ਨਹੀਂ, ਉਹਨੂੰ ਕੋਈ ਗੱਲ ਕਰ ਸਕਦਾ, ਕਿ ਤੂੰ ਆਹ ਕੀ ਕਰਦਾ ਹੈਂ। ਉਹ ਤੇ ਇਉਂ ਲਿਖਿਐ ਕਿ–

**ਤੇਰੋ ਜਨੁ ਹੋਇ ਸੋਇ ਕਤ ਡੋਲੈ**
**ਤੀਨਿ ਭਵਨ[੧੧] ਪਰ[੧੨] ਛਾਜਾ[੧੩]॥**
**ਹਾਥੁ ਪਸਾਰਿ[੧੪] ਸਕੈ ਕੋ ਜਨ ਕਉ**
**ਬੋਲਿ ਸਕੈ ਨ ਅੰਦਾਜਾ[੧੫]॥**

*–ਬਿਲਾਵੱਲ ਕਬੀਰ ਜੀ, ਪੰਨਾ–੮੫੬*

ਉਹਨੇ ਕਿਹਾ—ਬਈ, ਮੈਂ ਦੇਖਾਂਗਾ। ਸਭਾ ਲਾ ਲਈ ਇੱਕ ਦਿਨ। ਸਭਾ ਲਾ ਕੇ ਬੈਠ ਗਿਆ। ਦੱਸੋ ਬਈ, ਅੱਜ ਆਪਣੀਆਂ ਤਲਵਾਰਾਂ ਵਿਖਾਓ। ਦਿਖਾਉਂਦੇ ਆਏ ਹੇਠਲੇ। ਦੋ ਨੰਬਰ ਤਿਲੋਕਾ, ਇੱਕ ਨੰਬਰ ਬਾਦਸ਼ਾਹ ਦਾ ਆਉਣਾ ਸੀ।

(ਬਾਦਸ਼ਾਹ) ਕਹਿੰਦੈ—ਭਾਈ ਤਿਲੋਕਾ, ਤੇਰੀ ਤਲਵਾਰ ਕੈਸੀ ਹੈ।

ਗੁਰੂ ਨੂੰ ਯਾਦ ਕੀਤਾ, ਕਹਿੰਦਾ—ਜੈਸੀ ਮੇਰਾ ਗੁਰੂ ਕਰੇ ਵੈਸੀ ਹੈ।

ਇਹ ਨਹੀਂ ਆਖਿਆ—ਬਈ, ਮੇਰੀ ਲੱਕੜ ਦੀ ਹੈ ਯਾ ਲੋਹੇ ਦੀ ਹੈ। ਗੁਰੂ ਨੇ ਉਸ ਵੇਲੇ ਦਿਖਾ ਦਿੱਤੀ ਉਸ ਤਰ੍ਹਾਂ। ਉਹਦਾ ਨਿਸਚਾ ਸੀ।

**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥**

## ਸਿੱਖ ਖੁਸ਼ਬੋ ਵਾਲਾ ਚਾਹੀਦੈ

ਇਸੇ ਹੀ ਤਰ੍ਹਾਂ ਇੱਕ ਸਿੱਖ ਗੁਰੂ ਗੋਬਿੰਦ ਸਿੰਘ ਸਾਹਿਬ ਦਾ, ਜਿਹਦਾ ਮਨ ਬੇਈਮਾਨ ਨਹੀਂ—ਭੁੱਲ ਗਿਐ। ਇੱਕ ਪਠਾਣ ਉਹਦੇ ਕੋਲ ਮੋਹਰਾਂ ਧਰ ਜਾਂਦਾ ਹੈ। ਉਹ ਬੜਾ ਹੱਟੀਦਾਰ ਹੈ ਸਰਹੰਦ ਵਿੱਚ, ਜਿਹਨੂੰ ਹੁਣ ਸਿੱਖ ਗੁਰੂ ਮਾਰੀ ਕਹਿੰਦੇ ਹਨ, ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਤੋਂ। ਉਹਦੇ ਵਿੱਚ

ਰਹਿਣ ਵਾਲਾ, ਗੁਰੂ ਗੋਬਿੰਦ ਸਿੰਘ ਦਾ ਸਿੱਖ। ਉਹ ਮੋਹਰਾਂ ਦੇ ਗਿਆ—ਉਹ (ਸਿੱਖ) ਭੁੱਲ ਗਿਆ। ਉਹ (ਪਠਾਣ) ਸਾਲ ਬਾਅਦ ਆਇਆ। ਉਹਨੇ (ਸਿੱਖ) ਆਖਿਆ—ਮੈਨੂੰ ਤੂੰ ਕੋਈ ਨਹੀਂ ਦਿੱਤੀਆਂ। ਰੌਲਾ ਪਿਆ। ਹਾਕਮ ਦੇ ਜਾ ਕੇ ਪੇਸ਼ੀ ਹੋਈ। ਅਖੀਰ ਫੈਸਲਾ ਕਿੱਥੇ ਆਇਆ, ਕਿ ਤੇਲ 'ਚ ਹੱਥ ਪਾਉ ਦੋਏ ਜਣੇ, ਸੜਦੇ 'ਚ। ਜਿਹਦਾ ਹੱਥ ਸੜ ਜਾਏ ਉਹ ਝੂਠਾ। ਗੁਰੂ ਦੇ ਸਿੱਖ ਨੂੰ ਇਹ ਚੇਤਾ ਨਹੀਂ ਸੀ ਕਿ ਮੇਰੇ ਕੋਲ ਮੋਹਰਾਂ ਹਨ। ਉਹਨੇ ਗੁਰੂ ਨੂੰ ਯਾਦ ਕੀਤਾ, ਹੱਥ ਵਿੱਚ ਪਾਇਆ, ਉਹਦਾ ਹੱਥ ਨਾ ਸੜਿਆ। ਪਠਾਣ ਦਾ ਹੱਥ ਸੜ ਗਿਆ। ਪਠਾਣ ਹੈਰਾਨ ਹੋ ਗਿਆ।

ਕੁਛ ਦਿਨਾਂ ਬਾਅਦ ਸਿੱਖ ਨੇ ਜਦੋਂ ਭਾਂਡਿਆਂ 'ਚ ਹੱਥ ਮਾਰਿਆ, ਮੋਹਰਾਂ ਵਾਲੀ ਵਾਂਸਲੀ ਲੱਭ ਆਈ। ਉਹ ਪਠਾਣ ਨੂੰ ਸੱਦ ਕੇ ਕਹਿੰਦੈ—ਬਈ, ਮੇਰੀ ਭੁੱਲ ਮਾਫ ਕਰ, ਆਹ ਤੇਰੇ ਰੁਪਈਏ। ਹੈਰਾਨ ਹੁੰਦਾ ਹੈ ਪਠਾਣ। ਉਹ ਕਹਿੰਦਾ—ਓ ਸਿੱਖਾ, ਉਏ ਹੋਰ ਗੱਲ ਦਾ ਤਾਂ ਨਹੀਂ ਪਤਾ, ਮੈਨੂੰ ਤੂੰ ਇਹ ਗੱਲ ਦੱਸ ਬਈ, ਤੂੰ ਬਚਿਆ ਕਿਵੇਂ, ਤੂੰ ਝੂਠਾ ਤੇ ਮੈਂ ਸੱਚਾ ਸੀ।

ਉਹ (ਸਿੱਖ) ਕਹਿੰਦਾ—ਦੇਖ ਗੱਲ ਇਹ ਹੈ, ਕਿ ਇੱਕ ਤੇ ਮੈਂ ਝੂਠਾ ਨਹੀਂ ਸੀ, ਮੈਨੂੰ ਯਾਦ ਨਹੀਂ ਸੀ। ਦੂਜੀ ਇਹ ਗੱਲ ਹੈ—ਮੈਂ ਇੱਕ ਗੁਰੂ ਨੂੰ ਮੰਨਿਆ, ਤੂੰ ਪਹਿਲਾਂ ਇੱਕ ਪੀਰ ਅਰਾਧਿਆ, ਫਿਰ ਦੂਆ ਅਰਾਧਿਆ। ਜਦੋਂ ਇੱਕ ਤਿਆਰ ਹੋਇਆ ਤੁਰਨ ਨੂੰ, ਤੂੰ ਦੂਏ ਨੂੰ ਅਰਾਧਣ ਲੱਗ ਪਿਆ। ਮੈਂ ਇੱਕੋ ਨੂੰ ਅਰਾਧਿਆ, ਉਹਨੇ ਮੇਰੀ ਸਹਾਇਤਾ ਕੀਤੀ।

ਪਠਾਣ ਗੁਰੂ ਗੋਬਿੰਦ ਸਿੰਘ ਦਾ ਸਿੱਖ ਹੋਇਆ। ਸਿੱਖ ਸਾਨੂੰ ਖੁਸ਼ਬੋ ਵਾਲੇ ਬਣਨਾ ਚਾਹੀਦਾ ਹੈ। ਬਦਬੋ ਵਾਲੇ ਨਹੀਂ ਬਣਨਾ ਚਾਹੀਦਾ, ਲੋਕ ਸਾਨੂੰ ਧੱਕੇ ਦੇਣ, ਬਾਹਰ ਕਰਨ। ਲੋਕਾਂ ਨੂੰ ਸਾਡੇ ਤੋਂ ਖੁਸ਼ਬੋ ਆਵੇ, ਉਹ ਕਹਿਣ ਸਿੱਖ, ਗੁਰੂ ਕਾ ਸਿੱਖ।

ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਸਾਹਿਬ ਆਪਣੀਆਂ ਖੇਡਾਂ—ਇਸ ਝੇੜੇ 'ਚ ਅੱਜ ਨਹੀਂ ਮੈਂ ਜਾਂਦਾ ਇਸ ਪਾਸੇ ਕਿ ਗੁਰੂ ਗੋਬਿੰਦ ਸਿੰਘ ਸਾਹਿਬ



ਨੇ ਨਦੇੜ ਸਰੀਰ ਛੱਡਿਆ ਕਿ ਨਾ। ਉਹ ਆਪਣੇ ਕੌਤਕ ਕਰਨ ਵਾਲੇ ਹਨ। ਉਹ ਛੱਡ ਕੇ ਵੀ ਬਣਾ ਸਕਦੇ ਹਨ, ਉਹ ਨਾ ਛੱਡ ਕੇ ਵੀ ਬਣਾ ਸਕਦੇ ਹਨ, ਕਿਉਂਕਿ ਸਰਬ ਕਲਾ ਸਮਰੱਥ ਜਾਂ ਗੁਰੂ ਹੈ ਤਾਂ ਉਹਦੇ 'ਚ ਸਭ ਕੁਛ ਹੈ। ਮੈਂ ਇਸ ਤੋਂ ਜ਼ਰਾ ਕੁ ਅੱਗੇ ਚਲਦਾਂ—ਗੁਰੂ ਗੋਬਿੰਦ ਸਿੰਘ ਜੀ ਦਾ ਜਿਸ ਵੇਲੇ ਸਰੀਰ ਕਰਕੇ ਲੋਕਾਂ ਤੋਂ ਉਹਲਾ ਹੋਇਆ, ਸਿੱਖ ਰਾਜ ਆਇਆ। ਜਿਤਨਾ ਚਿਰ ਸਿੱਖ ਜਤੀ, ਤਪੀ, ਅੰਗ ਰੱਖੀ, ਗੱਲ ਭੂਰੇ। ਹਿੰਦੁਸਤਾਨ ਦੇ ਪਹਿਰਾਵੇ 'ਚ ਇੱਕ ਉਹ ਚੀਜ਼ ਸੀ ਪਹਿਲੇ, ਅੰਗ ਰਖਸ਼ਾ—ਜਿਹੜਾ ਕਲੀਆਂ ਵਾਲਾ ਕੁੜਤਾ, ਚੋਗ਼ਾ, ਜਾਂ ਛੋਟੀ ਕੁੜਤੀ ਵੀ ਤਣੀਆਂ ਵਾਲੀ। ਹਿੰਦੂ ਤੇ ਹਿੰਦੁਸਤਾਨ ਦਾ ਇਹ ਪਹਿਰਾਵਾ ਸੀ। ਚੋਗਾ ਪਠਾਣਾਂ ਨਾਲ ਸਾਡੇ ਮੁਲਕ 'ਚ ਆਇਆ। ਹੁਣ ਤਾਂ ਕੋਟ, ਪਤਲੂਣਾਂ ਅੰਗਰੇਜ਼ ਦੇ ਮੁਲਕ ਤੋਂ ਆ ਗਈਆਂ। ਸਾਡੀ ਉਹ ਪਹਿਲੀ ਚੀਜ਼ ਹੈ ਜਿਹਨੂੰ ਭਾਈ ਗਿਆਨ ਸਿੰਘ ਜੀ ਲਿਖਦੇ ਹਨ ਕਿ ਭੂਰੇ, ਗਾਤੀਆਂ ਮਾਰਨ ਨੂੰ ਤੇ ਅੰਗਰਖੀਆਂ ਗੱਲ ਹੁੰਦੀਆਂ ਸੀ ਸਿੱਖਾਂ ਦੇ। ਇਕੱਠੇ ਰਹਿਣਾ, ਜੋ ਕੁਛ ਮਿਲ ਜਾਏ, ਭਾਵੇਂ ਭੁੱਖੇ ਮਰਦਿਆਂ ਨੇਂ ਧਾਵਾ ਮਾਰਿਆ, ਪਰ ਲਿਆ ਕੇ ਸਾਰਿਆਂ ਨੇ ਵੰਡ ਕੇ ਖਾਧਾ ਹੈ। ਇਸ ਵਾਸਤੇ ਧਾਵਾ ਨਹੀਂ ਮਾਰਿਆ ਬਈ, ਲੋਕਾਂ ਨੂੰ ਤੰਗ ਕਰਨ। ਕਿਸੇ ਵੇਲੇ ਤੰਗ ਆਏ, ਉਧਰ ਬਾਦਸ਼ਾਹ ਕਿਧਰੇ ਖੜੇ ਨਹੀਂ ਹੋਣ ਦਿੱਤਾ।

## ਹਜ਼ਰਤ ਮੁਹੰਮਦ ਤੇ ਗਾਂ

ਹੁਣ ਮੈਂ ਜੋ ਕੁਛ ਸੁਣਿਐ ਕਿਸੇ ਮੁਸਲਮਾਨ ਤੋਂ, ਜਿਹੜੇ ਲੋਕ ਕਹਿੰਦੇ ਨੇ—ਬਈ, ਗਾਂ ਖਾਣੀ ਚਾਹੀਦੀ ਹੈ, ਉਹ ਮੈਨੂੰ ਮੁਸਲਮਾਨ ਇੱਕ ਨੇ ਕਹਾਣੀ ਮੁਹੰਮਦ ਸਾਹਿਬ ਦੀ ਸੁਣਾਈ ਹੈ, ਕਿ ਘੇਰੇ ਵਿੱਚ ਆ ਗਏ, ਮਰਨ ਲੱਗੇ। ਨਾਲ ਦਿਆਂ ਨੇ ਆਖਿਆ ........। (ਮੁਹੰਮਦ ਸਾਹਿਬ) ਕਹਿਣ ਲੱਗੇ—ਹੁਣ ਖਾ ਲਓ। ਜਿਸ ਤਰ੍ਹਾਂ (ਗੁਰਦਾਸ ਨੰਗਲ ਦੇ) ਜੰਗ ਵਿੱਚ ਸਿੱਖਾਂ ਨੇ ਖੱਚਰਾਂ ਵੀ ਖਾਧੀਆਂ। ਕੋਈ ਸਿੱਖਾਂ ਦਾ ਧਰਮ ਨਹੀਂ ਸੀ ਖੱਚਰਾਂ ਖਾਣਾ। ਉਹਨਾਂ ਆਦਮੀਆਂ ਨੇ ਸਾਨੂੰ ਗੱਲਾਂ ਦੱਸੀਆਂ ਨੇ—ਤ੍ਰੇਹ ਦੇ ਮਾਰਿਆਂ ਨੇ ਆਪਣੇ ਪਿਸ਼ਾਬ ਕਰ ਕਰ ਚੁਲੇ ਉਹਨਾਂ ਕੀਤੇ ਉਸ ਵੇਲੇ।

ਕਰਤਾਰ ਬਖਸ਼ੇ, ਕਿਉਂਕਿ ਉਹਨਾਂ ਦੀ ਹਾਲਤ ਉਸ ਵੇਲੇ ਖਰਾਬ ਸੀ। ਇਸੇ ਹੀ ਤਰ੍ਹਾਂ ਮੁਹੰਮਦ ਜੀ ਉੱਤੇ ਉਹ ਵਕਤ ਆਇਆ। ਉਹਨਾਂ (ਮੁਹੰਮਦ ਸਾਹਿਬ) ਆਖਿਆ—ਬਈ, ਤੁਸੀਂ ਖਾ ਸਕਦੇ ਹੋ।

ਜਦੋਂ ਗਾਂ ਮਾਰ ਕੇ ਖਾਣ ਲੱਗੇ—ਇੱਕ ਮੁਸਲਮਾਨ ਨੇ ਦੱਸਿਐ, ਮੈਨੂੰ ਨਹੀਂ ਪਤਾ, ਮੈਂ ਕੁਰਾਨ ਨਹੀਂ ਪੜ੍ਹੀ ।

ਉਹ (ਚੇਲੇ) ਕਹਿਣ ਲੱਗੇ—ਹਜ਼ਰਤ ਤੁਸੀਂ ਖਾਓ।

ਉਹ ਕਹਿੰਦੇ—ਮੈਂ ਤੇ ਨਹੀਂ ਖਾਣੀ।

ਫਿਰ, ਅਸੀਂ ਤੇ ਨਹੀਂ ਖਾਂਦੇ।

ਕਹਿੰਦੇ ਨੇ—(ਮੁਹੰਮਦ ਸਾਹਿਬ ਨੇ) ਇਸ ਤਰ੍ਹਾਂ ਉਂਗਲ ਲਾ ਕੇ ਜ਼ੁਬਾਨ ਨੂੰ ਲਾ ਕੇ ਥੁੱਕ ਦਿੱਤਾ, ਉਹਨਾਂ ਨੂੰ ਖਵਾਉਣ ਵਾਸਤੇ। ਉਹਨਾਂ ਦੀ ਗੱਲ ਹੈ, ਮੇਰੀ ਨਹੀਂ।

ਭਾਈ ਰਣਧੀਰ ਸਿੰਘ *[੨] ਹੁਰਾਂ ਜਿਹੜਾ ਪੁਸਤਕ ਲਿਖਿਐ, ਮੈਂ ਐਦਕੀ ਦਿਵਾਲੀ ਤੋਂ ਲੈ ਕੇ ਪੜ੍ਹਿਆ, ਮੇਰਾ ਬੜਾ ਚਿਤ ਖੁਸ਼ ਹੋਇਆ। ਉਹਨਾਂ ਬਿਨਾਂ ਗੁਰਬਾਣੀ ਤੋਂ, ਬਿਨਾਂ ਇਤਿਹਾਸ ਤੋਂ ਕੋਈ ਪ੍ਰਮਾਣ ਹੋਰ ਨਹੀਂ ਦਿੱਤਾ। ਭਾਈ ਸਾਹਿਬ ਨੂੰ ਲੋਕ ਜਾਣਦੇ ਨੇ, ਭਾਵੇਂ ਮੇਰਾ ਉਹਨਾਂ ਦਾ ਕਈਆਂ ਗੱਲਾਂ 'ਚ ਮਤ ਭੇਦ ਹੋਵੇ, ਪਰ ਉਹ ਇਸ਼ਨਾਨ ਕਰਨ ਦੇ, ਨਾਮ ਜਪਣ ਦੇ, ਬਾਣੀ ਪੜ੍ਹਨ ਦੇ ਪੱਕੇ ਆਦੀ ਸਿੱਖ ਹਨ।

## ਸਿੱਖਾਂ ਵਿੱਚ ਮਲੇਛਤਾ

ਹੁਣ ਮੈਂ ਤੁਹਾਨੂੰ ਦੱਸਣੀ ਹੈ, ਮਗਰਲੀ ਗੱਲ—ਬਈ, ਮਾਸ ਖਾਣ ਦਾ ਸਾਡਾ ਜਿਹੜਾ ਹੈ। ਜਿੰਨ੍ਹਾਂ ਚਿਰ ਸਿੱਖ ਇਕੱਠੇ ਰਹੇ, ਫਿਰ ਰਾਜ ਆ ਗਿਆ। ਰਾਜ ਵਿੱਚ ਆ ਕੇ ਪਹਿਲਾਂ ਬਾਰਾਂ ਮਿਸਲਾਂ 'ਚ ਰਹੇ, ਫਿਰ ਇੱਕ ਰਾਜ ਹੋਇਆ। ਪਰ ਇੱਕ ਰਾਜ ਹੋਣ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ਦਾੜ੍ਹਾ ਤਾਂ ਨਹੀਂ ਬੱਧਾ, ਪੱਗ ਦੂਹਰੀ ਸਜਾਉਂਦਾ ਰਿਹਾ। ਗਿਆਨ ਸਿੰਘ ਜੀ ਗਿਆਨੀ ਕਹਿੰਦੇ ਹਨ।

*ਮਹਾਰਾਜਾ ਲਾਉਂ ਰਹਾਨਾਂ ਪੰਥ ਕਾ ਪੁਰਾਨਾ ਢੰਗ,*



*ਫਿਰ ਬਦਲਾਨਾ ਰੰਗ ਕੂਪ ਭੰਗ ਜਿਉ ਪਰੈ।*

ਫਿਰ ਇਉਂ ਰੰਗ ਬਦਲ ਗਿਆ, ਜਿਉਂ ਖੂਹ 'ਚ ਭੰਗ ਸਿੱਟ ਦੇਈਏ —ਨਾਲੇ ਬੋ ਆਉਂਦੀ ਹੈ, ਨਾਲੇ ਪਾਣੀ ਦਾ ਰੰਗ ਬਦਲ ਜਾਂਦਾ ਹੈ। ਪਰ ਮਹਾਰਾਜਾ ਤੇ ਵੀ ਇਹ ਅਸਰ ਹੋਇਆ—ਮੋਰਾਂ ਕੰਜਰੀ ਲਿਆਂਦੀ ਔਰ ਸ਼ਰਾਬ ਪੀਤੀ। ਇਤਿਹਾਸ ਗਵਾਹ ਹੈ ਕਿ ਮਹਾਰਾਜਾ ਸ਼ਰਾਬ ਦੇ ਪੀਣ ਦੇ ਨਾਲ, ਲਕਵੇ ਨਾਲ ਮਰਿਆ। ਸਿੱਖ ਵਿਗੜੇ। ਹੁਣ ਗਿਆਨ ਸਿੰਘ ਜੀ ਗਿਆਨੀ ਲਿਖਦੇ ਹਨ, ਮੈਂ ਵੀ ਕਹਿਨਾ–

*ਕੇਈ ਬਾਰ ਪਾਰੈਂ,*

ਕਈ ਵਾਲਾਂ ਨੂੰ ਪਾੜਦੇ ਹਨ। ਜੇ ਇਤਿਹਾਸ ਪੜ੍ਹੀਏ ਤਾਂ ਬਿਧੀ ਚੰਦ ਨੇ ਦਾੜ੍ਹੀ ਬੰਨ੍ਹੀ ਹੈ ਦੂਆ ਘੋੜਾ ਲਿਆਉਣ ਵੇਲੇ, ਲੇਕਿਨ ਉਸ ਨੇ ਕਿਹਾ ਕਿ ਮਹਾਰਾਜ ਮੈਂ ਤਨਖਾਹ ਦਿਆਂਗਾ ਆ ਕੇ ਜਿਹੜੀ ਮੈਂ ਦਾੜ੍ਹੀ ਬੱਧੀ ਹੈ।

*ਕੇਈ ਬਾਰ ਪਾਰੈਂ ਓਚੈਂ,*

ਪਾੜ੍ਹ ਕੇ ਉਤਾਹਾਂ ਨੂੰ ਬੰਨ੍ਹਦੇ ਹਨ, ਗਿਆਨ ਸਿੰਘ ਜੀ ਗਿਆਨੀ ਕਹਿੰਦੇ ਹਨ–

*ਨਾਕ ਨੋਚੈਂ ਮੋਚਨੇ ਲੈ ,*

ਮੋਚਨੇ ਨਾਲ ਨੱਕ—ਹੁਣ ਬੜੀ ਸੌਖ ਹੋ ਗਈ ਹੈ, ਨਾ ਉਸਤਰਾ ਲਾਉਣਾ ਪੈਂਦਾ ਹੈ, ਨਾ ਮੋਚਨਾਂ ਲਾਉਣਾ ਪੈਂਦਾ ਹੈ। ਸਾਬਣ ਲਾ ਕੇ ਐਸਾ ਸਾਫ ਸੁਹਣਾ ਥਾਂ ਬਣਾ ਲੈਂਦੇ ਨੇ ਸਾਡੇ ਨੌਜਵਾਨ ਮੁੰਡੇ, ਬਿਲਕੁਲ ਜਿੱਥੋਂ-ਜਿੱਥੋਂ ਮਰਜ਼ੀ ਹੈ ਉੱਥੋਂ-ਉੱਥੋਂ ਵਾਲ ਲਾਹ ਕੇ, ਐਂ ਸੁਹਣਾ। ਤਾਂ ਭਾਈ ਸਾਹਿਬ ਕਹਿੰਦੇ ਹਨ–

*ਕੋਊ ਦਾੜ੍ਹੈ ਹੀ ਉਖਾੜੈਂ,*

ਐਥੋਂ ਸਾਫ ਕਰਨਾ–

*ਹਾਥ ਮਾਥ ਪੈ ਚਲਾਇ ਹੈਂ,*

ਇਹ ਮੱਥੇ ਦੀਆਂ ਗੁੱਠਾਂ ਕੱਢਣੀਆਂ।

*ਸਿਖਨ ਕੇ ਪੂਤ ਮਜਬੂਤ ਸਿੰਘ ਨਾਮ ਵਾਰੇ,*
*ਹਾਇ ਵੇ ਕਸਾਈ ਰਹੇ ਸਿਖੀ ਗਊ ਘਾਇ ਹੈਂ।*

ਇਹ ਗਿਆਨ ਸਿੰਘ ਜੀ ਗਿਆਨੀ ਉਦੋਂ ਦਾ ਤਰਲਾ ਲੈਂਦੇ ਨੇ ਜਦੋਂ ਸਿੱਖਾਂ ਦਾ ਰਾਜ ਵਿਗੜਿਆ। ਬੁਰਸ਼ਿਆਂ ਨਾਲ ਸਿੱਖਾਂ ਦਾ ਨਾਉਂ ਮਸ਼ਹੂਰ ਹੋਇਆ। ਆਤਸ਼ਕ ਨੇ ਸਿੱਖ ਮਾਰੇ ਤਾਂ ਉੱਥੇ ਕਹਿੰਦੇ ਹਨ ਉਹ–

*ਨਿਜ ਤਿਯ ਤਜ ਕੁਲਟਾ ਬਿਭਚਾਰਨ*
*ਮੁੰਡਿਓਂ ਸੰਗ ਰਮੈਂ ਹੈਂ ਜੇ।*

ਆਪਣੀਆਂ ਔਰਤਾਂ ਛੱਡ ਕੇ ਬਿਭਚਾਰੀ–ਗੁਰੂ ਗੋਬਿੰਦ ਸਿੰਘ ਨੇ ਤਾਂ ਪਹਿਲਾਂ ਹੀ ਲਿਖ ਦਿੱਤਾ ਸੀ ਸੌ ਸਾਖੀ 'ਚ–

*ਗਨਕਾ ਮੁਸਲੀ ਸੇਵੈਂ ਸਰਦਾਰ।*
*ਤਿਨ ਘਰ ਜਨਮੈ ਕਾਮ ਗਵਾਰ।*
*ਜਾਰਨ ਕੇ ਸੁਤ ਹੋਇ ਭੁਜੰਗੀ।*

ਸਿੱਖ ਸਰਦਾਰ ਕੰਜਰੀਆਂ, ਮੁਸਲਮਾਨੀਆਂ ਰੱਖਣਗੇ। ਉਹਨਾਂ ਦੇ ਘਰ ਕਾਮਿਆਂ ਦੇ ਪੁੱਤਰ ਕਿਉਂਕਿ ਮਾਈਆਂ ਵਿਚਾਰੀਆਂ ਨੇ ਵੀ ਆਪਣੀ ਕਿਸੇ ਤਰ੍ਹਾਂ ਹਿਰਸ ਪੂਰੀ ਕਰਨੀ ਸੀ, ਉਹਨਾਂ ਦੇ ਘਰ, ਉਹ ਮੁਸਲਮਾਨ ਕਾਮਿਆਂ ਦੇ ਬੱਚੇ ਹੋਏ। ਕਿਉਂ ਨਸਲ ਵਿਗੜੀ ? ਆਹ ਤੁਸੀਂ ਦੇਖੋ ਘੋੜਿਆਂ ਦੀ ਨਸਲ, ਅਸੀਂ ਵੱਲੈਤੋਂ ਮੰਗਾਉਨੇ ਹਾਂ, ਗਾਈਆਂ ਅਸੀਂ ਰੱਖੀਆਂ ਨੇ, ਸਾਨੂੰ ਇਸ ਗੱਲ ਦਾ ਪੱਕਾ ਪਤਾ ਹੈ ਬਈ, ਜੇ ਨਸਲ ਪੂਰੀ ਤੁਰੀ ਜਾਏ ਤਾਂ ਨੁਕਸ ਨਹੀਂ ਪੈਂਦਾ, ਕੁਦਰਤੀ ਕਿਤੇ ਬਿਮਾਰ ਹੋ ਕੇ ਵਿਗੜ ਜਾਏ ਤਾਂ ਵਿਗੜ ਜਾਏ। ਮੁੰਡੇ ਰੱਖੇ। ਸਤਿਗੁਰਾਂ ਵੀ ਇੱਕ ਹੁਕਮਨਾਮੇ 'ਚ ਲਿਖਿਐ–ਭਾਈ ਸਿਆਮ ਸਿੰਘ ਜੀ ਤੁਸੀਂ ਵੀ ਲਾਹੌਰ ਮੇਂ ਰਹਿ ਕੇ ਡਿੱਠਾ ਹੈ, ਮੈਂ ਵੀ ਡਿੱਠਾ ਹੈ ਮੁਸਲੀ, ਲੜਕਾ, ਮਾਸ, ਦਾਰੂ ਆਮ–ਭਜਨ ਬਾਣੀ ਕਿਤੇ ਨਾਮ ਮਾਤਰ ਵੀ ਨਹੀਂ ਸੀ ਰਹਿ ਗਿਆ। ਤਾਂ ਉਹ ਕਹਿੰਦੇ ਨੇ–

*ਤਿਨ ਕੇ ਸੰਗੀ ਬਾਦ ਫਿਰੰਗੀ ਬਹੁਤ ਨਮਰਦ ਥਵੈ ਹੈਂ ਜੇ।*

ਉਹਨਾਂ ਦੇ ਸੰਗੀ ਕੰਜਰਾਂ ਦੇ ਜਾਣ ਕਰ ਕੇ ਬਾਦਫਰੰਗ ਹੋਏ, ਬਹੁਤੇ ਨਮਰਦ ਹੋਏ, ਤੁਰਿਆ ਨਹੀਂ ਜਾਂਦਾ, ਗਲਿਆ ਹੋਇਐ, ਲੱਤਾਂ ਚੌੜੀਆਂ ਕਰਕੇ ਤੁਰਦਾ ਹੈ ਤਾਂ ਲੋਕ ਉਹਨੂੰ ਮਖੌਲ ਕਰਦੇ ਨੇ–ਹਾ, ਹਾ ........ ਖਾਲਸੇ ਦਾ ਤਾਂ ਸੁਨਹਿਰੀ ਕਬਜ਼ਾ ਹੈ।



*ਸਿੰਘ ਸੁਨਿਹਰੀ ਕਬਜੇ ਵਾਰੇ ਤਿਨੈ ਮਸਖਰੀ ਲੋਗ ਕਰੈਂ।*
*ਸਰਮ ਹਿਆਉ ਸੁਕਰਮ ਧਰਮ ਤਜ ਪੈ ਕੁਕਰਮ ਮੈ ਸੋਊ ਮਰੈਂ।*

## ਦੇਹ ਧਰਤ ਅਵਤਾਰਾ

ਇਹ ਸਿੱਖੀ ਦੀ ਹਾਲਤ ਹੋਈ, ਗੁਰੂ ਗੋਬਿੰਦ ਸਿੰਘ ਤੋਂ ਬਾਅਦ। ਉਸ ਵੇਲੇ ਸਤਿਗੁਰੂ ਰਾਮ ਸਿੰਘ ਦਾ ਪ੍ਰਾਦੁਰਭਾਵ ਹੋਇਆ। ਕਿਉਂ–ਕ੍ਰਿਸ਼ਨ ਮਹਾਰਾਜ ਨੇ ਵੀ ਕਿਹੈ–

*ਯਦਾ ਯਦਾ ਹਿ ਧਰਮਸਯ ਗੱਲਾਨਿਰਭਵਤਿ ਭਾਰਤ।*
*ਅਭਯੁਤਥਾਨਮ ਧਰਮਸਯ ਤਦਾਤਮਾਨੰ ਸ੍ਰਿਜਾਮਯਾਮ।*

ਗੁਰੂ ਗੋਬਿੰਦ ਸਿੰਘ ਵੀ ਇਹੋ ਕੁਛ ਕਹਿੰਦੇ ਹਨ–

**ਜਬ ਜਬ ਹੋਤ ਅਰਿਸ਼ਟ ਅਪਾਰ।।**
**ਤਬ ਤਬ ਦੇਹ ਧਰਤ ਅਵਤਾਰਾ।।**

*–ਦਸਮ ਗ੍ਰੰਥ, ਪੰਨਾ–੧੫੫*

ਪੁਸਤਕਾਂ ਦੇ ਹੁੰਦਿਆਂ, ਤੀਰਥਾਂ ਦੇ ਹੁੰਦਿਆਂ ਉਹ ਦੇਹ ਧਰ ਕੇ ਆਉਂਦੈ। ਜੋ ਕੁਛ ਕ੍ਰਿਸ਼ਨ ਮਹਾਰਾਜ ਨੇ ਕਿਹੈ–

*ਪਰਿਤ੍ਰਾਣਾਯ ਸਾਧੂਨਾਂ ਵਿਨਾਸਯ 'ਚ ਦੁਸਕ੍ਰਿਤਾਮ।*
*ਧਰਮ ਸੰਸਥਾਪਨਾਰਥਾਯ ਸੰਭਵਾਮਿ ਯੁਗੇ ਯੁਗੇ।*

ਗੁਰੂ ਗੋਬਿੰਦ ਸਿੰਘ ਕਹਿੰਦੇ ਹਨ–

**ਯਾਹੀ ਕਾਜ ਧਰਾ ਹਮ ਜਨਮੰ।।**
**ਸਮਝ ਲੇਹੁ ਸਾਧੂ ਸਭ ਮਨਮੰ।।**
**ਧਰਮ ਚਲਾਵਨ ਸੰਤ ਉਬਾਰਨ।।**
**ਦੁਸਟ ਸਭਨ ਕੋ ਮੂਲ ਉਪਾਰਨ।।**

*–ਦਸਮ ਗ੍ਰੰਥ, ਪੰਨਾ–੫੭*

ਗੁਰੂ ਗੋਬਿੰਦ ਸਿੰਘ ਤੋਂ ਬਾਅਦ, ਜਿਸ ਵੇਲੇ ਸਤਿਗੁਰੂ ਰਾਮ ਸਿੰਘ ਦਾ ਪ੍ਰਾਦੁਰਭਾਵ ਹੋਇਆ, ਕਿਉਂਕਿ ਲਿਖਿਆ ਗੁਰੂ ਗੋਬਿੰਦ ਸਿੰਘ ਦਾ ਹੀ ਸੀ–

*ਤਿਸ ਮਹਿ ਰਾਮ ਸਿੰਘ ਮਮਸਾਰਾ।*
*ਦੇਸ ਮਾਲਵੇ ਮਹਿ ਅਵਤਾਰਾ।*
*ਰਾਮ ਸਿੰਘ ਬਾਢੀ ਸੁਤ ਹੋਈ।*
*ਬਲੂਆ ਰਾਜ ਕਰੇਗੋ ਸੋਈ।*

ਰਾਜ ਵਿੱਚ ਬਲਵਾ ਕਰੇਗਾ। ਅੰਗਰੇਜ਼ ਦੇ ਰਾਜ ਵਿੱਚ ਉਸ ਵਕਤ ਕਿਸੇ ਦੀ ਤਾਕਤ ਨਹੀਂ ਸੀ—ਇਹ ਇਤਿਹਾਸ ਗਵਾਹ ਹੈ। ਪੰਜਾਬ ਭਾਂਵੇਂ ਕੁਛ ਮੰਨੇ ਆਪਣੇ ਆਪ ਵਿੱਚ, ਸਿੱਖ ਕੁਛ ਮੰਨਣ—੧੮੫੭ ਦੇ ਗਦਰ ਵਿੱਚ, ਸਿੱਖਾਂ ਨੇ ਅੰਗਰੇਜ਼ਾਂ ਦੇ ਨਾਲ ਰਲ ਕੇ ਆਪਣੇ ਮੁਲਕ ਨੂੰ ਛੱਡਿਆ ਸੀ। ਸਤਿਗੁਰਾਂ ਨੇ ਓਥੋਂ ਤੋਂ ਲੈ ਕੇ ਕੰਮ ਸ਼ੁਰੂ ਕੀਤਾ ਸੀ। ਪਰ ਕੀ ਉਹਨਾਂ ਆਖਿਆ—ਇਉਂ ਨਹੀਂ, ਧਰਮ ਦੀ ਲੋੜ ਹੈ; ਕਿਸੇ ਨੂੰ ਬੁਰਾ ਕਹਿਣ ਦੀ ਲੋੜ ਨਹੀਂ; ਆਪਣੇ ਤਕੜੇ ਬਣਨ ਦੀ ਲੋੜ ਹੈ। ਗਿਆਨ ਸਿੰਘ ਜੀ ਕਹਿੰਦੇ ਨੇ–

*ਜਾਗ ਜਿਨ ਕੇ ਬਡੇਰੇ ਬਾਨੀ ਪੜ੍ਹਤੇ ਸਵੇਰੇ,*
*ਗੁਰੂ ਗਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੈਂ।*
*ਤਿਨਹੀ ਕੇ ਨਾਤੀ,*

ਉਹਨਾਂ ਦੇ ਪੋਤਰੇ, ਜਿਹਨਾਂ ਦੇ ਵੱਡੇ ਵਡੇਰੇ ਸਵੇਰੇ ਉੱਠਦੇ, ਇਸ਼ਨਾਨ ਕਰਦੇ, ਪ੍ਰਕਾਸ਼ ਕਰਦੇ, ਬਾਣੀ ਪੜ੍ਹਦੇ, ਅੰਨ ਪਾਣੀ ਤਾਂ ਖਾਂਦੇ ਜੇ ਅਵਾਜਾ ਲੈ ਆਉਂਦੇ ਜਾ ਕੇ। ਉਹਨਾਂ ਦੇ ਪੋਤੇ, ਕਹਿੰਦੇ—ਧੂਪ ਦੀ ਤਾਂ ਕੀ ਗੱਲ ਹੈ—ਹੁਣ ਮੇਰੀ ਕਹਿਣੀ ਨਹੀਂ ਹੈ ਇਹ–

*ਪਾਇ ਹੈ ਨ ਙਾਤੀ ਮੂਸ ਖਾਤ ਗ੍ਰੰਥ ਜੇ ਪਰੈਂ।*

ਜਿੱਥੇ ਬੀੜਾਂ ਮਹਾਰਾਜ ਦੀਆਂ ਰੱਖੀਆਂ, ਚੂਹਿਆਂ ਨੇ ਜਿਲਦਾਂ ........., ਕਿਉਂਕਿ ਜਿਲਦ ਨੂੰ ਲੇਵੀ ਲੱਗੀ ਹੁੰਦੀ ਹੈ—ਆਟਾ। ਉਦੋਂ ਅਲਮਾਰੀਆਂ ਨਹੀਂ ਸਨ—ਆਲੇ ਸਨ। ਮੇਰੇ ਦੇਖਣ 'ਚ ਵੀ ਛੋਟੇ ਹੁੰਦਿਆਂ ਆਲੇ ਬਹੁਤੇ ਸਨ, ਅਲਮਾਰੀਆਂ ਹੁਣ ਜ਼ਰਾ ਜ਼ਿਆਦਾ ਵਧੀਆਂ। ਸਤਿਗੁਰੂ ਜੀ ਜਿਸ ਵੇਲੇ ਬਾਹਰ ਨਿਕਲੇ, ਸਿੱਖ ਰਾਜ ਦੇ ਖਾਤਮੇ ਤੋਂ ਬਾਅਦ, ਦੇਖਿਆ ਕਿ ਇਹ ਤਾਂ ਕੱਖ ਵੀ ਨਹੀਂ ਰਹੇ। ਪਿੰਡ 'ਚ ਗਏ ਕਿਸੇ, ਉੱਥੇ ਜਾ ਕੇ ਦੇਖਿਆ। ਪਹਿਲੇ ਕੀ ਕੀਤਾ—ਕਿ ਕਿਸ ਤਰ੍ਹਾਂ ਇਹਦਾ ਮੁੱਢ ਬੱਝੇ, ਤੇ ਕਿਵੇਂ ਲੱਭੇ ਗੁਰੂ ਗੋਬਿੰਦ ਸਿੰਘ



ਦੀ ਮਰਯਾਦਾ। ਉਸ ਮਰਯਾਦਾ ਲੱਭਣ ਵਾਸਤੇ, ਪੰਜਾਬ 'ਚੋਂ ਨਾ ਕਿਤੋਂ ਲੱਭੀ, ਗੁਰਦਵਾਰਿਆਂ ਦੇ ਗਰੰਥੀ, ਗੁਰਦਵਾਰਿਆਂ ਦੇ ਪੁਜਾਰੀ—ਕੰਜਰੀ ਬਾਜ਼, ਸ਼ਰਾਬ ਮਾਸ ਖਾਣ ਵਾਲੇ ਹੋ ਗਏ। ਇਹੋ ਹੀ ਮਹੰਤ ਸਨ ਮੋਹਰੀ।

## ਭਾਈ ਰਾਏ ਸਿੰਘ

ਭਾਈ ਰਾਏ ਸਿੰਘ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਹਜ਼ੂਰ ਸਾਹਿਬ ਭੇਜਿਆ। ਅੱਜ ਦੀ ਤਾਂ ਮੌਜ ਬਣੀ ਹੋਈ ਹੈ, ਹੁਣ ਅਸੀਂ ਇੱਥੇ ਸੱਤਾਂ, ਅੱਠਾਂ ਘੰਟਿਆਂ 'ਚ ਜਾਂ ਬਾਰ੍ਹਾਂ 'ਚ, ਆ ਗਏ ਹਾਂ। ਇਹ ਉਹਨਾਂ ਲੋਕਾਂ ਨੂੰ ਪਤਾ ਹੈ ਜਿਹੜੇ ਕੱਪੜੇ ਵਾਲੇ ਜਹਾਜਾਂ 'ਚ ਚੜ੍ਹ ਕੇ ਇੱਥੇ ਭੁੱਖੇ, ਤਿਹਾਏ ਮਰਕੇ ਆਏ ਸਨ। ਚੌਦ੍ਹਾਂ ਸੌ ਮੀਲ ਭੈਣੀ ਸਾਹਿਬ ਤੋਂ ਵਾਟ ਹੈ ਹਜ਼ੂਰ ਸਾਹਿਬ। ਸਿੱਖ ਤੁਰਦਾ ਹੈ, ਸਾਡੇ ਸੰਤ ਧਿਆਨ ਸਿੰਘ ਜੀ ਲਿਖਦੇ ਹਨ–

ਸਤਜੁਗ ਸੱਤ—ਸਤ ਜੁਗ—ਦੋ ਸਾਤੇ, ਸੌ ਕੋਹ—ਚੌਦ੍ਹਾਂ ਸੌ ਕੋਹ—ਪੈਂਡਾ।

*ਦੁੱਖ ਅਤਿ ! ਸੁਕੇ ਨਾਮ ਲੇਤ ਹੀ ਰੱਤ !*

ਸਤਿਗੁਰਾਂ ਕਿਹਾ—ਜਾ ਭਾਈ।

—ਮਹਾਰਾਜ, ਰਸਤਾ ਬੜਾ ਖਰਾਬ ਹੈ।

ਕਹਿੰਦੇ—ਤੇਰੇ ਗੁਰੂ ਰਾਖੇ ਹਨ।

ਹੁਕਮ ਦਿੱਤਾ, ਤੋਰਿਆ।

*ਦੋ ਸੈ ਜੋਜਨ ਪੈਂਡਾ ਚੂਰਨ।*
*ਥੋੜੇ ਦਿਨ ਮੈਂ ਕੀਨਾ ਤੂਰਨ।*

ਰਾਏ ਸਿੰਘ ਤੇ ਸ਼ੇਰ ਦੇ ਵਿਚਾਲੇ ਖੜੇ ਹੋ ਕੇ—ਸ਼ੇਰ ਵੱਲ ਇਉਂ ਹੱਥ ਕੀਤੈ, ਉਹਦੇ 'ਚੋਂ ਪ੍ਰਕਾਸ਼ ਪਿਆ ਸ਼ੇਰ ਦੀਆਂ ਅੱਖਾਂ ਉੱਤੇ। ਸਿੱਖ ਨੂੰ ਕਿਹਾ ਪੜ੍ਹ–

**ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥**
**ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥**

*–ਬਿਲਾਵਲ ਮ:੫, ਪੰਨਾ–੮੧੯*

ਉੱਠ ਖੜਾ ਹੋ। ਇਹਨੇ ਤਾਂ ਇਹਦੇ ਤੋਂ ਬਦਲਾ ਲੈਣਾ ਸੀ—ਚੱਲ।

ਉਹਨੂੰ ਚੌਕੀ ਤੋਂ ਅੰਦਰ ਵਾੜਿਆ।

**ਜਹ ਜਹ ਕਾਜ ਕਿਰਤਿ ਸੇਵਕ ਕੀ**
**ਤਹਾ ਤਹਾ ਉਠਿ ਧਾਵੈ।।**

ਭਾਈ ਰਾਏ ਸਿੰਘ ਗਿਆ ਹਜ਼ੂਰ ਸਾਹਿਬ। ਜਾ ਕੇ ਦਰਸ਼ਨ ਕੀਤਾ। ਬੜਾ ਵਿਦਵਾਨ ਪੁਰਸ਼ ਸੀ। ਸਾਰੀ ਬਾਣੀ, ਗੁਰਬਾਣੀ—ਦੋਏ ਗਰੰਥ—ਆਦਿ ਔਰ ਦਸਮ ਗਰੰਥ ਸਾਹਿਬ ਜੀ, ਸਾਰੇ ਪੜ੍ਹੇ ਹੋਏ ਸਨ ਸਣੇ ਅਰਥਾਂ। ਸਾਢੇ ਤਿੰਨ ਮਹੀਨੇ ਰਹਿ ਕੇ—ਆਦਿ, ੧ਓ ਸਤਿਨਾਮੁ ਤੋਂ ਲੈ ਕੇ ਆਠਰਹ ਦਸ ਬੀਸ ਤਕ—ਕਥਾ ਕੀਤੀ।

ਸਤਿਗੁਰਾਂ ਆਖਿਆ ਸੀ—ਦੋ ਗੱਲਾਂ ਤੋਂ ਬਚ ਕੇ ਰਹੀਂ ਉੱਥੇ—ਜੜ੍ਹ, ਔਰ ਚੇਤੰਨ ਮਾਇਆ ਤੋਂ। ਨਾ ਤਾਂ ਮੱਥਾ ਟੇਕਿਆ ਪੈਸਾ, ਪੂਜਾ ਦਾ ਲੈਣਾ—ਉਹ ਗੁਰਦਵਾਰਾ ਹੈ; ਨਾ ਕਿਤੇ ਵਿਆਹ ਕਰਾ ਬੈਠੀਂ ਉੱਥੇ, ਫਸ ਜਾਏਂ ਕਿਸੇ ਬੁੱਢੀ ਨਾਲ। ਸਾਢੇ ਤਿੰਨ ਮਹੀਨੇ ਪੂਰੇ ਹੋ ਗਏ। ਮੈਂ ਇਹ ਕਹਿ ਸਕਦਾਂ ਅਸੀਂ ਵੀ ਉਨੀ ਮਰਯਾਦਾ ਹੁਣ ਨਹੀਂ ਰੱਖ ਸਕਦੇ ਪੂਰੀ ਜਿੰਨੀ ਅੰਦਰਲੇ ਗਰੰਥੀ ਦੀ ਤਖ਼ਤ ਸਾਹਿਬ ਵਾਲੇ ਦੀ ਮਰਯਾਦਾ ਹੈ। ਉਹ ਪੂਰੀ ਨਾਮਧਾਰੀਆਂ ਨੂੰ ਸਤਿਗੁਰੂ ਰਾਮ ਸਿੰਘ ਨੇ ਉੱਥੋਂ ਮੰਗਾ ਕੇ ਦਿੱਤੀ। ਦੋ ਵਜੇ ਤੜਕੇ ਸਣੇ ਕੇਸੀਂ ਇਸ਼ਨਾਨ ਕਰਨਾ, ਸਿੱਧੀ ਦਸਤਾਰ ਰੱਖਣੀ, ਕਿਸੇ ਦੇ ਹੱਥ ਦਾ ਨਹੀਂ ਖਾਣਾ—ਮੈਂ ਜਦੋਂ ਗਿਆ, ਅੱਜ ਮੈਨੂੰ ਨਹੀਂ ਪਤਾ ਪੰਜ ਦਸ ਸਾਲ ਤੋਂ ਬਾਅਦ ਕੁਛ ਹੋਰ ਬਦਲ ਗਿਆ ਹੋਵੇ—ਹਜ਼ੂਰ ਸਾਹਿਬ ਦਾ ਗਰੰਥੀ। ਲੰਗਰ ਜਿਹੜਾ ਹਜ਼ੂਰ ਸਾਹਿਬ ਦਾ ਹੈ, ਉਹਦੇ 'ਚ ਕੋਈ ਮਾਸ ਨਹੀਂ ਰਿੰਨ੍ਹ ਸਕਦਾ। ਹਜ਼ੂਰ ਸਾਹਿਬ ਵਾਲਾ ਅੰਦਰਲਾ ਗਰੰਥੀ ਜਿਹੜਾ ਮਹਾਰਾਜ ਦੇ ਤਖਤ ਦੀ ਸ਼ਸਤਰਾਂ ਦੀ ਸੇਵਾ ਕਰਦਾ ਹੈ, ਉਹ ਉੱਥੋਂ ਵੀ ਨਹੀਂ ਖਾਂਦਾ ਸੀ। ਉਹਨੂੰ ਪੁੱਛਿਆ ਕਿਉਂ ? ਉਹ ਕਹਿੰਦਾ ਲੰਗਰ ਵਿੱਚ ਬਾਹਰੋਂ ਮਾਸ ਖਾ ਕੇ ਲੋਗ ਆ ਲਗਦੇ ਹਨ, ਇਸ ਕਰਕੇ ਮੈਂ ਨਹੀਂ ਖਾ ਸਕਦਾ। ਉਹਦਾ ਅੱਡ ਲਾਂਗਰੀ ਹੈ, ਭੁੰਜੇ ਉਹਦਾ ਬਿਸਤਰਾ ਹੈ।

ਉਹ ਸਾਰੀ ਮਰਯਾਦਾ, ਉੱਥੋਂ ਗੁਰੂ ਗੋਬਿੰਦ ਸਿੰਘ ਦੀ ਮਰਯਾਦਾ ਹੀਜ ਕੇ ਲਿਆਂਦੀ। ਭਾਈ ਰਾਏ ਸਿੰਘ ਮੁੜਕੇ ਆਇਆ। ਉਹ ਮਰਯਾਦਾ



ਸਤਿਗੁਰਾਂ ਨੇ ਲਿਆ ਕੇ। ਫਿਰ ਰਸਤੇ 'ਚ ਆਉਂਦਿਆਂ ............। ਉੱਥੇ ਸਾਢੇ ਤਿੰਨ ਸੌ ਰੁਪਈਆ ਜਿਹੜਾ ਮੱਥਾ ਟਿਕਿਆ—ਉਹ ਦੇ ਆਇਆ; ਅੱਜਕਲ੍ਹ ਦੇ ਉਹ ਤਿੰਨ ਲੱਖ ਵਰਗਾ ਸੀ। ਤੁਰਿਐ, ਮੰਗਣਾ ਨਹੀਂ ਸੀ ਕਿਸੇ ਕੋਲੋਂ। ਸਿੱਖ ਦਾ ਕੰਮ ਮੰਗਣ ਦਾ ਨਹੀਂ ਹੈ। ਮਾਫ ਕਰਨਾ ਸਾਡਾ ਕੱਖ ਨਹੀਂ ਰਹਿ ਗਿਆ। ਸਾਡੀ ਜਿਹੜੀ ਸ਼ਕਲ ਸਿੱਖਾਂ ਦੀ—ਇਹ ਸਿੰਘ ਕੀ ਤੇ ਮੰਗ ਕੀ। ਸ਼ੇਰ ਵੀ ਕਿਸੇ ਤੋਂ ਮੰਗਦਾ ਹੈ। ਆਇਆ—ਰਸਤੇ 'ਚ ਦੋ ਦਿਨ ਭੁੱਖਾ, ਅਰਜ਼ ਕਰੀ—ਤੁਹਾਡਾ ਹੁਕਮ ਸੀ ਕਿ ਮੰਗਣਾ ਨਹੀਂ। ਖੂਹ ਉੱਤੇ ਜਾਂਦਾ ਹੈ, ਪਾਣੀ ਪੀਣ ਲਗਦਾ ਹੈ ਤੇ ਰੁਪਈਆਂ ਦੀ ਥੈਲੀ ਲੱਭ ਗਈ। ਫਿਰ ਇਉਂ ਨਹੀਂ ਕੀਤਾ ਬਈ, ਮੈਂ ਇਹਨੂੰ ਲਕੋ ਲਵਾਂ ਕਿਸੇ ਦੀ ਹੋਵੇ। ਉਹਨੇ ਆਖਿਆ —ਜੇ ਕਿਸੇ ਦੀ ਹੋਵੇਗੀ ..........। ਸਤਿਗੁਰਾਂ ਕਿਹੈ—ਜੇ ਕਿਸੇ ਦੀ ਡਿੱਗੀ ਪਈ ਚੀਜ਼ ਲੱਭੇ, ਉਹਨੂੰ ਦੇ ਦੇਣੀ, ਚੁਰਾ ਕੇ ਨਹੀਂ ਰੱਖਣੀ। ਇਉਂ ਹੱਥ 'ਚ ਫੜ ਕੇ ਤੁਰਿਆ ਗਿਆ ਰਸਤੇ ਵਿੱਚ। ਜਦੋਂ ਦੋ, ਚਾਰ, ਦਸ, ਵੀਹ ਮੀਲ ਚਲਿਆ ਗਿਆ ਤਾਂ ਧਿਆਨ ਆਇਆ, ਬਈ, ਸਤਿਗੁਰਾਂ ਨੇ ਭੇਜੀ ਹੈ। ਇਹ ਕਿਸੇ ਦੀ ਨਹੀਂ ਉਹਦੇ ਤੋਂ ਪ੍ਰਸਾਦਿ ਛਕਿਆ—**ਸੇਵਕ ਕਉ ਨਿਕਟੀ ਹੋਇ ਦਿਖਾਵੈ**। ਉਸਦੇ ਆਉਣ ਤੋਂ ਪੂਰੀ ਮਰਯਾਦਾ ਅੰਮ੍ਰਿਤ ਦੀ, ਸਤਿਗੁਰਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ, ਸਿੱਖਾਂ ਨੂੰ ਸੋਧ ਰਖਾਈ।

## ਨਿਰਗੁਣ ਆਪ ਸਰਗੁਣ ਭੀ ਉਹੀ

ਇਹ ਇੱਕ ਗੱਲ ਹੈ ਕਾਗਜ਼ ਦੀ ਕਿ ਆਪਣੇ ਵਕਤ 'ਚ—ਕਿਉਂਕਿ ਦਿਵਾਨ ਨੰਦ ਲਾਲ ਜੀ ਕਹਿੰਦੇ ਹਨ, ਕਿ ਉਹ ਕੈਸਾ ਹੈ—ਉਹ ਕਹਿੰਦੈ—

*ਗਾਹਿ[੧੬] ਸੂਫੀ[੧੭] ਗਾਹਿ ਜ਼ਾਹਦ[੧੮] ਗਹਿ ਕਲੰਦਰ[੧੯] ਮੇ ਸ਼ਵਦ,*
*ਰੰਗ ਹਾਇ[੨੦] ਮੁਖਤਲਿਫ਼[੨੧] ਦਾਰਦ[੨੨] ਬੁਤਿ[੨੩] ਅੱਯਾਰਿ[੨੪] ਮਾ[੨੫]।*
*–ਗ਼ਜ਼ਲ–੨*

ਉਹ ਅਯਾਰੀ ਕਰ ਜਾਂਦਾ ਹੈ, ਰੰਗ ਰੂਪ ਬਦਲਦਾ ਹੈ। ਸਮਝਦਾ ਨਹੀਂ ਕੋਈ। ਜਿਦਣ ਗੁਰੂ ਹਰਿਗੋਬਿੰਦ ਸ਼ਸਤਰ ਪਹਿਨੇ, ਬਹੁਤੇ ਡਿੱਗ

ਗਏ, ਕਹਿੰਦੇ—ਇਹ ਗੁਰੂ ਕਾਹਦਾ ਹੈ ਜਿਨ੍ਹੇ ਹਥਿਆਰ ਪਾ ਲਏ। ਉਹ ਸਮਝ ਨਹੀਂ ਸਕਦੇ।

**ਸ੍ਵਾਂਗੀ ਸਿਉ ਜੋ ਮਨੁ ਰੀਝਾਵੈ।।**
**ਸ੍ਵਾਗ ਉਤਾਰਿਐ ਫਿਰਿ ਪਛੁਤਾਵੈ।।**

*-ਭੈਰਉ ਮ:੫, ਪੰਨਾਂ-੧੧੪੫*

ਸਵਾਂਗ ਵੱਲ ਦੇਖਦੇ ਹਨ ਉਹਦੇ, ਸਤਿਗੁਰ ਵੱਲ ਨਹੀਂ ਝਾਕਦੇ। ਸਤਿਗੁਰ ਜੋ ਚਾਹੇ ਸੋ ਕਰੇ, ਉਹ ਮੌਜ ਦਾ ਮਾਲਕ ਹੈ। ਤਲਵਾਰ ਫੜੀ ਤਾਂ ਵੀ ਉਹੋ ਹੈ, ਮਾਲਾ ਫੜੀ ਤਾਂ ਵੀ ਉਹੋ ਹੈ, ਸੇਲੀ ਸੀ ਤਾਂ ਵੀ ਉਹ ਸੀ, ਜੇ ਕਲਗੀ ਸੀ ਤਾਂ ਵੀ ਉਹੋ ਹੀ ਸੀ।

ਮੁਸਲਮਾਨ ਇੱਕ ਲਿਖਦਾ ਹੈ ਗੁਲਾਮ ਭੀਖ ਫਲੌਰ ਦਾ, ਉਹ ਕਹਿੰਦਾ ਹੈ—ਸਾਨੂੰ ਨਹੀਂ ਪਤਾ, ਇਹ ਉਹ ਜਾਣੇ—ਉਹ ਕਹਿੰਦਾ ਹੈ ਕਿ ਸੱਤ ਲੱਖ ਸਿੱਖ ਗੁਰੂ ਰਾਮ ਸਿੰਘ ਨੇ ਦਸਾਂ ਸਾਲਾਂ 'ਚ ਬਣਾਇਆ, ਜਿਹੜਾ ਗੁਰੂ ਨਾਨਕ ਤੋਂ ਲੈ ਕੇ ਇੱਕ ਦਮ ਏਨਾ ਕਦੇ ਭੀ ਨਹੀਂ ਸੀ ਤਿਆਰ ਹੋਇਆ। ਪਰ ਕਿਹਾ ਤਾਂ ਗੁਰੂ ਨਾਨਕ ਦਾ ਹੀ ਸੀ। ਗੁਰੂ ਨਾਨਕ ਨੇ ਕਿਹਾ ਸੀ ਸਿੱਖਾਂ ਨੂੰ—ਜਦੋਂ ਮਦੀਨੇ ਵਿੱਚ ਰੁਕਨਦੀਨ ਨੂੰ ਕਿਹਾ-

*ਬਚਨ ਪਾਲ ਨਹੀਂ ਸਕਣਗੇ ਬਹੁਤ ਖਾਣਗੇ ਗਮ।*

ਜਦੋਂ ਸਿੱਖ ਸਿੱਖੀ ਦਾ ਬਚਨ ਨਹੀਂ ਪਾਲਣਗੇ ਤਾਂ ਗਮ ਖਾਣਗੇ, ਮਾਰ ਪਊਗੀ।

*ਮੈਂ ਫੇਰ ਕਰੂੰਗਾ ਖਾਲਸਾ*

ਦੂਜੀ ਵੇਰ ਬਣਾਊਂਗਾ ਖਾਲਸਾ-

*ਵਸੇ ਵਿਚ ਪੰਜਾਬ।*
*ਚਹੁ ਵਰਨਾ ਕਾ ਏਕ ਰੂਪ ਦੇਖ ਕਰੂੰ ਮੈ ਸਾਜ।*

*-ਕਰਨੀ ਨਾਮਾ, ਪਾ:੧*

ਉਹ ਬਣਾਇਆ। ਗੁਰੂ ਗੋਬਿੰਦ ਸਿੰਘ ਕਹਿੰਦੇ ਨੇ-

*ਦੁਆਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੌਰ।*
*ਸ਼ਕਤੀ ਅਨੰਤੀ ਆਏ ਹੈ ਆਦਿ ਇਹੈ ਨਹੀਂ ਔਰ।*



*- ਕਲਜੁਗ ਮੇ ਸਤਿਜੁਗ ਕਰ ਠਾਨੋਂ।*

ਗੁਰੂ ਗੋਬਿੰਦ ਸਿੰਘ ਕਹਿੰਦੇ ਨੇ-

*ਤਬ ਹੀ ਬਾਰ੍ਹਵਾਂ ਬਪ ਪਹਿਚਾਨੋ।*

*-ਗੁਰਿੰਡ ਨਾਮਾ, ਪਾ:੧੦*

ਇਸ ਗੱਲ ਤੇ ਕਈ ਲੋਕ ਜਿਵੇਂ ਜਿਵੇਂ ਉਹਨਾਂ ਦੀ ਸਮਝ ਹੈ, ਗੱਲ ਕਰਦੇ ਹਨ। ਉਹਨਾਂ ਨੂੰ ਪਤਾ ਨਹੀਂ ਲੱਗਦਾ। ਭਾਈ ਗੁਰਦਾਸ ਕਹਿੰਦੈ-

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣੁ ਹੋਆ।*

*-ਵਾਰ ੧, ਪਉੜੀ ੨੭*

ਚਾਨਣ ਹੋਇਆ ਪਰ ਜਿਹਨੂੰ ਉਹਦੀ ਨਾ ਮਰਜ਼ੀ ਹੋਈ—ਪਿਉ ਨੂੰ ਹੀ ਨਾ ਚਾਨਣ ਦਿੱਤਾ, ਘਰ ਵਾਲੀ ਨੂੰ ਹੀ ਨਾ ਦਿੱਤਾ—ਇਖਤਿਆਰ ਤਾਂ ਉਹਦਾ ਹੀ ਸੀ। ਗੁਰੂ ਗੋਬਿੰਦ ਸਿੰਘ ਦੀ ਮਾਂ ਲੜਦੀ ਰਹੀ। ਸਤਿਗੁਰਾਂ ਦੇ ਵੇਲੇ ਵੀ ਬਹੁਤੇ ਲੋਕਾਂ ਨੇ ਆਖਿਆ—ਕੂਕੇ ਬੜੇ ਕਸੂਤੇ ਗੜਵੀ ਨਹੀਂ ਦੇਂਦੇ ਨ੍ਹਾਉਣ ਨੂੰ। ਪਰ ਕਿਉਂ—ਹੁਕਮ ਗੁਰੂ ਗੋਬਿੰਦ ਸਿੰਘ ਦਾ ਸੀ-

*ਜਹਾਂ ਕਹਾਂ ਕਾ ਛਕੈ ਪ੍ਰਸਾਦਿ।*
*ਸਿੱਖ ਨਹੀਂ ਮੇਰਾ ਆਦਿ ਜੁਗਾਦਿ।*
*- ਜਾਂ ਕੀ ਰਹਤ ਨਾ ਜਾਣੀਐ ਗੁਰਮੰਤ੍ਰ ਨਹੀਂ ਚੀਤ।*
*ਉਨਕਾ ਭੋਜਨ ਖਾਏ ਕੈ ਬਿਸਰੈ ਹਰਿ ਸਿਉ ਪ੍ਰੀਤ।*

ਜਿਹਨੇ ਗੁਰਮੰਤ੍ਰ ਨਹੀਂ ਲਿਆ ਹੋਇਆ, ਜਿਹੜਾ ਰਹਿਤ ਨਹੀਂ ਰੱਖਦਾ; ਉਹਦਾ ਅੰਨ ਪਾਣੀ ਖਾ ਕੇ ਪਰਮੇਸਰ ਭੁੱਲ ਜਾਂਦਾ ਹੈ। ਤੇ ਫਿਰ ਪਰਮੇਸਰ ਦੇ ਭੁੱਲਿਆਂ—**ਵਿਆਪਨਿ ਸਭੇ ਰੋਗ**। ਕੋਈ ਦੂਜਾ ਨਹੀਂ, ਕੋਈ ਦੂਸਰੀ ਗੱਲ ਨਹੀਂ। ਸਾਨੂੰ ਐਸੇ ਆਦਮੀ ਪਾੜਨ ਵਾਲੇ ਮਿਲੇ ਰਹਿੰਦੇ ਨੇ ਹਰ ਵਕਤ। ਬਹੁਤ ਲੋਕਾਂ ਨੂੰ ਇਸ ਗੱਲ ਦੀ ਲੋੜ ਰਹਿੰਦੀ ਹੈ ਬਈ, ਕੋਈ ਇਕੱਠੇ ਹੋ ਕੇ ਨਾ ਬਹਿਣ, ਉਹਨਾਂ ਦਾ ਅੰਨ ਪਾਣੀ ਨਹੀਂ ਤੁਰਦਾ। ਕਈਆਂ ਦਾ ਇਹੋ ਕੰਮ ਹੈ ਉਹ ਤੰਦੂਰ ਦੀ ਰੋਟੀ ਉੱਤੇ ਗਵਾਹੀਆਂ ਦੇਣ ਤੇ ਰਹਿੰਦੇ ਨੇ, ਜੇ ਪਿੰਡ 'ਚ ਕਿਸੇ ਦੀ ਲੜਾਈ ਨਾ ਹੋਵੇ ਤਾਂ ਉਹਨਾ ਨੂੰ ਕੌਣ

ਪੁੱਛੇ। ਪਿਆਰੇ ਸੱਜਣੋਂ, ਗੁਰੂ ਨਾਨਕ ਇੱਕ ਹੈ, ਉਹ ਅਕਾਲ ਪੁਰਖ ਹੈ, ਉਹ ਅਕਾਲ ਪੁਰਖ ਰੂਪ ਧਾਰ ਕੇ—**ਨਿਰਗੁਣ ਆਪ ਸਰਗੁਣ ਵੀ ਓਹੀ**। ਸਾਰੇ ਉਹਦੇ ਜਾਮੇ ਹਨ, ਸਾਰੇ ਉਹਦੇ ਮਜ਼ਹਬ ਹਨ–

**ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥**

*–ਮਾਝ ਮ:੫, ਪੰਨਾ–੧੩੪*

ਜਿਹੜੇ ਰੰਗ ਹਨ, ਸਾਰੇ ਉਹਦੇ ਹਨ। ਆਪਸ ਵਿੱਚ ਪਾਟਿਆ ਨਾ ਕਰੋ। ਆਪਸ ਵਿੱਚ ਨਾ ਕੁਛ ਕਰਿਆ ਕਰੋ। ਜਿਹੜੇ ਆਦਮੀ ਨੂੰ ਮੋਠਾਂ ਦੀ ਦਾਲ ਮਾਫਕ ਆਉਂਦੀ ਹੈ—ਮੋਠਾਂ ਦੀ ਖਾ ਲਏ; ਜਿਹਨੂੰ ਆਲੂ ਮਾਫਕ ਆਵੇ—ਉਹ ਆਲੂ ਖਾ ਲਵੇ। ਰੋਟੀਆਂ ਰਲ ਕੇ ਪਕਾ ਲਿਆ ਕਰੋ। ਰੋਟੀ ਤਾਂ ਇੱਕੋ ਜਿਹੀ ਹੈ। ਉਹ ਭਾਈ, ਆਪਾਂ ਇੱਕ ਗੁਰੂ ਦੇ ਸਿੱਖ ਹਾਂ—ਇੱਕ ਗੁਰਬਾਣੀ ਸਾਡੀ ਚੀਜ਼ ਹੈ—ਇੱਕ ਸਾਡੀ ਮਰਯਾਦਾ ਹੈ। ਅੰਮ੍ਰਿਤ ਤੋਂ ਬਗੈਰ —ਕੇਸਾਂ ਧਾਰੀ ਸਿੱਖ ਦੀ, ਪੰਜ ਕੱਕੇ ਦੀ ਮਰਯਾਦਾ ਦੀ ਰਹਿਤ ਹੈ—ਜਿਹੜਾ ਨਹੀਂ ਰੱਖਦਾ, ਉਹ ਢਿੱਲੜ ਹੈ—ਭਾਵੇਂ ਉਹ ਕੂਕਾ ਹੈ ਭਾਵੇਂ ਕੋਈ ਹੈ। ਗੁਰ ਮੰਤ੍ਰ, ਨਾਮ—ਸਤਿਗੁਰੂ ਨੇ ਅੱਠ ਸੌ ਪੱਤਰੇ 'ਚ ਬਾਣੀ ਦੇ ਨਾਲ ਲਿਖਿਐ ਨਾਮ। ਬਾਣੀ ਜੋ ਹੈ, ਇਹ ਨਾਮ ਨੂੰ ਦੱਸਦੀ ਹੈ, ਦੱਸ ਪਾਉਂਦੀ ਹੈ।

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥**

*–ਗਉੜੀ ਸੁਖਮਨੀ ਮ:੫, ਪੰਨਾ–੨੬੨*

ਇਹ ਤੁਕ ਪੜ੍ਹਕੇ ਨਹੀਂ, ਤੁਕ ਕਹਿੰਦੀ ਹੈ—**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ**। ਸਿਮਰਨ ਕਰੋ, ਜਪੋ ਉਹ ਚੀਜ਼ ਜਿਹੜੀ ਗੁਰੂ ਨਾਨਕ ਨੇ ਸਿੱਧਾਂ ਨੂੰ ਆਖੀ। ਉਹਨਾਂ ਆਖਿਆ–

*ਕਉਣੁ ਸਕਤਿ ਤੁਹਿ ਏਥੇ ਲਿਆਈ।*

ਉਹਨਾਂ ਕਿਹਾ–

*ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ।*

*–ਵਾਰ–੧, ਪਉੜੀ–੨੮*

ਤੋ ਮੇਰੀ ਇਹ ਅਰਜ਼ ਹੈ, ਤੁਹਾਡੇ ਸਾਰਿਆਂ ਅੱਗੇ। ਸਤਿਗੁਰ ਹਰ ਜਗ੍ਹਾ ਸਹਾਇਤਾ ਕਰਦਾ ਹੈ ਜੇ ਅਸੀਂ ਸਤਿਗੁਰ ਤੇ ਹੀ ਆਸਰਾ



ਰੱਖੀਏ, ਕਿਸੇ ਹੋਰ ਦਾ ਆਸਰਾ ਨਾ ਲਈਏ। ਸਾਰੇ ਇੱਕ ਹੋ ਕੇ ਬੈਠਿਆ ਕਰੋ। ਭਜਨ ਬਾਣੀ ਕਰਿਆ ਕਰੋ; ਆਪਣੇ ਆਚਾਰ ਖਰਾਬ ਨਾ ਕਰੋ; ਵਿਹਾਰ ਸ਼ੁਧ ਰੱਖੋ; ਕਿਸੇ ਦੀ ਚੀਜ਼ ਲੈ ਕੇ ਨਾ ਖਾਉ। ਦੱਸੋ—ਅਸੀਂ ਸਿੱਖ ਕਹਾ ਸਕਦੇ ਹਾਂ, ਜੇ–

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**

ਪਰ ਅਗਲੀ ਗੱਲ ਫਿਰ ਏਦੂੰ ਵੀ ਅੱਗੇ–

**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥**

*–ਮਾਝ ਵਾਰ ਮ:੧, ਪੰਨਾ–੧੪੧*

ਸੂਰ ਗਾਂ ਵੀ ਮਰਿਆ ਹੋਇਆ। ਮਾਰ ਕੇ ਤਾਂ ਸਾਰੇ ਖਾਂਦੇ ਨੇ, ਮਰਿਆ ਹੋਇਆ—ਨਾ ਹਿੰਦੂ ਖਾਣ, ਨਾ ਮੁਸਲਮਾਨ ਖਾਣ। ਉਹ ਕਹਿੰਦੇ ਨੇ, ਮਰਿਆ ਹੋਇਆ—ਮੁਰਦਾਰ, ਹੈ ਉਹ ਜਿਹੜਾ ਬੇਗਾਨਾ ਹੱਕ ਹੈ, ਤਾਂ ਬਚੋ।

ਮੈਂ ਤੁਹਾਥੋਂ ਖਿਮਾ ਮੰਗਦਾ ਹਾਂ। ਪੰਡਤ ਜੀ[੨੬], ਸੰਤ ਜੀ[੨੭] ਕੀਰਤਨ ਕਰਨਗੇ। ਮੈਂ ਇਹੋ ਹੀ ਅਰਜ਼ ਕਰਨੀ ਹੈ—ਬਈ, ਸਾਡੇ ਗੁਰਪੁਰਬ ਮਨਾਉਣੇ, ਸਾਡਾ ਸਿੱਖ ਬਣਨਾ, ਸਾਡਾ ਇਕੱਠੇ ਬਹਿਣਾ, ਸਾਡੇ ਦੀਵਾਨ ਸੁਣਨੇ ਤਾਂ ਹੀ ਸਾਨੂੰ ਫਾਇਦੇਮੰਦ ਹਨ ਜੇ ਅਸੀਂ ਕੋਈ ਚੀਜ਼ ਆਪਣੇ ਤੋਂ ਧਿਆਨ ਕਰੀਏ, ਮਾਰੀਏ, ਬਈ, ਸਾਡੇ 'ਚ ਕਿਹੜੀ ਗੱਲ ਮਾੜੀ ਹੈ। ਸਾਡੇ ਘਰ 'ਚ ਕਿਤੇ ਟਾਕੀ ਪਈ ਹੈ, ਕਿਤੇ ਮਿੱਟੀ ਪਈ ਹੈ ਅਸੀਂ ਉਹਨੂੰ ਝਾੜੂ ਨਾਲ ਸਾਫ ਕਰਦੇ ਹਾਂ। ਇਹਦੇ ਵੱਲ ਵੀ ਝਾਕਿਆ ਕਰੋ—ਕਿ ਮੈਂ ਅੱਜ ਝੂਠ ਤਾਂ ਨਹੀਂ ਬੋਲਿਆ—ਮੈਂ ਅੱਜ ਕਿਸੇ ਨੂੰ ਧੱਕਾ ਤਾਂ ਨਹੀਂ ਕੀਤਾ—ਮੈਂ ਕਿਸੇ ਨਾਲ ਬੁਰਿਆਈ ਤਾਂ ਨਹੀਂ ਕਰ ਰਿਹਾ ? ਇਸ ਤੋਂ ਬਚਣ ਵਾਸਤੇ—ਕਰਨੀ ਗੁਰੂ ਨੇ ਹੈ—ਆਰਦਾਸ ਉਹਦੇ ਅੱਗੇ ਕਰਿਆ ਕਰੋ। ਉਹ ਸਾਡੇ ਤੇ ਕਿਰਪਾ ਕਰੇ ਤਾਂ ਕਿ ਅਸੀਂ ਸੁਖ ਨਾਲ ਵਸੀਏ। ਸਾਡਾ ਇਹ ਕੋਈ ਕੰਮ ਨਹੀਂ–

**ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ॥**

*–ਮਾਰੂ ਮ:੫, ਪੰਨਾ–੧੦੦੩*

ਕ੍ਰੋੜਾਂ ਦਾ ਮਾਲਕ ਹੈ ਜਿਹਦੇ ਹਿਰਦੇ 'ਚ ਸਤਿਗੁਰ ਦਾ ਨਾਮ ਹੈ। ਜੇ ਉਹ ਸਤਿਗੁਰ ਦਾ ਨਾਮ ਜਪਦੈ, ਆਪਣੇ ਧਰਮ ਦੀ ਕਿਰਤ ਕਰਕੇ ਖਾਂਦਾ

ਹੈ, ਉਹਦੇ ਜਿੰਨਾ ਸੁਖੀ ਕੋਈ ਨਹੀਂ। ਮਹਾਰਾਜ ਕਹਿੰਦੇ ਨੇ-

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥**

ਐਥੇ ਤਾਂ ਹੁਣ ਖਵਰ ਨਹੀਂ ਸੌ ਹੋਵੇ, ਦੋ ਸੌ ਰਾਜਾ ਹੋਵੇ, ਖਵਰੇ ਹਜ਼ਾਰਾਂ ਹੀ ਹੋਣ ਜੇ ਆਪਾਂ ਗਿਣਨ ਲਗੀਏ ਮੁਲਕ ਵੱਖੋ ਵੱਖਰੇ। ਉਹ ਕਹਿੰਦੇ, ਜੇ ਸਾਰਿਆਂ ਦਾ ਇੱਕ ਵੀ ਹੋਵੇ ਤਾਂ ਦੁਖੀ ਹੈ। ਸੁਖੀ ਕੌਣ ਹੈ-

**ਹਰਿ ਕਾ ਨਾਮੁ ਜਪਤ ਹੋਇ ਸੁਖੀਆ॥**

*-ਗਉੜੀ ਮ:੫, ਪੰਨਾ-੨੬੪*

ਸੋ ਮੇਰੀ ਇਹ ਅਰਜ਼ ਹੈ—ਬਈ, ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ। ਉਹ ਤੁਹਾਨੂੰ ਕਿਰਪਾ ਕਰੇ, ਤੁਸੀਂ ਨਾਮ ਜਪੋ, ਤੁਸੀਂ ਚਿੱਟੇ ਹੋ, ਤੁਸੀਂ ਉੱਜਲ ਹੋ—ਤੁਹਾਨੂੰ ਦਾਗ ਚਿੱਟੀ ਚਾਦਰ ਨੂੰ ਬੁਰਾ ਲਗਦਾ ਹੈ। ਮੈਂ ਇਹਨਾਂ ਸ਼ਬਦਾਂ ਨਾਲ ਤਹਾਥੋਂ ਖਿਮਾਂ ਮੰਗਦਾ ਹਾਂ।



## ਟਿੱਪਣੀਆਂ

★੧ ਸੰਨ ੧੯੫੮ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਫਰੀਕਾ ਦਾ ਦੌਰਾ ੨੫-੧-੧੯੫੮ ਨੂੰ ਸ਼ੁਰੂ ਹੋਇਆ ਅਤੇ ੧੫-੨-੧੯੫੮ ਤਕ ਰਿਹਾ। ਸਤਿਗੁਰੂ ਜੀ ਨੇ ਬਸੰਤ ਪੰਚਮੀ ਦੇ ਉਤਸਵ ਤੇ ਦਰਸ਼ਨ ਦਿੱਤੇ ਸਨ। ਸਤਿਗੁਰੂ ਜੀ ੨੫-੧-੧੯੫੮ ਤੋਂ ੨੯-੧-੧੯੫੮ ਤਕ ਨੈਰੋਬੀ ਰਹਿ ਕੇ, ਨਕੋਰੋ, ਕਰੀਚੋ, ਕੁਸੁਮੋਂ, ਜੀਜੇ, ਕੰਪਾਲਾ, ਇੰਟੇਬੇ, ਮੰਬਾਲੀ, ਕਿਟਾਲੀ ਅਤੇ ਐਲਡੋਰੇਟ ਦੀ ਸਾਧ ਸੰਗਤ ਨੂੰ ਦਰਸ਼ਨ ਦੇ ਕੇ ੧੧-੨-੧੯੫੮ ਨੂੰ ਵਾਪਸ ਨੈਰੋਬੀ ਪਹੁੰਚ ਗਏ। ਉਪਰੰਤ ਸਤਿਗੁਰੂ ਜੀ ਨੇ ੧੫-੨-੧੯੫੮ ਦੀ ਆਸਾ ਦੀ ਵਾਰ ਮਗਰੋਂ ਭਾਰਤ ਲਈ ਹਵਾਈ ਜਹਾਜ਼ ਰਾਹੀ ਪ੍ਰਸਥਾਨ ਕੀਤਾ।



ਸਤਿਗੁਰੂ ਜੀ ਦੇ ਇਸ ਦੌਰੇ ਦੇ ਜਿੰਨੇ ਵੀ ਉਪਦੇਸ਼ ਉਪਲਬਦ ਹੋ ਸਕੇ, ਉਹ ਇਸ ਭਾਗ ਵਿੱਚ ਦਿੱਤੇ ਜਾ ਰਹੇ ਹਨ, ਪਰ ਉਹਨਾਂ ਦੀ ਸਹੀ ਤਾਰੀਖ ਨਾ ਮਿਲਨ ਕਰਕੇ ਕੇਵਲ ਸੰਨ ਅਤੇ ਅੰਕ ੧, ੨, ੩ ... ਹੀ ਦਿੱਤੇ ਜਾ ਰਹੇ ਹਨ।

★੨ ਝਟਕਾ ਮਾਸ ਪ੍ਰਥਾਇ ਤਤ ਗੁਰਮਤ ਨਿਰਣਯ, ਲੇਖਕ ਭਾਈ ਸਾਹਿਬ ਰਣਧੀਰ ਸਿੰਘ ਜੀ।

## ਸ਼ਬਦਾਰਥ

੧ ਨਕੋ ਨਕ।
੨ ਦਿਓ।
੩ ਪੀਵਾਂ।
੪ ਭੁਲਾ ਦਿਆਂ।
੫ ਨਜ਼ਦੀਕੀ।
੬ ਚਰਨ ਛੂਹਣ ਲਈ।
੭ ਮਾਣਕ ਰੂਪੀ ਪ੍ਰਮਾਤਮਾ।
੮ ਤੋੜਨਾ, ਦੁਖਾਉਣਾ।
੯ ਕਦਾਚਿਤ।
੧੦ ਚੰਗਾ ਨਹੀਂ ਹੈ।
੧੧ ਲੋਕਾਂ।
੧੨ ਉਪਰ।
੧੩ ਛਾਇਆ ਹੈ।
੧੪ ਹੱਥ ਨਹੀਂ ਪਾ ਸਕਦਾ।
੧੫ ਮਰਯਾਦਾ ਤੋਂ ਬਾਹਰ।
੧੬ ਕਦੀ।
੧੭ ਗ਼ੈਰ ਸ਼ਰੱਈ।
੧੮ ਸ਼ਰੱਈ।
੧੯ ਮਸਤਾਨੇ, ਬੇਪਰਵਾਹ।
੨੦ ਬਹੁਤ ਰੰਗ।
੨੧ ਵੱਖ ਵੱਖ।
੨੨ ਰਖਦਾ ਹੈ।
੨੩ ਮੂਰਤ, ਪ੍ਰੀਤਮ।
੨੪ ਚਲਾਕ, ਛਲੀਆ।
੨੫ ਸਾਡਾ।
੨੬ ਪੰਡਤ ਗੋਪਾਲ ਸਿੰਘ ਜੀ।
੨੭ ਸੂਬਾ ਦਸੌਂਦਾ ਸਿੰਘ ਜੀ।

# ਅਫ਼ਰੀਕਾ ੧੯੫੮
# ੨
## ਬਸੰਤ ਪੰਚਮੀ, ਨੈਰੋਬੀ

ਅੱਜ ਜਿਹਨਾਂ ਗੱਲ ਕੀਤੀ ਹੈ ਅੰਮ੍ਰਿਤ ਛਕਣ ਦੀ, ਉਹ ਵੀ ਤਿਆਰ ਹੋ ਜਾਣ; ਹੋਰ ਵੀ ਕਿਸੇ ਸੱਜਣ ਨੇ ਜਿਹੜੀ ਮੈਂ ਅਰਜ਼ ਅੱਜ ਉੱਥੇ ਕੀਤੀ ਹੈ; ਸਤਿਗੁਰੂ ਦੇ ਅੱਜ ਪ੍ਰਕਾਸ਼ ਉਤਸਵ ਉੱਤੇ, ਨਾਮਧਾਰੀ ਸੱਜਣਾ ਕਰਕੇ ਖਾਸ ਤੇ ਸਭਨਾ ਅੱਗੇ ਵੀ—ਅਰਜ਼ ਹੈ। ਅਸੀਂ ਜਿਹੜੇ ੧੦-੧੫ ਸਰੀਰ ਆਏ ਹਾਂ, ਉਹ ਅੰਦਰ ਭਾਂਵੇ ਸਾਡਾ ਕੁਛ ਹੈ, ਪਰ ਬਾਹਰੋਂ ਅਸੀਂ ਏਸ ਵਾਸਤੇ ਆਏ ਹਾਂ ਕਿ ਲੋਕਾਂ ਨੂੰ ਕਹੀਏ ਕਿ ਬੁਰੇ ਕੰਮ ਛੱਡੋ, ਜਿਹੜੇ ਗੁਰਬਾਣੀ, ਗੁਰਮਤ ਅਨੁਸਾਰ, ਜਿਹਨਾਂ ਨੂੰ ਬੁਰੇ ਮੰਨਿਆ ਜਾਂਦਾ ਹੈ। ਨਾਮ ਜਪੋ, ਇਸ਼ਨਾਨ ਕਰੋ, ਅਭਿਆਸ ਕਰੋ, ਮਾਸ ਨਾ ਖਾਉ, ਸ਼ਰਾਬ ਨਾ ਪੀਉ, ਤਮਾਕੂ ਨਾ ਪੀਉ। ਅੰਮ੍ਰਿਤ ਛਕ ਕੇ ਕੇਸ ਫੇਰ ਨਾ ਕਟਾਉ, ਰੋਮਾਂ ਦਾ ਬੁਰਾ ਨਾ ਕਰੋ—ਤੌਲੀਏ ਨਾਲ—ਸਾਬਣ ਨਾਲ—ਕਿਸੇ ਦਵਾਈ ਨਾਲ, ਮਤਲਬ ਇੱਕੋ ਹੀ ਹੈ। ਸਾਡੀ ਅਰਜ਼ ਹੈ, ਨਾਮਧਾਰੀਆਂ ਅੱਗੇ ਤੇ ਖਾਸ ਕਰਕੇ, ਜਿਹੜੇ ਕੋਈ ਗਲਤੀ ਆਪਣੀ ਕਰ ਬੈਠੇ ਹੋਣ—ਕੁਛ ਸੱਜਣਾਂ ਨੇ ਉੱਥੇ ਅੱਜ ਖਲੋ ਕੇ ਸਾਧ ਸੰਗਤ ਵਿੱਚ ਆਪਣੀ ਪਿਛਲੀ ਗਲਤੀ ਮੰਨ ਲਈ ਹੈ। ਉਹਨਾਂ ਕਿਹਾ —ਕਿ ਅਸੀਂ ਅੱਗੇ ਤੋਂ ਨਹੀਂ ਖਾਵਾਂ ਪੀਵਾਂਗੇ, ਜੇ ਕਰ ਬੈਠੇ ਹਾਂ ਸਾਡੀ ਗਲਤੀ ਹੈ। ਜਿਹੜੇ ਹੋਰ ਸੱਜਣ ਵੀ ਚਾਹੁਣ, ਅੱਜ ਸਤਿਗੁਰਾਂ ਦੇ ਪ੍ਰਕਾਸ਼ ਉਤਸਵ ਉੱਤੇ ਉਹ ਬਗੈਰ ਕਿਸੇ ਡੰਨ ਲੱਗਣ ਤੋਂ ਬਖਸ਼ੇ ਜਾ ਸਕਦੇ ਹਨ। ਜਿਨ੍ਹਾਂ ਦਾ ਚਿਤ ਕਰੇ ਅੱਗੇ ਨੂੰ ਛੱਡਣ ਵਾਸਤੇ, ਉਹ ਪਿਛਲੀ ਗਲਤੀ ਮੰਨਣ



ਆਪਣੀ, ਸਾਧ ਸੰਗਤ 'ਚ ਖਲੋ ਕੇ ਅਰਜ਼ ਕਰ ਲੈਣ। ਅੰਮ੍ਰਿਤ ਤਿਆਰ ਹੋ ਰਿਹਾ ਹੈ।

ਮਰਯਾਦਾ—ਜਿਤਨੀਆਂ ਗੁਰੂ ਨਾਨਕ ਦੀਆਂ ਸੰਪਰਦਾਵਾਂ ਹਨ ਸਭਨਾਂ ਦੀ ਵੱਖੋ ਵੱਖਰੀ ਹੈ, ਪਰ ਨਾਮਧਾਰੀ ਮਰਯਾਦਾ ਅਨੁਸਾਰ ਜੇ ਕੋਈ ਖੁੱਲ੍ਹਾ ਪਾਣੀ ਪੀ ਲਵੇ ਤਾਂ ਵੀ ਅੰਮ੍ਰਿਤ ਛਕ ਸਕਦਾ ਹੈ। ਕਈ ਸੱਜਣ ਕਹਿੰਦੇ ਹਨ ਮੁੜਕੇ ਨਹੀਂ ਛਕਣਾ ਚਾਹੀਦਾ—ਮੁਬਾਰਕ ਹੋਵੇ, ਸਾਡਾ ਇਸ ਗੱਲ ਨਾਲ ਕੋਈ ਵਿਵਾਦ ਨਹੀਂ। ਉਹਨਾਂ ਦੀ ਮਰਯਾਦਾ ਅਨੁਸਾਰ ਉਸੇ ਤਰ੍ਹਾਂ ਠੀਕ ਹੈ। ਨਾਮਧਾਰੀ ਮਰਯਾਦਾ ਅਨੁਸਾਰ ਸ਼ਰਾਬ, ਮਾਸ ਕੋਈ ਐਸਾ ਕੰਮ ਕਰਦਾ ਹੈ ਜਿਹੜਾ ਤਾਂ ਉਹਨੂੰ ਅੰਮ੍ਰਿਤ ਛਕਣਾ ਪੈਂਦਾ ਹੈ। ਉਹ ਕਿਰਪਾ ਕਰਨ ਅੰਮ੍ਰਿਤ ਤਿਆਰ ਹੋਏਗਾ, ਉਹ ਛਕ ਲੈਣ।

### ਈਰਖਾ ਦਵੇਸ਼ ਛੱਡੋ

ਹੁਣ ਮੈਂ ਅੱਜ ਦੇ ਦਿਨ ਵਾਸਤੇ—ਪ੍ਰੇਮ ਦੀ ਪਹਿਲੀ ਤੇ ਇਹ ਗੱਲ ਹੈ, ਕਿ ਫਰੀਦ ਨੇ ਇੱਕ ਸਲੋਕ ਕਿਹਾ ਹੈ-

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ**
**ਦੁਖੁ ਸਬਾਇਐ[1] ਜਗਿ॥**
**ਊਚੇ ਚੜਿ ਕੈ ਦੇਖਿਆ**
**ਤਾਂ ਘਰਿ ਘਰਿ ਏਹਾ ਅਗਿ॥**

-ਪੰਨਾ-੧੩੮੨

ਸਤਿਗੁਰੂ ਨਾਨਕ ਦੇਵ ਮਹਾਰਾਜ, ਪੰਜਵੇ ਸਰੂਪ ਵਿੱਚ, ਗਉੜੀ ਰਾਗ ਦੇ ਵਿੱਚ, ਅਸਟਪਦੀਆਂ ਵਿੱਚ ਸਾਹਿਬ ਲਿਖਦੇ ਹਨ-

- **ਜੋ ਇਸੁ[2] ਮਾਰੇ ਸੋਈ ਸੂਰਾ[3]॥**
  **ਜੋ ਇਸੁ ਮਾਰੇ ਸੋਈ ਪੂਰਾ॥**
- **ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ॥**
  **ਜੋ ਇਸੁ ਮਾਰੇ ਸੁ ਦਰਗਹ ਸਿਝੈ[4]॥**
- **ਜੋ ਇਸੁ ਮਾਰੇ ਤਿਸੁ ਕਾ ਆਇਆ ਗਨੀ[5]॥**

**ਜੋ ਇਸੁ ਮਾਰੇ ਸੁ ਨਿਹਚਲੁ ਧਨੀ।।**
**ਜੋ ਇਸੁ ਮਾਰੇ ਸੋ ਵਡਭਾਗਾ।।**
**ਜੋ ਇਸੁ ਮਾਰੇ ਸੁ ਅਨਦਿਨੁ[੬] ਜਾਗਾ।।**
- **ਇਸੁ ਮਾਰੀ ਬਿਨੁ ਜਨਮੁ ਨਾ ਮਿਟੈ।।**
**ਇਸੁ ਮਾਰੀ ਬਿਨੁ ਜਮ ਤੇ ਨਹੀ ਛੂਟੈ।।**
**ਇਸੁ ਮਾਰੀ ਬਿਨੁ ਗਿਆਨੁ ਨ ਹੋਈ।।**
**ਇਸੁ ਮਾਰੀ ਬਿਨੁ ਜੂਠਿ[੭] ਨ ਧੋਈ।।**
**ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ।।**
**ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ[੮]।।**
- **ਕੋਟਿ ਕਰਮ ਜਾਪ ਤਪ ਕਰੈ।।**

ਭਾਵੇਂ ਕੋਈ ਕੂਕਾ ਹੋ ਕੇ ਮਾਲਾ ਫੇਰੇ, ਭਾਵੇਂ ਕੋਈ ਕਰੇ ਪਾਠ, ਤੇ ਭਾਵੇਂ ਲਾਵੇ ਧਿਆਨ-

- **ਇਸੁ ਮਾਰੀ ਬਿਨੁ ਥਾਇ ਨ ਪਰੈ।।**

ਕੀ ਕਹਿੰਦੇ ਨੇ-

**ਗੁਰਿ ਦੁਬਿਧਾ ਜਾ ਕੀ ਹੈ ਮਾਰੀ।।**
**ਕਹੁ ਨਾਨਕ ਸੋ ਬ੍ਰਹਮ ਬਿਚਾਰੀ।।੮।।**

*-ਗਉੜੀ ਮ:੫, ਪੰਨਾ-੨੩੭*

ਜਿੰਨਾ ਚਿਰ ਦਵੇਸ਼ ਨਹੀਂ ਮਰਦੀ, ਜਿੰਨਾਂ ਚਿਰ ਕਿਸੇ ਨਾਲ ਅੰਦਰੋਂ ਦੁਸ਼ਮਣੀ ਨਹੀਂ ਛੱਡਦਾ। ਪੰਜਾਬੀ ਦੀ ਕਹਾਵਤ ਹੈ-ਖਾਲੀ ਸੰਖ ਬਜਾਵੇ ਦੀਪਾ। ਸੋ ਮੈਂ ਅਰਜ਼ ਕਰਾਂਗਾ-ਮੈਂ ਕੱਲ ਵੀ ਥੋੜੀ ਜਿਹੀ ਅਰਜ਼ ਕਰੀ ਸੀ-ਆਪਣੇ ਆਪਣੇ ਥਾਂ ਰਹਿੰਦਿਆਂ, ਆਪਣੇ-ਆਪਣੇ ਮਜ਼੍ਹਬ, ਆਪਣੀ-ਆਪਣੀ ਸੁਸਾਇਟੀ ਦੇ ਹੁਕਮ 'ਚ ਚਲਦਿਆਂ ਹੋਇਆਂ ਵੀ ਅਸੀਂ ਦਵੇਸ਼ ਤੋਂ ਦੂਰ ਰਹਿ ਸਕਦੇ ਹਾਂ। ਕਿਸੇ ਨੂੰ ਕੋਈ ਹੱਕ ਨਹੀਂ ਹੋਣਾ ਚਾਹੀਦਾ-ਕਿ ਫਲਾਨਾ ਸਿੱਖ ਨਹੀਂ, ਫਲਾਨੇ ਦੀ ਮਰਯਾਦਾ ਗਲਤ ਹੈ। ਜਿਸ ਸ਼੍ਰੇਣੀ ਦਾ ਉਹ ਹੈ, ਓਸ ਸ਼੍ਰੇਣੀ ਦੀ ਅਗਰ ਕੋਈ ਗਲਤੀ ਕਰਦਾ ਹੈ ਤਾਂ ਉਹਦੇ 'ਚ ਉਹਦੀ ਗਲਤੀ ਹੈ।

ਦੂਸਰੇ ਨੂੰ ਇਹ ਚਾਹੀਦਾ ਹੈ, ਜਿਹੜਾ ਅਸਾਂ ੧੯੩੪ ਵਿੱਚ, ਜਿਸ ਨੂੰ



ਹੁਣ ੨੪ ਸਾਲ ਹੋ ਜਾਣਗੇ ਅੱਸੂ 'ਚ, ਗੁਰੂ ਨਾਨਕ ਸਰਬ ਸੰਪਰਦਾ ਕਾਨਫਰੰਸ ਕਰਕੇ, ਗੁਰੂ ਨਾਨਕ ਦੇ ਨਾਮ ਲੇਵਿਆਂ ਨੇ ਜੁੜਕੇ, ਆਗੂਆਂ ਨੇ ਬੈਠ ਕੇ, ਇਹ ਫੈਸਲਾ ਕੀਤਾ-ਕਿ ਆਪਣਾ ਪ੍ਰਚਾਰ ਕੋਈ ਮੰਡਨ ਰੂਪ ਵਿੱਚ ਕਰੇ। ਕੋਈ ਆਦਮੀ ਇਹ ਕਹਿ ਸਕਦਾ ਹੈ ਕਿ ਲੱਕੜੀ ਦਾ ਕੰਮ ਕਰਨ ਵਾਲਾ ਬਹੁਤਾ ਨਫਾ ਉਠਾ ਸਕਦਾ ਹੈ, ਮੂਹਲੀ ਵਾਲਾ ਚੰਗਾ ਹੈ, ਕੋਈ ਦੂਜੀ ਵਾਲਾ ਚੰਗਾ ਹੈ। ਇੱਕ ਆਦਮੀ ਇਹ ਕਹਿ ਸਕਦਾ ਹੈ ਕਿ ਕੌਫੀ ਦੇ ਬਾਗ ਲਾ ਕੇ ਬੜਾ ਫਾਇਦਾ ਹੈ, ਪਰ ਉਹਨੂੰ ਇਹ ਹੱਕ ਨਹੀਂ ਕਹਿਣ ਦਾ ਕਿ ਲੱਕੜੀ ਦਾ ਕੰਮ ਕਰਨ ਵਾਲਾ ਬੁਰਾ ਹੈ। ਆਪਣੀ ਦੁਕਾਨ ਤੇ ਕੋਈ ਲੱਠਾ ਵੇਚ ਸਕਦਾ ਹੈ, ਪਰ ਰੇਸ਼ਮ ਦੀ ਨਿੰਦਿਆ ਨਹੀਂ ਕਰ ਸਕਦਾ। ਉੱਥੇ ਇਹ ਰੈਜ਼ੂਲੇਸ਼ਨ ਸੀ-ਗੁਰੂ ਨਾਨਕ ਦੇਵ ਤੇ ਗੁਰੂ ਨਾਨਕ ਦੇਵ ਦੇ ਜਾਨਸ਼ੀਨ, ਆਦਿ ਤੇ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਜਿਹੜਾ ਮੰਨੇ ਉਹ ਇਹਦੇ ਵਿੱਚ ਆ ਸਕਦਾ ਹੈ। ਜਾਨਸ਼ੀਨ ਉੱਤੇ ਭਾਵੇਂ ਗੁਰੂ ਗੋਬਿੰਦ ਸਿੰਘ ਤੋਂ ਅੱਗੇ ਕੋਈ ਗੁਰੂ ਗ੍ਰੰਥ ਸਾਹਿਬ ਨੂੰ ਜਾਨਸ਼ੀਨ ਮੰਨੇ, ਭਾਵੇਂ ਕੋਈ ਗੁਰੂ ਬਾਲਕ ਸਿੰਘ ਨੂੰ ਮੰਨੇ, ਭਾਵੇਂ ਕੋਈ ਸੱਤਾਂ ਤਕ ਰਾਮ ਰਈਆਂ ਵਾਂਗੂੰ ਮੰਨੇ, ਭਾਵੇਂ ਕੋਈ ਅੱਗੇ ਮੰਨੇ, ਚਾਹੇ ਨਾ ਮੰਨੇ ਲੇਕਿਨ ਉਹ ਦੂਜਿਆਂ ਨੂੰ ਇਹ ਨਾ ਕ੍ਹਵੇ ਇਹ ਗਲਤ ਕਰਦਾ ਹੈ। ਇਹ ਇੱਕ ਐਸਾ ਸਵਾਲ ਸੁਹਣਾਂ ਹੈ ਜਿਹਦੇ ਤੇ ਸਾਰਿਆਂ ਹੀ ਸਿਆਣਿਆਂ ਬਹਿਕੇ, ਵਿਚਾਰ ਕੇ, ਮੰਨਿਆ ਕਿ ਅਸੀਂ ਇਸ ਤਰ੍ਹਾਂ ਬਚ ਸਕਦੇ ਹਾਂ। ਪੁਰਾਣੇ ਕਿਸੇ ਜ਼ਮਾਨੇ ਵਿੱਚ ਹਿੰਦੂ ਮਤ ਵਿੱਚ ਵੀ ਇਹ ਰੌਲਾ ਪਿਆ ਸੀ। ਕੋਈ ਸ਼ਕਤੀ ਨੂੰ ਮੰਨਣ ਵਾਲਾ, ਕੋਈ ਸੂਰਜ ਨੂੰ ਮੰਨਣ ਵਾਲਾ, ਕੋਈ ਵਿਸ਼ਨੂੰ ਨੂੰ ਮੰਨਣ ਵਾਲਾ, ਕੋਈ ਸ਼ਿਵਾਂ ਨੂੰ ਮੰਨਣ ਵਾਲਾ। ਉਹਨਾਂ ਸਮਾਰਤ ਪੂਜਾ ਬਣਾਈ ਕਿ ਸਾਰਿਆਂ ਵਿੱਚ ਪਿਆਰ ਇੱਕੋ ਜਿਹਾ ਕਰੋ।

ਮੈਂ ਹੁਣ ਅਰਜ਼ ਕਰਾਂ ਕਿ ਨਾਮਧਾਰੀ ਸਿੱਖ ਜਿਹੜਾ ਮਾਸ ਖਾਂਦਾ ਹੈ, ਸ਼ਰਾਬ ਪੀਂਦਾ ਹੈ, ਅੰਮ੍ਰਿਤ ਛਕ ਕੇ ਕੇਸ ਕਟਾਉਂਦਾ ਹੈ ਉਹ ਨਾਮਧਾਰੀ ਪੰਥ ਦੇ ਕਹੇ ਮੁਤਾਬਕ ..........। ਸਹਿਜਧਾਰੀ ਗੁਰੂ ਨਾਨਕ ਪੰਥੀ ਬਹੁਤ ਨਾਮਧਾਰੀ ਹੈਗੇ, ਬਹੁਤ ਸਿੱਖ ਹੈਗੇ ਜਿਹੜੇ ਅਕਾਲੀਆਂ ਵਿੱਚ ਵੀ ਹਨ, ਨਿਰਮਲਿਆਂ ਵਿੱਚ ਵੀ ਹਨ, ਸਾਰਿਆਂ ਵਿੱਚ ਹਨ ਜਿਹਨਾਂ ਨੇ ਅੰਮ੍ਰਿਤ ਨਹੀਂ ਛਕਿਆ

—ਅੰਮ੍ਰਿਤ ਛਕ ਕੇ ਕੇਸ ਕਟਾਉਣੇ, ਇਹ ਪਤਿਤ ਪੁਣਾ ਹੈ। ਮੇਰੇ ਆਪਣੇ ਜਿਹੜੇ ਵਿਚਾਰ ਹਨ, ਉਹਨਾਂ ਅਨੁਸਾਰ ਗੁਰੂ ਨਾਨਕ ਦੇਵ ਤੋਂ ਲੈ ਕੇ ਮਾਸ ਔਰ ਸ਼ਰਾਬ ਦੀ ਕਿਸੇ ਗੁਰੂ ਨੇ ਇਜਾਜ਼ਤ ਨਹੀਂ ਦਿੱਤੀ। ਅਸੀਂ ਇਸੇ ਗੱਲ ਨੂੰ ਮੁੱਖ ਰੱਖ ਕੇ ਇਸ ਪਾਸੇ ਤੁਰੇ ਹਾਂ, ਔਰ ਗੁਰੂ ਨਾਨਕ ਦੇਵ ਦਾ ਇਹ ਕਹਿਣਾ ਹੈ ਕਿ–

*ਪ੍ਰਿਥਮ ਤਜਹੁ ਆਮਿਖ ਕੋ ਖਾਨਾ।*

ਹਜ਼ੂਰ ਸਾਹਿਬ ਦੇ ਲੰਗਰ ਵਿੱਚ ਮਾਸ ਨਹੀਂ ਵੜ ਸਕਦਾ। ਅਸਾਂ ਉੱਥੋਂ ਇਹ ਚੀਜ਼ ਲਈ ਹੈ, ਅਸੀਂ ਕਿਸੇ ਨੂੰ ਇਹ ਨਹੀਂ ਕਹਿੰਦੇ—ਤੂੰ ਕਿਉਂ ਇਉਂ ਕਰਦੈਂ। ਸਾਡਾ ਇਹ ਫਰਜ਼ ਨਹੀਂ, ਔਰ ਨਾਹੀ ਇਹ ਚਾਹੀਦੈ। ਹਰ ਇੱਕ ਸਿੱਖ ਨੂੰ, ਹਰ ਇੱਕ ਸ੍ਰੇਣੀ ਨੂੰ—ਕਿਸੇ ਉੱਤੇ ਚਿੱਕੜ ਨਹੀਂ ਸੁੱਟਣਾ ਚਾਹੀਦਾ। ਪਿਆਰ ਕਰੋ, ਆਪਣੀ ਚੀਜ਼ ਵਖਾਓ ਚੰਗੀ ਕਰ ਕੇ। ਜੇ ਤੁਹਾਡਾ ਸੋਨਾ ਪੂਰਾ ਸੌ ਤੋਲੇ ਦਾ ਹੈ, ਤਾਂ ਆਪੇ ਹੀ ਅਠਾਸੀਆਂ ਵਾਲਿਆਂ ਦਾ ਕੋਈ ਨਾ ਲਏਗਾ। ਇਸ ਗੱਲ ਤੋਂ ਬਗੈਰ ਤੁਸੀਂ ਬਚ ਵੀ ਨਹੀਂ ਸਕਦੇ। ਆਟੇ 'ਚ ਲੂਣ ਜਿੰਨੇ ਤੁਸੀਂ ਦੁਨੀਆਂ 'ਚ ਅੱਗੇ ਸਿੱਖ ਹੋ। ਫੇਰ ਨੌਂ ਹਿੰਦੁਸਤਾਨੀ —ਤੇਰ੍ਹਾਂ ਚੁੱਲ੍ਹੇ। ਤੁਸੀਂ ਆਪਸ ਵਿੱਚ ਲੜ ਲੜ ਕੇ ........—ਲੈਣਾ ਨਹੀ, ਦੇਣਾ ਨਹੀਂ। ਧਰਮਸ਼ਾਲਾ ਤੋਂ ਤੁਸੀਂ ਲੜ ਪੈਂਦੇ ਹੋ, ਉਹਦੀ ਮਰਯਾਦਾ ਉਹ ਹੋਵੇ, ਉਹਦੀ ਉਹ ਹੋਵੇ, ਉੱਥੇ ਫਲਾਨਾ ਨਹੀਂ ਜਾ ਸਕਦਾ, ਉੱਥੇ ਢਿਮਕਾ ਨਹੀਂ ਜਾ ਸਕਦਾ। ਇੱਕੇ ਤਰ੍ਹਾਂ ਦਾ ਇਸ਼ਟ ਮੰਨਦੇ ਮੰਨਦੇ, ਫੇਰ ਜਾਤਾਂ ਪਾਤਾਂ 'ਚ ਪੈ ਕੇ ਇੱਥੇ ਜੱਟ ਜਾਣ, ਇੱਥੇ ਰਾਮਗੜ੍ਹੀਏ ਜਾਣ, ਇੱਥੇ ਫਲਾਣਾ ਜਾਵੇ। ਖਿਮਾ ਕਰਨਾ ਇਹ ਸਾਡੀਆਂ ਗੱਲਾਂ ਨਹੀਂ ਹਨ, ਸਾਡਾ ਇਹ ਕੰਮ ਨਹੀਂ ਹੈ। ਅਸੀਂ—**ਹੰਸੁ ਨ ਕੋਧ੍ਰਾ ਖਾਇ**—ਅਸੀਂ ਇਸ ਗਲਤ ਰਸਤੇ ਪੈ ਕੇ, ਦੁਬਿਧਾ 'ਚ ਪੈ ਕੇ, ਮਰ ਰਹੇ ਹਾਂ।

ਮੈਂ ਹੁਣ ਖਾਸ ਸਿੱਧੀ ਨਾਮਧਾਰੀਆਂ ਅੱਗੇ ਅਰਜ਼ ਕਰਾਂਗਾ। ਜਿੱਥੇ ਤਕ ਮੈਨੂੰ ਪਤਾ ਲੱਗਾ ਹੈ ਇਹਨਾਂ ਵਿੱਚ ਵੀ ਕਾਫੀ ਦੁਬਿਧਾ ਨੇ ਅਸਰ ਕੀਤਾ ਹੋਇਆ ਹੈ। ਮੈਂ ਅਰਜ਼ ਕਰਾਂਗਾ ਕਿ ਬਜਾਏ ਮੇਰੇ ਕੋਲ ਮੁਕੱਦਮਾ ਪੁਜਣ ਦੇ, ਉਹਨਾਂ ਸੱਜਣਾ ਨੂੰ ਚਾਹੀਦਾ ਹੈ ਕਿ ਉਹ ਆਪਸ ਵਿੱਚ ਬੈਠ ਕੇ ਹੀ



ਇੱਕ ਦੂਏ ਨਾਲ ਪਿਆਰ ਨਾਲ—ਆਪਣੀ ਜਿਹੜੀ ਗਲਤੀ ਹੈ, ਹਰ ਇੱਕ ਆਦਮੀ ਨੂੰ ਇਹ ਪਤਾ ਹੈ। ਜੱਟ ਕਦੇ ਨਹੀਂ ਲੜ ਸਕਦੇ ਜੇ ਕਿਸੇ ਦੀ ਵੱਟ ਨਾ ਕੋਈ ਭੰਨੇ, ਪਤਾ ਹੁੰਦਾ ਹੈ ਭੰਨਣ ਵਾਲੇ ਨੂੰ ਵੀ ਪਰ ਉਹ ਧੱਕਾ ਕਰਦਾ ਹੈ। ਮਕਾਨ ਬਣਾਉਣ ਲੱਗਿਆਂ ਕਦੇ ਰੌਲਾ ਨਹੀਂ ਪੈ ਸਕਦਾ ਜੇ ਆਪਣੀ ਜਗ੍ਹਾ ਤੇ ਨੀਂਹ ਰੱਖੋ। ਜਾਣਕੇ ਫੁਟ, ਦੋ ਫੁਟ, ਛੇ ਇੰਚੀ ਦਾ ਲਾਲਚ ਕਰੀਦਾ ਹੈ। ਠੇਕਾ ਲੈਣ ਵੇਲੇ ਪਤਾ ਹੁੰਦਾ ਹੈ ਕਿ ਫਲਾਣੇ ਆਦਮੀ ਨੇ ਪਹਿਲਾਂ ਆ ਕੇ ਗੱਲ ਕੀਤੀ ਹੈ, ਉਹਦੇ ਤੇ ਚੜ੍ਹੋਖਤੀ ਜਾਣਕੇ ਕਰੀਦੀ ਹੈ। ਹੋਰ ਜਗ੍ਹਾ ਵੀ ਲੈ ਸਕੀਦੀ ਹੈ। ਤੋ ਮੈਂ ਅਰਜ਼ ਕਰਾਂਗਾ—ਕਿ ਆਪਣੇ ਆਪਣੇ ਅੰਦਰ ਝਾਤੀ ਮਾਰ ਕੇ, ਆਪਣੀ ਆਪਣੀ ਗਲਤੀ ਦੇਖ ਕੇ, ਆਪਣੇ ਆਪ ਜੇ ਉਹ ਕਿਰਪਾ ਕਰਨ ਆਪਸ ਵਿੱਚ ਬਹਿਕੇ ਇੱਕ ਦੂਏ ਨਾਲ ਨਜਿੱਠ ਲੈਣ ਤਾਂ ਮੈਨੂੰ ਬਹੁਤ ਖੁਸ਼ੀ ਹੋਊਗੀ। ਮੇਰਾ ਵੀ ਵਕਤ ਨਹੀਂ ਜ਼ਾਇਆ ਹੋਊ ਤੇ ਉਹਨਾ ਦਾ ਵੀ ਨਾ ਹੋਊ।

## ਗੁਰੂ ਸਰਬ ਕਲਾ ਸਮਰੱਥ ਹੈ

ਹੁਣ ਚਲੋ ਅੱਗੇ। ਇੱਕ ਚੀਜ਼ ਮੈਂ ਦੱਸਣੀ ਹੈ ਜਿਹੜੀ, ਮੈਂ ਸਿੱਖ ਪੰਥ ਦੇ ਅੱਗੇ, ਨਵੀਂ ਤੁਹਾਡੇ ਅੱਗੇ ਲਿਆ ਕੇ ਰੱਖਣ ਲੱਗਾ ਹਾਂ। ਮੇਰੇ ਵਾਸਤੇ ਤਾਂ ਉਹ ਨਵੀਂ ਨਹੀਂ ਸੀ। ਕੁਝ ਹਿੱਸਾ ਉਹਦਾ ਮੈਂ ਅੱਗੇ ਅਰਜ਼ ਕਰ ਗਿਆ ਸਾਂ ਕਿ ਜਿਹੜਾ ਸਾਡੇ ਇਤਿਹਾਸਕਾਰ ਇਸ ਭੁੱਲ ਵਿੱਚ ਪੈ ਗਏ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਸਿੱਖ ਨੂੰ ਫੜ ਕੇ ਤੰਬੂ ਵਿੱਚ ਲਿਜਾ ਕੇ ਅੰਦਰ ਬਹਾ ਕੇ ਬੱਕਰਾ ਮਾਰਦੇ ਸੀ, ਇਹ ਬੜੀ ਗਲਤ ਗੱਲ ਸੀ। ਮੈ ਅੱਗੇ ਅਰਜ਼ ਕੀਤੀ ਸੀ, ਕਿ ਗੁਰੂ ਗੋਬਿੰਦ ਸਿੰਘ ਨੂੰ ਫਿਰ ਅਸੀਂ ਸਰਬੱਗ ਨਹੀਂ ਮੰਨਦੇ। ਉਹਦੀ ਅਸੀ ਸ਼ਕਤੀ ਨਹੀਂ ਮੰਨਦੇ, ਜੇ ਉਹ ਮਾਰਦਾ ਹੈ ਬੱਕਰੇ ਤੇ ਲਿਖਦਾ ਹੈ ਔਰੰਗਜ਼ੇਬ ਨੂੰ ਕਿ–

**ਹਮੂੰ[੯] ਮਰਦ ਬਾਯਦ[੧੦] ਸ਼ਵਦ[੧੧] ਸੁਖ਼ਨਵਰ[੧੨]।।**
**ਨ ਸ਼ਿਕਮੇ[੧੩] ਦਿਗਰ[੧੪] ਦਰ ਦਹਾਨਿ[੧੫] ਦਿਗਰ।।**

*–ਦਸਮ ਗ੍ਰੰਥ, ਪੰਨਾ–੧੩੯੧*

ਬਾਣੀ ਵਿੱਚ–

**ਜਿਨ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ[੧੬] ਕਚਿਆ॥**

*–ਪੰਨਾ–੪੮੮*

ਇਹ ਕੰਮ ਗੁਰੂ ਗੋਬਿੰਦ ਸਿੰਘ ਕਰੇ, ਕਦੇ ਹੋ ਨਹੀਂ ਸਕਦਾ। ਸਾਡੀ ਗਲਤੀ ਹੈ ਜਿਹੜਾ ਅਸੀਂ ਆਪਣੀ ਮਤ ਅਨੁਸਾਰ ਗੁਰੂ ਨੂੰ ਸਮਝਦੇ ਹਾਂ। ਗੁਰੂ ਸਰਬ ਕਲਾ ਸਮਰੱਥ ਹੈ। ਦੋ ਤੀਰ ਸਾਹਿਬਾਂ ਨੇ ਚਮਕੌਰ ਦੀ ਗੜ੍ਹੀ 'ਚੋਂ ਚਲਾਏ। ਇੱਕ ਇੱਕ ਤੀਰ ਨਾਲ ਦਸ ਦਸ ਹਜ਼ਾਰ ਆਦਮੀ ਮਰ ਗਿਆ। ਜੇ ਏਹੋ ਜਿਹੇ ਅਠਾਨਵੇਂ ਹੋਰ ਚਲਾ ਦਿੰਦੇ ਤਾਂ ਦਸ ਲੱਖ ਹੀ ਮਰ ਗਿਆ ਸੀ—ਨਹੀਂ ਚਲਾਏ। ਤਾਣ ਹੁੰਦੇ ਹੋਇਆ ਨਿਤਾਣਾ। ਜਿਹਦੇ ਕੋਲ ਕੁਛ ਨਹੀਂ ਉਹਦੀ ਕੀ ਬਹਾਦਰੀ ਹੈ—ਕਿ, ਜੀ ਮੈਂ ਗਰੀਬ ਹਾਂ। ਗਰੀਬ ਉਹ ਹੈ ਜੋ ਕੋਲ ਹੁੰਦਿਆਂ, ਜਿਹੜਾ ਚਹੁੰ ਆਦਮੀਆਂ ਨੂੰ ਕੁੱਟ ਸਕਦਾ ਹੋਵੇ, ਉਹ ਮੇਰੇ ਜਿਹੇ ਗਰੀਬ ਦੇ ਪੈਰੀਂ ਹੱਥ ਲਾਵੇ—ਜੇ ਗਲਤੀ ਕਰੇ।

ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਿੱਖਾਂ ਦੇ ਸਿਰ ਕਤਲ ਕੀਤੇ ਔਰ ਪਿਉਂਦ ਲਾਇਆ। ਪਿਉਂਦ ਦਾ ਫਲ ਮੋਟਾ ਹੁੰਦਾ ਹੈ, ਕੀਮਤ ਬਹੁਤੀ ਹੁੰਦੀ ਹੈ। ਹੁਣ ਇੱਕ ਚੀਜ਼ ਸਾਨੂੰ ਮਿਲੀ ਹੈ, ਉਹ ਕਾਗਜ਼[★੧] ਅਜੇ ਮੇਰੇ ਹੱਥ 'ਚ ਨਹੀਂ ਆਇਆ। ਔਰੰਗਜ਼ੇਬ ਬਾਦਸ਼ਾਹ ਦਾ ਇੱਕ ਸੀ. ਆਈ. ਡੀ. ਦਾ ਆਦਮੀ—ਅੱਜ ਇਹੋ ਸ਼ਬਦ ਕਹਾਂਗਾ, ਉਦੋਂ ਗੁਪਤਚਰ ਕਹੋ—ਗੁਰੂ ਗੋਬਿੰਦ ਸਿੰਘ ਦੇ ਉਸ ਦੀਵਾਨ ਦੇ ਵਿੱਚ ਹੈ, ਜਿਸ ਦਿਨ ਸਾਹਿਬ ਇਹ ਪਰਖ ਕਰਨ ਲੱਗੇ ਹਨ ਸਿੱਖਾਂ ਦੀ। ਉਹ ਲਿਖਦਾ ਹੈ ਔਰੰਗਜ਼ੇਬ ਨੂੰ—ਕਿ ਮੇਰੀ ਹੈਰਾਨਗੀ ਦੀ ਕੋਈ ਹੱਦ ਨਹੀਂ ਰਹੀ, ਜਦੋਂ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਦੇ ਸਿਰ ਦੀਵਾਨ ਦੇ ਵਿੱਚ ਕਤਲ ਕਰ ਦਿੱਤੇ, ਔਰ ਉਹ ਰੁੜ੍ਹੇ ਫਿਰਦੇ ਹਨ ਖਿੱਦੂਆਂ ਵਾਂਗੂੰ। ਫੇਰ ਮੇਰੀ ਹੈਰਾਨੀ ਦੀ ਹੋਰ ਉਦੋਂ ਹੱਦ ਨਹੀਂ ਰਹੀ, ਜਦੋਂ ਤਮੀਜ਼ ਨਹੀਂ ਕੀਤੀ—ਪ੍ਰਤਾਪ ਸਿੰਘ ਦਾ ਪੰਡਤ ਦੇ—ਪੰਡਤ ਦਾ ਦਰਸ਼ਨ ਸਿੰਘ ਦੇ —ਦਰਸ਼ਨ ਸਿੰਘ ਦਾ ਲਾਲ ਸਿੰਘ ਦੇ ਉੱਤੇ ਜੋੜ ਦਿੱਤਾ ਹੈ, ਉਹ ਜਿਉਂਦੇ ਹੋ ਗਏ। ਇਹ ਇੱਕ ਮੁਸਲਮਾਨ ਦੀ ਡਾਇਰੀ ਹੈ।



ਗੁਰੂ ਕਹਿੰਦਾ ਹੈ ਅੰਮ੍ਰਿਤ। ਅੰਮ੍ਰਿਤ ਸ਼ਬਦ ਜਿਹੜਾ ਹੈ ਇਹ ਸੰਧੀ ਵਾਲਾ ਹੈ—ਅੰ-ਮ੍ਰਿਤਿ—ਨਾ ਹੋਵੇ ਜਿਸ ਨਾਲ ਮੌਤ। ਇਹ ਮੈਂ ਤੁਹਾਡੇ ਅੱਗੇ ਇੱਕ ਚੀਜ਼ ਧਰਨੀ ਸੀ ਕਿ ਅਸੀਂ ਲੋਗ ਸਾਇੰਸ ਪੜ੍ਹ ਕੇ, ਹੁਣ ਅਸੀਂ ਇਉਂ ਤੇ ਮੰਨ ਲੈਂਦੇ ਹਾਂ ਐਥੇ ਰੱਖ ਕੇ ਇੱਕ ਟੈਲੀਵਿਜ਼ਨ, ਅਮੀਰਕਾ ਦਾ ਸਭ ਕੁਝ ਸੁਣਕੇ ਤਾਂ ਕਹਿੰਦੇ ਹਾਂ ਠੀਕ ਹੈ। ਇੱਕ ਗੁਰੂ ਕੀ ਸਿੱਖਣੀ ਮਾਈ ਕਾਬਲ ਤੋਂ ਆ ਕੇ ਕਾਰ ਕੱਢਦੀ ਹੈ ਗੋਇੰਦਵਾਲ ਦੀ, ਤੁਰੀ ਜਾਂਦੀ ਇਓਂ ਹੱਥ ਮਾਰਦੀ ਹੈ ਕਦੇ। ਪਤਾ ਲੱਗਾ ਬਈ, ਕੀ ਕਰਦੀ ਹੈ ? ਉਹ ਕਾਬਲ ਵਿੱਚ ਪੰਘੂੜੇ ਨੂੰ ਹੱਥ ਮਾਰ ਕੇ, ਆਪਣੇ ਬੱਚੇ ਦਾ ਪੰਘੂੜਾ ਹਿਲਾਉਂਦੀ ਹੈ—ਉਹ ਅਸੀਂ ਨਹੀਂ ਮੰਨਦੇ। ਇਹ ਚੀਜ਼ ਜਿਹੜੀ ਹੈ, ਸਾਈਂਸ ਜਿਹੜੀ ਹੈ—ਇਹ ਨਕਲ ਹੈ, ਆਤਮਕ ਅਵਸਥਾ ਵਾਲੇ ਏਦੂੰ ਬਹੁਤ ਉੱਚੇ ਹਨ। ਉਹ ਜਿਸ ਤਰ੍ਹਾਂ, ਇਹ ਸਪੁਟਨਿਕ ਬਣਾਕੇ ਛੱਡਦੇ ਹਨ, ਉਹ ਸ੍ਰਿਸ਼ਟੀ ਬਣਾਕੇ ਛੱਡ ਸਕਦੇ ਹਨ, ਸ੍ਰਿਸ਼ਟੀ ਲਾਹ ਸਕਦੇ ਹਨ, ਸ੍ਰਿਸ਼ਟੀ ਨੂੰ ਲੈਯ ਕਰ ਸਕਦੇ ਹਨ। ਆਓ, ਸਾਡੇ ਵਾਸਤੇ ਸਤਿਗੁਰੂ ਨਾਨਕ ਦੇਵ ਨੇ ਕਲਜੁਗ ਵਿੱਚ ਆ ਕੇ, ਆਪਣੇ ਜਾਮੇ ਧਾਰ ਕੇ, ਸਾਨੂੰ ਉਹ ਰਾਹ ਦੱਸਿਆ, ਜੋ ਮੇਮ ਇੱਕ ਆਸਟਰੇਲੀਆ ਦੀ ਆਈ ਹੋਈ ਸੀ, ਉਹ ਵੀ ਇਹ ਖੋਜ ਕਰਦੀ ਸੀ। ਯੂਰਪ ਇਸ ਵੇਲੇ ਸੜ ਰਿਹਾ ਹੈ, ਭੁੱਜ ਰਿਹਾ ਹੈ, ਮੰਨਦਾ ਹੈ, ਕਹਿੰਦਾ ਹੈ—ਆਤਮਕ ਅਵਸਥਾ ਤੋਂ ਬਿਨਾਂ ਜੇ ਕਿਤੇ ਠੰਡ ਮਿਲੇ।

**ਗੁਰਿ ਦੁਬਿਧਾ ਜਾ ਕੀ ਹੈ ਮਾਰੀ॥**

ਤਾਂ, ਮੈਂ ਅਰਜ਼ ਕਰਾਂ ਕਿ ਇਹ ਚੀਜ਼ ਅੰਦਰੋਂ ਕੱਢਕੇ, ਆਪੋ ਆਪਣੇ ਥਾਂਈਂ ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ, ਕਿ ਸਾਡੀ ਕੋਈ ਤਾਕਤ ਨਹੀਂ, ਤੂੰ ਕਿਰਪਾ ਕਰ, ਸਾਡੇ ਅੰਦਰੋਂ ਦੁਬਿਧਾ ਨਿਕਲ ਜਾਏ। ਸੁਖ ਨਾਲ ਸਾਹ ਲਓ। ਦੱਸੋ, ਮੈਂ ਹੁਣ ਇੱਥੇ ਬੈਠਾ ਕਹਿੰਦਾਂ—ਬਈ, ਫਲਾਨਾ ਸਰਦਾਰ ਜਿਹੜਾ ਮਕਾਨ ਬਣਾਉਣ ਲੱਗਿਆ ਠੇਕੇਦਾਰ, ਉਹ ਮੇਰੇ ਨਾਲ ਜ਼ਿਦ ਰੱਖਦਾ ਹੈ, ਉਹਦਾ ਮਕਾਨ ਨਾ ਸਿਰੇ ਚੜ੍ਹੇ। ਮੈਂ ਤਾਂ ਸੜ ਰਿਹਾ ਨ, ਉਹਦਾ ਤੇ ਖਵਰ ਨਹੀਂ ਚੜ੍ਹਨਾ ਹੈ ਕਿ ਨਹੀਂ ਚੜ੍ਹਨਾ। ਕਿਸੇ ਕੋਲ ਦਸ ਰੁਪਈਏ ਵੱਧ ਹੋ ਗਏ, ਉਹਨੂੰ ਦੇਖ ਕੇ ਸੜਦਾ ਹੈ। ਜੇ ਦੁਖੀ ਹੋਣਾ ਹੈ ਤਾਂ ਏਸ ਗੱਲੋਂ ਤਾਂ

ਦੁਖੀ ਹੋਵੋ ਕਿ ਫਲਾਨਾ ਸਾਡਾ ਭਰਾ, ਉਹਦੇ ਕੋਲ ਖਾਣ ਨੂੰ ਹੈ ਨਹੀਂ, ਉਹਨੂੰ ਉੱਚਾ ਕਰੋ। ਉਤਾਂਹ ਨਾ ਝਾਕੋ—ਹੇਠਾਂ ਝਾਕੋ। ਪ੍ਰੇਮ ਕਰੋ, ਹਰ ਇੱਕ ਨਾਲ ਕਰੋ। ਗੁਰੂ ਨਾਨਕ ਨੇ ਕਿਸੇ ਦੇ ਮਜ਼ਹਬ ਨੂੰ ਧੱਕਾ ਨਹੀਂ ਮਾਰਿਆ। ਜੇ ਕਿਸੇ ਨੇ ਆਖਿਆ ਮੈ ਕਾਜ਼ੀ ਹਾਂ, ਤਾਂ ਉਹਨੇ ਕਿਹਾ–

**ਕਾਜੀ ਸੋ ਜੁ ਕਾਇਆ ਬੀਚਾਰੈ॥**

*–ਭੈਰਉ ਕਬੀਰ ਜੀ, ਪੰਨਾ–੧੧੬੦*

ਜੇ ਜੋਗੀ ਮਿਲਿਆ ਤਾਂ ਉਸ ਨੂੰ ਜੋਗ ਦਾ ਹੀ ਉਪਦੇਸ਼ ਦਿੱਤਾ ਹੈ। ਜੇ ਠੱਗ ਮਿਲਿਆ ਤਾਂ ਉਹਨੂੰ ਕਿਹਾ ਸੱਜਣਾ–

**ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ॥**
**ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥**

*–ਮਲਾਰ ਰਾਗ ਮ:੧, ਪੰਨਾ–੧੨੮੮*

ਇਹਨਾਂ ਨੂੰ ਠੱਗਣ ਲੱਗ। ਜਿਹੜਾ ਇਹਨਾਂ ਨੂੰ ਠੱਗੇ ਉਹ ਠੱਗ ਹੈ। ਜੇ ਤੇਰੀ ਹਿੰਮਤ ਹੈ ਤਾਂ ਤੂੰ ਇਹਨਾਂ ਨੂੰ ਠੱਗ।

**ਸੋ ਪੰਡਿਤੁ ਜੋ ਮਨੁ ਪਰਬੋਧੈ**[੧੭]**॥**

*–ਗਉੜੀ ਮ:੫, ਪੰਨਾ–੨੭੪*

ਨਿੰਦਿਆ ਨਹੀਂ ਕਿਸੇ ਨੂੰ। ਜੇ ਨਿੰਦਿਆ ਹੈ ਤਾਂ ਪਾਖੰਡ ਸਾਰਿਆਂ ਦੇ ਨੂੰ ਨਿੰਦਿਆ ਹੈ, ਜੇ ਹੋਰਨਾ ਦੇ ਨੂੰ ਨਿੰਦਿਆ ਤਾਂ ਸਾਡੀਆਂ ਸਿੱਧੀਆਂ ਪੱਗਾਂ ਤੇ ਮਾਲਾ ਨਾਲ ਅਸੀਂ ਪਾਖੰਡ ਕਰੀਏ ਤਾ ਫੇਰ ਸਾਡਾ ਉਹ ਮਾਮਾ ਨਹੀਂ ਲੱਗਦਾ। ਉਹ ਸਾਰਿਆਂ ਦਾ ਸਾਂਝਾ ਹੈ। ਉਹ ਹਰ ਇੱਕ ਵਾਸਤੇ ਇੱਕੋ ਜਿਹਾ ਹੈ।

ਸੋ ਮੈਂ ਅਰਜ਼ ਕਰਾਂਗਾ, ਇੱਕ ਤੇ ਜਿਸ ਨਾਮਧਾਰੀ ਦਾ ਚਿਤ ਕਰੇ ਉਹ ਸਾਧ ਸੰਗਤ ਵਿੱਚ ਬਖਸ਼ਾ ਲਵੇ, ਜਿਹਨੇ ਅੱਗੋਂ ਨੂੰ ਨਾਲ ਰਲਕੇ ਤੁਰਨਾ ਹੋਵੇ, ਪਿੱਛੇ ਗਲਤੀ ਕਰ ਬੈਠਾ ਹੋਵੇ। ਦੂਸਰਾ ਸਾਰਿਆਂ ਅੱਗੇ ਅਰਜ਼ ਹੈ —ਚਿੱਕੜ ਸੁੱਟਣ ਦੇ ਥਾਂ ਕੇਸਰ ਇੱਕ ਦੂਏ ਤੇ ਸੁੱਟਿਆ ਕਰੋ—ਕਿਸੇ ਤੇ ਖੁਸ਼ਬੋ ਸੁੱਟਿਆ ਕਰੋ—ਕਿਸੇ ਨੂੰ ਪ੍ਰੇਮ ਦਾ ਬਚਨ ਕਿਹਾ ਕਰੋ—ਕੌੜ ਕੇ ਨਾ ਅੰਦਰ ਫੂਕੋ ਕਿਸੇ ਦਾ।



## ਧਾਰਮਿਕ ਮਰਯਾਦਾ

ਹੁਣ ਮੈਂ ਇਹ ਅਰਜ਼ ਕਰਨ ਲੱਗਾ ਹਾਂ ਕਿ ਮਰਯਾਦਾ ਨਾਮਧਾਰੀ ਸਹੀ ਯਾਦ ਰਹੇ। ਨਾਮਧਾਰੀ ਪੰਥ ਦੇ ਖਿਆਲ ਮੁਤਾਬਕ ਗੁਰਪੁਰਬ ਉੱਤੇ ਸਧਾਰਨ ਪਾਠਾਂ ਦੇ ਭੋਗ ਪੈਣੇ ਚਾਹੀਦੇ ਹਨ, ਜਿੰਨੇ ਵੀ ਉਹ ਕਰ ਸਕਣ। ਕੱਲਾ–ਕੱਲਾ ਘਰ ਕਰੇ, ਜਿਹੜਾ ਪੜ੍ਹਿਆ ਹੋਇਐ। ਜਦੋਂ ਕੋਈ ਗੁਰਪੁਰਬ ਆਵੇ, ਮਾਈਆਂ ਕਰਨ, ਭਰਾ ਕਰਨ—ਅਖੰਡ ਪਾਠ ਨਾ ਕਰਨ। ਸਤਿਗੁਰੂ ਰਾਮ ਸਿੰਘ ਦੇ ਵਕਤ ਤਕ ਜਿੰਨਾ ਚਿਰ ਉਹ ਇੱਥੇ ਰਹੇ ਨੇ, ਓਦੋਂ ਤਕ ਕੋਈ ਮਰਯਾਦਾ ਹੀ ਅਖੰਡ ਪਾਠ ਦੀ ਨਹੀਂ ਸੀ। ਅਖੰਡ ਪਾਠ ਦੀ ਮਰਯਾਦਾ ਗੁਰੂ ਹਰੀ ਸਿੰਘ ਜੀ ਦੇ ਵਕਤ, ਜਦੋਂ ਸਤਿਗੁਰਾਂ ਰੰਗੂਨੋਂ ਲਿਖ ਕੇ ਭੇਜੀ ਤਾਂ ਸ਼ੁਰੂ ਹੋਈ। ਇੱਕ ਸਵੇਰ ਵੇਲੇ ਆਸਾ ਦੀ ਵਾਰ ਵਿੱਚ ਕੜਾਹ ਪ੍ਰਸ਼ਾਦ ਦਾ ਰਿਵਾਜ਼ ਹੈ—ਇਹ ਭੀ ਨਾਮਧਾਰੀ ਮਰਯਾਦਾ ਨਹੀਂ। ਫਲ ਵਰਤਾ ਲਓ, ਹੋਰ ਕੁਛ ਵਰਤਾ ਲਓ। ਹਾਂ, ਮਹਾਰਾਜ ਦਾ ਪ੍ਰਕਾਸ਼ ਕਰਕੇ ਭੋਗ ਪਾਓ, ਕੜਾਹ ਪ੍ਰਸ਼ਾਦ ਵਰਤਾਓ, ਕਿਸੇ ਗੁਰਪੁਰਬ ਵਾਲੇ ਦਿਨ ਕਰੋ, ਵਰਤਾਓ। ਹਰ ਰੋਜ਼ ਜਿਹੜੀ ਇਹ ਹੈ—ਕੜਾਹ ਪ੍ਰਸ਼ਾਦ .........। ਹੁਣ ਗੁਰੂ ਗੋਬਿੰਦ ਸਿੰਘ ਦਾ ਹੁਕਮ ਸੁਣੋ ਕੜਾਹ ਪ੍ਰਸ਼ਾਦ ਵਾਸਤੇ, ਉਹ ਕਹਿੰਦੇ ਨੇ-

*ਕੜਾਹ ਕਰਨ ਕੀ ਬਿਧਿ ਸੁਨਿ ਲੀਜੈ।*
*ਲੇਪਣ ਆਗੇ ਬਹੁਕਰ ਦੀਜੈ।*

ਪਹਿਲਾਂ ਲੇਪਣ ਨਾ ਦੇਣਾ ਸ਼ੁਰੂ ਕਰੋ। ਵਿੱਠਾਂ ਵੀ ਵਿੱਚ ਹੀ ਮੱਧੀਆਂ ਜਾਣ। ਪਹਿਲਾਂ ਬਹੁਕਰ ਦੇ ਕੇ, ਜੋ ਗੰਦ ਮੰਦ ਹੈ ਉਹਨੂੰ ਸਾਫ ਕਰੋ, ਫੇਰ ਲੇਪਣ ਦਾ ਨਾਓਂ ਹੈ। ਲੇਪਣ ਦੇ ਵਿੱਚ, ਬਾਹਰੋਂ ਸੁੱਚੀ ਮਿੱਟੀ ਲਿਆਓ ਇਕੱਲੀ—ਗੋਹਾ ਨਾ ਪਾਓ, ਉਹਦਾ ਲੇਪਣ ਦੇਓ।

*ਮਾਂਜਨ ਕਰ ਭਾਂਜਨ ਧੋਵੀਜੈ।*

ਭਾਂਡਿਆਂ ਨੂੰ ਪਹਿਲਾਂ ਮਾਂਜੋ, ਫੇਰ ਧੋਵੋ।

*ਕਰਿ ਇਸ਼ਨਾਨ ਪਵਿਤਰ ਹੋਇ ਬਹੈ।*

ਸਣੇ ਕੇਸੀ ਇਸ਼ਨਾਨ ਕਰੇ।

*ਮੇਰਾ ਸੋ ਜੋ ਰਹਿਤ ਰਖਾਵੈ।*
*ਪਹਿਰ ਰਾਤ ਇਸ਼ਨਾਨ ਕਰਾਵੈ।*
*ਸੀਤਲ ਜਲ ਕੋ ਅੰਗੀ ਕਾਰੇ।*
*ਜੇ ਨਾ ਹੋਏ ਤਪਤ ਕਰ ਬਾਰੇ।*

ਇਸ਼ਨਾਨ ਜ਼ਰੂਰ ਕਰੇ, ਜੇ ਸਰੀਰ ਨਾ ਝੱਲੇ ਤਾਂ ਬੇਸ਼ਕ ਤੱਤਾ ਕਰ ਲਵੇ।

*ਕਰ ਇਸ਼ਨਾਨ ਪਵਿਤਰ ਹੋਇ ਬਹੈ।*
*ਵਾਹਿਗੁਰੂ ਬਿਨ ਅਵਰ ਨਾ ਕਹੈ।*

ਮੂੰਹ ਬੰਨਿਆ ਹੋਵੇ, ਥੁੱਕ ਨਾ ਡਿੱਗ ਪਵੇ ਗੱਲ ਕਰਨ ਲੱਗੇ ਤੋਂ ਕੜਾਹ ਪ੍ਰਸਾਦ ਦੇ ਉੱਤੇ। ਭਜਨ ਕਰੇ, ਜਪੁ ਸਾਹਿਬ ਨਾ ਪੜ੍ਹੇ, ਓਸ ਵੇਲੇ। ਤਿਆਰ ਕਰਕੇ, ਰੁਮਾਲ ਉੱਤੇ ਦੇ ਕੇ, ਲਿਜਾ ਕੇ ਰੱਖ ਕੇ ਅੱਗੇ, ਅਰਦਾਸ ਕਰੇ।

ਅੰਮ੍ਰਿਤ ਦੀ ਮਰਯਾਦਾ ਹੈ, ਹਵਨ ਦੀ ਮਰਯਾਦਾ ਹੈ। ਹੁਣ ਸਾਡੇ ਕੋਲ ਇੱਥੇ ਸਫਾ ਜੰਗ ਹੀ ਨਹੀਂ ਸਾਡੇ ਪੂਰੇ ਹੋਏ, ਟਕੂਏ ਹੀ ਨਹੀਂ ਮਿਲੇ ਜਿੰਨੇ ਚਾਹੀਦੇ ਸੀ। ਜੇ ਹੁਣ ਅੱਧ ਵਿਚਾਲੇ ਉਠੀਏ ਤਾਂ ਬੜੇ ਬੁਰੇ ਲੱਗੀਏ। ਲੇਕਿਨ ਮਰਯਾਦਾ ਤੋਂ ਬਿਨਾਂ, ਜਿਹੜਾ ਭੀ ਕੰਮ ਕਰੀਏ, ਕਦੇ ਸਿਰੇ ਨਹੀਂ ਚੜ੍ਹਦਾ। ਜੇ ਅੱਧੇ ਪਾਸੇ ਉੱਤੇ ਤੇਸਾ ਚੱਲਿਆ ਹੋਵੇ, ਅੱਧਾ ਨਾ ਹੋਵੇ ਤਾਂ ਉਹ ਲੱਕੜ ਨਹੀਂ ਸਾਫ ਕਰਦਾ। ਜੇ ਜੱਟ ਦੇ ਕਿੱਲੀ ਨਾ ਹੋਵੇ ਹਲ ਨੂੰ, ਤਾਂ ਉਹ ਵਾਹ ਨਹੀਂ ਸਕਦਾ। ਜੇ ਦਰਜ਼ੀ ਦੀ ਕੈਂਚੀ ਖੁੰਡੀ ਹੋਵੇ, ਉਹ ਕੁਛ ਨਹੀਂ ਕਰਦੀ। ਅਸੀਂ ਹੌਲੀ ਹੌਲੀ ਛੱਡਦੇ .......। ਸਿੱਖ ਮਖੌਲ ਕਰਦੇ ਹੁੰਦੇ ਸੀ ਹਿੰਦੂਆਂ ਨੂੰ ਕਿ ਸਾਰੇ ਕੇਸ ਹੁੰਦੇ ਸੀ ਸਿਰ ਉੱਤੇ, ਹੁਣ ਬੋਦੀ ਇੱਕ ਰਹਿ ਗਈ ਹੈ ਜਿਹੜੀ ਦਸਦੀ ਹੈ ਬਈ ਕੇਸ ਹੁੰਦੇ ਸੀ। ਹੋਰਨਾਂ ਦਾ ਤੇ ਮੈਨੂੰ ਪਤਾ ਨਹੀਂ ਕਿਉਂਕਿ ਮੈਂ ਮਰਯਾਦਾ ਕਿਸੇ 'ਚ ਗਿਆ ਨਹੀਂ, ਕੂਕੇ ਭੀ ਹੁਣ ਬੋਦੀ ਵਾਂਗੂੰ ਹੁੰਦੇ ਜਾਂਦੇ ਹਨ—ਆਹ ਵੀ ਛੱਡ ਦਿਓ, ਆਹ ਵੀ ਛੱਡ ਦਿਓ, ਆਹ ਵੀ ਛੱਡ ਦਿਓ—ਧਿਆਨ ਕਰੋ। ਕੋਈ ਕੰਮ ਸਿਰੇ ਨਹੀਂ ਚੜ੍ਹਦਾ—ਤੁਸੀਂ ਜਦੋਂ ਆਬ ਦੇਣ ਲੱਗਦੇ ਹੋ ਲੋਹੇ ਨੂੰ, ਜੇ ਜ਼ਿਆਦਾ ਆ ਜਾਏ ਤਾਂ ਟੁੱਟ ਜਾਂਦਾ



ਹੈ, ਜੇ ਮਾੜੀ ਆਏ ਤਾਂ ਅੱਗੇ ਨਹੀਂ ਕੰਮ ਕਰਦਾ।

ਗੁਰੂ ਗੋਬਿੰਦ ਸਿੰਘ ਦੀ ਮਰਯਾਦਾ ਬਣਾਈ ਹੋਈ, ਸਿੱਖ ਰਾਜ ਦੇ ਆਉਣ ਉੱਤੇ ਬਾਬੇ ਫੂਲਾ ਸਿੰਘ ਅਕਾਲੀ ਦੇ ਜਿਉਂਦੇ ਤਕ, ਜਿਦਣ ਮਹਾਰਾਜੇ ਨੇ ਕੰਜਰੀ ਲਿਆਂਦੀ ਤਾਂ—ਵਾਹ ! ਬਾਬਾ ਫੂਲਾ ਸਿੰਘ, ਔਰ ਧੰਨ ਮਹਾਰਾਜਾ ਰਣਜੀਤ ਸਿੰਘ, ਅਕਾਲ ਤਖਤ ਦੇ ਸਾਹਮਣੇ ...........। ਅੱਜ ਕਿਸੇ ਨੂੰ ਕਹੀਏ ਤੂੰ ਤਨਖਾਹ ਲੁਆ ਤਾਂ ਪੰਜ ਸੌ ਗਾਲ੍ਹ ਕੱਢਦਾ ਹੈ ਤੇ ਅੰਦਰ ਬਹਿ ਕੇ ਸਾਰੀ ਉਮਰ ਉਹਦੇ ਗਲੋਂ ਨਹੀਂ ਲਹਿੰਦਾ। ਮਹਾਰਾਜਾ ਹੁੰਦਾ ਹੋਇਆ, ਪੰਜਾਬ ਦਾ ਮਾਲਕ ਹੁੰਦਾ ਹੋਇਆ, ਬਾਬਾ ਫੂਲਾ ਸਿੰਘ ਨੰਗਾ ਕਰਕੇ ਬੇਰੀ ਨਾਲ ਬੰਨ੍ਹ ਲੈਂਦਾ ਹੈ, ਕੋਰੜੇ ਮਾਰਨ ਵਾਸਤੇ, ਮਹਾਰਾਜਾ ਰਣਜੀਤ ਸਿੰਘ ਨੂੰ। ਮਹਾਰਾਜਾ ਆਪਣੇ ਆਪ ਨੂੰ ਬੰਨ੍ਹਾਉਂਦਾ ਹੈ ਕਿ—ਮੈਂ ਤਨਖਾਹੀਆ ਹਾਂ। ਸਾਧ ਸੰਗਤ ਨੇ ਅਰਜ਼ ਕਰੀ, ਮਾਰੇ ਨਹੀਂ ਗਏ ਕੋਰੜੇ—ਕਿੰਨੀ ਗੱਲ ਹੈ। ਉਹਨਾਂ ਨੇ ਇਸ ਚੀਜ਼ ਨੂੰ ਇੱਜ਼ਤ ਸਮਝਿਆ ਕਿ ਜਿਹੜੀ ਅਸੀਂ ਗਲਤੀ ਕੀਤੀ ਹੈ, ਪੰਥ 'ਚ ਮਾਫੀ ਮੰਗੀ ਹੈ।

ਭਾਈ ਗੁਰਦਾਸ—ਜਿਹਦੀ ਬਾਣੀ ਪੜ੍ਹਿਆਂ ਸਿੱਖੀ ਪ੍ਰਾਪਤ ਹੁੰਦੀ ਹੈ—ਗੁਰੂ ਹਰਿਗੋਬਿੰਦ ਹੁਕਮ ਦਿੰਦੇ ਹਨ—ਰਾਜੇ ਦੇ ਗੁਰੂ ਹਨ ਕਾਸ਼ੀ ਵਿੱਚ—ਕਿ ਬਾਹਵਾਂ ਪਿਛੇ ਬੰਨ੍ਹ ਲੈਣੀਆਂ ਔਰ ਦੋ ਪਾਸਿਓਂ ਦਾੜ੍ਹੀ ਫੜ ਕੇ ਤੁਰਨਾਂ ਉੱਥੋਂ ਹੀ। (ਭਾਈ ਗੁਰਦਾਸ) ਕਹਿੰਦਾ ਹੈ—ਮੈਨੂੰ ਇਉਂ ਕਰ ਕੇ ਨਾ ਲਿਜਾਓਗੇ ਤਾਂ ਮੇਰੀ ਸਿੱਖੀ ਨਹੀਂ ਰਹਿੰਦੀ। ਕਾਸ਼ੀ ਵਾਲੇ ਰਾਜੇ ਦੇ ਸਾਹਮਣੇ, ਜਿਹਦਾ ਗੁਰੂ ਬਣ ਕੇ ਉਪਦੇਸ਼ ਕਰਦਾ ਹੈ, ਉਸ ਦੀਵਾਨ ਵਿੱਚ ਭਾਈ ਗੁਰਦਾਸ ਆਪਣੀਆਂ ਮੁਸ਼ਕਾਂ ਕਸਵਾਉਂਦਾ ਹੈ। ਮੁਸ਼ਕਾਂ ਬੰਨ੍ਹਾਂ ਕੇ ਤੁਰਨ ਨੂੰ ਇੱਜ਼ਤ ਸਮਝਦਾ ਹੈ। ਅਸੀਂ, ਜੇ ਕੋਈ ਕਹਿ ਵੀ ਦੇਵੇ, ਗਲਤੀ ਸਾਡੀ ਹੋਵੇ ਵੀ, ਤਾਂ ਵੀ ਸਾਨੂੰ ਅੱਗ ਲੱਗ ਜਾਂਦੀ ਹੈ—ਹੈਂ, ਫਲਾਨੇ ਆਦਮੀ ਨੇ ਮੈਨੂੰ ਇਹ ਗੱਲ ਕਹੀ ਹੈ। ਸੋਚੋ, ਸਮਝੋ ਆਪਣੇ ਪਿਉ ਦਾਦਿਆਂ ਵੱਲ ਝਾਕੋ, ਰੀਸ ਵੱਲ ਦੇਖੋ, ਸਾਡੀਆਂ ਆਦਤਾਂ ਵਿਗੜ ਕੇ ਬਦਲਦੀਆਂ ਜਾ ਰਹੀਆਂ ਹਨ।

ਮੈਂ ਹੁਣ ਏਨੀ ਅਰਜ਼ ਕਰਾਂ, ਕਿ ਉਂਜ ਤੇ ਸਾਨੂੰ ਕਈ ਜਗ੍ਹਾ ਕਿਸੇ

ਗੁਰਦੁਆਰੇ ਜਾਂ ਧਰਮਸਾਲਾ 'ਚ ਜਾ ਕੇ ਕੀਰਤਨ ਭੀ ਨਹੀਂ ਕਰਨਾ ਮਿਲਦਾ। ਪਰ ਸਾਨੂੰ ਵੀ ਇੱਕ ਬੜੀ ਆਕੜ ਹੈ ਤਕੜੀ, ਕਿ ਵਾਰਸ ਅਸੀਂ ਹਾਂ, ਗੁਰੂ ਨਾਨਕ ਤੋਂ ਲੈ ਕੇ ਸਿੱਖੀ ਦੇ। ਤਸਵੀਰਾਂ ਦੇਖ ਲਓ, ਗੁਰੂ ਨਾਨਕ ਤੋਂ ਲੈ ਕੇ, ਦਾੜ੍ਹੀਆਂ ਤੇ ਪੱਗਾਂ ਜੇਕਰ ਸਾਡੀਆਂ ਹੈਨ ਤਾਂ ਸਾਡਾ ਕੁਛ ਤਾਂ ਹੈ। ਪੰਜਾਂ ਪਿਆਰਿਆਂ ਦੀਆਂ ਦੇਖ ਲਓ, ਦਸਾਂ ਗੁਰੂਆਂ ਦੀਆਂ ਦੇਖ ਲਉ, ਅਗਲੀ ਛੱਡ ਦਿਉ। ਮੈਨੂੰ ਬੜਾ ਦੁੱਖ ਲੱਗਾ ਬਾਬੇ ਜੱਸਾ ਸਿੰਘ ਰਾਮਗੜ੍ਹੀਆਂ ਦੀ ਤਸਵੀਰ ਇੱਕ ਆਦਮੀ ਨੇ ਬਣਾਈ, ਜਿਹਦੇ 'ਚ ਉਹਨਾਂ ਦੀ ਦੂਹਰੀ ਪੱਗ ਬਣਾਈ ਔਰ ਥੱਲੇ ਨੀਲੀ ਬਣਾਈ। ਮੈਂ ਕਵ੍ਹਾਂਗਾ ਜਦੋਂ ਤੋਂ ਨਨਕਾਣੇ ਦਾ ਸਾਕਾ ਹੋਇਐ, ਇਸ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਦੇ ਜ਼ਮਾਨੇ 'ਚ, ਬਿਨਾਂ ਨਿਹੰਗਾਂ ਸਿੰਘਾਂ ਤੋਂ ਕੋਈ ਆਦਮੀ ਨੀਲੀ ਪੱਗ ਨਹੀਂ ਸੀ ਬੰਨ੍ਹਦਾ। ਮੈਂ ਦੱਸਾਂਗਾ ਇਸ ਗੱਲ ਨੂੰ, ਬਾਬੇ ਦੀ ਤਸਵੀਰ ਬਣਾਈ ਜੱਸਾ ਸਿੰਘ ਦੀ, ਥੱਲੇ ਨੀਲੀ ਪੱਗ ਹੈ ਦੂਹਰੀ, ਔਰ ਇਹ ਗਲਤ ਗੱਲ ਹੈ। ਮਹਾਰਾਜਾ ਰਣਜੀਤ ਸਿੰਘ ਦੇ ਵਕਤ ਤੋਂ ਪਹਿਲੇ ਤਕ ਕਦੇ ਦੂਹਰੀ ਪੱਗ ਨਹੀਂ ਸੀ ਕੋਈ ਬੰਨ੍ਹਦਾ, ਐਸੇ ਤਰ੍ਹਾਂ ਨਿਰੀਆਂ ਸਿੱਧੀਆਂ ਸਨ। ਤਾਂ ਹੁਣ ਮੈਨੂੰ ਖੁਸ਼ੀ ਹੋਈ, ਜਦੋਂ ਆਸੀ ਜੀ ★[੨] ਨੇ ਪੁਸਤਕ ਛਾਪਿਆ ਹੈ, ਉਹਦੇ 'ਚ ਇੱਕ ਮੱਧਮ ਜਿਹੀ ਤਸਵੀਰ ਹੈ ਬਾਬੇ ਜੱਸਾ ਸਿੰਘ ਦੀ ਜਿਹਦੀ ਇਸ ਤਰ੍ਹਾਂ ਦੀ ਪੱਗ ਹੈ। ਅਸਲੀਅਤ ਹੈ, ਤਸਵੀਰਾਂ ਬਣਾਉਣ ਲੱਗੇ ਵੀ ਅਸੀਂ ਆਪਣੀ ਮਰਜ਼ੀ ਨਾਲ ਬਣਾਉਂਦੇ ਹਾਂ। ਸਾਨੂੰ ਇਹ ਪਤਾ ਨਹੀਂ ਰਿਹਾ ਕਿ ਅਸੀਂ ਕਿਹੋ ਜਿਹੇ ਸਾਂ। ਲੋਕਾਂ ਦੇ ਮਗਰ ਲੱਗ ਕੇ ਜਿਹੜੀ ਔਰਤ ਆਪਣੇ ਪਤੀ, ਜਿਵੇਂ ਉਹ ਚਾਹੁੰਦਾ ਹੈ, ਜੇ ਉਹਦੀ ਮਰਜ਼ੀ ਦਾ ਸ਼ਿੰਗਾਰ ਨਹੀਂ ਪਾਉਂਦੀ, ਲੋਕਾਂ ਨੂੰ ਦਿਖਾਉਣ ਵਾਸਤੇ ਹੋਰ ਸ਼ਕਲ ਬਣਾਉਂਦੀ ਹੈ—ਕਿਆ, ਉਸ ਨੂੰ ਕੁਛ ਫਾਇਦਾ ਪਹੁੰਚੂ। ਜਿਸ ਸਤਿਗੁਰ ਦੇ ਅਸੀਂ ਸਿੱਖ ਹਾਂ, ਜਿਹੜਾ ਉਹਨੇ ਸਾਨੂੰ ਸ਼ਿੰਗਾਰ ਬਖਸ਼ਿਐ, ਜਿਸ ਤਰ੍ਹਾਂ ਉਹਨੇ ਦੱਸਿਐ, ਜੇ ਅਸੀਂ ਓਸ ਤਰ੍ਹਾਂ ਨਹੀਂ ਰੱਖਦੇ—ਕਿਆ, ਫੇਰ ਉਹ ਸਾਡੇ ਤੇ ਰਾਜ਼ੀ ਹੋਵੇਗਾ। ਧਿਆਨ ਕਰੋ, ਆਪਣੇ ਪਾਸੇ ਚਲੋ।

ਹੁਣ ਮੈਂ ਇਹ ਅਰਜ਼ ਕਰਨੀ ਹੈ ਕਿ ਜਿਹੜਾ ਵੀ ਅਵਤਾਰ ਅਕਾਲ ਪੁਰਖ ਧਾਰਦਾ ਹੈ, ਉਸ ਵੇਲੇ ਕੋਈ ਉਹ ਚੀਜ਼, ਉਹਦੇ ਵਿੱਚ ਉਸ ਵਕਤ



ਦੇ ਵਾਸਤੇ ਨਵੀਂ ਤਿਆਰ ਕਰਦਾ ਹੈ। ਹਿੰਦੂਆਂ ਦੇ ਵਿੱਚ ਹੁੰਦੇ ਹੋਏ, ਸਾਡੇ ਗੁਰੂ—ਇਤਿਹਾਸ ਤੇ ਇਹ ਵੀ ਮੰਨਦਾ ਹੈ ਕਿ ਗੁਰੂ ਗੋਬਿੰਦ ਸਿੰਘ ਦੇ ਗਲ ਵੀ ਜਨੇਊ ਸੀ, ਅੰਮ੍ਰਿਤ ਛਕਣ ਤੋਂ ਬਾਅਦ ਵੀ ਸੀ। ਇੱਕ ਦਿਨ ਬਾਹਰ ਸਾਹਿਬ ਗਏ। ਸਾਹਿਬਾਂ ਦੀ ਤਲਵਾਰ ਦਾ ਡੋਰਾ ਟੁੱਟ ਗਿਆ ਜਿਹੜੇ ਨਾਲ ਉੱਤੋਂ ਦੀ ਇਸ ਤਰ੍ਹਾਂ ਤਸਮਾ ਲਾਉਂਦੇ ਹਨ। ਉੱਛਲਿਆ ਘੋੜਾ, ਤਲਵਾਰ ਡਿੱਗ ਪਈ। ਸੂਰਜ ਪ੍ਰਕਾਸ਼ 'ਚ ਲਿਖਿਆ ਹੈ, ਭਾਈ ਦਇਆ ਸਿੰਘ ਹੁਰਾਂ ਆਪਣਾ ਜੰਜੂ★[੩] ਲਾਹ ਕੇ ਦਿੱਤਾ, ਉਹਦੇ ਨਾਲ ਡੋਰਾ ਬੱਧਾ। ਜਦੋਂ ਘਰ ਆਏ, ਮਹਾਰਾਜ ਨੇ ਆਖਿਆ—ਤੂੰ ਪਾ ਲੈ। ਉਹਨੇ ਆਖਿਆ—ਮਹਾਰਾਜ ਹੁਣ ਰਹਿਣ ਦਿਓ। ਓਦਣ ਤੋਂ ਜੰਜੂ ਲੱਥੇ। ਅੰਮ੍ਰਿਤ ਤੋਂ ਬਾਅਦ ਵੀ ਜੰਜੂ ਰਹੇ। ਇਤਿਹਾਸ ਕਹਿੰਦਾ ਹੈ, ਮੈਨੂੰ ਨਹੀਂ ਪਤਾ ਠੀਕ ਹੈ, ਗਲਤੀ ਵੀ ਹੋ ਸਕਦੀ ਹੈ। ਉਸ ਜੰਤਾ ਹਿੰਦੂ ਮਰੀ ਹੋਈ ਨੂੰ ਜਾਨ ਪਾਉਣ ਵਾਸਤੇ, ਗੁਰੂ ਤੇਗ ਬਹਾਦਰ ਨੇ ਆਪਣਾ ਸੀਸ ਬਲੀਦਾਨ ਕੀਤਾ। ਉਸ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਨੇ ਦੇਖਿਆ ਕਿ ਜਿਸ ਹਾਲਤ ਵਿੱਚ ਕੀਰੂ, ਲੱਲੂ, ਭੱਠੂ—ਇਹੋ ਜਿਹੇ ਨਾਂ ਹਨ, ਐਨੇ ਮਾੜੇ ਹੋ ਗਏ ਹਨ। ਸ਼ਬਦ ਪੜਦੇ ਹਨ–

**ਸਾਧੋ ਮਨ ਕਾ ਮਾਨੁ ਤਿਆਗਉ॥**

*–ਗਉੜੀ ਮ:੯, ਪੰਨਾ–੨੧੯*

ਜਦੋਂ ਆਨੰਦਪੁਰ ਨੂੰ ਜਾਂਦੇ ਨੇ, ਜੇ ਕਿਸੇ ਨੇ ਗੜਵਾ ਲਾਹ ਲਿਆ ਮੋਢੇ ਤੋਂ—ਤਾਂ ਨਹੀ ਕੁਛ ਕਹਿੰਦੇ; ਲੋਈ ਲਾਹ ਲਈ—ਤਾਂ ਨਹੀਂ ਦੇਖੀ। ਸਾਹਿਬਾਂ ਆਖਿਆ—ਇਹਨਾਂ 'ਚ ਜਿੰਦ ਨਹੀਂ ਰਹੀ। ਉਹਨਾਂ ਫੇਰ ਪਹਿਲੇ ਤਪ ਕੀਤਾ। ਸ਼ਕਤੀ—ਲੋਕ ਕਹਿੰਦੇ ਸੀ ਕਲਜੁਗ 'ਚ ਨਹੀ ਪਰਗਟ ਹੁੰਦੀ। ਲੋਕ ਹੋਰ ਤਰ੍ਹਾਂ ਮੰਨਦੇ ਹਨ, ਮੈਂ ਹੋਰ ਤਰ੍ਹਾਂ ਮੰਨਦਾ—ਜਿਹਦੀ ਬਣਾਈ ਹੋਈ ਹੈ, ਉਹ ਉਹਨੂੰ ਪਰਗਟ ਕਰਨੀ ਕੀ ਅਉਖੀ ਹੈ। ਦੂਸਰੇ ਕਾਇਦੇ ਨਾਲ ਵੀ, ਜੇ ਗੁਰੂ ਗੋਬਿੰਦ ਸਿੰਘ ਦੀ ਮਾਤਾ ਸ਼ਕਤੀ ਨੂੰ ਕਿਹਾ ਜਾਏ ਤਾਂ ਪੁਨਰੁਕਤੀ ਹੈ ਅਨਉਕਤੀ ਨਹੀਂ। ਕਿਉਂ—ਜਦ ਗੁਰੂ ਗੋਬਿੰਦ ਸਿੰਘ ਕਹਿੰਦਾ ਹੈ ਕਿ–

**ਦੇਬਿ ਕਾਲਕਾ ਮਾਤ ਹਮਾਰਾ॥**

*–ਦਸਮ ਗ੍ਰੰਥ, ਪੰਨਾ–੭੩*

ਔਰ ਕਹਿੰਦੈ—ਮੈਨੂੰ ਅਕਾਲ ਪੁਰਖ ਕਹਿੰਦਾ ਹੈ–

**ਮੈਂ ਅਪਨਾ ਸੁਤ ਤੋਹਿ ਨਿਵਾਜਾ।।**

*–ਦਸਮ ਗ੍ਰੰਥ, ਪੰਨਾ–੫੭*

ਤਾਂ, ਮਾਤਾ ਵੀ ਹੈ। ਜਿੱਥੇ ਅਕਾਲ ਪੁਰਖ ਹੈ ਉੱਥੇ ਨਾਲ ਮਾਇਆ ਜਿਹੜੀ ਹੈ–

**ਏਕਾ ਮਾਈ ਜੁਗਤਿ ਵਿਆਈ,**

*–ਪੰਨਾ–੭*

–ਉਹ ਉਹਦੀ ਘਰ ਵਾਲੀ ਹੈ, ਤੇ ਗੁਰੂ ਗੋਬਿੰਦ ਸਿੰਘ ਦੀ ਮਾਤਾ ਹੋਈ ਉਸ ਹਿਸਾਬ ਵੀ। ਸ਼ਕਤੀ ਨੂੰ ਅਰਾਧਿਆ, ਅੰਮ੍ਰਿਤ ਤਿਆਰ ਕੀਤਾ, ਕਿਹਾ —ਆਉ—ਰੱਖੋ ਕੇਸ—ਬਣੋ ਸ਼ੇਰ—ਨਾਉਂ ਰਖਾਓ ਸਿੰਘ—ਛਕੋ ਲੋਹੇ ਦੇ ਬਾਟਿਆਂ 'ਚ, ਤੁਹਾਡੇ ਅੰਦਰ ਕੁਛ ਕੁਤੱਤਨ ਆਵੇ, ਤੁਸੀਂ ਮਰ ਚੁੱਕੇ ਹੋ। ਉਹਨਾਂ ਕਿਹਾ —ਜਿਹੜਾ ਕੁਹਾ ਕੇ, ਮੁਹਾ ਕੇ ਆਵੇ, ਮੈਂ ਉਹਨੂੰ ਦਰਸ਼ਨ ਨਹੀਂ ਦਿਆਂਗਾ। ਬਣਾਇਆ ਅੰਮ੍ਰਿਤ। ਬਣਾ ਕੇ ਸਿੱਖ—ਉਹ ਪਹਾੜ ਤੋੜਿਆ, ਜਿਹਨੂੰ ਬੱਜਰ ਕਹਿੰਦੇ ਸਨ ਲੋਕ—ਔਰੰਗਜ਼ੇਬ ਨੂੰ। ਇਹ ਨਵੀਂ ਚੀਜ਼ ਸੀ ਨ ਸਿੱਖ ਪੰਥ 'ਚ —ਪੰਜ ਕੱਕੇ। ਏਦੂੰ ਪਹਿਲੇ ਨਹੀਂ ਸਨ, ਇਹ ਬਣਾਏ। ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਇੱਕ ਜਗ੍ਹਾ ਇੱਕ ਸਿੱਖ ਪੁੱਛਦਾ ਹੈ—ਆਲਮ ਸਿੰਘ, ਤਾਂ ਕਹਿੰਦੇ ਹਨ–

*ਹਮ ਵੀ ਰਖਹਿ ਹ੍ਰਿਦੇ ਭਾਵਨੀ ਸੋਇ।*
*ਸ੍ਰੀ ਅੰਮ੍ਰਿਤਸਰ ਪਹੁੰਚਬੇ ਰਾਮ ਸਰੋਵਰ ਜੋਇ।*

*–ਸੂਰਜ ਪ੍ਰਕਾਸ਼, ਪੰਨਾ–੫੬੪੨*

ਦੇਹ ਕਰ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਇੱਕੋ ਵੇਰਾਂ ਸਤਿਲੁਜ ਦਰਿਆ ਲੰਘ ਕੇ ਰਵਾਲਸਰ ਗਏ ਹਨ, ਨਹੀਂ ਕਦੇ ਨਹੀਂ ਲੰਘੇ।

ਲੋਹਾ, ਪਾਰਸ ਨਾਲ ਲੱਗ ਕੇ ਪਾਰਸ ਨਹੀਂ ਹੁੰਦਾ—ਸੋਨਾ ਹੋ ਜਾਂਦਾ ਹੈ। ਦੂਸਰਾ ਇਸ ਤੋਂ ਬੜਾ ਉੱਚਾ ਹੈ—ਚੰਦਨ। ਚੰਦਨ ਵਿੱਚ ਇਹ ਤਾਕਤ ਹੈ ਬਾਵਨ ਚੰਦਨ ਵਿੱਚ—ਜਿੱਥੇ ਵੀ ਖੁਸ਼ਬੋ ਜਾਵੇ, ਉਹ ਚੰਦਨ ਬਣ ਜਾਂਦਾ ਹੈ। ਪਾਰਸ, ਪਾਰਸ ਨਹੀਂ ਬਣਾ ਸਕਿਆ, ਪਰ ਰੰਗ ਬਦਲ ਦਿੱਤਾ; ਇਸਨੇ ਜਾਤੀ



ਵੀ ਬਦਲੀ ਥੋੜੀ ਪਰ ਤਾਕਤ ਨਹੀਂ ਆਪਣੇ ਵਰਗੀ ਦੇ ਸਕਿਆ। ਭਾਈ ਗੁਰਦਾਸ ਕਹਿੰਦਾ ਹੈ–

*ਚੰਦਨੁ ਬਾਵਨ ਚੰਦਨਹੁ ਚੰਦਨ ਵਾਸੁ ਨ ਚੰਦਨੁ ਕੋਈ।*

*–ਵਾਰ ੧੧, ਪਉੜੀ ੧੦*

ਤੀਸਰੀ ਚੀਜ਼ ਹੈ ਦੀਵਾ ਯਾ ਮਸ਼ਾਲ। ਇੱਕ ਦੀਵੇ ਤੋਂ ਤੁਸੀਂ ਸੌ ਦੀਵਾ ਬਾਲ ਲਉ। ਅਗਲੇ ਦੀਵੇ 'ਚ ਵੀ ਇਹ ਤਾਕਤ ਹੈ ਉਹ ਅੱਗੇ ਹੋਰ ਬਾਲ ਸਕਦਾ ਹੈ। ਪਿਛਲੇ ਦਾ ਕੁਝ ਵਿਗੜਦਾ ਨਹੀਂ। ਜਿੰਨੇ ਮਰਜ਼ੀ ਹੈ ਬਾਲੀ ਜਾਓ, ਉਹੋ ਜਿਹੇ ਹੀ ਹੁੰਦੇ ਜਾਂਦੇ ਹਨ। ਗੁਰੂ ਨਾਨਕ ਦਾ ਇਹ ਇਤਿਹਾਸ ਹੈ। ਕਿਸੇ ਦੇ ਸਿੱਖ ਬਣੇ, ਕਿਸੇ ਦੇ ਚੇਲੇ ਬਣੇ, ਕਿਸੇ ਦੇ ਸੇਵਕ।

**ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ।।**

*–ਗੁਜਰੀ ਮ:੫, ਪੰਨਾ–੪੯੦*

ਔਰ ਇਸੇ ਗੱਲ ਨੂੰ ਗੁਰੂ ਗੋਬਿੰਦ ਸਿੰਘ ਕਹਿੰਦੇ ਹਨ–

*ਸਤਿਗੁਰ ਨਦਰਿ ਮਿਹਰ ਜਬ ਧਾਰੈ।*
*ਅਨਿਕ ਗੁਰੂ ਕਰ ਜਸ ਬਿਸਥਾਰੈ।*

*–ਸੂਰਜ ਪ੍ਰਕਾਸ਼, ਪੰਨਾ–੫੦੮੩*

## ਸਤਿਗੁਰੂ ਰਾਮ ਸਿੰਘ ਜੀ ਦੇ ਉਪਕਾਰ

ਇਹ ਗੱਲ ਕਦੋਂ ਵਰਤੀ ? ਸਤਿਗੁਰਾਂ ਨੂੰ ਰੋਕਿਆ ਅੰਗਰੇਜ਼ ਨੇ—ਪੰਜ ਸੂਬੇ ਬਣਾਏ, ਉਹ ਰੋਕ ਦਿੱਤੇ। ਸਤਾਰ੍ਹਾਂ (੧੭) ਹੋਰ ਬਣਾਏ—ਉਹ ਰੋਕ ਦਿੱਤੇ। ਕਮਿਸ਼ਨਰ ਆ ਕੇ ਕਹਿੰਦਾ—ਬਾਬਾ ਸਾਹਿਬ, ਅਬ ਕਿਆ ਕਰੋਗੇ ? ਸਤਿਗੁਰ ਰੰਗ 'ਚ ਹੋ ਕੇ ਕਹਿੰਦੇ,''**ਜਾ ਓਏ ਬਿੱਲਿਆ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ, ਇੱਕ ਹਲ ਵਾਹ ਜੱਟ, ਪਾਟੀ ਕੱਛ ਵਾਲਾ ਭਜਨ ਦੱਸੇਗਾ, ਉਹਦਾ ਵੀ ਮੇਰੇ ਵਰਗਾ ਅਸਰ ਹੋਵੇਗਾ।''** ਜਿਹੜਾ ਗੁਰੂ ਗੋਬਿੰਦ ਸਿੰਘ ਨੇ ਲਿਖਿਆ ਸੀ–

*ਅਨਿਕ ਗੁਰੂ ਕਰ ਜਸ ਬਿਸਥਾਰੈ।*

ਉਹ ਤੁਕ ਪੂਰੀ ਕੀਤੀ। ਤਾਂ, ਸਤਿਗੁਰੂ ਰਾਮ ਸਿੰਘ ਨੇ ਆ ਕੇ, ਜਿਸ

ਤਰ੍ਹਾਂ ਗੁਰੂ ਗੋਬਿੰਦ ਸਿੰਘ ਨੇ, ਸਿੱਖ ਪੰਥ ਸਜਾਇਆ, ਟੱਕਰ ਲਈ, ਔਰੰਗਜ਼ੇਬ ਦੀ ਬਾਦਸ਼ਾਹਤ ਨੂੰ ਖਤਮ ਕੀਤਾ। ਇਸੇ ਤਰ੍ਹਾਂ ਹੀ ਅੰਗਰੇਜ਼ ਨੇ ਆ ਕੇ ਕੰਮ ਜਿਉਂ ਸ਼ੁਰੂ ਕੀਤਾ—ਤੁਰਿਆ ਆਇਆ, ਤੁਰਿਆ ਆਇਆ, ਰਗੜਦਾ ਆਇਆ—ਸਤਿਗੁਰਾਂ ਨੇਂ ਅੰਗਰੇਜ਼ ਨਾਲ ਟੱਕਰ ਲਈ। ਉਸ ਵੇਲੇ ਦੋ ਗੱਲਾਂ—ਅਨੰਦ ਦੀ ਮਰਯਾਦਾ, ਸਿੱਖ ਪੰਥ ਵਿੱਚ ਮਾਈਆਂ ਨੂੰ ਅੰਮ੍ਰਿਤ ਛਕਾਉਣਾ—ਇਹ ਦੋ ਚੀਜ਼ਾਂ ਸਤਿਗੁਰੂ ਰਾਮ ਸਿੰਘ ਨੇ ਕੀਤੀਆਂ। ਜਾਣ ਕੇ ਅੱਜ ਕੋਈ ਨਵਾਂ ਇਤਿਹਾਸ ਲਿਖ ਕੇ ਕੁਛ ਵਿੱਚ ਪਾ ਦੇਵੇ, ਕਿਉਂਕਿ ਪੁਸਤਕ ਨਹੀਂ ਬੋਲਣਾਂ ਬਈ, ਮੇਰੇ 'ਚ ਫਲਾਨੇ ਨੇ ਪਾਇਐ, ਲੇਕਿਨ ਪੁਰਾਤਨ ਇਤਿਹਾਸਾਂ ਵਿੱਚ ਕਿਧਰੇ ਨਹੀਂ ਮਿਲਦਾ, ਕਿ ਕਿਸੇ ਗੁਰੂ ਦਾ ਯਾ ਕਿਸੇ ਗੁਰੂ ਦੇ ਕੋਲ ਕੋਈ ਵਿਆਹ ਹੋਇਆ, ਅਨੰਦ ਮਰਯਾਦਾ ਨਾਲ। ਕੱਛਾਂ ਮਾਈਆਂ ਨੂੰ ਪੁਆਈਆਂ ਗਈਆਂ, ਮਾਈਆਂ ਨੂੰ ਅੰਮ੍ਰਿਤ ਛਕਾਇਆ ਗਿਆ—ਇਹ ਸਤਿਗੁਰੂ ਰਾਮ ਸਿੰਘ ਨੇ ਕੀਤਾ।

ਅੰਗਰੇਜ਼ ਨਾਲ ਟੱਕਰ ਲਈ। ਜਿਹੜੀ ਗੱਲ ਓਦਣ ਲੋਕਾਂ ਨੂੰ ਆਖੀ —ਲੋਕਾਂ ਨੇ ਆਖਿਆ—ਕੂਕੇ ਬੜੇ ਖਰਾਬ ਓਏ, ਇਹ ਕੂਕੇ ਰੌਲਾ ਪਾਉਂਦੇ ਓਏ। ਨਿਹੰਗਾਂ ਸਿੰਘਾਂ ਨੇ ਕਦੇ ਆਪਣੀ ਮਰਜ਼ੀ ਵਿੱਚ ਦੇਗਾਂ ਛਕੀਆਂ ਹੋਈਆਂ, ਆਖਣਾ—ਕਾਲੇ ਪਾਣੀ ਕੂਕਿਆਂ ਦੀ, ਗਏ ਜੁ ਥੇ। ਸਤਿਗੁਰਾਂ ਨੇ ਉੱਥੋਂ ਲਿਖਿਐ—ਭਾਈ, ਜੇ ਇਹ ਸ਼ਬਦ ਨਹੀਂ ਪੜ੍ਹਨ ਦਿੰਦੇ, ਤਾਂ ਰਾਤ ਨੂੰ ਬਹਿਕੇ ਜੋਟੀਆਂ ਦੇ ਸ਼ਬਦ ਪੜ੍ਹ ਲਿਆ ਕਰੋ, ਪਰ ਬਾਣੀ ਨਹੀਂ ਛੱਡਣੀ। ਇੱਕ ਬੰਨੇ ਤਾਂ ਮਾਈਆਂ ਨੇ ਬਹਿ ਜਾਣਾ, ਇੱਕ ਬੰਨੇ ਸਿੱਖਾਂ ਨੇ ਬਹਿ ਜਾਣਾ, ਇੱਕ ਵਾਰ ਉਹਨਾਂ ਨੇ ਤੁਕ ਪੜ੍ਹ ਲੈਣੀ। ਫਿਰ ਜੋਟੀਆਂ ਦੇ ਸ਼ਬਦ ਵੀ ਪੜ੍ਹਨੇ ਬੰਦ ਕਰ ਦਿੱਤੇ। ਅਖੰਡ ਪਾਠ ਬੰਦ ਕਰ ਦਿੱਤੇ।

ਨਾ ਸਿੱਖ ਕੋਈ ਸਾਥੀ ਕੂਕਿਆਂ ਦਾ—ਨਾ ਕੋਈ ਪੁਜਾਰੀ ਸਾਥੀ—ਨਾ ਕੋਈ ਮਹੰਤ ਸਾਥੀ—ਨਾ ਕੋਈ ਰਾਜਾ ਸਰਦਾਰ ਸਾਥੀ—ਨਾ ਗੌਰਮਿੰਟ। ਧੰਨ ਸਨ ਉਹ ਕੂਕੇ ਜਿਨ੍ਹਾਂ ਦੀ ਕਿਰਪਾ ਦਾ ਫਲ ਅਸੀਂ ਅੱਜ ਭੋਗਦੇ ਹਾਂ, ਜਿਨ੍ਹਾਂ ਨੇ ਉਹਨਾਂ ਸਖਤੀਆਂ 'ਚ—ਮਾਤਾ (ਜੀਊਣ ਕੌਰ) ਜੀ ਦੱਸਦੇ ਸੀ—ਉੱਨੀਂ ਸਾਲ ਦੀ ਉਮਰ ਸੀ, ਬੁਖਾਰ ਚੜ੍ਹਦਾ ਸੀ, ਤਿੰਨ ਮਹੀਨੇ ਪੁਲਿਸ ਵਾਲੇ ਹੱਥਕੜੀ



ਲਾ ਕੇ, ਪੈਦਲ ਤੋਰੀ ਫਿਰੇ। ਜਿਦਣ ਪਿਤਾ ਆਇਆ, ਉਹ ਪਤਾ ਲੱਗਾ ਪਟਿਆਲਿਉਂ ਅੰਬਾਲੇ, ਅੰਬਾਲਿਉਂ ਲੁਧਿਆਣੇ, ਲੁਧਿਆਣਿਉਂ ਫਿਰੋਜ਼ਪੁਰ, ਫਿਰੋਜ਼ਪੁਰੋਂ ਲਿਜਾ ਕੇ ਹਿਸਾਰ ਦਾ ਜ਼ਿਲ੍ਹਾ ਸੀ ਉਦੋਂ—ਉੱਥੇ ਜਾ ਕੇ ਪਿਤਾ ਮਿਲਿਆ ਤੇ ਰੋਣ ਲੱਗਿਆ। ਉੱਥੇ, ਮਾਤਾ ਜੀ ਦਾ ਜਿੱਥੇ ਦਾ ਜਨਮ ਸੀ। ਉਹ ਪਿਉ ਕਹਿੰਦੇ ਨੇ ਪਿਤਾ ਨੂੰ ਲੜਕੀਆਂ—ਪਿਉ ਆਹ ਗੱਲ। ਪਿਤਾ ਦੀਆਂ ਅੱਖਾਂ 'ਚ ਜਲ ਆਇਆ। ਮਾਤਾ ਜੀ ਕਹਿੰਦੇ ਹਨ—ਵਾਹ ਪਿਉ, ਇਹੋ ਜਿਹੇ ਵਕਤਾਂ 'ਚ ਇਓਂ ਕਰੀਦਾ ਹੈ। ਇਹ ਉਹ ਗੱਲਾਂ ਸਨ। ਉਹਨਾਂ ਲੋਕਾਂ ਨੇ —ਬਾਬਾ ਮਿਰਜ਼ੇ ਵਾਲੀਏ ਸੰਤ ਕਹਿੰਦੇ—ਉਹਨਾਂ ਦਿਨਾ 'ਚ ਕਛਹਿਰਾ ਨਹੀਂ ਸਨ ਸਿੱਖ ਨੂੰ ਰੱਖਣ ਦਿੰਦੇ ਜੇਲ੍ਹ 'ਚ, ਕਿ ਫਾਹਾ ਲੈ ਕੇ ਮਰ ਜਾਏਗਾ ਨਾਲੇ ਨਾਲ। ਜ਼ਬਰਨ ਕੱਛਾਂ ਲਾਹੀਆਂ। ਸੱਤ ਦਿਨ—ਨਹੀਂ ਅੰਨ ਖਾਧਾ, ਨਹੀਂ ਪਾਣੀ ਪੀਤਾ, ਸੰਤਾਂ ਮਿਰਜ਼ੇ ਵਾਲੀਆਂ ਨੇ, ਚਾਚੇ ਭਤੀਏ ਨੇ। ਰਾਤ ਦਿਨ ਕੀਰਤਨ ਕਰਦੇ ਰਹੇ। ਸੱਤਵੇ ਦਿਨ ਹਵਾਲਾਤ 'ਚੋਂ ਕੱਢੇ। ਗੁਨਾਹ ਕੀ ਸੀ—ਤੁਸੀਂ ਫਲਾਨੇ ਪਿੰਡ ਭੋਗ ਉੱਤੇ ਕਿਉਂ ਗਏ ਪਾਠ ਸੁਣਨ।

ਉਸ ਸਤਿਗੁਰੂ ਦਾ, ਜਿਸਨੇ ਓਦਣ ਆਖਿਆ ਸੀ, ਜਿਹਦੇ ਸਿੱਖਾਂ ਨੇ ਆਖਿਆ ਸੀ—ਸੁਣ ਓਏ ਬਿੱਲਿਆ, ਕਿਸੇ ਮਾਈ ਦਾ ਪੇਟ ਗੰਦਾ ਕਰਕੇ ਅਸੀਂ ਫੇਰ ਆਏ ਖੜੇ, ਜਿੰਨਾਂ ਚਿਰ ਤੈਨੂੰ ਕੱਢ ਨਹੀਂ ਲੈਂਦੇ ਅਸੀਂ ਸਾਹ ਨਹੀਂ ਲੈਂਦੇ। ਭਾਰਤ ਵਰਸ਼ ਉੱਤੇ, ਖਾਸ ਕਰ ਕੇ—ਪੰਜਾਬ ਉੱਤੇ—ਸਿੱਖ ਪੰਥ ਉੱਤੇ—ਰਾਮਗੜੀਆਂ ਉੱਤੇ—ਨਾਮਧਾਰੀਆਂ ਦਾ ਵੱਡਾ ਭਾਰਾ ਰਿਣ ਹੈ, ਜਿਨ੍ਹਾਂ, ਇਹਨਾਂ ਦਾ ਨਾਉਂ ਉੱਚਾ ਕੀਤਾ ਹੈ। ਜਾਦੂ ਨਾਥ ਸਰਕਾਰ ਇੱਕ ਆਦਮੀ ਹੈ, ਬਹੁਤ ਸੱਜਣ ਵਿਦਵਾਨ ਜਾਣਦੇ ਹੋਣਗੇ—ਬੰਗਾਲ ਦੇ ਰਹਿਣ ਵਾਲਾ। ਉਹ ਬੜਾ ਤਾਰੀਖਦਾਨ ਆਦਮੀ ਹੈ।ਇਤਿਹਾਸ ਲਿਖਾਉਣ ਵਾਸਤੇ ਪੰਜਾਬੀ ਉਹਦੇ ਕੋਲ ਗਏ। ਜਾ ਕੇ ਆਖਿਆ ਕਿ ਸਾਡਾ ਪੰਜਾਬ ਦਾ ਲਿਖੋ। ਉਹ ਕਹਿੰਦਾ—ਤੁਸੀਂ ਕਰਿਆ ਹੀ ਕੀ ਹੈ, ਮੈਂ ਲਿਖਾਂ ਕੀ ? ਉਸ ਨੇ ਨਾਮਧਾਰੀ ਹਿਸਟਰੀ ਅੱਗੇ ਰੱਖੀ, ਕਹਿੰਦਾ—ਬਸ, ਠੀਕ ਹੈ। ਤਾਂ, ਇਹਦੇ 'ਚ ਪੰਜਾਬ ਦਾ ਮਾਣ ਹੈ—ਕੂਕੇ ਪੰਜਾਬੋਂ ਬਾਹਰ ਦੇ ਨਹੀਂ—ਕੂਕੇ ਸਿੱਖ ਪੰਥ ਤੋਂ ਬਾਹਰ ਦੇ ਨਹੀਂ—ਕੂਕੇ ਭਾਰਤ ਵਰਸ਼ ਤੋਂ ਬਾਹਰ ਦੇ ਨਹੀਂ। ਜਿਹਨਾਂ ਲੋਕਾਂ—ਅਸੀਂ ਤਾਂ

ਕਹਿੰਦੇ ਹਾਂ ਉਹੋ ਹੀ ਮੁੜ ਭਗਤ ਸਿੰਘ ਹੁਰੀ ਆਏ, ਜਿਹੜੇ ਗੋਲੀਆਂ ਦੇ ਨਿਸ਼ਾਨੇ ਬਣੇ, ਫਾਸੀਆਂ ਤੇ ਚੜ੍ਹੇ—ਉਹੋ ਹੀ ਉਹ ਬਣੇ ਜਿਹੜੇ ਬੱਜ ਬੱਜ ਦੀ ਮਾਮਲੇ 'ਚ ਮਰੇ, ਕਿਉਂਕਿ ਕਹਿ ਕੇ ਜੁ ਗਏ ਸੀ—ਕਿ ਕਿਸੇ ਮਾਈ ਦਾ ਪੇਟ ਗੰਦਾ ਕਰ ਕੇ ਆਏ ਖੜੇ ਹਾਂ। ਕਰਤਾਰ ਸਿੰਘ ਸਰਾਭੇ ਵਾਲੇ ਵਰਗੇ, ਜਿਨ੍ਹਾਂ ਲੋਕਾਂ ਉਹ ਕੰਮ ਕੀਤਾ। ਅੱਜ ਇਤਿਹਾਸ ਵਿੱਚ, ਪੰਜਾਬ 'ਚ ਲਿਖਣ ਨੂੰ ਕਿਸੇ ਕੋਲ ਕੋਈ ਚੀਜ਼ ਨਹੀਂ ਬਿਨਾਂ ਇਸ ਗੱਲ ਤੋਂ। ਪਰ, ਜੇ ਹੁਣ ਅਸੀਂ ਸੁਣਕੇ ਵੀ ਆਕੜੀਏ—ਮਾਮੇ ਦੇ ਕੰਨੀ ਬੀਰਬਲੀਆ ਤੇ ਭਣੇਵਾਂ ਆਕੜਿਆ ਫਿਰੇ। ਜਦੋਂ ਅਸੀਂ ਕੁਛ ਨਹੀ ਕਰਦੇ, ਅਸੀਂ ਸਿੱਖ ਨਹੀਂ ਰਹਿੰਦੇ। ਅਸੀਂ ਕੋਈ ਮਰਯਾਦਾ ਦੇ ਨੇੜੇ ਨਹੀਂ ਜਾਂਦੇ, ਅਸੀਂ ਉਹਨਾਂ ਬਚਨਾਂ ਤੇ ਨਹੀਂ ਤੁਰਦੇ—ਅਸੀਂ ਕੋਈ ਉਹਨਾਂ ਦੇ ਹੱਕਦਾਰ ਨਹੀਂ ਹਾਂ।

ਸਤਿਗੁਰੂ ਰਾਮ ਸਿੰਘ ਨੇ ਅੱਜ ਦੇ ਦਿਨ ਪ੍ਰਕਾਸ਼ ਕਰਕੇ ਮਰੀ ਹੋਈ ਭਾਰਤ ਨੂੰ, ਜਿਸ ਦੀ ਬਾਬਤ ਭਾਈ ਗਿਆਨ ਸਿੰਘ ਜੀ ਗਿਆਨੀ ਨੇ ਪਹਿਲੇ ਜ਼ਮਾਨੇ ਦਾ ਬਦਲ ਸਦਲ ਲਿਖਿਐ, ਦੋ ਚਾਰ ਤੁਕਾਂ ਮੈਂ ਕਹਿਕੇ ਅੱਗੇ ਗੱਲ ਦਸਦਾਂ। ਉਹ ਕਹਿੰਦੇ ਨੇ-

*ਜਾਗ ਜਿਨਕੇ ਬਡੇਰੇ ਬਾਣੀ ਪੜ੍ਹਤੇ ਸਵੇਰੇ,*
*ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨ ਕਰੈਂ।*
*ਤਿਨਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਖਯਾਤੀ,*
*ਪਾਇ ਹੈਂ ਨਾ ਝਾਤੀ ਮੂਸ ਖਾਤ ਗ੍ਰੰਥ ਜੇ ਪਰੈ।*
*ਜਪੁਜੀ ਨਾ ਰਹਿਰਾਸ ਪਢੈ ਸੁਨੈ ਕਬੀ ਖਾਸ,*
*ਔਰ ਜੋ ਪਢਤ ਪਾਸ ਹਾਸ ਤਿਨ ਯੋਂ ਕਰੈ।*
*ਕਹਾਂ ਰਬ ਬਹਿਰਾ ਹੈ ਗਹਿਰਾ ਪੁਕਾਰੈ ਜੌਂ ਤੂੰ,*

ਜਿਹਨਾਂ ਦੇ ਵੱਡੇ ਵਡੇਰੇ ਸਵੇਰੇ ਪ੍ਰਕਾਸ਼ ਕਰਦੇ, ਪ੍ਰਸਾਦ ਧਰ ਕੇ, ਅਰਦਾਸ ਕਰ ਕੇ, ਵਾਕ ਲੈ ਕੇ ਛਕਦੇ, ਉਹਨਾਂ ਦੇ ਪੁੱਤ ਪੋਤਰਿਆਂ ਨੇ ਧੂਪ ਦੀਪ ਤਾਂ ਕੀ ਦੇਣਾ, ਆਲਿਆਂ ਵਿੱਚ ਬੀੜਾਂ ਰੱਖੀਆਂ—ਅਲਮਾਰੀਆਂ ਨਹੀਂ ਸਨ ਮੇਰੇ ਦੇਖਣ ਤਕ ਹੁੰਦੀਆਂ—ਉਹਨਾਂ ਦੀਆਂ ਜਿਲਦਾਂ ਨੂੰ ਆਟਾ ਲੱਗਾ ਚੂਹਿਆਂ ਨੇ ਖਾਧਾ। ਸਤਿਗੁਰੂ ਜੀ ਨੇ ਜਿਸ ਵੇਲੇ ਪੰਜਾਬ ਦਾ ਦੌਰਾ ਕੀਤਾ, ਜਦੋਂ ਕੋਈ



ਸਿੱਖ ਪਿੰਡ 'ਚ ਸਜੇ। ਉਹਨਾਂ ਨੂੰ ਪੁੱਛਿਆ—ਓਹ ਭਾਈ ਤੁਹਾਡੇ ਕੋਲ ਗੁਰੂ ਗ੍ਰੰਥ ਸਾਹਿਬ ਦੀ ਕੋਈ ਬੀੜ ? ਹਾਂ ਜੀ ਫਲਾਣੇ ਨੰਬਰਦਾਰ ਦੇ ਘਰ। ਗਏ, ਜਾ ਕੇ ਦੇਖਿਆ—ਆਲੇ ਨੂੰ ਜਾਲੇ ਲੱਗੇ ਹੋਏ, ਜਿਲਦ ਖਾਧੀ ਹੋਈ ਹੈ, ਮਿੱਟੀ ਪਈ ਹੈ। ਮੰਜੀ ਸਾਹਿਬ ਫਲਾਣੇ ਥਾਂ ਹੈ—ਧੁਆਂਖਿਆ ਪਿਆ ਹੈ। ਰੁਮਾਲ ਰਿਹਾ ਕੋਈ ਨਹੀਂ। ਧਰਮਸਾਲਾ ਦਾ ਕੀ ਹਾਲ ਹੈ ? ਗੁਰਦੁਆਰਾ ਸ਼ਬਦ ਸਿੰਘ ਸਭਾ ਵੇਲੇ ਆਇਆ। ਹਰ ਇੱਕ ਪਿੰਡ ਵਿੱਚ—ਘਰ ਘਰ ਅੰਦਰ ਧਰਮਸਾਲ। ਧਰਮਸਾਲਾ ਹੀ ਸਭ ਦਾ ਨਾਂ ਹੁੰਦਾ ਸੀ। ਧਰਮਸਾਲਾ ਵਿੱਚ ਜਾਂ ਹੁੱਕਿਆਂ ਦੇ ਗੁੱਲ, ਜਾਂ ਬੱਕਰਿਆਂ ਦੀਆਂ ਮੇਂਗਣਾ। ਕਿਉ—ਵੜਨਾਂ ਤੇ ਕਿਸੇ ਹੈ ਨਹੀਂ ਸੀ ਜਾ ਕੇ। ਸਤਿਗੁਰਾਂ ਨੇ ਜਾ ਕੇ ਪੋਚੇ ਦਿਵਾ ਕੇ, ਰੁਮਾਲ ਧੁਆ ਕੇ, ਮੰਜੀ ਸਾਹਿਬ ਧੁਆ ਕੇ, ਪ੍ਰਕਾਸ਼ ਕਰ ਕੇ ਆਖਿਆ—ਓਏ ਗੁਰੂ ਨੇ ਤੁਹਾਨੂੰ ਬਣਾਇਆ ਸੀ, ਓਏ, ਤੁਸੀਂ ਬਾਣੀ ਪੜ੍ਹਿਆ ਕਰੋ, ਨਾਮ ਜਪਿਆ ਕਰੋ। ਤਾਂ ਇਹਦੇ ਉੱਤੇ ਗਿਆਨ ਸਿੰਘ ਜੀ ਗਿਆਨੀ ਨੇ ਲਿਖਿਐ-

*ਹੁਕੇ ਛੁਡਵਾਏ ਰਖਵਾਏ ਕੇਸ ਮੋਨਿਯੋਂ ਕੇ।*
*ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।*

ਹੁੱਕੇ ਛੁਡਵਾ ਕੇ, ਮੋਨਿਆਂ ਦੇ ਕੇਸ ਰਖਾਏ, ਉਹਨਾਂ ਨੇ ਅੰਮ੍ਰਿਤ ਛਕਿਆ, ਜਿਹਨਾਂ ਦੇ ਭਾਗ ਜਾਗੇ।

*ਫੈਲਿਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*

ਸਿੱਖ ਪੰਥ ਵਧਿਆ। ਇੱਕ ਮੁਸਲਮਾਨ, ਗੁਲਾਮ ਭੀਖ ਫਲੌਰ ਦਾ, ਅੰਗਰੇਜ਼ ਦਾ ਚੱਟਾ ਬੱਟਾ, ਉਹ ਆਪਣੀ ਇੱਕ ਤਾਰੀਖ 'ਚ ਲਿਖਦਾ ਹੈ। ਇੱਥੇ ਭਾਈ ਨਾਹਰ ਸਿੰਘ ਜੀ ਗਿਆਨੀ ਵਾਲੀ ਪੁਸਤਕ ਕਿਸੇ ਕੋਲ ਹੋਵੇ, ਤਾਂ ਪੜ੍ਹ ਕੇ ਦੇਖੋ। ਇਹ ਮਤਲਬ ਨਹੀਂ, ਭਾਵੇਂ ਇੱਕ ਗੁਰੂ ਨੇ ਇੱਕ ਸਿੱਖ ਸਜਾਇਆ, ਇੱਕ ਨੇ ਲੱਖ ਸਜਾਇਆ ਬਈ, ਉਹ ਹੋਰ ਸੀ, ਉਹ ਹੋਰ ਸੀ। ਉਹ ਕਹਿੰਦਾ ਹੈ—ਕਿ ਜਿਤਨਾ ਗੁਰੂ ਰਾਮ ਸਿੰਘ ਨੇ ਸਿੱਖ ਸਜਾਇਆ, ਪਹਿਲੀ ਹਿਸਟਰੀ ਨਹੀਂ ਮੰਨਦੀ—ਕਿ ਦਸਾਂ ਵਰ੍ਹਿਆਂ 'ਚ ਸੱਤ ਲੱਖ ਆਦਮੀ ਸਿੱਖ ਸਜਾਇਆ।

*ਫੈਲਿਯੋ ਜਸ ਭਾਰੀ ਸਿੱਖ ਥੀਏ ਤਾਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*
*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ।*
*ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ।*

ਕਿਉਂਕਿ ਗੁਰੂ ਗੋਬਿੰਦ ਸਿੰਘ ਨੇ ਲਿਖਿਆ ਸੀ–

**ਕਲ ਜੁਗ ਮੇਂ ਸਤਿਜੁਗ ਕਰ ਠਾਨੋ।।**
**ਤਬ ਹੀ ਬਾਰ੍ਹਵਾਂ ਬੱਪ ਪਹਿਚਾਨੋ।।**

ਕਲਜੁਗ ਤੋਂ –

**ਕਲਜੁਗ ਮੇਂ ਸਤਿਜੁਗ ਕਰ ਠਾਨੋ।।**

ਕਲਜੁਗ ਦੇ ਵਿੱਚ ਮੈ ਸਤਿਜੁਗ ਲਾਵਾਂਗਾ, ਤਾਂ ਬਾਰ੍ਹਵਾਂ ਰੂਪ ਮੇਰਾ ਪਛਾਨਣਾ। ਸਤਿਗੁਰ ਅਨੰਦਪੁਰ ਸਾਹਿਬ ਨੂੰ ਜਾ ਰਹੇ ਹਨ, ਕੀਰਤਪੁਰ ਬੈਠੇ ਹਨ। ਦੋ ਆਦਮੀ ਕੀਰਤਪੁਰ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਦੇ ਹਾਜ਼ਰ ਹੋ ਕੇ ਕਹਿੰਦੇ ਹਨ—ਸਾਨੂੰ ਭਜਨ ਦੱਸੋ। ਸਤਿਗੁਰ ਕਹਿੰਦੇ ਨੇ—ਭਾਈ ਚੋਰੀ, ਯਾਰੀ ਨਹੀਂ ਕਰਨੀ, ਭਜਨ ਤਾਂ ਦੱਸਦੇ ਹਾਂ। ਇੱਕ ਕਹਿਣ ਲੱਗਿਆ ਮਾਝੇ ਦਾ ਸਿੱਖ ਸੀ—ਮਹਾਰਾਜ, ਛੇ ਸੌ ਰੁਪਏ ਦੀ ਘੋੜੀ ਮੇਰੇ ਘਰ ਚੋਰੀ ਦੀ ਬੱਧੀ ਖੜੀ ਹੈ। ਕਹਿੰਦੇ ਨੇ—ਜਾਹ ਜੇ ਭਜਨ ਪੁੱਛਣਾ ਹੈ ਤਾਂ ਪਹਿਲੇ ਘੋੜੀ ਉਹਦੀ ਮੋੜ ਕੇ ਆ ਫਿਰ ਆ ਕੇ ਪੁੱਛੀਂ। ਸਤਿਜੁਗ ਹੈ—ਸਤਿ ਦਾ ਜੁਗ, ਸੱਚ ਦਾ ਜੁਗ, ਚਿੱਟਾ, ਸਫੈਦ।

**ਸਾਮ ਕਹੈ ਸੇਤੰਬਰੁ ਸੁਆਮੀ,**

*-ਪੰਨਾ-੪੭੦*

## ਨੀਲਾ ਗਊ ਦੇ ਚਮੜੇ ਸਮਾਨ

ਹੁਣ ਮੈਨੂੰ ਇਹ ਕਿਸੇ ਨਾਲ ਗਰਜ਼ ਨਹੀਂ, ਕਿ ਕੋਈ ਕਿਸੇ ਤਰ੍ਹਾਂ ਦਾ ਰੰਗ ਪਹਿਨੇ, ਕੁਛ ਕਰੇ—ਪਰ ਮੈਂ ਨੀਲ ਬਾਬਤ ਅਰਜ਼ ਕਰਾਂ, ਸਾਰੇ ਇਤਿਹਾਸਾਂ ਨੇ ਇਹ ਗੱਲ ਮੰਨੀ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਢਿਲਵੀਂ ਜਾ ਕੇ ਤੁਕ ਉਲਟਾਈ ਬਾਣੀ ਦੀ–



**ਨੀਲ ਬਸਤ੍ਰ ਲੇ ਕਪੜੇ ਫਾੜੇ**
**ਤੁਰਕ ਪਠਾਣੀ ਅਮਲੁ ਗਇਆ।।**

ਇਕੋਤਰ ਸੌ ਵੇਰ ਤੁਕ ਪੜ੍ਹੀ, ਲੀਰ ਲੀਰ ਕਰਕੇ ਉਹਨੂੰ ਫੂਕਿਆ। ਇਹ ਵੀ ਉਸੇ ਤਰ੍ਹਾਂ ਗੱਲ ਹੈ ਬੱਕਰਾ ਬੰਨ੍ਹਣ ਵਾਂਗੂੰ—ਅਖੇ, ਇੱਕ ਲੀਰ ਰੱਖ ਲਈ। ਜੇ ਉਹ ਤੁਕ ਉਲਟਾਉਂਦੇ ਨੇ, ਉਹਨਾਂ ਲੀਰ ਕਾਹਦੇ ਵਾਸਤੇ ਰੱਖੀ। ਜਿਹੜੇ ਪਾਉਣ ਵਾਲੇ ਨੇ, ਉਹ ਇਹ ਗੱਲ ਬਣਾਉਂਦੇ ਨੇ। ਸੋਢੀ ਕੌਲ ਕਹਿੰਦਾ ਹੈ ਮਹਾਰਾਜ—ਰਾਮਰਾਏ ਨੇ ਤਿੰਨ ਅੱਖਰ ਉਲਟਾਏ, ਉਹਨੂੰ ਗੁਰਿਆਈਉਂ ਖਾਰਜ ਕਰ ਦਿੱਤਾ।

ਸੱਚੇ ਪਾਤਸ਼ਾਹ ਕਹਿੰਦੇ—ਉਹ, ਅਸੀਂ ਸਰਬੰਸ ਹੀ ਐਸ ਤੁਕ ਉਲਟਾਉਣ ਵਾਸਤੇ ਲਾਇਆ ਹੈ, ਜਿਹੜਾ ਗੁਰੂ ਨਾਨਕ ਦੇਵ ਨੇ ਇਕਰਾਰ ਕੀਤਾ ਸੀ ਕਿ ਹੁਣ ਸੱਤ ਮੁੱਠੀਆਂ ਤੇ ਦੇ ਬੈਠੇ ਹਾਂ—ਸੱਤ ਸਿਰ ਦੇ ਕੇ ਲਵਾਂਗੇ।

ਤੁਕ ਉਲਟਾਈ—ਕਿਉਂ ? ਨੀਲ ਦੇ ਵਿੱਚ—ਖਿਮਾ ਕਰਨਾ—ਬਹੁਤ ਸੱਜਣਾਂ ਨੂੰ ਪਤਾ ਨਹੀਂ, ਭੈਣੀ ਸਾਹਿਬ ਦੇ ਕੋਲ ਇੱਕ ਚੱਕ ਪਿੰਡ ਸੀ, ਜਿੱਥੇ ਮੁਸਲਮਾਨ ਲੋਗ ਰਹਿੰਦੇ ਸੀ। ਉਹ ਨੀਲ ਬੀਜਦੇ ਹੁੰਦੇ ਸੀ ਉੱਥੇ। ਇੱਕ ਬੂਟੀ ਹੈ ਨੀਲ ਜਿਸ ਤੋਂ ਨੀਲ ਬਣਦਾ ਹੈ। ਉਹ ਉੱਥੇ ਗਾਲਦੇ ਹੁੰਦੇ ਸੀ ਪਾ ਕੇ ਚੁਬੱਚਿਆਂ 'ਚ, ਔਰ ਨੀਲ ਦਾ ਰੰਗ ਨਹੀਂ ਖੁੱਲ੍ਹਦਾ ਜਿੰਨਾ ਚਿਰ ਇਹਦੇ 'ਚ ਗਊ ਦਾ ਲਹੂ ਨਹੀਂ ਪੈਂਦਾ। ਸਤਿਗੁਰਾਂ ਹੁਕਮ ਦਿੱਤਾ ਸੀ—ਨੀਲਾ ਨਹੀਂ ਕਿਸੇ ਨੇ ਪਹਿਨਣਾ, ਮੱਤ ਮਾਰੀ ਜਾਂਦੀ ਹੈ। ਸਤਿਗੁਰੂ ਰਾਮ ਸਿੰਘ ਦਾ ਹੁਕਮ ਹੈ ਨਾਮਧਾਰੀ ਨੂੰ, ਕਿ ਨੀਲਾ ਗਊ ਦੇ ਚਮੜੇ ਸਮਾਨ ਹੈ। ਕਿਸੇ ਨੂੰ ਮੈਂ ਨਹੀਂ ਕਹਿੰਦਾ।

ਇਸ ਦੀ ਥੋੜੀ ਪੁਸ਼ਟੀ ਕਰਨ ਵਾਲੇ ਹਨ ਵੈਦ ਮੋਹਨ ਸਿੰਘ ਜੀ, ਸਿੰਘ ਸਭਾ ਅਕਾਲੀ ਲੀਡਰ, ਤਰਨ ਤਾਰਨ ਵਾਲੇ। ਭੈਣੀ ਸਾਹਿਬ ਜਦੋਂ ੧੯੩੪ ਵਿੱਚ ਸਰਬ ਸੰਪਰਦਾ ਕਾਨਫਰੰਸ ਹੋਈ, ਉੱਥੇ ਇਹ ਗੱਲ ਚੱਲੀ। ਤੇਜਾ ਸਿੰਘ ਜੀ ਭੁੱਚਰ ਜ਼ਰਾ ਗਰਮ ਹੋਣ ਲੱਗੇ, ਤਾਂ ਉਹਨਾਂ ਨੂੰ ਅਰਜ਼ ਕਰੀ ਮਹਾਰਾਜ ਤੁਹਾਨੂੰ ਅਸੀਂ ਨਹੀਂ ਕਹਿ ਰਹੇ। ਭਾਈ ਮੋਹਣ ਸਿੱਘ ਜੀ ਵੈਦ

ਨੇ ਕਿਹਾ ਕਿ ਇਹ ਗੱਲ ਠੀਕ ਹੈ ਲਹੂ ਪੈਣ ਵਾਲੀ। ਅਸਾਂ ਮਹਾਰਾਜ ਦੀਆਂ ਬੀੜਾਂ ਹਿੰਦੀ ਵਿੱਚ ਬਣਾਈਆਂ, ਛਾਪੀਆਂ ਕਿ ਹਿੰਦੂਆਂ ਲੋਕਾਂ ਵਿੱਚ ਵੀ ਗੁਰਬਾਣੀ ਦਾ ਪਰਚਾਰ ਹੋਵੇ। ਉਸ ਦੀਆਂ ਜਦੋਂ ਜਿਲਦਾਂ ਬੰਨ੍ਹਾਈਆਂ, ਉਹਦੇ ਉੱਤੇ ਨੀਲੀ ਅਬਰੀ ਲਾਈ। ਤਾਂ, ਨੀਲੀ ਅਬਰੀ ਵਾਲਿਆਂ ਨੇ ਕਿਹਾ —ਕਿ ਜਿੰਨਾ ਚਿਰ ਇਸ ਨੂੰ ਗਾਂ ਦੀ ਚਰਬੀ ਨਾ ਲੱਗੇ, ਅਬਰੀ ਨਹੀਂ ਖੁੱਲ੍ਹਦੀ। ਅਸਾਂ ਫੇਰ ਉਹ ਲਹਾਈਆਂ ਉਹਨਾਂ ਜਿਲਦਾਂ ਤੋਂ, ਮੁੜਕੇ ਦੂਜੇ ਕਾਗਜ ਲਾਏ ਨੇ ਜਿਲਦਾਂ ਨੂੰ, ਕਪੜਾ ਲ੍ਹਾ ਕੇ। ਕਈ ਉਹ ਚੀਜ਼ਾਂ ਹਨ, ਜਿਨ੍ਹਾਂ ਦਾ ਕਿਸੇ ਨੂੰ ਪਤਾ ਨਹੀਂ, ਗਲਤੀ 'ਚ ਜਾਂਦਾ ਹੈ।

ਤਾਂ, ਸਤਿਗੁਰਾਂ ਨੇ ਇਹ ਅਨੰਦ ਦੀ ਮਰਯਾਦਾ, ਮਾਈਆਂ ਨੂੰ ਅੰਮ੍ਰਿਤ ਛਕਾਉਣ ਦੀ ਕਾਇਮ ਕੀਤੀ। ਉਸ ਅੰਗਰੇਜ਼ ਦੇ ਸਾਹਮਣੇ ਹੋ ਕੇ, ਜਿਦਣ ਕੋਈ ਬੋਲ ਨਹੀਂ ਸੀ ਸਕਦਾ, ਜਿਦਣ ਕਿਸੇ ਦੀ ਉਫ ਕਰਨ ਦੀ ਤਾਕਤ ਨਹੀਂ ਸੀ—ਉਹਨਾਂ ਸ਼ਹੀਦਾਂ ਨੇ ਹੱਸਦਿਆਂ ਹੱਸਦਿਆਂ ਆਪਣੀਆਂ ਜਾਨਾਂ ਵਾਰੀਆਂ। ਅਸੀਂ ਅੱਜ ਉਸ ਗੁਰਪੁਰਬ ਨੂੰ ਮਨਾ ਰਹੇ ਹਾਂ। ਸਾਰਾ ਭਾਰਤ ਉਹਨਾਂ ਦਾ ਰਿਣੀ ਹੈ। ਰਾਮ ਸਿੰਘ ਕੂਕਿਆਂ ਇਕੱਲਿਆਂ ਦਾ ਨਹੀਂ, ਰਾਮ ਸਿੰਘ ਸਾਰੀ ਦੁਨੀਆਂ ਦਾ ਹੈ। ਜਿਹੜਾ ਆਦਮੀ ਸਤਿਗੁਰੂ ਨੂੰ, ਮਹਾਂਪੁਰਖ ਨੂੰ, ਕੋਈ ਥੋੜੇ ਜਿਹੇ ਦਾਇਰੇ ਵਿੱਚ ਆਪਣਾ ਬਣਾਉਂਦਾ ਹੈ, ਉਹ ਗਲਤੀ ਕਰਦਾ ਹੈ। ਉਹ ਸਾਰੀ ਸ੍ਰਿਸ਼ਟੀ ਦਾ ਮਾਲਕ ਹੈ। ਗੁਰੂ ਅਰਜਨ ਦੇਵ ਕਹਿੰਦੇ ਨੇ–

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ।।**

*–ਭੈਰਉ ਮ:੫, ਪੰਨਾ–੧੧੩੬*

ਅਸੀਂ ਪ੍ਰਕਾਸ਼ ਉਤਸਵ ਮਨਾਉਂਦੇ ਹਾਂ, ਉਹਨਾ ਦਾ ਜਨਮ ਦਿਨ ਨਹੀਂ ਮਨਾਉਂਦੇ। ਪਰਗਟ ਹੋਣ ਦਾ ਦਿਨ ਹੈ। ਕ੍ਰਿਸ਼ਨ ਮਹਾਰਾਜ ਨੇ ਗੀਤਾ 'ਚ ਲਿਖਿਐ—ਕਿ, ਮੈ ਜੋਗ ਮਾਇਆ ਦੇ ਬਲ ਕਰ ਕੇ ਪਰਗਟ ਹੁੰਦਾ ਹਾਂ, ਅਜਨਮਾ ਹਾਂ। ਤਾਂ, ਮੈਂ ਹੁਣ ਖਿਮਾਂ ਸਾਧ ਸੰਗਤ ਤੋਂ ਮੰਗਾਂਗਾ। ਜੋ ਕੁਛ ਮੇਰੀ ਸਮਝ 'ਚ ਆਇਆ ਹੈ, ਗੁਰੂ ਨਾਨਕ ਦੇ ਹੁਕਮ, ਗੁਰੂ ਗੋਬਿੰਦ ਸਿੰਘ ਦੇ ਹੁਕਮ ਅਨੁਸਾਰ—ਤਰੁਟੀਆਂ ਸਭ ਵਿੱਚ ਹੁੰਦੀਆਂ ਹਨ, ਹੋ ਸਕਦੀਆਂ



ਹਨ। ਕੋਈ ਹੋਰ ਵੀ ਨਵੇਂ ਖੋਜ ਮਿਲ ਜਾਣਗੇ।

## ਆਦਿ ਬੀੜ ਬਾਰੇ

ਜਿਹੜੀਆਂ ਗੱਲਾਂ ਸਾਡੇ ਕਰਨ ਵਾਲੀਆਂ ਹਨ ਉਹਨਾਂ ਤੋਂ ਅਸੀਂ ਬੜੀ ਦੂਰ ਜਾ ਰਹੇ ਹਾਂ। ਲੋਕਾਂ ਨੂੰ ਮਖੌਲ ਕਰਦੇ ਕਰਦੇ ਕਿ ਤੁਹਾਡੀ ਬਿਸਮਿਲਾ ਗਲਤ ਹੈ, ਅਸੀ ਵੀ ਆਪਣੀ ਐਦਕਾਂ ਪਿਛਲੇ ਸਾਲ ਗਲਤ ਕਰ ਬੈਠੇ ਹਾਂ। ਇੱਕ ਸਾਡੇ ਭਰਾਵਾਂ ਨੇ ਕਰਤਾਰ ਪੁਰ ਵਾਲੀ ਬੀੜ ਨੂੰ ਅੱਗੇ ਰੱਖ ਕੇ ਬੀੜਾਂ ਛਾਪੀਆਂ। ਨਾਉਂ ਉਸ ਬੀੜ ਦਾ ਰੱਖਿਆ, ਪਰ ੧ੴ ਸਾਰੇ ਚੁੱਕ ਕੇ ਉੱਤੇ ਕਰ ਦਿੱਤੇ। ਉਹਨਾਂ ਨੂੰ ਇਹ ਕੋਈ ਪਤਾ ਨਹੀਂ ਬਈ, ਉਹ ਸਾਡਾ ਗੁਰੂ ਤਾ ਸਰਬ ਕਲਾ ਸਮਰੱਥ ਹੈ, ਜੇ ਉਹਨੇ ਪਹਿਲਾਂ ਸਿਰੀ ਰਾਗ ਲਿਖ ਦਿੱਤੈ ਤਾਂ ਵੀ ਉਸੇ ਹੱਥ ਦਾ ਲਿਖਿਆ ਹੋਇਐ, ਜੇ ੧ੴ ਲਿਖ ਦਿੱਤੈ, ਤਾਂ ਵੀ ਉਸੇ ਹੱਥ ਦਾ ਲਿਖਿਆ ਹੋਇਐ। ਸਾਨੂੰ ਕੀ ਅਕਲ ਹੈ ਕਿ ਇੱਥੇ ਪਹਿਲਾਂ ਸਿਰੀ ਰਾਗ ਆਉਣਾ ਹੈ ਕਿ ੧ੴ ਆਉਣਾ ਹੈ। ਪਰ ਆਪਣੀ ਅਕਲ ਅਨੁਸਾਰ ੧ੴ ਹੀ ਉਪਰ ਹੋਣਾ ਚਾਹੀਦਾ ਹੈ। ਸਾਰੀ ਬੀੜ ਵਿੱਚ ਉਹ ਛਾਪੇ। ਦੂਸਰਿਆਂ ਨੂੰ ਟਾਈਮ ਮਿਲਿਆ ਇੱਕ ਪਾਰਟੀ ਦੀ ਭੰਡੀ ਕਰਨ ਦਾ। ਉਹਨਾਂ ਹੋਰ ਸੰਪਰਦਾਵਾਂ ਬੁਲਾ ਕੇ ਕੰਮ ਸ਼ੁਰੂ ਕੀਤਾ।

ਮੈਂ ਉੱਥੇ ਅਰਜ਼ ਕੀਤੀ ਕਿ ਜਿਸ ਤਰ੍ਹਾਂ ਅੰਜੀਲ—ਇੱਕ ਸੀ, ਉਹ ਕਹਿੰਦੇ ਉਹ ਅਸਲੀ ਨਹੀਂ। ਵੇਦਾਂ ਨੂੰ ਕਹਿੰਦੇ ਹੋ—ਨਹੀਂ, ਤੁਸੀਂ ਵੀ ਇਹ ਕੰਮ ਨਾ ਕਰੋ। ਆਉ ਆਪਾਂ ਰਲਕੇ ਚੱਲੀਏ। ਜਿਸ ਅਕਾਲੀ ਪਾਰਟੀ ਨੇ ਛਾਪਿਆ ਹੈ, ਆਪਾਂ ਉਹਨਾਂ ਅੱਗੇ ਵੀ ਹੱਥ ਜੋੜੀਏ, ਸਾਰੇ ਆਪਾਂ ਰਲ ਕੇ ਬਹੀਏ। ਬਹਿਕੇ ਇਸ ਨੂੰ, ਬੀੜ ਨੂੰ ਪਰਵਾਨ ਕਰੀਏ। ਜਿਹੜੀ ਮਹਾਰਾਜ ਦੀ ਬਾਣੀ ਹੈ, ਉਹੋ ਹੀ ਛਾਪੀਏ। ਤੂੰ, ਤੂੰ, ਮੈਂ, ਮੈਂ ਕਰਕੇ ਰੈਜ਼ੂਲੇਸ਼ਨ ਅੱਜ ਪਾਸ ਨ ਕਰੋ। ਉਹਨਾਂ ਨਾ ਗੱਲ ਮੰਨੀ, ਮੈਂ ਉੱਥੋਂ ਉਠ ਕੇ ਤੁਰ ਆਇਆ। ਕੁਛ ਕੁ ਮੇਰਾ ਝੂਠਾ ਨਾਉਂ ਸਮਾਚਾਰ 'ਚ ਲਿਖੀਦਾ ਰਿਹਾ ਹੈ ਬਈ, ਇਹ ਵੀ ਨਾਲ ਹੈ। ਅਖੀਰ ਮੈਨੂੰ ਇਹਦੀ ਅਖਬਾਰ ਵਿੱਚ ਤਰਦੀਦ ਕਰਨੀ ਪਈ, ਔਰ ਇਹਦਾ ਫਾਇਦਾ ਕਿਨ੍ਹੇ ਉਠਾਇਆ—ਅਨ ਮਤੀਆਂ ਲੋਕਾਂ ਜਿਹਦੇ 'ਚ

ਚੀਫ ਖਾਲਸਾ ਦੀਵਾਨ ਨੇ ਇੱਕ ਪਾਸਿਉਂ ਕਿਹਾ—ਇਹ ਬੀੜ ਠੀਕ ਨਹੀਂ; ਅਕਾਲੀਆਂ ਨੇ ਦੂਜੇ ਪਾਸਿਉਂ ਕਿਹਾ—ਇਹ ਬੀੜ ਠੀਕ ਨਹੀਂ; ਜਿਸ ਨੂੰ ਇਸ਼ਟ ਮੰਨਦੇ ਹਾਂ, ਮੱਥਾ ਟੇਕਦੇ ਹਾਂ। ਸਾਨੂੰ ਚਾਹੀਦਾ ਹੈ ਕਿ ਅਸੀਂ ਸਿੱਖ ਬਹੁਤ ਥੋੜੇ ਹਾਂ, ਥੋੜਿਆਂ ਤੋਂ ਥੋੜੇ ਹਾਂ, ਸਾਨੂੰ ਆਪਸ ਵਿੱਚ ਪ੍ਰੇਮ ਕਰ ਕੇ, ਰਲ ਕੇ ਬਹਿ ਕੇ, ਮਰਯਾਦਾ ਜਿਹੜੀ ਕਿਸੇ ਨੇ ਮੰਨੀ ਹੈ—ਕੋਈ ਦਸਾਂ ਗੁਰੂਆਂ ਤੋਂ ਅੱਗੇ ਗੁਰੂ ਗ੍ਰੰਥ ਸਾਹਿਬ ਕ੍ਰਵੇ, ਕੋਈ ਗੁਰੂ ਮੰਨੇ, ਕੋਈ ਨਾ ਮੰਨੇ, ਕੋਈ ਇਹ ਦੋਏ ਗੱਲਾਂ ਨਾ ਮੰਨੇ। ਮੈਨੂੰ ਤਾਂ ਹੈਰਾਨਗੀ ਹੁੰਦੀ ਹੈ ਕਿ ਮੁਸਲਮਾਨ ਲੋਗ ਸੂਰ ਦਾ ਮਾਸ ਨਹੀਂ ਖਾਂਦੇ, ਇਸਾਈਆਂ ਨਾਲ ਬਹਿਕੇ ਰੋਟੀ ਖਾ ਲੈਂਦੇ ਹਨ। ਮੈਂ ਇੱਕ ਆਦਮੀ ਨੂੰ ਕਿਹਾ ਕਿ ਤੁਸੀਂ ਉਹਦੇ ਨਾਲ ਬਹਿਕੇ ਰੋਟੀ ਖਾ ਲੈਂਦੇ ਹੋ, ਤੁਸੀਂ ਸੂਰ ਨਹੀਂ ਖਾਂਦੇ। ਉਹ ਕਹਿੰਦੇ—ਜੀ ਉਹ ਸਾਡੇ ਅਹਿਲੇ ਕਿਤਾਬ ਹਨ। ਇੱਕ ਗੁਰਬਾਣੀ ਸਾਡੀ, ਅਸੀਂ ਬੈਠ ਨਹੀਂ ਸਕਦੇ ਇਕੱਠੇ ਹੋ ਕੇ, ਸ਼ਬਦ ਨਹੀਂ ਸੁਣ ਸਕਦੇ ਇੱਕ ਦੂਏ ਦਾ।

## ਸਾਰੇ ਰਲਕੇ ਬਹੀਏ

ਤੇ ਮੈਂ ਅਰਜ਼ ਕਰਾਂਗਾ ਸਾਰਿਆਂ ਅੱਗੇ—ਮਾੜੇ, ਚੰਗੇ, ਸਾਨੂੰ ਜਾਣ ਛੱਡੋ। ਹੱਥ ਜੋੜੇ ਹੋਏ ਮੰਨ ਲਓ—ਇੱਕ ਦੂਏ ਦੇ ਅੱਗੇ ਚਿੱਕੜ ਸੁੱਟਣ ਦੀ ਕੋਸ਼ਿਸ਼ ਨਾ ਕਰੋ—ਨੁਕਤਾ ਚੀਨੀਆਂ ਨਾ ਕਰੋ—ਸਕੱਤਰੀਆਂ ਨੂੰ, ਪ੍ਰੈਜੀਡੈਂਟੀਆਂ ਨੂੰ, ਜੱਫੀਆਂ ਪਾ ਕੇ, ਪਾਰਟੀ ਬਣਾ ਕੇ, ਆਪਣੇ ਵੋਟ ਵਧਾ ਕੇ ਇੱਕ ਦੂਏ ਨੂੰ ਢਾਹੁਣ ਦੀ ਕੋਸ਼ਿਸ਼ ਨਾ ਕਰੋ—ਮਿਲਾਉਣ ਦੀ ਕੋਸ਼ਿਸ਼ ਕਰੋ। ਨਹੀਂ ਤੇ–

*ਡੁਬੇਗੀ ਕਿਸ਼ਤੀ ਤੋ ਡੁਬੋਗੇ ਸਾਰੇ।*
*ਨਾ ਤੁਮ ਹੀ ਬਚੋ ਨਾ ਸਾਥੀ ਤੁਮਾਰੇ।*

ਮੇਰੀ ਸਾਰੇ ਪੰਥ ਅੱਗੇ ਅਰਜ਼ ਹੈ, ਕਿਉਂਕਿ ਮੈਂ ਵੀ ਇੱਕ ਗੁਰੂ ਨਾਨਕ ਦੇ ਘਰ ਦਾ ਸੇਵਕ ਹਾਂ। ਮੇਰੀ ਇਹ ਰਾਏ ਹੈ, ਮੇਰੀ ਅਰਜ਼ ਹੈ—ਗੁਰੂ ਨਾਨਕ ਦੇਵ ਨੂੰ ਮੰਨਣ ਵਾਲਿਓ, ਤੁਸੀਂ ਸਾਰੀ ਦੁਨੀਆਂ ਨੂੰ ਚਾਨਣ ਦੇਣਾ ਹੈ ਗੁਰੂ ਨਾਨਕ ਦਾ। ਜੇ ਤੁਸੀਂ ਆਪ ਹੀ ਅੱਖਾਂ ਮੀਚ ਕੇ ਹਨੇਰੇ 'ਚ ਵੜ ਜਾਓ, ਤਾਂ ਕਿਸੇ ਦਾ ਕੀ ਬਣਾਉਗੇ।



ਹੁਣ ਮੈਂ ਏਨੇ ਸ਼ਬਦ ਕਹਿਕੇ ਤੁਹਾਥੋਂ ਖਿਮਾ ਮੰਗਦਾ ਹਾਂ। ਕੜਾਹ ਪ੍ਰਸ਼ਾਦ ਆਉਂਦਾ ਹੈ, ਅਰਦਾਸ ਹੋਵੇਗੀ, ਫੇਰ ਸਵੇਰੇ ਆਸਾ ਦੀ ਵਾਰ ਦਾ ਕੀਰਤਨ। ਕਿਉਂਕਿ ਅੱਜ ਦੀਵਾਨ ਸਾਰਾ ਦਿਨ ਲੱਗਾ ਰਿਹਾ ਹੈ, ਅਸੀਂ ਹੁਣ ਤੁਹਾਥੋਂ ਪੁੱਛ ਕੇ ਛੁੱਟੀ ਮੰਗਾਂਗੇ। ਕੱਲ ਕੀਰਤਨ ਹੋਵੇਗਾ ਆਸਾ ਦੀ ਵਾਰ ਦਾ, ਸ਼ਾਇਦ ਕੱਲ ਸ਼ਾਮ ਨੂੰ ਕੁਛ ਕਵੀ ਜੀ ਕਵਿਤਾ ਪੜ੍ਹਨ। ਔਰ ਪਰਸੋਂ ਦਾ ਦਿਨ ਇੱਥੇ ਠਹਿਰ ਕੇ ਅਗਲੇ ਦਿਨ ਫਿਰ ਅਗਲੇ ਪਾਸੇ ਸਾਧ ਸੰਗਤ ਦੇ ਦਰਸ਼ਨ ਕਰਾਂਗੇ। ਜੋ ਸਤਿਗੁਰੂ ਨੂੰ ਭਾਵੇ।

ਇੱਕ ਦੂਏ ਨੂੰ ਮਿਲਕੇ, ਇੱਕ ਦੂਏ ਦੇ ਨਾਲ ਰਲਕੇ, ਇਕੱਠੇ ਹੋ ਕੇ ਅਸੀਂ ਗੁਰਪੁਰਬ ਨਹੀਂ ਮਨਾ ਸਕਦੇ, ਹੋਰ ਅਸੀਂ ਕੀ ਕਰਨਾ ਹੈ। ਅਸੀਂ ਆਪਣੇ ਆਪ 'ਚ ਆਕੜੀਏ—ਤੀਸਰਾ ਪੰਥ ਪ੍ਰਧਾਨ। ਪ੍ਰਧਾਨ ਤਾਂ ਤਾਂਹੀ ਹੈ ਨ ਜੇ ਦੋਵੇਂ ਦੂਏ ਸਾਨੂੰ ਵੀ ਗੁਰੂ ਨਾਨਕ ਦੀ ਚਾਦਰ ਵਾਂਗੂੰ ਕਹਿਣ—ਇਹ ਸਾਡੇ ਨੇ। ਜੇ ਲੋਕ ਸਾਥੋਂ ਨਫਰਤ ਕਰਨ ਤਾਂ ਸਾਡੀ ਪ੍ਰਧਾਨਗੀ ਕਿਸ ਚੀਜ਼ ਦੀ ਹੈ। ਸਤਿਗੁਰ ਅੱਗੇ ਅਰਦਾਸ ਕਰਿਆ ਕਰੋ।

ਇੱਕ ਅਰਜ਼ ਮੈਂ ਕਰਨੀ ਹੈ, ਸਭਨਾ ਅੱਗੇ ਕਰਨੀ ਹੈ ਕਿ ਗੁਰੂ ਕਾ ਸਿੱਖ —ਮੈਂ ਇਉਂ ਨਹੀ ਹੁਣ ਕਰਨੀ ਚਾਹੁੰਦਾ, ਕਿਉਂਕਿ ਪੜਦਾ ਢੱਕਿਆ ਜਾਏ ਤਾਂ ਚੰਗਾ ਹੈ—ਗੁਰੂ ਦੇ ਘਰ ਵਿੱਚ ਤੁਸੀਂ ਦੱਸੋ ਨੌਜਵਾਨੋ, ਮੁੰਡਿਓ ਸਿੱਖਾਂ ਦਿਉ, ਤੁਹਾਨੂੰ ਕਿੰਨਿਆਂ ਨੂੰ ਕਿੰਨੀਆਂ ਕਿੰਨੀਆਂ ਬਾਣੀਆਂ ਕੰਠ ਹਨ। ਕਿਹੜਾ ਹੈ ਜਿਹੜਾ ਰੋਜ਼ ਇਸ਼ਨਾਨ ਕਰਕੇ, ਰੋਜ਼ ਬਾਣੀ ਦਾ ਪਾਠ ਕਰਦਾ ਹੈ। ਤੁਹਾਨੂੰ ਸ਼ੇਕਸਪੀਅਰ ਦੇ ਨਾਵਲ ਯਾਦ ਹੋਣਗੇ, ਤੁਸੀਂ ਰਾਤ ਸਿਨੇਮਾ ਦੇਖ ਕੇ ਗਵਾ ਲਉਗੇ, ਤੁਸੀਂ ਤੜਕੇ ਉਠ ਕੇ, ਉਸ ਗੁਰੂ ਦਾ ਨਾਂ–

**ਜਿਸ ਕਾ ਦੀਆ ਪੈਨੈ ਖਾਇ॥**
**ਤਿਸੁ ਸਿਉ ਆਲਸੁ ਕਿਉ ਬਨੈ ਮਾਇ॥**

*–ਗਉੜੀ ਮ:੫, ਪੰਨਾ–੧੯੫*

ਮੈਂ ਅਰਜ਼ ਕਰਾਂਗਾ ਤੁਹਾਡੇ ਨੌਜਵਾਨਾਂ ਅੱਗੇ, ਅੱਗੋਂ ਨੂੰ ਤੁਹਾਡੇ ਕੰਧਿਆਂ ਤੇ ਗੱਲ ਜਾਣੀ ਹੈ। ਤੁਸੀਂ ਲੋਕਾਂ ਦੀ ਪਿੱਠ ਨਾ ਚੱਟੋ, ਲੋਕਾਂ ਦੀ ਮਰਯਾਦਾ ਮਗਰ ਪੈ ਕੇ, ਲੋਕ ਬਣ ਕੇ ਨਾ ਤੁਰੋ। ਤੁਸੀਂ ਗੁਰੂ ਨਾਨਕ ਵੱਲ ਮੂੰਹ

ਕਰਕੇ, ਲੋਕਾਂ ਨੂੰ ਆਪਣੇ ਮਗਰ ਲਾ ਕੇ, ਗੁਰੂ ਨਾਨਕ ਨੇ ਜਿਹੜਾ ਤੁਹਾਨੂੰ ਚਾਨਣ ਦਿੱਤਾ ਹੈ, ਉਸ ਚਾਨਣ ਨੂੰ ਲੋਕਾਂ ਨੂੰ ਦਿਖਾਓ। ਆਪ ਉੱਚੇ ਆਚਰਨ ਦੇ ਬਣੋ। ਲੋਕ ਤੁਹਾਨੂੰ ਦੇਖ ਕੇ ਉੱਚੇ ਤੇ ਸੁੱਚੇ ਬਣਨ। ਮੇਰੀ ਇਹੋ ਅਰਜ਼ ਹੈ ਸਾਰਿਆਂ ਅੱਗੇ।

ਖਿਮਾ ਕਰਨਾ ਮੈਂ ਆਪਣੇ ਵੱਲੋਂ ਕੋਸ਼ਿਸ਼ ਕੀਤੀ ਹੈ ਕਿ ਕਿਸੇ ਨੂੰ ਮੈਂ ਕੋਈ ਉਹ ਗੱਲ ਨਾ ਕ੍ਰਵਾਂ। ਅਪਣੱਤ ਨਾਲ, ਜੇ ਦੁੱਖ ਲੱਗਦਾ ਹੈ ਤਾਂ ਮਾਂ ਇਹ ਕਹਿ ਦਿੰਦੀ ਹੈ—ਮਰਜਾਣਿਆ। ਮਾਂ ਮਰਜਾਣਾ ਨਹੀਂ ਕਹਿ ਸਕਦੀ ਪੁੱਤ ਨੂੰ। ਤੁਹਾਡੇ ਨਾਲ ਮੇਰਾ ਤਅੱਲਕ ਹੈ, ਮੈਂ ਚਾਹੁੰਦਾ ਹਾਂ ਗੁਰੂ ਨਾਨਕ ਦਾ ਡੰਕਾ ਸਾਰੀ ਦੁਨੀਆਂ 'ਚ ਵੱਜੇ ਕਿਉਂਕਿ ਜੋ ਅਜੇ ਤਕ ਪੁਰਾਣਾ ਇਤਿਹਾਸ ਹੈ, ਜੋ ਗੁਰੂ ਨਾਨਕ ਨੇ ਮਿਸ਼ਨ ਦੱਸਿਆ ਹੈ, ਕਿਸੇ ਨਹੀਂ ਦੱਸਿਆ। ਮੈਂ ਇਹ ਕਹਿਕੇ ਸਮਾਪਤ ਕਰਦਾ, ਖਿਮਾ ਰੱਖਣੀ।

**ਹੇ ਅਚੁਤ[੧੮] ਹੇ ਪਾਰਬ੍ਰਹਮ ਅਬਿਨਾਸੀ ਅਘਨਾਸ[੧੯]॥**
**ਹੇ ਪੂਰਨ ਹੇ ਸਰਬ[੨੦] ਮੈ ਦੁਖ ਭੰਜਨ[੨੧] ਗੁਣਤਾਸ[੨੨]॥**
**ਹੇ ਸੰਗੀ ਹੇ ਨਿਰੰਕਾਰ ਹੇ ਨਿਰਗੁਣ[੨੩] ਸਭ ਟੇਕ[੨੪]॥**
**ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ[੨੫]॥**
**ਹੇ ਅਪਰੰਪਰ[੨੬] ਹਰਿ ਹਰੇ ਹਹਿ[੨੭] ਭੀ ਹੋਵਨਹਾਰ[੨੮]॥**
**ਹੇ ਸੰਤਹ ਕੈ ਸਦਾ ਸੰਗਿ ਨਿਧਾਰਾ[੨੯] ਆਧਾਰ॥**
**ਹੇ ਠਾਕੁਰ ਹਉ ਦਾਸਰੋ[੩੦] ਮੈ ਨਿਰਗੁਨ ਗੁਨੁ ਨਹੀ ਕੋਇ॥**
**ਨਾਨਕ ਦੀਜੈ ਨਾਮ ਦਾਨੁ ਰਾਖਉ ਹੀਐ ਪਰੋਇ॥੬੬॥**

*– ਪੰਨਾ–੨੬੧*

**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਹੀਂ ਕੁਲ ਕੋ ਨਾਮ॥**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**





## ਟਿੱਪਣੀਆਂ

★੧ ਨਾਮਧਾਰੀ ਪੰਥ ਦਾ ਮੁੱਢ ਤੋਂ ਹੀ ਇਹ ਦ੍ਰਿੜ ਵਿਸ਼ਵਾਸ ਰਿਹਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਪਰਖ ਸਮੇ ਬੱਕਰੇ ਨਹੀਂ ਸਨ ਮਾਰੇ। ਉਹ ਸਰਬ ਕਲਾ ਸਮਰੱਥ ਸਨ, ਸੋ ਉਹਨਾਂ ਨੇ ਸਿੱਖਾਂ ਦੇ ਸਿਰ ਹੀ ਕਲਮ ਕੀਤੇ ਸਨ। ਉਹਨਾਂ ਨੇ ਅੰਮ੍ਰਿਤ ਬਣਾਇਆ ਹੀ ਐਸਾ ਸੀ ਜਿਸ ਦੇ ਛਕਣ ਨਾਲ ਮੌਤ ਨਹੀਂ ਹੋ ਸਕਦੀ। ਇਸ ਕਰਕੇ ਸਤਿਗੁਰੂ ਜੀ ਨੇ ਸਿੱਖਾਂ ਦੇ ਸਿਰ ਵੱਢ ਕੇ ਉਹਨਾਂ ਨੂੰ ਫਿਰ ਸੁਰਜੀਤ ਕੀਤਾ। ਔਰੰਗਜ਼ੇਬ ਦੇ ਸੂਹੀਏ ਅਬੂਉਲਾ ਤੁਰਾਨੀ ਦੀ ਅੱਖੀ ਡਿੱਠੀ ਰਿਪੋਰਟ ਇਸ ਨਿਸਚੇ ਦੀ ਪੂਰੀ ਤਰ੍ਹਾਂ ਪ੍ਰੋੜਤਾ ਕਰਦੀ ਹੈ।

ਸੰਨ ੧੯੪੯ ਦਾ ਬਸੰਤ ਦਾ ਮੇਲਾ ੨੮, ੨੯ ਜਨਵਰੀ ਨੂੰ ਦਿੱਲੀ ਮਨਾਇਆ ਗਿਆ ਸੀ। ਇਸ ਵਿੱਚ ਬਹੁਤ ਉੱਘੇ ਪਤਵੰਤੇ ਸੱਜਣਾ ਨੇ ਦਰਸ਼ਨ ਦਿੱਤੇ। ਮੇਲੇ ਦੀ ਪ੍ਰਧਾਨਗੀ ਸ੍ਰ: ਸਰਦੂਲ ਸਿੰਘ ਕਵੀਸਰ ਨੇ ਕੀਤੀ। ਪੰਡਤ ਜਵਾਹਰ ਲਾਲ ਨਹਿਰੂ, ਡਾ. ਸੈਫ਼ੂਦੀਨ ਕਿਚਲੂ ਅਤੇ ਪੰਡਤ ਸੁੰਦਰ ਦਾਸ ਨੇ ਵੀ ਮੇਲੇ 'ਚ ਦਰਸ਼ਨ ਦਿੱਤੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਉਪਦੇਸ਼ ਵਿੱਚ ਫਰਮਾਇਆ ਕਿ ਗੁਰੁ ਗੋਬਿੰਦ ਸਿੰਘ ਜੀ ਨੇ ਸਿੱਖਾਂ ਦੇ ਸਿਰ ਸ਼ਰੇਆਮ ਦੀਵਾਨ ਵਿੱਚ ਹੀ ਕਲਮ ਕੀਤੇ ਸਨ। ਉਪਰੰਤ ਗੁਰੂ ਗੋਬਿੰਦ ਸਿੰਘ ਜੀ ਨੇ ਸਮੂਹ ਇਕੱਠ ਦੇ ਸਾਹਮਣੇ ਹੀ ਅੰਮ੍ਰਿਤ ਤਿਆਰ ਕਰਕੇ ਪੰਜਾਂ ਹੀ ਸਿੱਖਾਂ ਨੂੰ ਛਕਾ ਕੇ ਮੁੜ ਸੁਰਜੀਤ ਕੀਤਾ।

ਇਸ ਤੋਂ ਬਾਅਦ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਘਟਨਾਂ ਦਾ ਜ਼ਿਕਰ ਆਪਣੇ ਉਪਦੇਸ਼ਾ ਵਿੱਚ ਕਰਦੇ ਰਹੇ ਹਨ, ਪਰ ਸੰਨ ੧੯੫੮ ਅਤੇ ੧੯੫੯ ਦੇ ਅਫ਼ਰੀਕਾ ਦੇ ਦੌਰਿਆਂ ਸਮੇਂ ਇਹਨਾਂ ਨੂੰ ਰਿਕਾਰਡ ਕਰ ਲਿਆ ਗਿਆ ਜੋ ਇਸ ਪੁਸਤਕ ਵਿੱਚ ਦਰਜ ਹਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਿਰਜਨਾ ਸਮੇਂ ਜਦੋਂ ਸਿੱਖਾਂ ਦੀ ਪਰਖ ਕੀਤੀ ਤਾਂ ਔਰੰਗਜ਼ੇਬ ਦਾ ਇੱਕ ਸੂਹੀਆ ਉਸ ਦੀਵਾਨ ਵਿੱਚ ਹਾਜ਼ਰ ਸੀ। ਉਸ ਨੇਂ ਆਪਣੀ ਅੱਖੀ ਡਿੱਠੀ ਘਟਨਾ ਤੇ ਅਧਾਰਤ ਇੱਕ ਰਿਪੋਰਟ ਉਰਦੂ ਵਿੱਚ ਔਰੰਗਜ਼ੇਬ ਨੂੰ ਭੇਜੀ ਜੋ ਉਸ ਦੀ ਆਖਰੀ ਰਿਪੋਰਟ ਸੀ। ਉਸ ਉਰਦੂ ਦੀ ਰਿਪੋਰਟ ਦਾ ਪੰਜਾਬੀ ਉਲਥਾ, ਪਾਠਕਾਂ ਦੀ ਜਾਣਕਾਰੀ ਲਈ ਹੇਠਾਂ ਦਿੱਤਾ ਜਾਂਦਾ ਹੈ। ਸੂਹੀਏ ਦਾ ਨਾਮ ਅਬੂਉਲਾ ਤੁਰਾਨੀ ਸੀ। ਇਹ ਪਹਿਲਾਂ ਬ੍ਰਾਹਮਣ ਸੀ ਫਿਰ

ਮੁਸਲਮਾਨ ਹੋ ਗਿਆ ਸੀ। ਇਹ ਬ੍ਰਾਹਮਣ ਦੇ ਭੇਸ ਵਿੱਚ ਹੀ ਦਸਮੇਸ਼ ਜੀ ਦੇ ਦਰਬਾਰ ਵਿੱਚ ਆਉਂਦਾ ਸੀ ਅਤੇ ਰੋਜ਼ ਦੀ ਰਿਪੋਰਟ ਔਰੰਗਜ਼ੇਬ ਨੂੰ ਭੇਜਦਾ ਸੀ। ਆਖਰੀ ਰਿਪੋਰਟ ਭੇਜਣ ਉਪਰੰਤ ਇਸ ਨੇ ਭੀ ਅੰਮ੍ਰਿਤ ਛਕ ਲਿਆ ਅਤੇ ਇਸ ਦਾ ਨਾਮ ਅਜਮੇਰ ਸਿੰਘ ਹੋ ਗਿਆ।

*ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਅੰਮ੍ਰਿਤ ਤਿਆਰ ਕੀਤਾ ਦੀਵਾਨ ਵਿੱਚ ਹਾਜ਼ਰੀ ੩੫-੪੦ ਹਜ਼ਾਰ ਸੀ। ਮੁਗਲਾਂ ਦੇ ਚਾਰ ਤਖ਼ਤ ਸਨ—ਦਿੱਲੀ, ਆਗਰਾ, ਲਾਹੌਰ ਅਤੇ ਕਲਾਨੌਰ, ਪਰ ਗੁਰੂ ਦੇ ਤਖ਼ਤ ਦੀ ਸੋਭਾ ਨਿਰਾਲੀ ਸੀ। ਇਹ ਤਖ਼ਤ ਮੁਗਲ ਬਾਦਸ਼ਾਹਾਂ ਦੇ ਤਖਤ ਨੂੰ ਮਾਤ ਕਰਦਾ ਸੀ। ਉਸ ਦਿਨ ਲਿਬਾਸ ਚੜ੍ਹਤ ਜਲਾਲ ਅਤੇ ਤੇਜ ਅਝੱਲਵਾਂ ਸੀ। ਗੁਰੂ ਜੀ ਦਰਬਾਰ ਵਿੱਚ ਆਏ ਅਤੇ ਕਿਰਪਾਨ ਨੂੰ ਮਿਆਨ ਵਿੱਚੋਂ ਕੱਢ ਨੰਗੀ ਕਰ ਕੇ ਫੜ ਬਾ ਅਵਾਜ਼ ਬੁਲੰਦ ਕਿਹਾ,"ਮੈਨੂੰ ਇੱਕ ਸਿਰ ਦੀ ਲੋੜ ਹੈ।" ਬਗੈਰ ਦੇਰ ਸੋਚ ਵੀਚਾਰ ਕੀਤੇ ਅਤੇ ਕਿਸੇ ਹੀਲ-ਹੁਜਤ ਦੇ ਦਇਆ ਰਾਮ ਆ ਹਾਜਰ ਹੋਇਆ। ਗੁਰੂ ਨੇ ਭਰੇ ਦਰਬਾਰ ਵਿੱਚ ਜਿੱਥੇ ਉਹ ਖਲੋਤੇ ਸਨ ਸਭਨਾ ਦੇ ਸਾਹਮਣੇ ਇੱਕ ਵਾਰ ਕੀਤਾ ਅਤੇ ਸਿਰ ਧੜ ਨਾਲੋਂ ਜੁਦਾ ਹੋ ਗਿਆ। ਦੀਵਾਨ ਵਿੱਚ ਸਨਸਨੀ ਫੈਲ ਗਈ ਅਤੇ ਬਹੁਤੇ ਆਦਮੀ ਅਵਾਕ ਰਹਿ ਗਏ। ਗੁਰੂ ਜੀ ਨੇ ਫਿਰ ਗਰਜਵੀਂ ਤੇ ਕੜਕਵੀਂ ਆਵਾਜ਼ ਵਿੱਚ ਕਿਹਾ,"ਮੈਨੂੰ ਹੋਰ ਸਿਰ ਦੀ ਲੋੜ ਹੈ।" ਝੱਟ ਧਰਮ ਚੰਦ ਉੱਠਿਆ। ਜਾ ਗੁਰੂ ਜੀ ਨੂੰ ਨਮਸਕਾਰ ਕੀਤੀ। ਅਤੇ ਗੁਰੂ ਦੇ ਇੱਕੋ ਵਾਰ ਨੇ ਇਸ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਦੀਵਾਨ ਵਿੱਚ ਹਲਚਲੀ ਮੱਚ ਗਈ, ਭਾਜੜ ਪੈ ਗਈ। ਗੁਰੂ ਜੀ ਨੇ ਫਿਰ ਬਾ ਆਵਾਜ਼ ਬੁਲੰਦ ਇੱਕ ਹੋਰ ਸਿਰ ਮੰਗਿਆ ਅਤੇ ਯਕੇ ਬਾਦ ਦੀਗਰੇ ਹਿੰਮਤ ਰਾਏ, ਮੁਹਕਮ ਚੰਦ, ਸਾਹਿਬ ਰਾਮ ਇਹਨਾਂ ਪੰਜਾਂ ਨੂੰ ਕਤਲ ਕਰ ਦਿੱਤਾ, ਸਿਰ ਧੜਾਂ ਨਾਲੋਂ ਵੱਖਰੇ ਕਰ ਦਿੱਤੇ। ਕਈ ਆਦਮੀ ਗੁਰੂ ਜੀ ਦੀ ਮਾਤਾ ਕੋਲ ਪਹੁੰਚ ਗਏ ਅਤੇ ਸਾਰੀ ਵਿਥਿਆ ਸੁਣਾਈ। ਗੁਰੂ ਜੀ ਨੇ ਇਹਨਾਂ ਪੰਜਾਂ ਦੇ ਸਰੀਰਾਂ ਅਤੇ ਕਪੜਿਆਂ ਨੂੰ ਚੰਗੀ ਤਰ੍ਹਾਂ ਧੋ ਦਿੱਤਾ। ਫ਼ਰਸ਼ ਵੀ ਸਾਫ ਕੀਤਾ ਅਤੇ ਖ਼ੂਨ ਦਾ ਕੋਈ ਦਾਗ਼ ਕਿਤੇ ਵੀ ਨਾ ਰਹਿਣ ਦਿੱਤਾ। ਫਿਰ ਉਸ ਕਾਫ਼ਰਾਂ ਦੇ ਪੀਰ ਨੇ ਇੱਕ ਦਾ ਸਿਰ ਦੂਸਰੇ ਦੇ ਧੜ ਨਾਲ ਅਤੇ ਸਿਰ ਤੇ ਧੜ ਰਲਾ ਮਿਲਾ ਕੇ ਦੂਸਰਿਆਂ ਧੜਾਂ ਨਾਲ ਦੂਸਰੇ ਸਿਰ ਲਾ ਕੇ ਪਹਿਰ ਕੁ ਵਿੱਚ ਚੰਗੀ ਤਰ੍ਹਾਂ ਹਿਕਮਤੇ ਅਮਲੀ ਨਾਲ ਸੀ ਦਿੱਤੇ ਅਤੇ ਉਹਨਾਂ ਪੰਜਾਂ ਲਾਸ਼ਾਂ ਉੱਤੇ ਚਿੱਟੇ ਕਪੜੇ ਪਾ ਦਿੱਤੇ। ਫਿਰ ਇੱਕ ਪੱਥਰ ਦਾ ਕੂੰਡਾ ਮੰਗਾ ਅਤੇ ਉਸ ਤੇ ਲੋਹੇ ਦੀ ਇੱਕ ਕੜਾਹੀ ਜਿਸਨੂੰ ਕੁੰਡੇ ਨਹੀਂ ਸੀ ਲੱਗੇ ਹੋਏ, ਰੱਖ ਪਾਣੀ ਪਾ ਆਬੇ-ਹਯਾਤ ਬਣਾਉਣ ਲੱਗ ਪਿਆ। ਕਾਫ਼ਰਾਂ ਦਾ ਪੀਰ ਉਸ ਕੜਾਹੀ ਵਿੱਚ ਤਲਵਾਰ ਫੇਰਦਾ ਰਿਹਾ ਅਤੇ ਕੋਈ ਕਲਮਾਂ ਪੜ੍ਹਦਾ ਰਿਹਾ। ਇਹ ਅਮਲ ਕੋਈ ਅੱਧਾ ਪੌਣਾਂ ਪਹਿਰ ਹੁੰਦਾ ਰਿਹਾ। ਇਸੇ ਸਮੇਂ ਕਾਫ਼ਰਾਂ ਦੇ ਪੀਰ ਦੀ ਕਿਸੇ ਔਰਤ ਨੇ ਉਸ ਕੜਾਹੀ ਵਿੱਚ ਕੁਝ ਲਿਆ ਕੇ ਪਾ ਦਿੱਤਾ। ਹੁਣ ਆਬੇ-ਹਯਾਤ ਤਿਆਰ ਹੋ ਚੁੱਕਾ ਸੀ।*

*ਗੁਰੂ ਜੀ ਨੇ ਉਹਨਾਂ ਲਾਸ਼ਾਂ ਤੋਂ ਪੜਦਾ ਚੁੱਕ ਪਹਿਲਾਂ ਦਇਆ ਸਿੰਘ ਦੇ ਸਰਾਹਣੇ ਬੈਠ ਮੂੰਹ ਖੋਲ੍ਹ ਆਬੇ-ਹਯਾਤ ਉਸਦੇ ਮੂੰਹ ਵਿੱਚ ਪਾ ਦਿੱਤਾ। ਸਿਰ ਦੇ ਵਾਲਾਂ ਵਿੱਚ ਪਾਇਆ ਅਤੇ ਸਾਰੇ ਸਰੀਰ ਤੇ ਛਿੜਕਿਆ ਤੇ ਆਖਿਆ,"ਬੋਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ।" ਇਹ ਕਹਿੰਦੇ ਸਾਰ ਹੀ ਦਇਆ ਸਿੰਘ ਉੱਠ ਕੇ ਖਲੋ ਗਿਆ ਅਤੇ ਉੱਚੀ ਸਾਰੀ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਬੋਲਿਆ। ਭਰੇ ਦੀਵਾਨ ਵਿੱਚ ਸਕਤੇ ਦਾ ਆਲਮ ਛਾ ਗਿਆ, ਹਜ਼ਾਰਾਂ ਇਨਸਾਨਾ ਦੇ ਹੁੰਦਿਆਂ ਹੋਇਆਂ ਵੀ ਕੋਈ ਸਾਹ ਨਹੀਂ ਲੈ ਰਿਹਾ ਸੀ। ਅਤੇ ਦੀਵਾਨ ਵਿੱਚ ਬੈਠੇ ਆਦਮੀ ਗੁਰੂ ਦੀ ਕਰਾਮਾਤ ਉੱਤੇ ਮੁਗਧ ਹੋਏ ਕਿਸੇ ਜਾਦੂ ਦੇ ਅਸਰ ਹੇਠ ਕੀਲੇ ਹੋਏ ਬੈਠੇ ਸਨ। ਇਸੇ ਤਰ੍ਹਾਂ ਉਸ ਦੇ ਬਾਅਦ ਯਕੇ ਬਾਦ ਦੀਗਰੇ ਬਾਕੀ ਦੇ ਚੌਹਾਂ ਨੂੰ ਵੀ ਆਬੇ-ਹਯਾਤ ਪਿਲਾ ਉਸੇ ਤਰ੍ਹਾਂ ਵਾਲਾਂ ਅਤੇ ਸਰੀਰ ਉੱਤੇ ਆਬੇ-ਹਯਾਤ ਛਿੜਕ ਬੋਲ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹਿ-ਬੁਲਾ ਉਹਨਾਂ ਨੂੰ ਵੀ ਮੁੜ ਜ਼ਿੰਦਾ ਕਰ ਦਿੱਤਾ ਤੇ ਗੁਰੂ ਉਹਨਾਂ ਨੂੰ ਤੰਬੂ ਵਿੱਚ ਲੈ ਗਿਆ। ਕੁਝ ਚਿਰ ਬਾਅਦ ਗੁਰੂ ਆਪ ਵੀ ਅਤੇ ਉਹ ਪੰਜੇ ਆਦਮੀ ਪਿੱਛੇ ਪਿੱਛੇ ਤੰਬੂ ਵਿੱਚੋਂ ਬਾਹਰ ਨਿਕਲ ਆਏ। ਹੁਣ ਉਹਨਾਂ ਨਵੇਂ ਲਿਬਾਸ ਪਾਏ ਹੋਏ ਸਨ। ਉਹ ਪੰਜੇ ਮੁੜ ਜ਼ਿੰਦਾ ਕੀਤੇ ਆਦਮੀ ਤੰਬੂ ਤੋਂ ਬਾਹਰ ਆ ਖਲੋ ਗਏ ਅਤੇ ਗੁਰੂ ਨੇ ਬੀਰ ਆਸਣ ਕਰ ਉਹਨਾਂ ਤੋਂ ਆਪ ਆਬੇ-ਹਯਾਤ ਮੰਗਿਆ। ਉਹਨਾਂ ਨੇ ਪੁੱਛਿਆ,"ਤੁਸੀਂ ਇਸ ਅਮੋਲ ਵਸਤੂ ਲਈ ਕੀ ਦਿੱਤਾ ?" ਗੁਰੂ ਜੀ ਨੇ*

*ਕਿਹਾ,''ਮੈਂ ਪ੍ਰਣ ਕਰਦਾ ਹਾਂ ਮੈਂ ਆਪਣੇ ਮਾਤਾ ਪਿਤਾ, ਔਲਾਦ, ਆਪ ਅਤੇ ਸਭ ਕੁਝ ਕੁਰਬਾਨ ਕਰ ਦਿਆਂਗਾ।'' ਅਤੇ ਇਸ ਤੇ ਉਹਨਾਂ ਪੰਜਾਂ ਨੇ ਗੁਰੂ ਜੀ ਨੂੰ ਆਬੇ-ਹਯਾਤ ਦਿੱਤਾ ਅਤੇ ਗੁਰੂ ਜੀ ਦਾ ਨਾਮ ਉਸ ਵਕਤ ਤੋਂ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਹੋ ਗਿਆ ਅਤੇ ਉਹਨਾਂ ਦੇ ਨਾਮ ਨਾਲ ਵੀ ਸਿੰਘ ਜੋੜ ਦਿੱਤਾ। ਦਇਆ ਸਿੰਘ, ਧਰਮ ਸਿੰਘ, ਹਿਮੰਤ ਸਿੰਘ, ਮੁਹਕਮ ਸਿੰਘ ਅਤੇ ਸਾਹਿਬ ਸਿੰਘ ਰੱਖ ਦਿੱਤਾ।*

*ਅਬੂਉਲਾ ਤਰਾਨੀ ਲਿਖਦਾ ਹੈ—ਮੈਂ ਬਹੁਤ ਪਛਤਾਇਆ ਤੇ ਰੋਇਆ। ਉਸ ਤੋਂ ਬਾਅਦ ਉੱਥੋਂ ਹੀ ਹਜ਼ਾਰਾਂ ਆਦਮੀਆਂ ਨੇ ਉਹ ਆਬੇ-ਹਯਾਤ ਪੀਤਾ। ਮੈਥੋਂ ਨਾ ਰਿਹਾ ਗਿਆ ਅਤੇ ਮੈਂ ਵੀ ਆਪਣੇ ਆਪ ਨੂੰ ਬੜਾ ਧਿਰਕਾਰਦਾ ਅਤੇ ਪਛਤਾਂਦਾਂ ਹੋਇਆ ਉਸੇ ਵਕਤ ਹੀ ਕਿਸੇ ਮਿਕਨਾਤੀਸੀ ਕਸ਼ਸ਼ ਅਧੀਨ ਝਟ ਗੁਰੂ ਕੇ ਚਰਨਾ ਤੇ ਡਿੱਗਾ, ਉਸ ਤੋਂ ਆਬੇ-ਹਯਾਤ ਦੀ ਦਾਤ ਮੰਗੀ। ਗੁਰੂ ਨੇ ਜਿਹੜਾ ਜਰੂਰ ਮੇਰਾ ਪਖੰਡ ਅਤੇ ਦੰਭ ਜਾਣਦਾ ਸੀ ਬੜੇ ਪਿਆਰ ਨਾਲ ਮੈਨੂੰ ਥਾਪੜਾ ਦੇ ਆਬੇ ਹਿਯਾਤ ਪਿਆ ਕੇ ਅਤੇ ਮੇਰਾ ਨਾਮ ਅਜਮੇਰ ਸਿੰਘ ਰੱਖ ਦਿੱਤਾ। ਮੇਰੇ ਜਨਮਾਤਰਾਂ ਦੇ ਇਸ ਤਰ੍ਹਾਂ ਪਾਪ ਕੱਟੇ ਗਏ। ਮੈਂ ਗੁਰੂ ਜੀ ਦੀ ਫ਼ੌਜ ਵਿੱਚ ਜੁਲਮ ਨਾਲ ਦੂ ਬਦੂ ਲਿਆ।*

*ਮੈਂ ਉਸੇ ਦਿਨ ਹੀ ਆਪਣੀ ਜ਼ਿੰਦਗੀ ਦੀ ਅਖੀਰਲੀ ਰੀਪੋਰਟ ਔਰੰਗਜ਼ੇਬ ਨੂੰ ਘੱਲ ਦਿੱਤੀ ਤੇ ਇਸ ਦੀਵਾਨ ਵਿੱਚ ਵਾਪਰੀ ਅਤੇ ਅੱਖੀਂ ਡਿੱਠੀ ਘਟਨਾ ਦਾ ਸਾਰਾ ਹਾਲ ਵਿਸਥਾਰ ਨਾਲ ਖੋਹਲਕੇ ਲਿਖ ਦਿੱਤਾ ਅਤੇ ਬੜੇ ਜੋਰਦਾਰ ਲਫ਼ਜ਼ਾ ਵਿੱਚ ਔਰੰਗਜ਼ੇਬ ਨੂੰ ਤਾੜਨਾ ਕੀਤੀ ਕਿ ਖ਼ਬਰਦਾਰ ਰੱਬ ਨਾਲ ਜਿਉਂਦੇ ਜਾਗਦੇ ਖੁਦਾ ਨਾਲ ਮੱਥਾ ਨਾ ਲਾ, ਜੁਲਮ ਨਾ ਕਮਾ ਅਤੇ ਜੇ ਮੇਰੀ ਸਫ਼ਾਰਸ਼ ਤੇ ਅਮਲ ਨਾ ਕੀਤਾ ਤਾਂ ਖ਼ਾਨਦਾਨ, ਸਲਤਨਤ ਤਬਾਹ ਹੋ ਜਾਏਗੀ, ਦੁਨੀਆਂ ਦੇ ਤਖ਼ਤੇ ਉੱਤੇ ਨਾਮੋ ਨਿਸ਼ਾਨ ਮਿਟ ਜਾਵੇਗਾ।*

★੨ ਸ੍ਰ: ਕਰਮ ਸਿੰਘ ਜੀ ਆਸੀ। ਇਹ ਰਾਮਗੜ੍ਹੀਆ ਗਜ਼ਟ ਅਖਬਾਰ ਜਿਹੜਾ ਸ਼ਿਮਲੇ ਤੋਂ ਛਪਦਾ ਸੀ ਦੇ ਐਡੀਟਰ ਸਨ।



★੩ ਨਿਕਸੇ ਵਹਿਰ ਮਯਾਨ ਤੇ ਹੇਰਿ। ਖੜਗ ਸੰਭਾਰਯੋ ਗੁਰ ਤਿਸ ਬੇਰ।
ਰੋਕਨ ਕੋ ਜਾਚਯੋ ਪ੍ਰਭ ਡੋਰਾ। ਸੁਨਿ ਸਭਿ ਸਿੱਖਯਨਿ ਕੀਨਿ ਢੰਡੋਰਾ।।
ਖੋਜਤਿ ਭਲੇ ਨਹੀਂ ਜਬਿ ਪਾਯੋ। ਸਿੱਖਯਨਿ ਤੇ ਨਕਾਜ ਸਰ ਆਯੋ।
ਦਯਾ ਸਿੰਘ ਤਬਿ ਰਿਦੈ ਬਿਚਾਰਾ। ਆਪਨੋ ਜਗਯੁਪਵੀਤ ਉਤਾਰਾ।।
ਡੋਰਾ ਕਰਿ ਕ੍ਰਿਪਾਨ ਹਿਤ ਦੀਨਾ। ਸ਼੍ਰੀਕਲਗੀਧਰ ਪਾਵਨ ਕੀਨਾ।
ਚਲਿ ਆਏ ਸਭਿ ਹੀ ਨਿਜ ਡੇਰੇ। ਸ੍ਰੀ ਗੁਰ ਮੰਦਿਰ ਚਰੇ ਉਚੇਰੇ।।
– – – – – – – – – – – – – –
ਸਿੱਖਯਨਿ ਸੰਗ ਕਹਯੋ ਗੁਰ ਪੂਰੇ। ਪਹਿਰਾਵਹੁ ਤਿਸ ਜਾਇ ਜ਼ਰੂਰੇ।
ਜਯੋਂ ਕਯੋਂ ਕਰਿ ਨੀਕੇ ਸਮੁਝਾਵਹੁ। ਅਪਨੀ ਦਿਸ਼ਿ ਤੇ ਭੈ ਦਿਖਰਾਵਹੁ।।
*-ਸੂਰਜ ਪ੍ਰਕਾਸ਼, ਪੰਨਾ-੫੦੯੪*
ਮੋਹਿ ਨਿਕਟ ਆਨਹੁਂ ਅਬਿ ਜਾਇ। ਦਯਾ ਸਿੰਘ ਕੋ ਦੇਂ ਸਮੁਝਾਇ।।
ਕਯੋਂ ਨਹਿਂ ਪਹਿਰਤਿ ਤਿਸ ਤੇ ਸੁਨੈਂ। ਕੌਨ ਗਯਾਨ ਕੋ ਮਨ ਮਹਿਂ ਗੁਨੈਂ।।
– – – – – – – – – – – – –
ਕਯੋਂ ਨ ਰੁਚਹਿ ਐਸੀ ਬਿਧਿ ਤੇਰੇ ? ਰਹਯੋ ਸਦਾ ਜਯੋਂ ਧਾਰਿ ਅਗੇਰੇ।
ਦਯਾ ਸਿੰਘ ਕਰ ਜੋਰਿ ਉਚਾਰਾ। ਸ੍ਰੀ ਸਤਿਗੁਰ ਜੀ ਬਾਕ ਤੁਮਾਰਾ।।
ਆਸਾਵਾਰ ਮਝਾਰ ਸੁਨਾਵਨ। ਜੱਗਯੁਪਵੀਤ ਕਰੇ ਜਿਮ ਪਾਵਿਨ।
ਸੋ ਮੈਂ ਲਖਿ ਕਰਿ ਅਰਪਨਿ ਕਰਯੋ। ਰਾਵਰਿ ਕਰੁਨਾ ਤੇ ਸੋ ਧਰਯੋ।।
ਚੌਪਈ।।
ਇਤਿਯਾਦਿਕ ਤਬਿ ਬਰਨਯੋ ਤਹਾਂ। ਜਗਯੁਪਵੀਤ ਸੁਖਦ ਸਚ ਮਹਾਂ।
ਮਨਮਤਿ ਕਰਿ ਮੈਂ ਤਯਾਗਯੋ ਨਾਂਹੀ। ਖੋਜ ਲੀਨਿ ਗੁਰੂ ਆਸ਼ੈ ਮਾਂਹੀ।।
ਰਾਵਰ ਕੀ ਆਇਸੁ ਸਿਰ ਧਰੈਂ। ਉਚਰਹੁ ਅਬਿ ਤੈਸੇ ਸਭਿ ਕਰੈਂ।
ਦਯਾ ਸਿੰਘ ਕੋ ਸੁਨਯੋਂ ਸੁ ਆਸ਼ੈ। ਪ੍ਰੇਮ ਪਰਖਿ ਕਰਿ ਗੁਰੂ ਪ੍ਰਕਾਸ਼ੈ।।
ਇਹ ਮੇਰੋ ਸਿਖ ਦਿਢ ਬ੍ਰਹਮ ਗਯਾਨੀ। ਸ਼ੁਭ ਬਾਨੀ ਸਤਿਗੁਰ ਕੀ ਮਾਨੀ।
ਹਮਰੀ ਭਗਤਿ ਵਿਖੇ ਮਨ ਭੀਨਾ। ਅਤਿ ਉੱਤਮ ਨਿਸ਼ਚੈ ਮਨ ਕੀਨਾ।।
ਅਬਿ ਤੇ ਆਗੇ ਜੋ ਸਿਖ ਮੇਰੋ। ਰਹਿਤ ਕਹਿਤ ਕੇ ਸਹਿਤ ਬਡੇਰੋ।
ਪਾਵਹੁ ਕੰਠ ਜਨੇਊ–ਕਹੈ। ਸੋ ਤਨਖਾਹੀ ਨਿਜ ਕੋ ਲਹੈ।।
*-ਸੂਰਜ ਪ੍ਰਕਾਸ਼, ਪੰਨਾ-੫੦੯੫*

## ਸ਼ਬਦਾਰਥ

੧ ਸਾਰੇ।
੨ ਦੁਬਿਧਾ, ਦ੍ਵੈਤ।
੩ ਬਹਾਦਰ, ਸੂਰਮਾ।
੪ ਮੁਕਤ ਹੁੰਦਾ ਹੈ।
੫ ਗਿਣੀ ਦਾ ਹੈ।
੬ ਰਾਤ ਦਿਨ।
੭ ਦਿਲ ਦੀ ਮੈਲ।
੮ ਵੱਖਰਾ।
੯ ਉਹ।
੧੦ ਚਾਹੀਦਾ ਹੈ।
੧੧ ਹੋਵੇ।
੧੨ ਬਚਨ ਦਾ ਪੱਕਾ।
੧੩ ਪੇਟ ਵਿੱਚ।
੧੪ ਹੋਰ।
੧੫ ਮੂੰਹ।
੧੬ ਕਹੀ ਦੇ ਹਨ।
੧੭ ਉਪਦੇਸ਼ੇ, ਗਿਆਨਵਾਨ ਕਰੇ।
੧੮ ਅਟੱਲ, ਨਾ ਡੋਲਣ ਵਾਲਾ।
੧੯ ਪਾਪਾਂ ਨੂੰ ਨਾਸ ਕਰਨ ਵਾਲੇ।
੨੦ ਸਰਬ ਰੂਪ।
੨੧ ਦੁੱਖਾਂ ਦਾ ਨਾਸ ਕਰਨ ਵਾਲਾ।
੨੨ ਗੁਣਾਂ ਦਾ ਭੰਡਾਰ।
੨੩ ਤਿੰਨਾਂ ਗੁਣਾਂ ਤੋਂ ਨਿਰਲੇਪ।
੨੪ ਆਸਰੇ।
੨੫ ਗਿਆਨ ਪ੍ਰਕਾਸ਼।
੨੬ ਪਾਰਾਵਾਰ ਤੋਂ ਪਰੇ।
੨੭ ਹੈ ਹੁਣ।
੨੮ ਅੱਗੇ ਨੂੰ ਵੀ ਹੋਣ ਵਾਲਾ ਹੈ।
੨੯ ਨਿਰ ਆਸਰੇ।
੩੦ ਦਾਸ।

# ਅਫ਼ਰੀਕਾ ੧੯੫੮

# ੩

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ।।**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ।।**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ।।**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।**

ਮਾਨਯੋਗ ਸਾਧ ਸੰਗਤ ਜੀ, ਮੈਂ ਕੁਛ ਥੋੜੇ ਮਿੰਟ—ਮੇਰੀ ਮਰਜ਼ੀ ਤੇ ਨਹੀਂ ਸੀ, ਪਰ ਸਾਧ ਸੰਗਤ ਦਾ ਹੁਕਮ ਨਹੀਂ ਮੋੜਿਆ ਜਾਂਦਾ। ਅੱਜ ਤਬੀਅਤ ਨਹੀਂ ਸੀ ਕਰਦੀ। ਕੂਕੇ ਦਾ ਤਾਂ ਕੰਮ ਇਹੋ ਜਿਹਾ ਹੈ—ਦਿਵਾਨ ਜੀ ਨੇ ਆਪਣੇ ਨਾਉਂ ਦੇ ਨਾਲ ਲਿਖਿਆ ਹੈ—ਗੋਇਆ, ਕੋਈ ਬੁਲਾਉਂਦਾ ਹੈ ਤਾਂ ਬੋਲਦਾ ਹੈ, ਆਪ ਨਹੀਂ ਬੋਲਦਾ। ਸੰਤ ਮੰਗਲ ਸਿੰਘ ਹੁਰਾਂ ਨੇ ਸਟੇਜ ਤੇ ਖਲੋਣਾ, ਤੇ ਜੇ ਕਿਸੇ ਨੇ ਆਖਣਾ—ਸੰਤ ਜੀ ਕੀ ਬੋਲੋਗੇ ? ਉਹਨਾਂ ਆਖਣਾ—ਬਈ, ਜੋ ਹੁਕਮ ਆਵੇਗਾ ਸੋ ਬੋਲਾਂਗੇ। ਸੋਈ ਆਪਣੀ ਵਾਹ ਕੋਈ ਨਹੀਂ।

ਪਹਿਲਾਂ ਤਾਂ ਮੈਂ ਆਹ ਜਿਹੜੇ ਸਜੱਣ ਸ਼ਬਦ ਲਿਆਏ ਹਨ ਛਾਪ ਕੇ, ਇਹਨਾਂ ਅੱਗੇ ਕੁਛ ਅਰਜ਼ ਕਰਾਂਗਾ—ਕਿ, ਜਦੋਂ ਮੈਂ ਇੱਥੇ ਆ ਜਾਵਾਂ, ਜੇ ਕੁਛ ਇਹੋ ਜਿਹਾ ਕੰਮ ਕਰਨਾ ਹੋਵੇ ਤਾਂ ਮੈਨੂੰ ਪੁੱਛ ਲਿਆ ਕਰੋ ਔਰ ਦਿਖਾ ਲਿਆ ਕਰੋ। ਇੱਕ ਵੇਰ ੧ਓਂ ਉੱਤੇ ਲਿਖਿਆ ਹੈ, ਇੱਕ ਵੇਰ ਥੱਲੇ ਜਾ ਕੇ ਫੇਰ ੧ਓਂ ਲਿਖ ਦਿੱਤਾ ਹੈ ਜਿਹੜੇ ਦਾ ਕੋਈ ਮਤਲਬ ਨਹੀਂ, ਔਰ ਠੀਕ ਨਹੀਂ। ਕਿਉਂਕਿ ਹਰ ਇੱਕ ਕੰਮ ਨੂੰ—ਉਹਨਾਂ ਦੀ ਇਸ ਸੇਵਾ ਦੀ ਅਸੀਂ ਸ਼ਲਾਘਾ ਕਰਦੇ ਹਾਂ—ਪਰ, ਜਿਹੜਾ ਕੰਮ ਕਰਨਾ ਹੋਵੇ, ਜ਼ਰਾ ਜੇ ਪੁੱਛ ਲੈਣ



ਤੇ ਕਰਦਿਆਂ ਫਿਰ ............। ਕਰਦਿਆਂ ਕਰਦਿਆਂ—ਸਾਨੂੰ ਵੀ ਕਿਸੇ ਨੇ ਸਿਖਾਇਆ ਹੀ ਹੈ, ਤਾਂ ਹੀ ਆਉਂਦਾ ਹੈ ਨ। ਜਿੰਨਾ ਜਿੰਨਾ ਕੋਈ ਕਰਦਾ ਜਾਏ ਓਨਾ ਓਨਾ ਹੋਰ ਅੱਗੇ ਹੁੰਦਾ ਜਾਂਦਾ ਹੈ।

## ਸੁਹੇਵਾ ਸਾਹਿਬ

ਹੁਣ ਮੈਂ ਪਹਿਲੀ ਅਰਜ਼ ਇੱਕ ਕਰਨੀ ਹੈ ਕਿ ਸਾਡੇ ਗ੍ਰੰਥੀ ਸਿੰਘ ਜੀ ਹੁਣ ਬੋਲ ਕੇ ਹਟੇ ਹਨ। ਐਸਾ ਸਮਾਂ ਹੈ। ਪੰਜ ਸੌ ਸਾਖੀ ਦਾ ਪੁਸਤਕ ਇਹਨਾਂ ਨੂੰ ਕਿਤੇ ਮਿਲਿਆ ਸੀ—ਇਹਨਾਂ ਘਰ ਰੱਖਿਐ। ਸਾਨੂੰ ਵੀ ਇਹਨਾ ਦੱਸਿਆ, ਅਸੀਂ ਬੜੀ ਖੋਜ ਕੀਤੀ, ਟੋਏ ਪੁੱਟੇ ਪਰ ਸਾਨੂੰ ਨਹੀਂ ਮਿਲਿਆ।

ਗੁਰਦੁਆਰੇ ਭੈਣੀ ਸਾਹਿਬ ਵਿੱਚ ੧੯੨੧ ਤੋਂ ਇੱਕ ਸਾਖੀ ਪਈ ਰਹੀ, ਜਿਹੜੀ ਉਸੇ ਹੀ ਸਾਡੇ ਬਕਸੇ ਵਿੱਚ ਸੀ, ਜਿਹਦੇ 'ਚ ਸਤਿਗੁਰਾਂ ਵਾਲਾ ਗ੍ਰੰਥ ਸੀ, ਜਿਹਨੂੰ ਅਸੀਂ ਪਹਿਲੇ ਦੇਖ ਨਹੀਂ ਸਕੇ। ਅਸੀਂ ਲਾਂਭੇ ਹੀ ਭਾਲਦੇ ਰਹੇ। ਉਹਦੇ 'ਚ ਇੱਕ ਵਡਤੀਰਥ ਦੀ ਸਾਖੀ ਹੈ, ਕੁਛ ਉਹਦੇ ਵਿੱਚ ਸੁਹੇਵੇ ਸਾਹਿਬ ਦਾ ਹਾਲ ਹੈ। ਉਹਦੇ ਵਿੱਚ ਹੁਣ ਐਤਕਾਂ ਹੀ ਪੜ੍ਹਿਆ, ਪਿਛਲੇ ਸਿਆਲ 'ਚ, ਪਤਾ ਲੱਗਿਆ—ਕਿ, ਪਾਠ ਨਾਮਧਾਰੀ ਸਿੰਘ ਜਾ ਕੇ ਸੁਹੇਵੇ ਸਾਹਿਬ ਕਰਨਗੇ ਤਾਂ ਬਿਪਤਾ ਦੂਰ ਹੋਵੇਗੀ। ਪਹਿਲੀ ਵੇਰ ੧੧੧ ਯਾ ੧੧੩ ਕੀਤੇ, ਫੇਰ ੫੧੮ ਵੀ ਕੀਤੇ। ਪਰ, ਸਾਖੀ 'ਚ ਜਦੋਂ ਪੜ੍ਹ ਕੇ ਦੇਖਿਆ ਤਾਂ ਉਹਦੇ 'ਚ ਲਿਖਿਐ—ਕਿ, ਇੱਕ ਪਾਠ ਪਿੱਪਲ ਦੇ ਥੱਲੇ ਹੋਣਾ ਚਾਹੀਦਾ ਹੈ। ਹੁਣ ਉਹ ਪਾਠ★[1] ਵੀ ਸਾਧ ਸੰਗਤ ਐਸੇ ਸਾਲ ਜਾ ਕੇ ਪਿੱਪਲ ਦੇ ਨੀਚੇ ਕਰ ਆਈ ਹੈ।

ਉਹ ਪਿੱਪਲ, ਮੈਂ ਅਰਜ਼ ਕਰਾਂ—ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਸ਼ਾਹ ਦਮਦਮੇ ਸਹਿਬ ਤੋਂ ਜਿਸ ਵਕਤ ਉੱਠ ਕੇ ਚੱਲੇ ........। ਦਮਦਮੇ ਸਹਿਬ ਹੁੰਦਿਆਂ, ਇੱਕ ਆਦਮੀ ਜਿਸ ਦਾ ਨਾਮ ਦੌਲਤ ਸਿੰਘ ਸੀ, ਉਹ ਰਈਸ ਸੀ ਬੀਕਾਨੇਰ ਦੇ ਰਾਜ ਦਾ। ਇਹ ਸਾਨੂੰ ਪਤਾ ਉਸ ਪਿੰਡ ਜਾ ਕੇ ਸੁਹਾਵਾ—ਲਿਖਣ ਵਿੱਚ, ਕਾਗਜ਼ਾਂ ਵਿੱਚ ਉਸ ਦਾ ਨਾਉਂ ਸੁਹਾਵਾ ਆਉਂਦੈ ਔਰ ਲੋਕ ਓਧਰ ਵਾਲੇ ਪੀਪਲ ਵਾਲਾ ਸਾਹਿਆ ਕਹਿੰਦੇ ਨੇ, ਉਹਨੂੰ। ਸਾਡੇ

ਸਤਿਗੁਰਾਂ ਨੇ ਇਹਨੂੰ ਸੁਹੇਵਾ ਸਾਹਿਬ ਲਿਖਿਐ।

ਗੁਰੂ ਗੋਬਿੰਦ ਸਿੰਘ ਸਾਹਿਬ, ਸੱਚੇ ਪਾਤਸ਼ਾਹ ਦੱਖਣ ਦਾ ਰੁਖ ਕੀਤੈ। ਉਹ ਦੌਲਤ ਸਿੰਘ ਜਿਹੜਾ ਸੀ, ਉਹ ਗੁਰੂ ਗੋਬਿੰਦ ਸਿੰਘ ਜੀ ਨੂੰ —ਦਮਦਮੇ ਸਾਹਿਬ ਤੋਂ ਸਤਿਗੁਰ ਚੱਲੇ ਯਾ ਦਮਦਮੇ ਸਾਹਿਬ ਸਨ—ਆ ਕੇ ਮਿਲਿਆ। ਉੱਥੇ ਇੱਕ ਪੰਡਤ ਮੋਹਨਾ ਮੱਲ ਜੀ ਸਨ ਜਿਹਨਾਂ ਤੋਂ ਸਾਨੂੰ ਐਸੀਆਂ ਗੱਲਾਂ ਦਾ ਪਤਾ ਲੱਗਾ, ਜਿਹੜਾ ਬਾਬਾ ਅਜਾਪਾਲ ਸਿੰਘ ਜੀ ਦਾ ਨਾਉਂ ਲਿਆ ਹੈ, ਇਸ ਗੱਲ ਨਾਲ ਵੀ ਉਸਦਾ ਤਅੱਲਕ ਸਾਨੂੰ ਉੱਥੋਂ ਲੱਭਿਆ ਕੁਛ, ਜਿਹੜਾ ਅਸਾਂ ਲਿਖਿਐ। ਉਹ ਇੱਕ ਪੰਝਤਰ ਕੁ ਸਾਲ ਦਾ ਬੁੱਢਾ ਸੀ, ਉਸ ਨੇ ਕਿਹਾ ਕਿ ਬੀਕਾਨੇਰ ਵਾਲੇ ਰਾਜੇ ਨੇ ਦੌਲਤ ਸਿੰਘ ਨੂੰ ਕੱਢ ਦਿੱਤਾ, ਆਪਣੀ ਰਾਜਧਾਨੀ ਸੁਹਾਵੇ ਤੋਂ। ਉਹ ਗੁਰੂ ਗੋਬਿੰਦ ਸਿੰਘ ਜੀ ਦੇ ਚਰਨੀ ਲੱਗਿਆ—ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ—ਜਾਹ ਹੁਣ ਨਹੀਂ ਤੈਨੂੰ ਕੁਛ ਰਾਜਾ ਆਖੇਗਾ। ਉਹ ਮੁੜ ਕੇ ਜਾ ਵੱਸਿਆ, ਰਾਜੇ ਨੇ ਕੁਛ ਨ ਆਖਿਆ।

ਗੁਰੂ ਸਾਹਿਬ ਜੀ ਦਮਦਮੇ ਸਾਹਿਬ ਤੋਂ ਚੱਲ ਕੇ ਸੁਖਚੈਨ ਆਦਿਕ ਹੁੰਦੇ ਹੋਏ ਸਰਸੇ ਗਏ, ਸਰਸੇ ਤੋਂ ਨੌਹਰ ਗਏ। ਨੌਹਰ ਤੋਂ ਚੱਲ ਕੇ ਸਾਹਿਬ ..........।

ਜਿਸ ਵੇਲੇ ਗੁਰੂ ਗੋਬਿੰਦ ਸਿੰਘ ਸਾਹਿਬ ਦਮਦਮੇ ਸਹਿਬ ਸਨ, ਇੱਕ ਮਾਈ ਜਿਸਨੇ ਬੱਚੀਆਂ ਮਾਰੀਆਂ ਹੋਈਆਂ ਸਨ, ਉਹਦੀ ਅਰਜ਼ ਹੋਈ। ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ—ਜਾਹ, ਜਿਹਨੇ ਲੜਕੀਆਂ ਮਾਰੀਆਂ ਹਨ, ਉਹ ਸਾਡੇ ਮੱਥੇ ਨਾ ਲੱਗੇ। ਬੜੀ ਪਛਤਾਈ। ਸਿੱਖਾਂ ਨੇ ਆਖਿਆ—ਗੁਰੂ ਸਾਹਿਬ ਘੋੜਿਆਂ ਦੀ ਸੇਵਾ ਤੇ ਰਾਜ਼ੀ ਹੁੰਦੇ ਹਨ, ਤੂੰ ਸੇਵਾ ਸਾਂਭ ਘੋੜਿਆਂ ਦੀ। ਇਸ ਮਾਈ ਨੇ—ਇਹ ਮੈਨੂੰ ਮਾਤਾ (ਜੀਊਣ ਕੌਰ) ਜੀ ਨੇ ਸਾਖੀ ਸੁਣਾਈ ਸੀ—ਇੱਕ ਕੁੱਜਾ ਲੈ ਲਿਆ ਜਿਹਨੂੰ ਸੋਟਾ ਬੰਨ੍ਹ ਲਿਆ, ਇੱਕ ਛਿੱਕੂ ਲੈ ਲਿਆ, ਟੋਕਰੀ ਲੈ ਲਈ ਜਿਹਨੂੰ ਸੋਟੀ ਬੰਨ੍ਹ ਲਈ। ਜਦੋਂ ਘੋੜੇ ਲਿੱਦ ਕਰਨ ਟੋਕਰੀ ਵਿੱਚ, ਜਦੋਂ ਪਿਸ਼ਾਬ—ਚੀਤਾ ਛੱਡਣ ਤਾਂ ਓਦੋਂ ਉਸ ਭਾਂਡੇ ਵਿੱਚ। ਉਹ ਇਸੇ ਤਰ੍ਹਾਂ ਕਰਦੀ।



ਸਾਹਿਬ ਸੁਹੇਵੇ ਸਾਹਿਬ ਜਾਂਦੇ ਹਨ। ਸੁਹੇਵੇ ਸਾਹਿਬ ਜਾ ਕੇ ਇੱਕ ਜੰਡ ਦੇ ਹੇਠ ਬੈਠ ਕੇ ਜਿਸ ਵੇਲੇ ਕਮਰ ਕੱਸਾ ਖੋਲ੍ਹਦੇ ਹਨ ਤਾਂ ਉਹਦੇ ਵਿੱਚੋਂ ਇੱਕ ਸੱਪ ਨਿਕਲਦਾ ਹੈ ਸਵਾ ਕੁ ਗਿੱਠ ਲੰਮਾ। ਜੰਡ ਹੇਠ ਸਾਹਿਬ ਬੈਠੇ ਹਨ, ਉਹ ਜੰਡ ਉੱਤੇ ਚੜ੍ਹ ਜਾਂਦਾ ਹੈ। ਸਾਹਿਬ ਕਹਿੰਦੇ ਹਨ—ਦਇਆ ਸਿੰਘ ਜੀ, ਦੇਖੋ ਸੱਪ ਨੂੰ ਉੱਤੇ ਚੜ੍ਹ ਕੇ। ਦੋ ਵੇਰਾਂ ਚੜ੍ਹੇ, ਫੇਰ ਹੁਕਮ ਹੋਇਆ। ਜਦੋਂ ਤੀਸਰੀ ਵੇਰਾਂ ਚੜ੍ਹੇ ਕਹਿਣ ਲੱਗੇ—ਸੱਚੇ ਪਾਤਸ਼ਾਹ ਹੋਰ ਤਾਂ ਕੁਛ ਨਹੀਂ ਇੱਕ ਬ੍ਰਹਮਾਂ ਹੈ ਚਾਰ ਪੱਤਿਆਂ ਵਾਲਾ ਉੱਤੇ, ਪਿੱਪਲ ਹਰਾ ਹੋਇਆ ਹੋਇਆ। ਗੁਰੂ ਗੋਬਿੰਦ ਸਿੰਘ ਸਾਹਿਬ ਕਹਿੰਦੇ ਹਨ—ਤੁਸੀਂ ਸੂਰਜ ਪ੍ਰਕਾਸ਼ ਪੜ੍ਹੋ, ਪੰਥ ਪ੍ਰਕਾਸ਼ ਪੜ੍ਹੋ—ਇਹ ਪਿੱਪਲ ਜਦੋਂ ਜੰਡ ਨੂੰ ਖਾ ਜਾਏਗਾ, ਅਸੀਂ ਫਿਰ ਆਵਾਂਗੇ। ਇਸ ਨੂੰ ਇੱਥੇ ਛੱਡ ਕੇ, ਦੂਜੀ ਕਥਾ ਤੋਰ ਕੇ ਫੇਰ ਇੱਥੇ ਆਉਂਦੇ ਹਾਂ।

ਮਹਾਰਾਜ ਸੱਚੇ ਪਾਤਸ਼ਾਹ ਉੱਥੋਂ ਉੱਠ ਕੇ ਤਬੇਲੇ ਵਿੱਚ ਜਾਂਦੇ ਹਨ। ਤਬੇਲੇ ਵਿੱਚ ਜਾ ਕੇ ਕਿਆ ਦੇਖਦੇ ਹਨ—ਕਿ ਉਹ ਮਾਈ ਘੋੜਿਆਂ ਦੀ ਸੇਵਾ ਕਰਦੀ ਹੈ। ਸਾਹਿਬ ਕਹਿੰਦੇ ਹਨ—ਇਹ ਕਉਣ ਬੀਬੀ ਹੈ ?

(ਸਿੱਖ) ਕਹਿੰਦੇ ਨੇ—ਸੱਚੇ ਪਾਤਸ਼ਾਹ ਇਹ ਉਹੋ ਪਾਪਣ ਹੈ ਜਿਸ ਨੇ ਲੜਕੀਆਂ ਮਾਰੀਆਂ ਸਨ।

ਗੁਰੂ ਜੀ (ਬੀਬੀ ਨੂੰ) ਕਹਿੰਦੇ ਹਨ—ਕਰ ਇਸ ਤਲਾਅ ਵਿੱਚ ਇਸ਼ਨਾਨ।

ਕੱਚਾ ਛੱਪੜ ਸੀ, ਅੱਜੇ ਭੀ ਉਸੇ ਤਰ੍ਹਾਂ ਹੈ। (ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ) ਜਿਹੜੀ ਲੜਕੀ ਮਾਰਨ ਵਾਲੀ ਇੱਥੇ ਇਸ਼ਨਾਨ ਕਰੇਗੀ, ਉਸਦਾ ਪਾਪ ਲਹਿ ਜਾਏਗਾ। ਉਸਨੂੰ ਬਖਸ਼ਿਆ। ਉਸ ਤਲਾਅ 'ਚ ਉਸਨੇ ਇਸ਼ਨਾਨ ਕੀਤਾ।

ਸਾਹਿਬਾਂ ਨੇ ਉੱਥੇ ਦੇਗ ਬਣਾਈ ਸਰਦਾਈ ਦੀ। ਉਸ ਦੌਲਤ ਸਿੰਘ ਦੇ ਚਾਰੇ ਪੁੱਤਰ ਕੋਲ ਆ ਬੈਠੇ। ਬਾਟਾ ਭਰ ਕੇ ਦਿੱਤਾ ਤਾਂ ਉਹ ਮੁੰਡੇ ਤਿੰਨ ਕਹਿੰਦੇ—ਅਸੀਂ ਤਾਂ ਨਹੀਂ ਪੀਂਦੇ, ਇਹਦੇ 'ਚ ਭੰਗ ਹੈ। ਛੋਟੇ ਦਾ ਨਾਂ ਸੀ ਲਾਲੂ, ਉਹਨੇ ਆਖਿਆ—ਲਿਆਓ ਮੈਨੂੰ ਦਿਓ ! ਉਹਨੇ ਸਾਰਾ ਬਾਟਾ ਫੜ ਕੇ ਪੀ ਲਿਆ। ਗੁਰੂ ਸਾਹਿਬ ਨੇ ਉਹਨੂੰ ਅੰਮ੍ਰਿਤ ਛਕਾਇਆ, ਲਾਲ ਸਿੰਘ

ਨਾਮ ਰੱਖਿਆ। ਥੋੜੀ ਦੇਰ ਤੱਕ ਉਹ ਹੀ ਇੱਕੋ ਉਹਨਾਂ ਦੇ ਟੱਬਰ ਵਿੱਚ ਸਿੱਖ ਹੋਇਆ ਸੀ, ਜਿਹੜਾ ਏਡਾ ਜਤੀ ਪੁਰਸ਼ ਸੀ, ਕਿ ਉਹਦਾ ਕਛਹਿਰਾ ਰੱਖਿਆ ਹੋਇਆ ਸੀ। ਜਿਸ ਮਾਈ ਬੀਬੀ ਦਾ ਬੱਚਾ ਅੜ ਜਾਂਦਾ ਸੀ, ਉਹਦਾ ਨਾਲਾ ਧੋ ਕੇ ਪਿਆਉਂਦੇ ਸਨ, ਬੱਚੇ ਪੈਦਾ ਹੁੰਦੇ ਸਨ।

ਜਦੋਂ (ਸੰਨ) ੧੯੨੧ 'ਚ ਅਸੀਂ ਉੱਥੇ ਗਏ ਹਾਂ ਤਾਂ ਉਹਨਾਂ ਲੋਕਾਂ ਨੇ ਗੱਲ ਸੁਣਾਈ ਸਾਨੂੰ। ਉਹੀ ਲਾਲ ਸਿੰਘ ਮੁੜ ਕੇ ਭਾਦਰੇ ਦਾ ਰਾਜਾ ਬਣਿਆ, ਬਾਬਾ ਅਜਾਪਾਲ ਸਿੰਘ ਦੇ ਰੂਪ ਵਿੱਚ ਆ ਕੇ ਜਿਹਦੀ ਸਹਾਇਤਾ ਕੀਤੀ। ਜਿਹੜਾ ਭਾਈ ਕਾਹਨ ਸਿੰਘ ਹੁਰਾਂ ਦੇ ਦਾਦੇ ਨੇ ਕਿਹਾ, ਔਰ ਭਾਈ ਕਾਹਨ ਸਿੰਘ ਹੁਰਾਂ ਦੇ ਛੋਟੇ ਭਰਾ ਬਿਸ਼ਨ ਸਿੰਘ ਹੁਰਾਂ ਦਾ ਲਿਖਿਆ ਹੋਇਆ ਹੱਥਾਂ ਦੀ ਪੁਸਤਕ ਹੈ ਉਹ।

ਪਿੱਪਲ ਵਧਣਾ ਸ਼ੁਰੂ ਹੋਇਆ। ਉਸ ਸਾਖੀ 'ਚ ਲਿਖਿਐ-

*ਐਸਾ ਪੀਪਲ ਤੀਨ ਲੋਕ ਮੇਂ ਨਾਹੀ।*

ਪਿੱਪਲ ਏਡਾ ਵਧਿਆ, ਏਡਾ ਪਿੱਪਲ ਵਧਿਆ, ੫੬ ਸਾਲ ਤਕ ਸੌ ਸੌ ਹੱਥ ਲੰਮਾ ਡਾਹਣਾਂ ਪਿੱਪਲ ਦਾ ਇੱਕ ਇੱਕ ਪਾਸੇ ਨੂੰ ਹੋਇਆ। ਡੇਢ-ਡੇਢ ਸੌ ਫੁੱਟ—ਤਿੰਨ ਸੌ ਫੁੱਟ ਵਿੱਚ, ਪਿੱਪਲ ਦੇ ਡਾਹਣੇ ਲਾਹਮਾਂ ਨੂੰ ਵਧੇ। ਇੱਕ ਛਤਰੀ ਉੱਤੇ ਨਿਕਲੀ ਜਿਹੜੀ ਸੱਠ ਸੱਠ ਫੁੱਟ ਗਈ। ਇੱਕ ਗਈ ਤੀਹ ਤੀਹ ਫੁੱਟ। ਐਸਾ ਦਿਨ ਲਿਆਂਦਾ ੫੬ (ਸੰਮਤ ੧੯੫੬ ਬਿਕਰਮੀ) ਸਾਲ 'ਚ, ਡਾਹਣਾ ਇੱਕ ਨਹੀਂ ਰਿਹਾ, ਸਭ ਟੁੱਟ ਗਏ—ਪਿੱਪਲ ਉਸੇ ਤਰਾਂ ਹੈ। ਹੁਣ ਪਿੱਪਲਾਂ ਜਿੱਡਾ ਹੈ। ਜਦੋਂ (ਸੰਨ) ੧੯੨੧ 'ਚ ਅਸੀਂ ਗਏ ਹਾਂ ਉਦੋਂ ਕੋਈ ਢਾਈ ਪੌਣੇ ਤਿੰਨ ਫੁੱਟ ਲੰਮੀ ਦਰੇੜ, ਜਿਹੜੀ ੬ ਇੰਚ, ੫ ਇੰਚ, ੪ ਇੰਚ, ਕਿਤੋਂ ਚੌੜੀ ਸੀ। ਜਦੋਂ ਅਸੀਂ ਪੰਜਾਹ ਸੰਨ (ਸੰਨ ੧੯੫੦)'ਚ ਗਏ ਹਾਂ। ਉਦੋਂ ਉਹ ੬ ਇੰਚ ਲੰਮੀ ਰਹਿ ਗਈ ਸੀ ਔਰ ਦੋ ਤਿੰਨ ਇੰਚ ਚੌੜੀ ਸੀ। ਹੁਣ ਉਹ ਮਿਲ ਚੁੱਕੀ ਹੈ। ਉਹ ਗੁਰੂ ਗੋਬਿੰਦ ਸਿੰਘ ਦੇ ਫੇਰ ਦਰਸ਼ਨ ਹੋਣੇ ਹਨ। ਫਰਕ ਕੋਈ ਨਹੀਂ, ਉਹ ਇੱਕੋ ਹੀ ਗੱਲ ਹੈ, ਕਿਸੇ ਰੂਪ 'ਚ ਉਹ ਹੁੰਦਾ ਹੈ, ਜਿਹੜੀ ਕਿ ਪੰਡਤ ਜੀ ਨੇ ਕਿਹਾ ਸੀ-



*ਗਾਹਿ[1] ਸੂਫੀ[2] ਗਾਹਿ ਜ਼ਾਹਿਦ[3],*

*-ਗਜ਼ਲ-੨*

- **ਆਦਿ ਅੰਤਿ ਏਕੈ ਅਵਤਾਰਾ।।**

*-ਦਸਮ ਗ੍ਰੰਥ, ਪੰਨਾ-੧੩੮੭*

- **ਜੋਤਿ ਓਹਾ ਜੁਗਤਿ ਸਾਇ,**

*-ਰਾਮਕਲੀ ਵਾਰ, ਪੰਨਾ-੯੬੬*

ਉਹ ਗ੍ਰੰਥ ਅਸੀਂ ਪੜ੍ਹਿਆ, ਵਡਤੀਰਥ ਦਾ ਲਿਖਿਐ ਹਾਲ ਬਈ, ਤਿੰਨ ਅਖੰਡ ਪਾਠ ਉੱਥੇ ਹੋਣੇ ਚਾਹੀਦੇ ਹਨ। ਊਂ ਤਾਂ ਅਸੀਂ ਪਰ (ਪਿਛਲੇ ਸਾਲ) ਵੀ ਕੀਤੇ, ਪਰ ਇੱਕ ਸਾਧ ਸੰਗਤ ਨੇ ਐਦਕਾਂ ਕੀਤਾ, ਖਵਰੇ ਇੱਕ ਸਾਲ ਰਹਿੰਦਾ ਹੋਵੇ ਇਸ ਗੱਲ ਹੋਣ 'ਚ। ਉਹਦੇ ਵਿੱਚ ਜਦੋਂ ਬੁਲਗਾਨਨ*[2] ਆਇਆ, ਅਸੀਂ ਓਦੂੰ ਪਹਿਲੇ ਉਹਨੂੰ ਪੜ੍ਹ ਹੀ ਨਹੀਂ ਸਕੇ। ਉਹਦੇ 'ਚ ਲਿਖਿਐ-

*ਪਹਿਲੇ ਸਾਲ ਮੁਲਖ ਕਾ ਪਾਵਾ*

ਰੂਸ ਵਾਲੇ ਪਹਿਲੇ ਮੁਲਕ ਦਾ ਸੈਰ ਕਰਨ ਆਉਣਗੇ। ਉਹ ਮੱਘਰ 'ਚ ਆਇਆ ਅਸੀਂ ਜਾ ਕੇ ਫੱਗਣ 'ਚ ਪੜ੍ਹਿਆ ਤਾਂ ਪਤਾ ਲੱਗ ਗਿਆ ਕਿ ਆਹ ਕੁਛ ਲਿਖਿਆ ਸੀ। ਜੇ ਓਦੂੰ ਪਹਿਲੇ ਪੜ੍ਹਦੇ ਖਵਰੇ ਪਤਾ ਹੀ ਨਾ ਲਗਦਾ।

## ਕਲਜੁਗ ਦੀ ਗਤੀ

ਹੁਣ ਮੈਂ ਹੋਰ ਅਰਜ਼ ਕਰਾਂ, ਸ਼ਾਇਦ ਮੈਂ ਕੱਲ ਕਿਹਾ ਵੀ ਸੀ—ਜਿਹੜੀ ਚੌਥੀ ਅਡੀਸ਼ਨ ਪੰਥ ਪ੍ਰਕਾਸ਼ ਦੀ ਹੈ, ਉਹਦੇ ਵਿੱਚ ਐਸੇ ਸ਼ਬਦ ਲਿਖੇ ਹੋਏ ਹਨ, ਗੁਰੂ ਗੋਬਿੰਦ ਸਿੰਘ ਜੀ—ਬੱਚਿਆਂ ਦੀਆਂ ਦੋ ਫੌਜਾਂ ਬਣਾ ਕੇ, ਪਟਨੇ ਸਾਹਿਬ ਗੰਗਾ ਦੇ ਕੰਢੇ-

*ਕਾਨਯੋਂ ਕੇ ਸ਼ਸਤਰ ਪਕੜਾਵੈਂ।*
*ਸਿੱਖਨ ਤੇ ਮੁਸਲੇ ਭਗਵਾਵੇਂ।*
*ਪੁਨ ਅੰਗਰੇਜਨ ਤੇ ਸਿਖ ਭਾਗੈ।*

*ਅੰਗਰੇਜ਼ ਭਾਗ ਹੈ ਰੂਸਨ ਆਗੈ।*

ਇਹ ਪੰਥ ਪ੍ਰਕਾਸ਼ ਛਪਿਆ ਹੋਇਐ, ਚੌਥੀ ਐਡੀਸ਼ਨ ਹੈ, ਟਾਈਪ ਦਾ ਛਾਪਾ ਹੈ ਜੇ ਮੈਂ ਨਹੀਂ ਭੁੱਲਦਾ ਤਾਂ ੪੬ ਅੰਕ ਹੈ ਯਾ ੪੩ ਹੈ ਦੇਖ ਲੈਣਾ। ਤੋ, ਅਰਜ਼ ਹੈ ਸਾਹਿਬਾਂ ਦੇ ਕੌਤਕ ਸਾਹਿਬ ਜਾਣਦੇ ਸਨ। ਮੈਂ ਅਰਜ਼ ਕੀਤੀ ਸੀ ਕਿ ਜਿਦਣ ਦਮਦਮੇ ਸਾਹਿਬ (ਗੁਰੂ ਗੋਬਿੰਦ ਸਿੰਘ ਜੀ) ਕਿਹਾ—ਡੱਲਿਆ ਦੇਖ ਅੰਬ।

ਉਹ ਕਹਿੰਦਾ—ਜੀ ਇਹ ਤਾਂ ਅੱਕ ਹਨ।

(ਗੁਰੂ ਗੋਬਿੰਦ ਸਿੰਘ ਜੀ) ਕਿਹਾ—ਦੇਖ ਕਣਕ।

ਉਹ ਕਹਿੰਦਾ—ਜੀ ਇਹ ਤਾਂ ਖੱਵੀ ਹੈ।

ਮਾਤਾ (ਜੀਊਣ ਕੌਰ) ਜੀ ਸੁਣਾਉਂਦੇ ਸੀ ਕਿ ਸਭ ਤੋਂ ਪਹਿਲਾਂ ਅੰਬਾਂ ਦੇ ਦਰੱਖਤ ਦਮਦਮੇ ਸਾਹਿਬ ਹੀ ਲੱਗੇ। ਹੁਣ ਮੁਸਲਮਾਨਾਂ ਦੀਆਂ ਆਪਣੀਆਂ ਕਿਤਾਬਾਂ ਅਗਰ ਦੇਖੀਆਂ ਜਾਣ, ਤਾਂ ਉਹ ਇਹ ਕਹਿੰਦੇ ਨੇ ਤੇਰ੍ਹਵੀ ਸਦੀ ਤੋਂ ਬਾਅਦ ਕਿਆਮਤ ਆਵੇਗੀ। ਐਸ ਵੇਲੇ ੧੩੭੮ ਜਾ ਰਿਹਾ ਹੈ ਔਰ ਦੋ ਸਾਲ ਦੇ ਵਿੱਚ, ਉਹਨਾਂ ਦੀ ਲਿਖਤ ਮੁਤਾਬਕ ਹੇਠਲੀ ਉੱਤੇ ਹੋਣੀ ਚਾਹੀਦੀ ਹੈ। ਅਸੀਂ ਕੁਛ ਨਹੀਂ ਸਮਝ ਸਕਦੇ, ਇੱਕ ਸਾਖੀ 'ਚ ਲਿਖਿਐ।

*ਪਚਸਵਾਂ ਬਰਸ ਬੀਤ ਜਬ ਜਾਵੈ।*
*ਸਤਿਗੁਰ ਆਪਣੇ ਦੇਸ ਮੈ ਆਵੈ।*

ਪਚਾਸੀ ਸਾਲ ਪੂਰੇ ਹੋ ਚੁੱਕੇ ਹਨ ਸਤਿਗੁਰਾਂ ਨੂੰ, ਇਹ ਛਿਆਸੀਵਾਂ ਹੈ। ਦੂਸਰੇ ਪਾਸੇ ਲਿਖਿਐ—

*ਢਾਈ ਲਾਖ ਪਾਠ ਪੂਰਾ ਜਬ ਹੋਈ।*
*ਸਤਿਗੁਰ ਆਪਣੇ ਦੇਸ ਮੈ ਆਵੈ ਸੋਈ।*
*ਨਾਤ੍ਰ ਬਹੁਤ ਕਾਲ ਬਦੇਸ ਬਤਾਵੈ।*

ਅਸੀਂ ਦੋ ਵੇਰ ਉੱਦਮ ਕੀਤਾ ਸਵਾ ਸਵਾ ਲੱਖ ਪਾਠ ਦਾ, ਪਰ ਕੁਛ ਵਿਘਨ ਪਿਆ। ਹੁਣ ਤੀਜੀ ਵੇਰ ਫੇਰ ਸਾਧ ਸੰਗਤ ਨੇ ਉੱਦਮ ਕੀਤਾ ਹੈ, ਮੈਂ ਨਾਮਧਾਰੀ ਸਾਧ ਸੰਗਤ ਨੈਰੋਬੀ ਅੱਗੇ ਅਰਜ਼ ਕਰਾਂਗਾ—ਕਿ ਭਾਈਚਾਰਿਉਂ ਕੋਈ ਨਹੀਂ ਰਹਿੰਦਾ, ਭੇਡ ਵੀ ਨਹੀਂ ਰਹਿੰਦੀ। ਤੁਹਾਡਾ ਉਹਨਾਂ ਪਾਠਾਂ



ਵਿੱਚ ਹਿੱਸਾ ਨਹੀਂ ਪਿਆ, ਪੰਡਤ ਜੀ ਨੂੰ ਕੱਲ, ਪੁੱਛ ਲੈਣਾ। ਇੱਕ ਇੱਕ ਦੋ ਦੋ ਤੁਕਾਂ ਸ਼ਬਦਾਂ ਦੀਆਂ ਲੈ ਕੇ ਉਹਨਾਂ ਦੇ ਪਾਠ ਪੰਝੀ ਪੰਝੀ ਹਜ਼ਾਰ। ਚਾਰ ਜਣੇ, ਇੱਕ-ਇੱਕ, ਦੋ-ਦੋ ਤੁਕਾਂ ਲੈ ਲੈਣ, ਉਹ ਪੰਜ ਜਣੇ ਪੰਝੀ-ਪੰਝੀ ਹਜ਼ਾਰ ਕਰਨਗੇ ਤਾਂ ਸਵਾ ਲੱਖ ਹੋ ਜਾਏਗਾ। ਤਾਂ, ਉਹ ਪਾਠ ਤੁਸਾਂ ਹੁਣ ਕਰਨੇ ਹਨ ਤਾਂ ਕਿ ਇਹ ਜਿਹੜੀ ਅੱਗ ਬਲ ਰਹੀ ਹੈ, ਜਿਹੜਾ ਗੁਰੂ ਗੋਬਿੰਦ ਸਿੰਘ ਨੇ ਲਿਖਿਐ-

*ਕਲਹਿ ਕਰਾਊ ਬਾਪ ਸੁਤ ਨਾਰ ਪੁਰਖ ਕਾ ਜੁੱਧ।*
*ਭੀਤਾ ਭੀਤਾ ਫੁਟਹਿਗੇ,*

ਕੋਈ ਆਦਮੀ ਅੱਜ ਇਹ ਗੱਲ ਕਹਿ ਨਹੀਂ ਸਕਦਾ ਬਾਂਹ ਖੜੀ ਕਰਕੇ, ਕਿ ਉਹਦੇ ਟੱਬਰ ਵਿੱਚ, ਉਹਦੇ ਮਿੱਤਰਾਂ 'ਚ—ਉਹਦੀ ਸੱਚੀ ਦੋਸਤੀ ਕਾਇਮ ਹੈ, ਯਾ ਕੋਈ ਇੱਕ ਦੂਏ ਦਾ ਕਹਿਣਾ ਮੰਨਦਾ ਹੈ। ਦਸਮ ਗ੍ਰੰਥ ਸਾਹਿਬ ਦੇ ਵਿੱਚ ਸਾਹਿਬ ਸੱਚੇ ਪਾਤਸ਼ਾਹ, ਗੁਰੂ ਗੋਬਿੰਦ ਸਿੰਘ ਜੀ ਕਲਕੀ ਅਵਤਾਰ ਦਾ ਹਾਲ ਲਿਖਦੇ ਹੋਏ ਇਸ ਤਰ੍ਹਾਂ ਵਰਣਨ ਕਰਦੇ ਹਨ ਓਸਨੂੰ-

**ਅਬ ਮੈ ਮਹਾ ਸੁੱਧ ਮਤਿ ਕਰਿ ਕੈ।।**
**ਕਹੋ ਕਥਾ ਚਿਤੁ ਲਾਇ ਬਿਚਰ[੪] ਕੈ।।**
– **ਜਹ ਤਹ ਹੋਨ ਲਗੇ ਉਤਪਾਤਾ।।**
**ਭੋਗਤ ਪੂਤ ਸੇਜ ਚੜਿ ਮਾਤਾ।।**
– **ਭ੍ਰਾਤ ਬਹਿਨ[੫] ਤਨ ਕਰਤ ਬਿਹਾਰਾ[੬]।।**
**ਇਸਤ੍ਰੀ ਤਜੀ ਸਕਲ ਸੰਸਾਰਾ।।**
– **ਸੁਤਾ[੭] ਪਿਤਾ ਤਨ ਰਮਤ[੮] ਨਿਸੰਕਾ[੯]।।**
**ਭਗਨੀ[੧੦] ਭਰਤ ਭ੍ਰਾਤ ਕਹ ਅੰਕਾ[੧੧]।।**

*-ਪੰਨਾ-੫੭੧*

ਇੱਕ ਬ੍ਰਾਹਮਣ ਨੇ ਕੁਛ ਸਾਲਾਂ ਦੀ ਗੱਲ ਹੈ, ਉਹ ਜਦੋਂ ਕਹਿੰਦੇ ਨੇ —ਮੱਕਿਉ ਪਰੇ ਉਜਾੜ ਹੈ। ਜੇ ਕਾਬੇ 'ਚ ਕੁਫਰ ਆਵੇ ਤਾਂ ਹੋਰ ਧਰਮ ਕਿੱਥੇ ਰਵੇ। ਉਹ ਵਟਾਲੇ ਦਾ ਪੰਡਤ ਸੀ, ਮੈਂ ਅਖਬਾਰ 'ਚ ਲੇਖ ਪੜ੍ਹਿਆ ਉਹ

ਕਹਿੰਦਾ—ਕੀ ਗੱਲ ਹੈ ਜੇ ਮੈ ਆਪਣੀ ਧੀ ਆਪਣੇ ਘਰ ਰੱਖ ਲਈ ਹੈ। ਸਾਹਿਬ ਲਿਖਦੇ ਹਨ–

**ਏਕ ਏਕ ਕੇ ਪੰਥ[੧੨] ਨ ਚਲ ਹੈ।।**
**ਏਕ ਏਕ ਕੀ ਬਾਤ ਉਥਲ[੧੩] ਹੈ।।**

*-ਦਸਮ ਗ੍ਰੰਥ, ਪੰਨਾ-੫੭੧*

ਦੱਸੋ ਕੋਈ ਆਦਮੀ—ਸਤਿਗੁਰ ਦੀ ਬਹੁਤੀ ਜਿਹਦੇ ਘਰ 'ਚ ਬਖਸ਼ਿਸ਼ ਹੋਵੇਗੀ, ਕੋਈ ਇੱਕ ਦੂਏ ਦੇ ਆਖੇ ਲਗਦਾ ਹੋਵੇਗਾ। ਨਹੀਂ, ਉੱਤੋਂ ਪੜਦਾ ਬਣਿਆ ਹੋਇਐ, ਬਾਹਰ ਭਾਵੇਂ ਸਾਡਾ—ਘਰ ਜਾਂਦੇ ਹਾਂ—ਮਾਈ ਘਰ ਵਾਲੀ ਹੋਰ ਪਾਸੇ, ਪੁੱਤਰ ਹੋਰ ਪਾਸੇ, ਧੀ ਹੋਰ ਪਾਸੇ, ਭਰਾ ਹੋਰ ਪਾਸੇ, ਪਿਓ ਹੋਰ ਪਾਸੇ। ਸਾਹਿਬ ਕਹਿੰਦੇ ਹਨ–

**ਕਹੂੰ ਨ ਹੋਮੰ[੧੪] ਕਹੂੰ ਨ ਦਾਨੰ।।**
**ਕਹੂੰ ਨ ਸੰਜਮ ਕਹੂੰ ਨ ਸ਼ਨਾਨੰ।।**

*-ਦਸਮ ਗ੍ਰੰਥ, ਪੰਨਾ-੫੮੦*

ਕਿਉਂ ਭਾਈ ਸੱਜਣੋ, ਸਤਿਗੁਰੂ ਦੇ ਸਿੱਖੋ, ਸਾਹਿਬ ਕਹਿੰਦੇ ਹਨ–

*ਮੇਰਾ ਸੋ ਜੋ ਰਹਤ ਰਖਾਵੈ।ਪਹਰ ਰਾਤ ਇਸਨਾਨ ਕਰਾਵੈ।*
*ਸੀਤਲ ਜਲ ਕੋ ਅੰਗੀ ਕਾਰੇ।ਜੇ ਨ ਹੋਇ ਤਪਤ ਕਰ ਬਾਰੇ।*

ਠੰਡੇ ਜਲ ਨਾਲ ਮੇਰਾ ਜੋ ਸਿੱਖ ਹੈ—ਗੁਰੂ ਗੋਬਿੰਦ ਸਿੰਘ ਕਹਿੰਦੇ ਹਨ —ਰਹਿਤ ਰੱਖੇ।

## ਅਹਿੰਸਾ ਪਰਮੋ ਧਰਮਾ

ਮਹਾਤਮਾ ਬੁੱਧ ਨੂੰ ਲੋਕ ਅੱਜ ਕਿਉ ਯਾਦ ਕਰਦੇ ਹਨ। ਉਹ ਕਹਿੰਦਾ ਸੀ—ਅਹਿੰਸਾ ਪਰਮੋ ਧਰਮਾ। ਪਰ ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਬੁੱਧ ਦੇ ਅਨਿਆਈ ਮਾਸ ਖਾ ਲੈਂਦੇ ਨੇ। ਇੱਕ ਆਦਮੀ ਬੜਾ ਵੱਡਾ ਵਿਦਵਾਨ ਥਾਈਲੈਂਡ ਸਿਆਮ ਦੇ ਰਹਿਣ ਵਾਲਾ, ਪੰਜਾਬ ਵਿੱਚ ਫਿਰ ਕੇ ਗਿਆ। ਉਸ ਨੇ ਉਹਨਾ ਨੂੰ ਜਾ ਕੇ ਆਖਿਆ ਕਿ ਇਹ ਗਲਤ ਗੱਲ ਹੈ ਕਿ ਸੂਰ ਦਾ ਮਾਸ ਖਾ ਕੇ ਬੁੱਧ ਮਰਿਐ, ਉਹ ਸੂਰ ਦੇ ਸਿਰ ਵਰਗੀ



ਚੀਜ਼ ਸੀ, ਉਹ ਸੀ ਜਿਮੀਕੰਦ, ਜਿਹੜਾ ਕੱਚਾ ਖਾਧਾ ਗਿਆ, ਜਿਹਦੇ ਨਾਲ ਉਹ ਮਰਿਆ। ਉਹਨੇ ਸਾਬਤ ਕੀਤਾ ਜਿਵੇਂ ਮੈਂ ਅਰਜ਼ ਕੀਤੀ ਸੀ ਕਿ ਬੱਕਰੇ ਮਾਰ ਦਿੱਤੇ, ਗੁਰੂ ਗੋਬਿੰਦ ਸਿੰਘ ਨੇ ਅੰਦਰ ਜਾ ਕੇ ਲਹੂ ਡੋਲ ਦਿੱਤਾ, ਪਾਣੀ ਡੋਲ ਦਿੱਤਾ। ਉਹ ਗੁਰੂ ਸਾਡਾ ੪੨੦ ਨਹੀਂ ਕਰਦਾ। ਜਿਹੜਾ ਬੁੱਧ ਮਹਾਤਮਾ ਇੱਕ ਆਦਮੀ ਨੂੰ ਬੱਕਰੇ ਲਈ ਜਾਂਦੇ ਨੂੰ ਕਹਿੰਦਾ ਹੈ—ਕਿਉ ਇਹਨਾਂ ਨੂੰ ਮਾਰਨ ਲੈ ਚੱਲਿਆ ਹੈ—ਉਹ ਕਦੇ ਕਿਸੇ ਨੂੰ ਇਜਾਜ਼ਤ ਨਹੀਂ ਦੇ ਸਕਦਾ ਕਿ ਮਾਸ ਖਾ। ਦੇਖੋ ਗੁਰੂ ਨਾਨਕ ਦੀ ਮੋਹਰ, ਹੁਕਮ ਗੁਰੂ ਨਾਨਕ ਦਾ, ਉਹੀ ਗੁਰੂ ਗੋਬਿੰਦ ਸਿੰਘ ਦਾ, ਉਹੀ ਲੈ ਕੇ ਗੁਰੂ ਰਾਮ ਸਿੰਘ ਆਇਆ। ਪੰਡਤ ਜੀ ਜਵਾਹਰ ਲਾਲ ਜੀ ਸਾਡੇ ਪੰਚਸ਼ੀਲ ਕਹਿੰਦੇ ਹਨ—ਅਹਿੰਸਾ ਹੋਵੇ, ਪਰ ਜਾਨਵਰ ਮਾਰਨ ਨੂੰ, ਮੁਰਗੀਆਂ ਵਾਸਤੇ ਸਾਢੇ ਸੱਤ ਕਰੋੜ, ਤੇ ਮੱਛੀਆ ਵਾਸਤੇ ਸਾਢੇ ਤਿੰਨ ਕਰੋੜ ਪਾਲਣ ਵਾਸਤੇ ਰੁੱਪਈਆ ਦਿੰਦੇ ਹਨ। ਇਹ ਅਹਿੰਸਾ ਨਹੀਂ ਹੈ। ਅਹਿੰਸਾ ਸਤਿਗੁਰੂ ਰਾਮ ਸਿੰਘ ਨੇ ਦੱਸੀ ਹੈ—ਕਿ ਸੱਪ ਨਹੀਂ ਮਾਰਨਾ—ਜੂੰ ਨਹੀਂ ਮਾਰਨੀ। ਜੇ ਕੋਈ ਮਾਰਦਾ ਹੈ ਕੂਕਾ—ਤਾਂ, ਉਹ ਪਾਪੀ ਹੈ। ਜਿਤਨਾਂ ਚਿਰ ਦੁਨੀਆਂ ਵਿੱਚ ਹਿੰਸਾ ਹੈ, ਉਤਨਾ ਚਿਰ ਦੁਨੀਆਂ ਨਹੀਂ ਕਦੇ ਵੱਸ ਸਕਦੀ। ਦੁਨੀਆਂ ਓਦਣ ਵੱਸੇਗੀ ਜਿਦਣ ਗੁਰੂ ਨਾਨਕ ਦਾ ਜਿਹੜਾ ਹੁਕਮ ਦੇਵਲੂਤ ਨੂੰ ਦਿੱਤਾ ਸੀ, ਜਿਹੜਾ ਉਹ ਕਹਿੰਦੈ–

*ਕਰਹੁ ਰਸੋਈ ਸੰਤ ਜੀ ਭੋਜਨ ਅਚਹੁ ਬਨਾਇ।*
*ਕ੍ਰਿਪਾ ਮੁਝ ਪਰ ਕੀਜੀਐ ਸੁਨਿ ਸ੍ਰੀ ਗੁਰੂ ਅਲਾਇ।*

ਗੁਰੂ ਨਾਨਕ ਦੇਵ ਕਹਿੰਦੇ ਹਨ –

*ਪ੍ਰਿਥਮ ਤਜਹੁ (ਤੁਮ) ਆਮਿਖ ਕੋ ਖਾਨਾ।*
*ਕਰਹੁ ਜਾਸ ਹਿਤ ਜੀਵਨ ਹਾਨਾ।*
*ਯੋਂ ਨਹਿ ਤੁਮਰੋ ਖਾਇਂ ਕਦਾ ਪੀ।*
*ਹੋ ਸਭਿ ਜੀਵਨ ਕੇ ਸੰਤਾਪੀ।*

*-ਸੂਰਜ ਪ੍ਰਕਾਸ਼, ਪੰਨਾ-੫੯੪*

ਅਸੀਂ ਤਾਂ ਕੋਈ ਕਿਨਕਾ ਕਿਨਕਾ ਗੁਰੂ ਨਾਨਕ ਦਾ ਹੁਕਮ ਮੰਨਦੇ ਹਾਂ,

ਜੇ ਮੰਨਿਆ ਜਾਏ, ਜੇ ਉਹ ਮਨਾਵੇ। ਜਿਹੜਾ ਅਸੀ ਹੁਣ ਕਹਿਨੇ ਹਾਂ, ਮੈਂ ਕਹਿਨਾਂ ਕਿਸੇ ਨੂੰ, ਯਾ ਕੋਈ ਕਹਿੰਦਾ ਹੈ ਕਿਸੇ ਨੂੰ, ਕਿ ਮਾਸ ਸ਼ਰਾਬ ਖਾਣ ਵਾਲੇ ਦੇ ਹੱਥ ਦਾ ਅਸੀਂ ਨਹੀਂ ਖਾਂਦੇ—ਗੁਰੂ ਨਾਨਕ ਦਾ ਹੁਕਮ ਹੈ। ਪੜ੍ਹੋ, ਨਾਨਕ ਪ੍ਰਕਾਸ਼, ਕੋਈ ਮੇਰਾ ਲਿਖਿਐ ਨਹੀਂ। ਗੁਰੂ ਗੋਬਿੰਦ ਸਿੰਘ ਨੂੰ ਜਿਹੜਾ ਕਹਿਣਾ ਹੈ ਸ਼ਿਕਾਰ—ਇਹ ਜ਼ਰੂਰ ਬਾਤ ਹੈ–

**ਹਰਨ[੧੫] ਭਰਨ[੧੬] ਜਾ ਕਾ ਨੇਤ੍ਰ ਫੋਰੁ।।**

*–ਗਉੜੀ ਮ:੫, ਪੰਨਾ–੨੮੪*

ਜਿਹੜਾ ਸ੍ਰਿਸ਼ਟੀ ਨੂੰ ਲਯ ਕਰਦਾ ਹੈ ਅੱਖਾਂ ਮੀਚ ਕੇ, ਉਹਦਾ ਪਾਪ ਨਹੀਂ ਲਗਦਾ, ਜਿਹੜਾ ਦਸ ਜਾਨਵਰ ਮਾਰ ਦਿੰਦਾ ਹੈ ਉਹਨੂੰ ਪਾਪ ਨਹੀਂ ਲਗਦਾ। ਉਹ ਜਿਊਂਦੇ ਭੀ ਕਰ ਦਿੰਦਾ ਹੈ। ਫਿਰ, ਮਰਯਾਦਾ—ਸਤਿਗੁਰਾਂ ਨੇ ਜਿਸ ਵੇਲੇ ਸਿੱਖ ਭੇਜਿਆ, ਪੰਜਾਬ ਵਿੱਚ ਕਿਤੇ ਸਿੱਖੀ ਮਰਯਾਦਾ ਨਾ ਰਹਿ ਗਈ। ਬਾਬਾ ਫੂਲਾ ਸਿੰਘ ਅਕਾਲੀ ਚੜ੍ਹ ਗਿਆ, ਮਹਾਰਾਜਾ ਰਣਜੀਤ ਸਿੰਘ ਨੇ ਕੰਜਰੀ ਰੱਖੀ, ਸਿੱਖ ਸਾਰੇ ਕੰਜਰੀਆਂ ਰੱਖਣ ਲੱਗੇ, ਕਿਉਂਕਿ ਗੁਰੂ ਗੋਬਿੰਦ ਸਿੰਘ ਲਿਖ ਗਏ ਸੀ–

*ਗਨਕਾ ਮੁਸਲੀ ਸੇਵੇਂ ਸਰਦਾਰ।*
*ਤਿਨ ਘਰ ਜਨਮੈ ਕਾਮ ਗਵਾਰ।*

ਸਰਦਾਰ ਕੰਜਰੀਆਂ ਰੱਖਣਗੇ, ਮੁਸਲਮਾਨੀਆਂ ਰਖੱਣਗੇ, ਉਹਨਾਂ ਦੇ ਘਰ ਕਾਮਿਆਂ ਦੇ ਪੁੱਤਰ ਜੰਮਣਗੇ। ਕਿਉਂ—ਮਾਈਆਂ ਵੀ ਬਿਚਾਰੀਆਂ ਨੇ, ਉਹਨਾਂ ਨੂੰ ਭੀ ਕਾਸੇ ਦੀ ਲੋੜ ਹੈ। ਜਿਹੜੇ ਕਾਮੇ ਰਹਿੰਦੇ ਸੀ, ਉੱਥੇ ਉਹ ਖਰਾਬ ਹੋਈਆਂ। ਇਸ ਪਾਪ ਦੇ ਭਾਗੀ ਵੀ ਉਹ ਸਰਦਾਰ ਹੀ ਸਨ। ਤੇ, ਬਣਿਆ ਕੀ ? ਕਾਮਿਆਂ ਦੇ ਪੁੱਤ ਕਿਵੇਂ ਰਾਜ ਭੋਗਣ। ਮਾਰ ਮਰ ਗਏ, ਨਾ ਰਿਹਾ ਕੱਖ। ਹਜ਼ੂਰ ਸਾਹਿਬ ਸਤਿਗੁਰੂ ਰਾਮ ਸਿੰਘ ਨੇ ਸਿੱਖ ਭੇਜਿਆ ਕਿ ਪੰਜਾਬ 'ਚ ਕਿਤੇ ਗੁਰੂ ਗੋਬਿੰਦ ਸਿੰਘ ਦੀ ਮਰਯਾਦਾ ਨਹੀਂ ਲੱਭਦੀ। ਉੱਥੇ ਜਾ ਕੇ ਉਹ ਸਿੱਖ ਸਾਢੇ ਤਿੰਨ ਮਹੀਨੇ ਭਾਈ ਰਾਏ ਸਿੰਘ ਜੀ ਮਦੀਰ ਦੇ ਰਹੇ, ਜਿਹਨਾਂ ਦੀ ਸਾਖੀ ਨਾਮਧਾਰੀ ਇਤਿਹਾਸ ਵਿੱਚ, ਚੀਨੀ ਤੇ ਜਾ ਕੇ ਜਿਹਦੀ ੮੦੦ ਮੀਲ ਤੇ ਰੱਖਿਆ ਕੀਤੀ, ਉਹ ਲਿਖ ਕੇ ਲਿਆਏ। ਉਹਨਾਂ ਦੇ



ਆਇਆਂ, ਸਤਿਗੁਰੂ ਰਾਮ ਸਿੰਘ ਨੇ ਮੁੜ ਕੇ ਉਹੀ ਚੀਜ਼ ਗੁਰੂ ਗੋਬਿੰਦ ਸਿੰਘ ਦੀ, ਜਿਹੜੀ ਗੁਰੂ ਨਾਨਕ ਨੇ ਕਿਹਾ ਸੀ ਮਦੀਨੇ 'ਚ–

*ਮੈ ਫੇਰ ਕਹੂੰਗਾ ਖਾਲਸਾ ਵਸੇ ਵਿਚ ਪੰਜਾਬ।*

ਸਤਿਗੁਰਾਂ ਕਿਹਾ—ਭਾਈ, ਮੈਂ ਤਾ ਰਪਟੀਏ ਦੀ ਮਾਫਕ ਹਾਂ, ਗੁਰੂ ਦਾ ਹੁਕਮ ਬਜਾਉਂਦਾ ਹਾਂ। ਤਾਂ, ਗੁਰੂ ਗੋਬਿੰਦ ਸਿੰਘ ਦੇ ਹੁਕਮ ਅਨੁਸਾਰ, ਹਜ਼ੂਰ ਸਾਹਿਬ ਦੇ ਲੰਗਰ 'ਚ ਮਾਸ ਨਹੀਂ ਰਿੱਝਦਾ। ਮੈਂ ਹੁਣ ਨਹੀਂ ਕਹਿ ਸਕਦਾ ਸਾਲ ਛੇ ਮਹੀਨੇ ਤੋਂ ਕੋਈ ਹੋਰ ਗੱਲ ਹੋ ਗਈ ਹੋਵੇ, ਕਿਉਂਕਿ ਕਾਨੂੰਨ ਹੁਣ ਅਸੀਂ ਬਹਿ ਕੇ ਜਿਹੜਾ ਸੋਚੀਏ ਚਾਰ—ਬਣਾ ਲੈਨੇ ਹਾਂ। ਅਸੀਂ ਏਦੂੰ ਨਹੀਂ ਟਲੇ ਕਿ ਜਿਹੜੀ ਸਾਡੀ ਆਦਿ ਬੀੜ, ਇੱਕੋ ਹੀ ਸਾਡੇ ਕੋਲ ਮੁਸਤਨਿਦ ਚੀਜ਼ ਹੈ, ਅਸੀਂ ਉਹਦੇ 'ਚ ਕਿਸੇ ਨੇ ੧ਓਂ ਚੁੱਕ ਕੇ ਉੱਤੇ ਰੱਖ ਦਿੱਤਾ, ਕਿਸੇ ਨੇ ਦੂਆ ਪਾਸਾ ਝੱਲ ਲਿਆ। ਦਸਾਂ ਗੁਰੂਆਂ ਦੀ ਦੇਹ ਮੰਨਦੇ ਹੋਏ, ਫਿਰ ਉਹਦੇ ਵਿੱਚ ਗਲਤੀਆ ਕੱਢਣ ਲੱਗ ਪਏ। ਜਾਗੋ, ਹੋਸ਼ ਕਰੋ, ਸੋਚੋ। ਜਿਹੜਾ ਗੁਰੂ ਨਾਨਕ ਦਾ ਹੁਕਮ ਗੁਰੂ ਗੋਬਿੰਦ ਸਿੰਘ ਰਾਹੀਂ ਆਇਆ, ਗੁਰੂ ਰਾਮ ਸਿੰਘ ਨੇ ਉਹ ਸੁਣਾਇਆ। ਜਿਤਨਾ ਚਿਰ ਨਾਮਧਾਰੀ ਅਸੂਲ ਦੇ, ਸਤਿਗੁਰੂ ਨਾਨਕ ਦੇ ਅਸੂਲ ਦੇ ਪਾਬੰਦ ਨਹੀਂ ਹੋਵੇਗੀ ਦੁਨੀਆਂ, ਓਨਾ ਚਿਰ ਅਮਨ ਕਦੇ ਨਹੀਂ ਕਾਇਮ ਹੋ ਸਕਦਾ। ਕਿਉ—ਉਹ ਕਹਿੰਦੇ ਨੇ–

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ।।**

*–ਗਉੜੀ ਮ:੫, ਪੰਨਾ–੩੨੨*

**ਮਨਿ ਸੰਤੋਖੁ ਸਰਬ ਜੀਅ ਦਇਆ।।**
**ਇਨ ਬਿਧਿ ਬਰਤੁ ਸੰਪੂਰਨ ਭਇਆ।।**

*–ਗਉੜੀ ਮ:੫, ਪੰਨਾ–੨੯੯*

ਜਦੋਂ ਮੇਰੇ ਮਨ ਵਿੱਚ ਕਿਸੇ ਬਾਬਤ ਦੁਸ਼ਮਣੀ ਨਹੀਂ ਰਹੇਗੀ, ਮੇਰੇ ਵਾਸਤੇ ਵੀ ਕੋਈ ਨਹੀਂ ਰੱਖ ਸਕਦਾ। ਜਿੰਨਾ ਚਿਰ ਕਿਸੇ ਨੂੰ ਮਾਰਨ ਦਾ ਭਾਵ ਚਿਤ ਵਿੱਚ ਹੈ, ਉਨਾਂ ਚਿਰ ਦੁਨੀਆਂ ਅਰਾਮ ਨਾਲ ਨਹੀਂ ਵੱਸਦੀ। ਰੋਜ਼ ਜਪੁ ਸਾਹਿਬ ਪੜ੍ਹ ਲੈਂਦੇ ਹੋ–

**ਭਰੀਐ ਮਤਿ ਪਾਪਾ ਕੈ ਸੰਗਿ।।**

**ਓਹੁ ਧੋਪੈ ਨਾਵੈ ਕੈ ਰੰਗਿ॥**

*–ਪੰਨਾ–੪*

## ਨਾਮ ਦੀ ਮਹਿਮਾ

ਨਾਮ ਜਪਿਆ ਕਰੋ, ਕਿਸੇ ਤਰ੍ਹਾਂ ਜਪੋ, ਕਿਸੇ ਤੋਂ ਪੁੱਛ ਕੇ ਜਪੋ। ਕੂਕਿਆਂ ਦੇ ਪਿਉ ਦਾ ਨਹੀਂ–ਹੈ ਪਿਉ ਦਾ ਹੀ, ਕਿਉਂਕਿ ਗੁਰੂ ਨਾਨਕ ਸਾਰਿਆਂ ਦਾ ਹੀ ਪਿਉ ਹੈ, ਉਹਦੀ ਚੀਜ਼ ਹੈ ਔਰ ਕਿਸ ਤਰ੍ਹਾਂ ਦੀ ਚੀਜ਼ ਹੈ ? ਪੜ੍ਹੋ ਸਾਖੀ ਜੁਗਾਵਲੀ, ਝੰਡੇ ਬਾਢੀ ਨਾਲ ਗੋਸ਼ਟ, ਗੁਰੂ ਨਾਨਕ ਦੇਵ ਮਹਾਰਾਜ ਦੀ। ਉਹਨਾਂ ਜੁਗਾਂ ਦੇ ਨਾਮ ਵੀ ਵੱਖਰੇ ਹੀ ਹਨ। ਮੈ ਅਰਜ਼ ਕਰਾਂਗਾ ਵਿਦਵਾਨਾਂ ਸੱਜਣਾਂ ਅੱਗੇ ਕਿ ਬਹੁਤ ਜਨਮ ਸਾਖੀਆਂ ਵਿੱਚ ਹਾਹੇ ਦੇ ਅੱਠ ਜੁਗ *[੩] ਲੱਭਦੇ ਨੇ, ਨੌਵਾਂ ਨਹੀਂ ਮਿਲਦਾ, ਜੇ ਕਿਸੇ ਨੂੰ ਨੌਵਾਂ ਮਿਲੇ ਤੇ ਉਹ ਦੱਸੇ। ਛੱਤੀਆਂ ਦੀ ਬਜਾਏ ਪੈਂਤੀ ਜੁਗ ਹੀ ਲਿਖੇ ਹੋਏ ਮਿਲਦੇ ਹਨ। ਮੈਂ ਖੋਜ ਕੀਤੀ ਹੈ ਜਿਹੜੀ ਮੇਰੀ ਅੱਖਾਂ 'ਚ ਆਈ ਹੈ, ਕਿਸੇ ਨੂੰ ਉਹ ਵੀ ਨੌਂਵਾਂ ਲੱਭੇ ਤਾਂ ਉਹ ਲੱਭੇ। ਇੱਕ ਇੱਕ ਅੱਖਰ ਤੇ ਗੁਰੂ ਨਾਨਕ ਦੇਵ ਨੇ ਨੌਂ ਨੌਂ ਜੁਗ ਮਿਹਨਤ ਕੀਤੀ। ਚਾਰੇ ਅੱਖਰ ਇਕੱਠੇ ਕਰਕੇ ਚਾਰ ਜੁਗ ਕੀਤੀ। ਚਾਲੀ ਜੁੱਗ ਜਪ ਕੇ, ਲਿਆ ਕੇ ਤੁਹਾਨੂੰ ਨਾਮ ਦਿੱਤਾ। ਜਿਹੜਾ ਵੈਦ ਚਾਰ ਪੁੱਠਾਂ ਕਿਸੇ ਦਵਾਈ ਨੂੰ ਦੇ ਲੈਂਦਾ ਹੈ, ਉਹ ਕਹਿੰਦੈ–ਮੈ ਪੰਜਾਹ ਪੁੱਠਾਂ ਅਬਰਕ ਨੂੰ ਦਿੱਤੀਆਂ ਨੇ, ਮੇਰੀ ਪਹਿਲੀ ਪੁੜੀ ਤਾਪ ਲਾਹ ਦੇਵੇਗੀ ਅਤੇ ਜਿਹੜਾ ਚਾਲੀ ਜੁੱਗ ਪੁੱਠਾਂ ਦਿੰਦਾ ਹੈ, ਤੇ ਦਿੰਦਾ ਕੌਣ ਹੈ–ਗੁਰੂ ਨਾਨਕ। ਜਿਹੜਾ ਉਹਨੂੰ ਜਪੇਗਾ, ਫੇਰ ਉਹਦੇ ਕਿੰਨੇ ਤਾਪ ਲਹਿਣਗੇ। ਸਤਿਗੁਰਾਂ ਆਖਿਆ–ਮੈਂ ਆਪਣਾ ਹਿਰਦਾ ਕੱਢ ਕੇ ਤੁਹਾਨੂੰ ਦਿੱਤਾ ਹੈ। ਪੜ੍ਹੋ ਇਤਿਹਾਸ, ਗੁਰੂ ਗੋਬਿੰਦ ਸਿੰਘ ਸਾਹਿਬ ਬੀਕਾਨੇਰ ਦੀ ਧਰਤੀ ਵਿਚੋਂ ਲੰਘ ਰਹੇ ਹਨ, ਨਾਰਾਇਣ ਦਾਸ ਜੀ ਸਾਧੂ ਮਿਲਦੇ ਹਨ। ਉਹ ਕਹਿੰਦੇ ਹਨ–ਸੱਚੇ ਪਾਤਸ਼ਾਹ, ਆਪ ਦੀ ਕਿਧਰ ਤਿਆਰੀ ਹੈ ? ਸਾਹਿਬ ਕਹਿੰਦੇ ਹਨ–

*ਹਮ ਜਾਵਹਿਗੇ ਨਾਂਦੇੜ ਤਰਫ।*

ਉਹ ਸਾਧ ਕਹਿੰਦਾ ਹੈ–ਸੱਚੇ ਪਾਤਸ਼ਾਹ, ਉੱਥੇ ਨਾ ਜਾਇਓ। ਉੱਥੇ ਲਛਮਣ ਬਾਲਾ ਇੱਕ ਸਿੱਧ ਹੈ। ਉਹ ਬੜੀ ਸਾਧੂਆਂ ਦੀ ਬੇਇਜ਼ਤੀ ਕਰਦਾ ਹੈ।



ਉਹ ਕਹਿੰਦੇ ਹਨ–ਚੱਲ ਓਏ ਭੋਲਿਆ ਸਾਧਾ, ਉਹ ਸਾਨੂੰ ਚਹੁੰ ਅੱਖਰਾਂ ਦਾ ਇੱਕ ਨਾਮ ਗੁਰੂ ਨਾਨਕ ਨੇ ਦਿੱਤਾ ਹੈ, ਜਿਹਦੇ ਅੱਗੇ ਸਭ ਚੀਜ਼ ਹੇਚ ਹੈ।

ਹੋਈ ਉਹੋ ਹੀ ਗੱਲ। ਬੈਠੇ ਜਾ ਕੇ ਪਲੰਘ ਤੇ। ਸਾਧ ਨੂੰ ਵੀ ਗੁੱਸਾ ਚੜ੍ਹਿਆ। ਪਰ, ਬੀਰਾਂ ਦੀ ਕੀ ਮਜਾਲ ਹੈ, ਬੀਰਾਂ ਦੇ ਬਣਾਉਣ ਵਾਲਾ ਜਦੋਂ ਬੈਠਾ ਹੈ। ਭਾਵੇਂ ਬਣਾਉਣ ਵਾਲਾ ਬੈਠਾ ਹੈ, ਪਰ ਉਸ ਨਾਮ ਨੂੰ ਲੈ ਕੇ ਤੀਰ ਦੀ ਟਣਕਾਰ ਮਾਰੀ ਪਾਵਿਆਂ ਉੱਤੇ। ਦੱਸਿਆ, ਪੱਥਰਾਂ ਉੱਤੇ ਲਿਖਿਆ –ਕਿਉਂ ਤਰੇ ਪੱਥਰ ? ਉਹ ਕਹਿੰਦੇ ਰਾਮ ਦਾ ਨਾਮ ਲਿਖਣ ਨਾਲ ਤਰ ਗਏ। ਮਦੋਦਰੀ ਕਹਿੰਦੀ ਹੈ–

*ਤੇਰੇ ਨਾਮ ਦੇ ਗੋਹੜੇ ਡੁਬ ਗਏ ਤੇ*
*ਹਰਿ ਕੀ ਸਿਲਾ ਤਰਾਂਨੀ।*

ਰਾਮ ਦਾ ਨਾਉ ਲਿਖਣ ਤੇ–

**ਹਰਿ ਕੈ ਭਜਨਿ ਕਉਨ ਕਉਨ ਨ ਤਾਰੇ॥**

*–ਮਲਾਰ ਮ:੫, ਪੰਨਾ–੧੨੬੯*

**ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰਿ ਉਤਾਰੈ॥**

*–ਬਿਲਾਵਲ ਮ:੫, ਪੰਨਾ–੮੦੨*

ਪਿਆਰੇ ਸੱਜਣੋਂ, ਗੁਰੂ ਦਿਓ ਸਿੱਖੋ, ਰੋਜ਼ ਅਰਦਾਸ ਕਰੋ, ਕਰਦੇ ਹੋ, ਕਹਿੰਦੇ ਹੋ–

**ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਕਾ ਭਲਾ॥**

ਪਰ ਉਸ ਮੁਰਗੀ ਦਾ ਤਾਂ ਭਲਾ ਨਹੀਂ ਨ, ਜਿਹਦਾ ਆਂਡਾ ਚਟਕਾ ਲਈਦਾ ਹੈ। ਉਸ ਬੱਕਰੇ ਦਾ ਤਾਂ ਭਲਾ ਨਹੀਂ ਨ, ਜਿਹਦੇ ਉੱਤੇ ਜੈਕਾਰਾ ਬੁਲਾ ਦੇਈਦਾ ਹੈ। ਜੇ ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ –ਤਾਂ ਸਭ ਦਾ ਹੀ ਮੰਗੋ। ਕਿਉਂ–ਗੁਰੂ ਜੀ ਨੇ ਬਾਣੀ 'ਚ ਲਿਖਿਆ ਕਿ–

**ਆਪਨਾ ਭਲਾ ਸਭ ਕਾਹੂ ਮੰਗਨਾ॥**

*–ਗਉੜੀ ਗੁਆਰੇਰੀ ਮ:੫, ਪੰਨਾਂ–੧੭੮*

ਤਾਂ ਹੀ ਆਪਣਾ ਭਲਾ ਹੁੰਦਾ ਹੈ, ਜੇ ਸਭਨਾ ਦਾ ਭਲਾ ਮੰਗੋ। ਜੇ ਅਸੀਂ ਵਿੱਚ ਆ ਜਾਈਏ ਕਿਤੇ, ਸਾਡਾ ਵੀ ਹੋ ਜਾਏ—ਨਹੀਂ ਸਾਨੂੰ ਕੋਈ ਪਤਾ ਨਹੀਂ, ਅਸੀਂ ਕਿੱਥੇ ਜਾ ਕੇ ਡਿੱਗਣਾ ਹੈ।

ਪਿਆਰੇ ਸੱਜਣੋ, ਮੈਂ ਹੁਣ ਤੁਹਾਡੇ ਕੋਲੋਂ ਖਿਮਾਂ ਮੰਗਦਾ ਹਾਂ। ਇਹ ਤੁਹਾਡੀ ਕਿਰਪਾ ਨਾਲ ਮੈਂ ਏਨਾ ਬੋਲ ਲਿਐ, ਸਤਿਗੁਰਾਂ ਬਖਸ਼ਿਸ਼ ਕੀਤੀ ਹੈ, ਮੇਰੀ ਦੇਹ ਅੱਜ ਆਖੇ ਨਹੀਂ ਸੀ ਲਗਦੀ, ਪਰ ਧੰਨ ਸਾਧ ਸੰਗਤ ਹੈ ਜਿਹੜੀ ਮੋਇਆਂ ਨੂੰ ਜੁਵਾ ਲੈਂਦੀ ਹੈ।

**ਸਾਧਸੰਗਤਿ ਮਿਲਿ ਮੁਆ ਜੀਜੈ॥**

*–ਧਨਾਸਰੀ ਮ:੫, ਪੰਨਾ–੬੮੩*

ਮੈਂ ਇਹ ਅਰਜ਼ ਕਰਾਂਗਾ—ਹੁਣ ਪੰਡਤ ਜੀ[੧੭] ਕੀਰਤਨ ਕਰਨਗੇ—ਸੁਣੋ, ਤੜਕੇ ਆਸਾ ਦੀ ਵਾਰ ਦਾ ਕੀਰਤਨ ਧਰਮਸਾਲਾ ਨਾਮਧਾਰੀ 'ਚ ਹੋਵੇਗਾ। ਕਿਉਂਕਿ ਸਾਧ ਸੰਗਤ ਮਸਾਂ ਏਨੀ ਕੁ ਹੀ ਆਉਂਦੀ ਹੈ ਜਿਹੜੀ ਉੱਥੇ ਮੇਚ ਆ ਜਾਵੇਗੀ। ਹੁਣ ਪੰਡਤ ਜੀ ਕੀਰਤਨ ਕਰਨਗੇ। ਮੈਂ ਤੁਹਾਡੇ ਕੋਲੋਂ ਖਿਮਾ ਮੰਗਦਾ ਹਾਂ। ਮੈਂ ਆਪਣੇ ਵੱਲੋਂ ਤੇ ਕੋਸ਼ਿਸ਼ ਕੀਤੀ ਹੈ ਕਿ ਕਿਸੇ ਨੂੰ ਕੁਛ ਨਾ ਕਿਹਾ ਜਾਵੇ। ਪਰ ਜੇ ਕੋਈ ਸ਼ਬਦ ਅਜੋਗ ਨਿਕਲਿਆ ਹੋਵੇ ਤਾਂ ਸਾਧ ਸੰਗਤ ਖਿਮਾ ਕਰੇ। ਸਤਿ ਸ੍ਰੀ ਅਕਾਲ। ਹੁਣ ਪੰਡਤ ਜੀ ਕੀਰਤਨ ਸੁਣਾਉਣਗੇ, ਦੀਵਾਨ ਲਗੇਗਾ।



## ਟਿੱਪਣੀਆਂ

★੧ ਇਹ ਅਖੰਡ ਪਾਠ ਸੁਹੇਵੇ ਸਾਹਿਬ ਪਿੱਪਲ ਦੇ ਥੱਲੇ, ਗੁਰਦੁਆਰੇ ਦੇ ਦੱਖਣ ਦੀ ਤਰਫ ਥੜੇ ਤੇ ੨੩ ਚੇਤਰ ਸੰਮਤ ੨੦੧੪ (੭-੪-੧੯੫੭) ਨੂੰ ਅਰੰਭ ਹੋਇਆ ਅਤੇ ੨੫ ਚੇਤਰ (੯-੪-੧੯੫੭) ਸਵੇਰੇ ਅੱਠ ਵਜੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਭੋਗ ਪਿਆ।



★੨ ਰੂਸ ਦੇ ਮਾਰਸ਼ਲ ਨਿਕੋਲੇ ਬੁਲਗਾਨਿਨ ਅਤੇ ਪ੍ਰੀਮੀਅਰ ਨਿਕਿਤਾ ਕਰੁਸ਼ਚੇਵ ਪਹਿਲੀ ਵੇਰ ੧੫ ਜਨਵਰੀ, ਸੰਨ ੧੯੫੫ ਨੂੰ ਦਿੱਲੀ ਪਹੁੰਚੇ ਸਨ। ਦੂਜੀ ਵੇਰ ਉਹ ੩ ਮੱਘਰ ਅਨੁਸਾਰ ੧੮ ਨਵੰਬਰ ੧੯੫੫ ਨੂੰ ਫਿਰ ਆਏ। ੨੫ ਮੱਘਰ (੧੦-੧੨-੧੯੫੫) ਨੂੰ ਸੋਨੀਪਤ ਭਟ ਗਾਓਂ ਵਿਖੇ ਸਰਕਾਰੀ ਪੱਧਰ ਦੀ ਪਸ਼ੂ ਪ੍ਰਦਰਸ਼ਨੀ ਵਿੱਚ ਰੂਸੀ ਨੇਤਾ ਪਹੁੰਚੇ। ਸ੍ਰੀ ਭੀਮ ਸੈਨ ਸੱਚਰ, ਚੀਫ਼ ਮਨਿਸਟਰ ਪੰਜਾਬ ਅਤੇ ਪਰਤਾਪ ਸਿੰਘ ਕੈਰੋਂ ਡਵੈਲਪਮੈਂਟ ਮਨਿਸਟਰ ਦੇ ਸਾਹਮਣੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀਆਂ ਗਊਆਂ ਅਤੇ ਮੱਝਾਂ ਰੂਸੀ ਨੇਤਾਵਾਂ ਨੂੰ ਦਿਖਾਈਆਂ।

★੩ ਚਾਲ੍ਹੀ (੪੦) ਜੁਗਾਂ ਦੇ ਵੇਰਵੇ ਲਈ ਵੇਖੋ 'ਲਾਲ ਏਹਿ ਰਤਨ', ਭਾਗ-੨, ਪੰਨਾ-੧੧੦

## ਸ਼ਬਦਾਰਥ

੧ ਨਦੀ।
੨ ਗ਼ੈਰ ਸ਼ਰੱਈ ਫਿਰਕਾ ਜੋ ਪ੍ਰੇਮ ਨੂੰ ਹੀ ਖੁਦਾ ਦੇ ਮਿਲਣ ਦਾ ਸਾਧਨ ਸਮਝਦੇ ਹਨ।
੩ ਸ਼ਰੱਈ।
੪ ਵਿਚਾਰਕੇ।
੫ ਭੈਣ।
੬ ਭੋਗ ਕਰਮ।
੭ ਬੇਟੀ, ਧੀ।
੮ ਭੋਗ ਬਿਲਾਸ ਕਰਦੀ ਹੈ।
੯ ਬੇ-ਸ਼ਰਮੀ ਨਾਲ, ਨਿਰਲੱਜ ਹੋ ਕੇ।
੧੦ ਭੈਣ।
੧੧ ਜੱਫੀਆਂ, ਗਲ ਵੱਕੜੀਆਂ ਪਾਉਂਦੀ ਹੈ।
੧੨ ਧਰਮ ਤੇ।
੧੩ ਗਲ ਉਲਟਾ ਦਿੰਦਾ ਹੈ।
੧੪ ਹੋਮ ਜਗ।
੧੫ ਨਾਸ ਕਰਨਾ।
੧੬ ਪਾਲਣਾ ਕਰਨਾ, ਉਤਪਤੀ ਕਰਨਾ।
੧੭ ਪੰਡਤ ਗੋਪਾਲ ਸਿੰਘ ਜੀ।

# ਅਫ਼ਰੀਕਾ ੧੯੫੮

# ੪

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ।।**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।**

## ਸਤਿਗੁਰੂ ਵਕਤ ਦਾ ਮਾਲਕ

ਸਤਿਗੁਰੂ ਦੀ ਸਾਜੀ ਨਿਵਾਜੀ ਸਾਧ ਸੰਗਤ, ਉਹਨਾਂ ਨੇ ਅਨੁਭਵ ਕਰਕੇ ਦਸਮ ਗ੍ਰੰਥ ਸਾਹਿਬ ਜੀ ਵਿੱਚ ਇਸ ਸਮੇਂ ਨੂੰ ਇਸ ਤਰ੍ਹਾਂ ਲਿਖਿਐ–

**ਅਬ ਮੈ ਮਹਾ ਸੁੱਧ ਮਤਿ ਕਰਿ ਕੈ।।**
**ਕਹੋ ਕਥਾ ਚਿਤੁ ਲਾਇ ਬਿਚਰਕੈ[1]।।**
**– ਜਹ ਤਹ ਹੋਨ ਲਗੇ ਉਤਪਾਤਾ।।**
**ਭੋਗਤ ਪੂਤ ਸੇਜ ਚੜਿ ਮਾਤਾ।।**
**– ਭ੍ਰਾਤ ਬਹਿਨ[2] ਤਨ ਕਰਤ ਬਿਹਾਰਾ[3]।।**
**ਇਸਤ੍ਰੀ ਤਜੀ ਸਕਲ ਸੰਸਾਰਾ।।**
**– ਸੁਤਾ[4] ਪਿਤਾ ਤਨ ਰਮਤ[5] ਨਿਸ਼ੰਕਾ[6]।।**
**ਭਗਨੀ[7] ਭਰਤ ਭ੍ਰਾਤ ਕਹ ਅੰਕਾ[8]।।**

*–ਦਸਮ ਗ੍ਰੰਥ, ਪੰਨਾਂ–੫੭੧*



**ਕਹੂੰ ਨ ਹੋਮੰ[9] ਕਹੂੰ ਨ ਦਾਨੰ।।**
**ਕਹੂੰ ਨ ਸੰਜਮ ਕਹੂੰ ਨ ਸ਼ਨਾਨੰ।।**
**– ਕਹੂੰ ਨ ਪੂਜਾ ਕਹੂੰ ਨ ਅਰਚਾ[10]।।**
**ਕਹੂੰ ਨ ਸੂਤ[11] ਧੁਨਿ ਸਿੰਮ੍ਰਿਤ ਨ ਚਰਚਾ।।**

*–ਪੰਨਾ–੫੮੦*

**– ਏਕ ਏਕ ਕੇ ਪੰਥ[12] ਨ ਚਲ ਹੈ।।**
**ਏਕ ਏਕ ਕੀ ਬਾਤ ਉਥਲ[13] ਹੈ।।**

*–ਪੰਨਾ–੫੭੧*

*– ਘਰ ਘਰ ਹੋਇ ਬਹਿੰਗੇ ਰਾਮਾ[14]।*
*ਤਿਨ ਤੇ ਸਰੇ ਨਾ ਕੋਈ ਕਾਮਾ।*

ਫਿਰ ਮਹਾਰਾਜ ਕਹਿੰਦੇ ਹਨ—ਦੁਨੀਆਂ ਨੂੰ ਸਤਿਗੁਰੂ ਮਿਲਿਆ। ਤੁਸੀਂ ਅੱਜ ਦੇਖਦੇ ਹੋ, ਵੱਡੇ ਵੱਡੇ ਲੋਕ ਜਿਹੜੇ ਲੋਕ ਦੁਨੀਆਂ ਵਿੱਚ ਸਾਇੰਸ ਦੇ ਨਾਲ ਇੱਥੇ ਤਕ ਗੱਲਾਂ ਕਰਦੇ ਨੇ—ਅੱਜ ਚੰਦਰਮਾ ਦੇ ਲੋਕ ਵਿੱਚ ਪਹੁੰਚਣਾ ਕੋਈ ਔਖਾ ਨਹੀਂ, ਪਰ ਆਤਮਿਕ ਅਵਸਥਾ ਦੀ ਨੀਤੀ ਤੋਂ ਉਹ ਖਾਲੀ ਹਨ। ਸੋਝੀ ਨਹੀਂ ਉਹਨਾਂ ਨੂੰ। ਸਾਹਿਬ ਬਾਣੀ ਵਿੱਚ ਉਚਾਰਦੇ ਹਨ–

**ਸੁਖ ਨਾਹੀ ਰੇ ਹਰਿ ਭਗਤਿ ਬਿਨਾ।।**
**ਜੀਤਿ ਜਨਮੁ ਇਹੁ ਰਤਨੁ ਅਮੋਲਕੁ**
**ਸਾਧ ਸੰਗਤਿ ਜਪਿ ਇੱਕ ਖਿਨਾ[15]।।**

*–ਰਾਗ ਗਉੜੀ ਚੇਤੀ ਮ:੫, ਪੰਨਾ–੨੧੦*

ਤੂੰ ਇੱਕ ਖਿਨ ਤੇ ਸਾਧ ਸੰਗਤ 'ਚ ਆ। ਫਿਰ ਕਹਿੰਦੇ ਨੇ–

**ਸੁਤ ਸੰਪਤਿ[16] ਬਨਿਤਾ[17] ਬਿਨੋਦ[18]।।**
**ਛੋਡਿ ਗਏ ਬਹੁ ਲੋਗ ਭੋਗ[19]।।**
**ਹੈਵਰ[20] ਗੈਵਰ[21] ਰਾਜ ਰੰਗ।।**
**ਤਿਆਗਿ ਚਲਿਓ ਹੈ ਮੂੜ ਨੰਗ[22]।।**
**ਚੋਆ[23] ਚੰਦਨ ਦੇਹ ਫੂਲਿਆ[24]।।**
**ਸੋ ਤਨੁ ਧਰ[25] ਸੰਗਿ ਰੂਲਿਆ[26]।।**

**ਮੋਹਿ[27] ਮੋਹਿਆ ਜਾਨੈ ਦੂਰਿ ਹੈ।।**
**ਕਹੁ ਨਾਨਕ ਸਦਾ ਹਦੂਰਿ[28] ਹੈ।।**

*-ਰਾਗ ਗਉੜੀ ਚੇਤੀ ਮ:੫, ਪੰਨਾ-੨੧੦*

ਮੋਹ ਵਿੱਚ ਫਸਿਆ, ਹਨ੍ਹੇਰੇ 'ਚ ਆਇਆ ਕਹਿੰਦੈ—ਦੂਰ ਹੈ ਸਤਿਗੁਰੂ, ਪ੍ਰਮਾਤਮਾ। ਉਹ ਸਦਾ ਹੀ ਹਦੂਰ ਹੈ।

**ਸਭੁ ਕਿਛੁ ਸੁਣਦਾ ਵੇਖਦਾ**
**ਕਿਉ ਮੁਕਰਿ ਪਇਆ ਜਾਇ।।**

*-ਸਿਰੀ ਰਾਗ ਮ:੩, ਪੰਨਾ-੩੬*

ਤਾਂ ਭਾਈ ਸੱਜਣੋਂ, ਤੁਸੀਂ ਲੋਕ ਜਿਹਨਾਂ ਨੇ ਗੁਰੂ ਨਾਨਕ ਦੇਵ ਨੂੰ ਆਪਣਾ ਗੁਰੂ ਮੰਨਿਆ ਹੈ, ਜਿਹੜੇ ਗੁਰਬਾਣੀ ਨੂੰ ਆਪਣਾ ਧਰਮ ਇਸ਼ਟ ਮੰਨਦੇ ਹਨ—ਅੱਜ ਦੇ ਸਮੇਂ 'ਚ ਉਹ ਵੱਡੇ ਭਾਗਾਂ ਵਾਲੇ ਹਨ।

ਮੈਂ ਅਰਜ਼ ਕਰਾਂ—ਜਿਸ ਵੇਲੇ ਤ੍ਰੇਤੇ ਦਾ ਵਕਤ ਸੀ, ਜਿਹਨਾਂ ਲੋਕਾਂ ਨੇ ਰਾਮ ਚੰਦਰ ਜੀ ਮਹਾਰਾਜ ਦੇ ਸੇਵਕ, ਲੋਕ, ਉਹ ਅਸੂਲ ਧਾਰਣ ਕੀਤੇ ਔਰ ਜਾਣਿਆ ਜੋ ਵਕਤ ਦਾ ਮਾਲਕ ਆਇਆ ਹੋਇਆ ਹੈ—ਭੁਲੇਖਾ ਪਾਉਣ ਲੱਗਾ, ਬੜਾ ਕੁਛ ਕਰ ਦਿੰਦਾ ਹੈ। ਉਧਰ ਗਰੜ ਜੀ ਨੂੰ ਵੀ ਭੁਲੇਖਾ ਪੈ ਗਿਆ—ਬਈ, ਰਾਮ ਚੰਦਰ, ਕਰਣ ਕਾਰਨ ਸੀਤਾ ਜੀ ਮਗਰ ਕਿਉਂ ਰੋਂਦਾ ਫਿਰਿਆ। ਦੂਸਰੇ ਪਾਸੇ ਰਿਸ਼ੀਆਂ ਦੀਆਂ ਕੁਟੀਆਂ 'ਚ ਗਏ, ਜਾ ਵੜੇ ਭੀਲਣੀ ਦੇ ਘਰ। ਉਹਨਾ ਆਖਿਆ—ਇਹ ਉਹ ਰਾਮ ਹੀ ਹੈ ਨਹੀਂ। ਅਸੀਂ ਆਪਣੀ ਅਕਲ ਨਾਲ ਰਾਮ ਨੂੰ ਤੋਲਦੇ ਹਾਂ। ਰਾਮ ਤੋਲਣ ਵਾਲੀ ਚੀਜ਼ ਨਹੀਂ। ਉਹਨੂੰ ਕੋਈ ਚੀਜ਼ ਤੋਲ ਸਕਦੀ ਹੀ ਨਹੀਂ। ਉਹਦਾ ਕਿਸੇ ਨੂੰ ਪਤਾ ਹੀ ਨਹੀਂ ਲਗਦਾ ਕਿ ਉਹ ਕਿਆ ਚੀਜ਼ ਹੈ। ਜਿਦਣ ਲਾਲੋ ਦੇ ਘਰ ਜਾ ਬੈਠੇ ਤੇ ਕੋਧਰੇ ਦੀ ਰੋਟੀ ਖਾਣ ਲੱਗੇ, ਜੇ ਤੁਲਣ ਵਾਲਾ ਹੁੰਦਾ ਤਾਂ ਮਲਕ ਭਾਗੋਂ ਨੂੰ ਕਿਉਂ ਦੁੱਖ ਹੁੰਦਾ। ਇਹ ਗਲਤ ਹੈ। ਇਹ ਚੀਜ਼ ਹੈ, ਜਿਸ ਦੇ ਵਾਸਤੇ ਲੋੜ ਹੈ-

**ਨਾਨਕ ਸੇ ਅਖੜੀਆ[29] ਬਿਅੰਨਿ[30]**
**ਜਿਨੀ ਡਿਸੰਦੋ[31] ਮਾ ਪਿਰੀ[32]।।**

*-ਡਖਨੇ ਮ:੫, ਪੰਨਾ-੧੧੦੦*



ਉਹਨਾਂ ਅੱਖਾਂ ਦੀ ਲੋੜ ਹੈ, ਪਰ ਉਹ ਅੱਖਾਂ ਕਿੱਥੋਂ ਮਿਲਣ। ਜੇ ਅਸੀਂ ਲੇਕ ਦੇ ਕੰਢੇ ਹੀ ਨਹੀਂ ਜਾਂਦੇ, ਪਹਾੜੀ ਦੇ ਉੱਤੇ ਚੜ੍ਹੇ ਫਿਰਦੇ ਹਾਂ, ਤੇ ਕਹਿੰਦੇ ਹਾਂ ਪਾਣੀ ਨਹੀਂ ਲੱਭਦਾ, ਫਿਰ ਕਿਸ ਤਰ੍ਹਾਂ ਲੱਭੇ। ਸਾਹਿਬ ਗੁਰੂ ਰਾਮ ਦਾਸ ਜੀ ਮਹਾਰਾਜ, ਬਿਹਾਗੜੇ ਰਾਗ ਦੇ ਛੰਤਾਂ ਵਿੱਚ ਲਿਖਦੇ ਹਨ-

**ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ**
**ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ।।**
**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ।।**

*-ਬਿਹਾਗੜਾ ਮ:੪, ਪੰਨਾ-੫੪੦*

ਫਿਰ ਗੁਰੂ ਜੀ, ਗੁਰੂ ਨਾਨਕ ਦੇਵ ਜੀ ਮਹਾਰਾਜ ਧਨਾਸਰੀ ਰਾਗ ਵਿੱਚ ਕਹਿੰਦੇ ਹਨ—

**ਹਮ ਆਦਮੀ ਹਾਂ,**

ਇਹ ਹੈ, ਇਹਦਾ ਨਾਮ ਕੀ ਹੈ—ਆ-ਦਮੀ—ਦਮ ਆਉਣ ਵਾਲਾ।

**ਹਮ ਆਦਮੀ ਹਾਂ** (ਪਰ) **ਇਕ ਦਮੀ,**

ਇੱਥੇ ਸਾਹ ਆ ਗਿਐ, ਆ ਗਿਐ, ਨਾ ਆਵੇ-

**ਮੁਹਲਤਿ[33] ਮੁਹਤੁ[34] ਨ ਜਾਣਾ।।**

*-ਧਨਾਸਰੀ ਮ:੧, ਪੰਨਾ-੬੬੦*

ਕੋਈ ਪਤਾ ਨਹੀਂ ਕਿ ਮੁੜ ਕੇ ਆਉਣਾ ਹੈ ਕਿ ਨਹੀਂ ਆਉਣਾ। ਇਸ ਤਰ੍ਹਾਂ ਜਿਹਨਾਂ ਲੋਕਾਂ ਨੇ ਉਸ ਵੇਲੇ ਰਾਮ ਚੰਦਰ ਜੀ ਨੂੰ ਨਾ ਮੰਨਿਆ, ਉਹ ਉਸ ਵੇਲੇ ਤੋਂ ਵਾਂਝੇ ਰਹੇ। ਜਿਹਨਾਂ ਕ੍ਰਿਸ਼ਨ ਮਹਾਰਾਜ ਦੇ ਵਕਤ, ਉਹਨਾਂ ਦੇ ਉਪਦੇਸ਼ ਨੂੰ ਸੁਣਿਆ ਨਾ—ਉਪਦੇਸ਼ ਕੋਈ ਦੂਜਾ ਨਹੀਂ, ਚੀਜ਼ ਕੋਈ ਤੀਸਰੀ ਨਹੀਂ, ਦੇਖਣ ਵਿੱਚ, ਵਕਤ 'ਚ ਫਰਕ ਆਉਂਦਾ ਹੈ।

ਹੁਣ ਅਸੀਂ ਉੱਥੇ ਕ੍ਰੀਚੋ ਤੋਂ ਤੁਰੇ ਹਾਂ ਤਾਂ ਗਰਮੀ ਦੇ ਲੀੜੇ ਪਾਏ ਸਨ, ਇੱਥੇ ਗਰਮੀ ਲੱਗੀ ਹੈ ਤਾਂ ਲਾਹ ਸੁਟੇ ਹਨ। ਸਤਿਗੁਰੂ ਭੀ ਆਪਣੇ ਰੂਪ ਬਦਲਦਾ ਹੈ। ਜਦੋਂ ਲੋਕ ਨਹੀਂ ਸਮਝਦੇ, ਭਾਈ ਗੁਰਦਾਸ ਨੇ ਲਿਖਿਐ-

*ਚਲੀ ਪੀੜ੍ਹੀ ਸੋਢੀਆਂ ਰੂਪ ਦਿਖਾਵਨ ਵਾਰੋ ਵਾਰੀ।*

*–ਵਾਰ ੧, ਪਉੜੀ-੮*

ਜਿਦਣ ਤਲਵਾਰ ਪਾ ਲਈ ਛੇਵੀਂ ਪਾਤਸ਼ਾਹੀ ਨੇ ਕਈ ਲੋਕ ਉੱਥੇ ਹੀ ਭੁੱਲ ਗਏ ਕਿ ਗੁਰੂ ਕੀ ਕਰਦਾ ਹੈ, ਗੁਰੂ ਘੋੜਿਆਂ ਤੇ ਕਿਉਂ ਚੜ੍ਹਦਾ ਹੈ। ਉਹਨਾਂ ਨੂੰ ਆਪਣੀ ਮਰਜ਼ੀ ਦਾ ਗੁਰੂ—ਅੱਜ ਸਾਡਾ ਵੀ ਉਹੋ ਹਾਲ ਹੈ। ਜਿਹੜੇ ਚਾਰ ਆਦਮੀ ਆਪਦੀ ਮਰਜ਼ੀ ਦੀ ਕੋਈ ਜਗ੍ਹਾ ਬਣਾਉਂਦੇ ਹਨ, ਜਥਾ ਬਣਾਉਂਦੇ ਹਨ, ਉਹ ਆਪਣੀ ਮਰਜ਼ੀ ਦੀ ਗੁਰਮਤ ਤੋਰਦੇ ਹਨ: ਦੂਏ ਦੂਜੀ ਮਰਜ਼ੀ ਦੀ ਤੋਰਦੇ ਹਨ: ਤੀਏ ਤੀਜੀ ਦੀ ਤੋਰਦੇ ਹਨ।

## ਉਹ ਹਮੇਸ਼ਾ ਸਾਹਿਬ ਅਸ੍ਤੁ

ਮੈਨੂੰ ਦੁੱਖ ਨਾਲ ਇਹ ਗੱਲ ਕਹਿਣੀ ਪੈਂਦੀ ਹੈ ਕਿ ਇੱਕੋ ਚੀਜ਼ ਸਾਡੇ ਕੋਲ ਮਹਾਰਾਜ ਦੀ ਆਦਿ ਬੀੜ ਹੈ। ਅਸੀਂ ਤਾਂ ਦਸਮ ਤੇ ਆਦਿ ਨੂੰ—ਨਾ ਦੋ ਮੰਨਿਐ ਤੇ ਨਾ ਮੰਨਣਾ ਹੈ, ਪਰ ਕੁਛ ਦੇਰ ਤੋਂ ਕੁਛ ਐਸੇ ਆਦਮੀਆਂ ਨੇ ਚੁੱਕ ਕੇ, ਅਕਾਲ ਤਖਤ ਤੋਂ ਦਸਮ ਜੀ ਦੀ ਬੀੜ ਉਤਰਵਾ ਦਿੱਤੀ। ਹਜ਼ੂਰ ਸਾਹਿਬ ਥੋੜਾ ਚਿਰ ਹੋਇਆ ਉਦੋਂ ਤਕ ਪੰਜ ਪ੍ਰਕਾਸ਼ ਮਹਾਰਾਜ ਦੇ, ਸਾਹਮਣੇ ਹੁੰਦੇ ਸਨ। ਹੁਣ ਇੱਕ ਹੋਰ ਗੱਲ ਹੈ, ਮੈਂ ਹੁਣ ਕੀ ਆਖਾਂ, ਮੇਰੇ ਮੂੰਹ ਅੱਗੇ ਆ ਗਈ ਹੈ—ਇੱਕੋ ਥਾਂ ਨਹੀਂ ਸਨ ਪ੍ਰਕਾਸ਼ ਕਰਦੇ, ਹਜ਼ੂਰ ਸਾਹਿਬ ਅੱਜ ਵੀ ਨਹੀਂ। ਇਹ ਸਾਨੂੰ ਇੱਕ ਦੂਏ ਨੂੰ ਦੇਖ ਕੇ ਆਦਤ ਪੈ ਗਈ ਹੈ। ਤਖਤ ਪੋਸ਼ ਤੇ ਗੁਰਬਾਣੀ ਦਾ ਸੀ, ਭਾਵੇਂ ਛੱਤ ਵੀ ਨਹੀਂ ਸੀ, ਲੇਕਿਨ ਬਹਿਣ ਵਾਲਾ ਤਾਂ ਉੱਚਾ ਦੂਜਿਆਂ ਨਾਲੋਂ ਹੋ ਜਾਂਦਾ ਹੈ। ਕਾਇਦਾ ਇਹ ਹੈ ਪੁਰਾਣਾ ਕਿ ਮੰਜੀ ਸਾਹਿਬ ਨੂੰ ਬਰਾਬਰ ਦੀ ਜ਼ਮੀਨ ਤੇ, ਲੀੜਾ ਚੰਗਾ ਵਛਾ ਲਓ, ਮੰਜੀ ਸਾਹਿਬ ਉੱਚਾ ਰਖੋ, ਗੁਰਬਾਣੀ ਉੱਚੀ ਰੁਵੇ—ਬਹਿਣ ਵਾਲਾ ਬਰਾਬਰ ਬੈਠੇ। ਪਰ, ਹੁਣ ਸਾਡੇ 'ਚ ਹੋ ਗਿਆ—ਕਿਸੇ ਨੇ ਤਖਤ ਪੋਸ਼ ਬਣਵਾਇਆ—ਦੂਜੇ ਨੇ ਓਦੂੰ ਉੱਚਾ ਬਣਾ ਲਿਆ।

ਮੈਨੂੰ ਦੁੱਖ ਲੱਗਾ ਪਿਛਲੇ ਸਾਲ ਜਿਸ ਵੇਲੇ ਮੈਂ ਕਸ਼ਮੀਰ ਗਿਆ, ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਮਾਤਾ ਭਾਗੋ ਤੋਂ ਜਿੱਥੇ ਜਾ ਕੇ ਸਾਹਿਬਾਂ ਨੇ ਚਾਦਰ



ਲਈ ਸੀ, ਉਸ ਗੁਰਦਵਾਰੇ ਜਿਸ ਵੇਲੇ ਮੈਂ ਗਿਆ, ਮੈਂ ਕੀ ਦੇਖਦਾ ਹਾਂ—ਮੈਨੂੰ ਯਾਦ ਨਹੀਂ, ਪ੍ਰੀਤਮ ਸਿੰਘ ਨੂੰ ਯਾਦ ਸ਼ਾਇਦ ਹੋਵੇ—ਕਿ ਕਿੰਨੇ ਇੰਚ ਸਤਿਗੁਰੂ ਗੁਰੂ ਹਰਿਗੋਬਿੰਦ ਵਾਲਾ ਥੜਾ ਨੀਵਾਂ ਹੈ ਅਤੇ ਕਿੰਨੇ ਇੰਚ ਉੱਚਾ ਹੈ ਜਿੱਥੇ ਪ੍ਰਕਾਸ਼ ਕਰਦੇ ਹਨ, ਜਿੱਥੇ ਲੋਕ ਬਹਿੰਦੇ ਹਨ ਚੜ੍ਹ ਕੇ। ਧਿਆਨ ਨਹੀਂ ਸਾਨੂੰ ਰਹਿ ਗਿਆ ਇਹਨਾਂ ਗੱਲਾਂ ਦਾ।

ਇਹ ਮੈਨੂੰ ਪਤਾ ਹੈ ਬਈ, ਗੁਰੂ ਸਾਹਿਬ ਦੇ ਬੈਠਣ ਵਾਲੀ ਜਗ੍ਹਾ ਨੀਵੀਂ, ਜਿੱਥੇ ਹੁਣ ਅਸੀਂ ਜਾ ਕੇ ਬਹਿਕੇ ਪੜ੍ਹਦੇ ਹਾਂ, ਉਹ ਉੱਚੀ। ਦਿਵਾਨ ਜੀ ਨੇ ਆਖਿਆ—ਉਹ ਹਮੇਸ਼ਾ *ਸਾਹਿਬ ਅਸਤ ਮਾ ਹਮੇਸ਼ਾ ਬੰਦਾ ਏਮ।* ਸਤਿਗੁਰੂ ਸਦਾ ਸਾਹਿਬ ਹੈ, ਜੀਵ ਸਦਾ ਬੰਦਾ ਹੈ। ਜਿਹੜਾ ਮੁਕਾਬਲੇ ਵਿੱਚ ਕਰਦਾ ਹੈ ........।

ਸਾਡੀ ਆਪਣੀ ਸਮਝ, ਜਿਸ ਬੋੜ੍ਹ ਦੇ ਹੇਠ ਦਿੱਲੀ ਵਿੱਚ ਗੁਰੂ ਤੇਗ਼ ਬਹਾਦਰ ਦਾ ਬਲੀਦਾਨ ਹੋਇਆ, ਉਸ ਬੋਹੜ ਨੂੰ ਅਸੀਂ ਕੱਟ ਲਿਆ, ਉਹਦੇ ਉੱਤੇ ਛੱਤ ਪਾ ਕੇ ਪ੍ਰਕਾਸ਼ ਕਰ ਦਿੱਤਾ। ਪ੍ਰਕਾਸ਼ ਤੇ ਅਸੀਂ ਉੱਥੇ ਪੰਜਾਹ ਵੀ ਹੋਰ ਕਰ ਸਕਦੇ ਹਾਂ, ਲੇਕਿਨ ਉਹ ਬੋਹੜ ਨਹੀਂ ਨਵਾਂ ਬਣਾ ਸਕਦੇ। ਪਰ, ਕੁਛ ਕਿਹਾ ਨਹੀਂ ਜਾਂਦਾ ਤਕੜਿਆਂ ਦੇ ਅੱਗੇ। ਚੁੱਪ ਕਰਕੇ ਪਿੱਛੇ ਹਟ ਕੇ ਕਦੇ ਬੋਲਦੇ ਨਹੀਂ। ਸਾਨੂੰ ਸੋਚਣਾ ਚਾਹੀਦੈ—ਸਾਨੂੰ ਬਹਿ ਕੇ ਦੇਖਣਾ ਚਾਹੀਦੈ—ਇੱਕ ਦੂਏ ਨਾਲ ਬਹਿਕੇ ਉਹਦੇ ਅੰਦਰ ਵੜਨਾ ਚਾਹੀਦੈ—ਵਿਚਾਰ ਕਰਨੀ ਚਾਹੀਦੀ ਹੈ, ਜਿਹੜੀ ਚੰਗੀ ਕਿਸੇ ਦੀ ਗੱਲ ਹੈ, ਉਹ ਲਓ। ਜਰੂਰ ਇਸ ਗੱਲ ਨਾਲ ਹੈ—ਬਈ, ਜਿਹਦੀ ਚਿੱਟੀ ਪੱਗ ਹੈ ਉਹਦੇ ਨਾਲ ਨਹੀਂ ਬੋਲਣਾ, ਕਿਰਪਾਨ ਵਾਲੇ ਨਾਲ ਨਹੀਂ ਬੋਲਣਾ। ਸੋਚੋ, ਗੁਰਬਾਣੀ ਸਾਡੀ—ਹਰ ਇੱਕ ਸਿੱਖ ਜਪੁ ਸਾਹਿਬ ਦਾ ਪਾਠ ਕਰਦਾ ਹੈ। ਉਂ ਤਾਂ—ਖਿਮਾ ਕਰਨਾ ਭਾਵੇਂ ਮੇਰੀ ਜ਼ਬਾਨ ਖਰਾਬ ਹੀ ਹੋਵੇ, ਨੌਜਵਾਨ ਤੇ ਖਵਰੇ ਕਿਤੇ ਪੜ੍ਹਦੇ ਵੀ ਹੋਣ, ਯਾ ਨਾ ਹੀ ਉਠਦੇ ਹੋਣ। ਉਹ ਪੁਰਾਣੇ ਜਿਹੜੇ ਅੱਧੀ ਕੁ ਧੌਲੀ ਦਾੜ੍ਹੀ ਵਾਲੇ ਹਨ, ਉੱਥੋਂ ਤਕ ਸ਼ਾਇਦ ਕੋਈ ਪੜ੍ਹ ਲੈਂਦਾ ਹੋਵੇ ਥੋੜਾ ਬਹੁਤਾ, ਨਹੀਂ ਸਾਨੂੰ ਆ ਕੇ ਕੰਮਾਂ ਨੇ, ਵਿਹਾਰਾਂ ਨੇ, ਏਨਾ ਇਹ ਕਰ ਦਿੱਤੈ—ਪੈਸੇ ਦਾ ਕੋਈ ਘਾਟਾ ਨਹੀਂ ਛੱਡਿਆ, ਮਕਾਨ ਸਾਡੇ ਕੋਲ ਬੜੇ ਹੋ ਗਏ, ਪਰ

ਗੁਰਮਤ ਤੋਂ ਅਸੀਂ ਪਿੱਛੇ ਹਟ ਗਏ ਹਾਂ। ਸੱਜਣੋ ਅਸੀਂ ਹਾਂ ਤੁਹਾਡੇ ਚੌਕੀਦਾਰ, ਅਸਾਂ ਰੌਲਾ ਪਾਉਣਾ ਹੈ—ਜਾਗੋ।

ਇਸੇ ਤਰ੍ਹਾਂ ਹੀ ਰਾਮ ਚੰਦਰ ਦੇ ਵਕਤ ਜਿਹਨਾਂ ਨੇ ਨਾ ਮੰਨਿਆ ਉਹ ਵਾਂਝੇ ਰਹੇ, ਕ੍ਰਿਸ਼ਨ ਮਹਾਰਾਜ ਦੇ ਵਕਤ ਨਾ ਮੰਨਿਆ ..........। ਅਸੀਂ ਇਹ ਨਹੀਂ ਕਹਿੰਦੇ—ਬਈ, ਜਦੋਂ ਮੁਗਲਾਂ ਦੀ ਬਾਦਸ਼ਾਹਤ ਸੀ ਤਾਂ ਮੁਗਲ ਭਾਵੇਂ ਚੰਮ ਉੱਤੇ ਲਾਉਂਦੇ ਮੁਹਰ, ਭਾਵੇਂ ਕਾਗਜ਼ ਉੱਤੇ ਲਾਉਂਦੇ, ਭਾਵੇਂ ਤਾਂਬੇ ਉੱਤੇ ਲਾਉਂਦੇ—ਉਹ ਰੁਪਈਆ ਚਲਦਾ ਸੀ। ਲੇਕਿਨ ਜਦ ਮਹਾਰਾਜਾ ਰਣਜੀਤ ਸਿੰਘ ਦਾ ਵਕਤ ਆਇਆ ਤਾਂ ਮੁਗਲਾਂ ਦੀ ਮੋਹਰ ਰੁਪਈਏ 'ਚ ਨਾ ਚੱਲੀ—ਤਾਂਬੇ, ਸੋਨੇ ਦੇ ਭਾਅ ਬੇਸ਼ਕ ਵਿਕੇ। ਜਦੋਂ ਅੰਗਰੇਜ਼ ਦਾ ਰਾਜ ਆਇਆ ਤਾਂ ਰਣਜੀਤ ਸਿੰਘ ਦੇ ਰੁਪਈਏ ਦਾ ਮੁੱਲ ਅੱਠ ਆਨੇ ਰਹਿ ਗਿਆ —ਤੋਲਾ ਚਾਂਦੀ ਦਾ। ਹੁਣ ਅੱਜ ਕਾਂਗਰਸ ਦੇ ਰਾਜ 'ਚ ਅੰਗਰੇਜ਼ਾਂ ਦਾ ਕੋਈ ਮੁੱਲ ਨਹੀਂ ਰੁਪਈਏ ਦਾ। ਇਸੇ ਤਰ੍ਹਾਂ ਇਹ ਨਹੀਂ—ਕਿ ਅੰਗਰੇਜ਼ ਬਾਦਸ਼ਾਹ ਨਹੀਂ ਹੋਏ—ਸਿੱਖ ਬਾਦਸ਼ਾਹ ਨਹੀ ਹੋਏ—ਮੁਗਲ ਬਾਦਸ਼ਾਹ ਨਹੀ ਹੋਏ। ਰਾਮਚੰਦਰ ਜੀ ਵੀ ਗੁਰੂ, ਕ੍ਰਿਸ਼ਨ ਮਹਾਰਾਜ ਵੀ ਗੁਰੂ ਲੇਕਿਨ ਅੱਜ ਮੋਹਰ ਗੁਰੂ ਨਾਨਕ ਦੀ ਹੈ। ਕਲਜੁਗ ਦੇ ਵਿੱਚ ਜਿਹਨਾਂ ਲੋਕਾਂ ਨੇ ਇਸ ਗੱਲ ਵੱਲ ਨਹੀਂ ਧਿਆਨ ਦਿੱਤਾ, ਉਹੋ ਹੀ ਚੀਜ਼ ਹੈ।

ਮੇਰੀ ਬਿਰਤੀ ਉਧਰ ਚਲੀ ਗਈ ਹੈ ਕੜਾਹ ਪ੍ਰਸ਼ਾਦ ਵੱਲ, ਖਿਮਾਂ ਕਰਨਾ, ਇਹ ਸਾਡਾ ਰਿਵਾਜ ਹੋ ਗਿਐ। ਕੜਾਹ ਪ੍ਰਸਾਦਿ ਦੀ ਵਿਧੀ ਗੁਰੂ ਗੋਬਿੰਦ ਸਿੰਘ ਜੀ ਨੇ ਲਿਖੀ ਹੈ-

*ਕੜਾਹ ਕਰਨ ਕੀ ਬਿਧਿ ਸੁਣ ਲੀਜੈ।*
*ਲੇਪਣ ਆਗੈ ਬਹੁਕਰ ਦੀਜੈ।*

ਪਹਿਲਾਂ ਜਿੱਥੇ ਕੜਾਹ ਪ੍ਰਸਾਦ ਕਰਨੈ, ਲੇਪਣ ਨਾ ਦੇਣ ਲੱਗੋ, ਵਿੱਚ ਬਿਠਾਂ ਮਲੀਆਂ ਜਾਣ, ਪਹਿਲਾਂ ਬਹੁਕਰ ਦੇਉ, ਫਿਰ ਲੇਪਣ ਦੇਉ।

*ਮਾਜਨ ਕਰ ਭਾਜਨ ਧੋਵੀਜੇ।*

ਮਾਂਜ ਕੇ ਫਿਰ ਭਾਂਡਿਆਂ ਨੂੰ ਧੋਵੋ। ਫਿਰ ਇਸ਼ਨਾਨ ਕਰੋ।

*ਕਰ ਇਸ਼ਨਾਨ ਪਵਿਤਰ ਹੋਏ ਬਹੈ।*



(ਚਾਰ ਅੱਖਰ) *ਵਾਹਿਗੁਰੂ ਬਿਨ ਅਵਰ ਨਾ ਕਹੈ।*

ਮੂੰਹ ਬੰਨ੍ਹਿਆ ਹੋਵੇ, ਕਿਸੇ ਨਾਲ ਗੱਲ ਨਾ ਕਰੇ ਜਿੰਨਾ ਚਿਰ ਕੜਾਹ ਪ੍ਰਸਾਦਿ ਕਰੇ। ਆਉਂਦੇ ਤੋਂ ਕਿਉਂ ਉੱਠਦੇ ਹਾਂ—ਅਕਾਲ ਪੁਰਖ ਨੂੰ ਭੋਗ ਲੱਗਣਾ ਹੈ।

**ਜਪੀਐ ਨਾਮੁ ਜਪੀਐ ਅੰਨੁ॥**

ਗੁਰਬਾਣੀ ਪੜ੍ਹੋ ਤੇ ਤੁਹਾਨੂੰ ਪਤਾ ਲੱਗੇ—ਬਈ, ਨਾਮ ਦੇ ਬਰਾਬਰ ਅੰਨ ਨੂੰ ਅਦਬ ਦਿੱਤਾ ਹੈ ਉਹਨਾਂ ਨੇ।

**ਤਜਿਐ ਅੰਨਿ ਨ ਮਿਲੈ ਗੁਪਾਲੁ॥**

*-ਗੌਂਡ ਕਬੀਰ ਜੀ, ਪੰਨਾ-੮੭੩*

## ਸਾਰੇ ਰਲਕੇ ਬੈਠੋ

ਤੇ, ਜੇ ਅਸੀਂ ਇੱਥੇ ਉਠ ਖਲੋਈਏ, ਜਿਹਨੂੰ ਅਸੀਂ ਗੁਰੂ ਸਾਹਿਬ ਵਾਸਤੇ ਲਿਆਏ ਹਾਂ, ਗੁਰੂ ਸਾਹਿਬ ਨੂੰ ਭੋਗ ਲੱਗਣਾ ਹੈ—ਤਾਂ, ਸਾਡਾ ਕੀ ਵਿਗੜਦਾ ਹੈ। ਪਰ, ਸਾਡੀ ਤੇ ਹੁਣ ਇਹ ਗੱਲ ਹੈ ਨ—ਬਈ, ਜੇ ਇੱਕ ਨੇ ਟੇਢੀ ਪੱਗ ਬੱਧੀ ਹੈ, ਦੂਜਾ ਕਹਿੰਦਾ ਹੈ—ਮਰ ਜਾਣੈ ਸਿੱਧੀ ਬੰਨਣੀ ਹੈ, ਨਹੀਂ ਤਾਂ ਪਿਛਲੇ ਪਾਸੇ ਨੂੰ ਮੂੰਹ ਕਰ ਲੈਣਾ ਹੈ। ਇਹ ਨਹੀਂ ਕਰਨਾ ਬਈ, ਜੋ ਉਹ ਕਰਦਾ ਹੈ ਉਹਨੂੰ ਦੇਖੋ। ਮੁਸਲਮਾਨਾਂ ਨੇ—ਹਿੰਦੂਆਂ ਦੇ ਐਸ ਪਾਸੇ ਗਲਮੇਂ ★[1] ਹੁੰਦੇ ਸੀ—ਉਹਨਾਂ ਐਧਰ ਕੀਤੇ; ਹਿੰਦੂ ਐਸ ਤਰ੍ਹਾਂ ਹੱਥ ਧੋਂਦੇ ★[2] ਸੀ—ਉਹ ਇਉਂ ਧੋਣ ਲੱਗੇ। ਜੋ ਚੀਜ਼ ਹਿੰਦੂਆਂ ਨੇ ਕੀਤੀ ਉਹਦੇ ਉਲਟ ਕੀਤੀ। ਅਸੀਂ ਵੀ ਉਵੇਂ ਹੀ—ਜੋ ਇੱਕ ਜਥਾ ਜਿਹੜਾ ਕੰਮ ਕਰੇ, ਦੂਆ ਕ੍ਵੇਂ ਇਹ ਨਹੀਂ ਕਰਨਾ। ਸਾਡਾ ਵੀ ਇਹੋ ਹਾਲ ਹੈ। ਖਿਮਾਂ ਕਰਨਾ, ਸਾਨੂੰ ਰਲ ਕੇ, ਸਾਨੂੰ ਬੈਠ ਕੇ ..........। ਆਟੇ 'ਚ ਲੂਣ ਜਿੰਨੇ ਵੀ ਨਹੀਂ ਹਾਂ, ਫੇਰ ਨੌਂ ਹਿੰਦੁਸਤਾਨੀ ਤੇਰ੍ਹਾਂ ਚੁੱਲ੍ਹੇ। ਅਸੀਂ ਇੱਕ ਦੂਏ ਤੋਂ ਦੂਰ ਦੂਰ ਹੋ ਕੇ, ਤੂੰ-ਤੂੰ, ਮੈਂ-ਮੈਂ ਕਰ ਕੇ, ਆਪਣੀਆਂ ਖਾਹਿਸ਼ਾਂ, ਆਪਣੀਆਂ ਗਰਜ਼ਾਂ ਦੇ ਮਾਰੇ ਹੋਏ—ਖਿਮਾਂ ਕਰਨਾ—ਮੈਂ ਅਰਜ਼ ਕਰਾਂਗਾ, ਤੁਸੀਂ ਜਿਸ ਤਰ੍ਹਾਂ ਮੰਨਦੇ ਹੋ ਉਸੇ ਤਰ੍ਹਾਂ ਮੰਨੋ—ਇਕੱਠੇ ਤਾਂ ਹੋ ਕੇ ਬਹਿ ਜਾਇਆ ਕਰੋ—ਬਾਣੀ ਤਾਂ ਇਕੱਠੇ

ਹੋ ਕੇ ਪੜ੍ਹ ਲਿਆ ਕਰੋ, ਸੁਣ ਲਿਆ ਕਰੋ। ਜੇ ਤੁਸੀਂ ਰੇਲ 'ਚ ਇਕੱਠੇ ਚੜ੍ਹ ਸਕਦੇ ਹੋ, ਜੇ ਠੇਕੇਦਾਰੀ ਇਕੱਠੇ ਹੋ ਕੇ ਕਰ ਸਕਦੇ ਹੋ—ਤਾਂ, ਗੁਰਬਾਣੀ ਨਹੀਂ ਇਕੱਠੇ ਹੋ ਕੇ ਸੁਣ ਸਕਦੇ। ਧਿਆਨ ਕਰੋ, ਮੇਰੀ ਅਰਜ਼ ਹੈ—ਥੋੜ੍ਹੇ ਜਿਹੇ ਆਦਮੀ ਹੋ, ਨੌਂ ਹਿੰਦੁਸਤਾਨੀ ਤੇਰ੍ਹਾਂ ਚੁੱਲ੍ਹੇ। ਸਾਰੀ ਥਾਈਂ ਤੁਸੀਂ ਵੰਡੀਦੇ ਜਾਂਦੇ ਹੋ। ਕੋਈ ਕਿਸੇ ਪਾਸੇ ਨੂੰ ਖਿੱਚਦੈ, ਕੋਈ ਕਿਸੇ ਪਾਸੇ ਖਿੱਚਦਾ ਹੈ—ਸੋਚੋ, ਵਿਚਾਰੋ। ਮਹਾਰਾਜ ਨੇ ਸਵੱਈਆਂ ਵਿੱਚ, ਜਿੱਥੇ ਪਹਿਲੇ ਸਵੱਈਏ ਪੰਜਵੀਂ ਪਾਤਸ਼ਾਹੀ ਨੇ ਲਿਖੇ ਹਨ–

**ਰੇ ਮਨ ਮੂਸ[੩੫] ਬਿਲਾ[੩੬] ਮਹਿ ਗਰਬਤ[੩੭]**
**ਕਰਤਬ[੩੮] ਕਰਤ ਮਹਾਂ ਮੁਘਨਾਂ[੩੯]।।**
**ਸੰਪਤ[੪੦] ਦੋਲ[੪੧] ਝੋਲ[੪੨] ਸੰਗਿ ਝੂਲਤ**
**ਮਾਇਆ ਮਗਨ[੪੩] ਭ੍ਰਮਤ ਘੁਘਨਾ[੪੪]।।**
**ਸੁਤ[੪੫] ਬਨਿਤਾ[੪੬] ਸਾਜਨ ਸੁਖ ਬੰਧਪ**
**ਤਾ ਸਿਉ ਮੋਹੁ ਬਢਿਓ ਸੁ ਘਨਾ[੪੭]।।**

ਤੂੰ ਇਹਨਾਂ ਕੰਮਾਂ 'ਚ ਤਾਂ ਪਿਆ ਹੈਂ—ਪਰ–

**ਮਿਰਤੁ[੪੮] ਮੰਜਾਰ[੪੯] ਪਸਾਰਿ ਮੁਖੁ ਨਿਰਖਤ[੫੦],**

*–ਮ:੫, ਪੰਨਾ–੧੩੮੭*

ਤੂੰ ਚੂਹਾ ਬਣਕੇ ਖੁੱਡ 'ਚ ਗਰਬ ਕਰਦਾ ਹੈਂ, ਤੂੰ ਬਾਲ ਬੱਚੇ ਵੱਲ ਝਾਕ, ਪਰ ਬਿੱਲਾ, ਕਾਲ ਰੂਪੀ ਮੂੰਹ ਅੱਡ ਕੇ ਬੈਠਾ ਹੋਇਆ ਹੈ ਤੈਨੂੰ ਖਾਣ ਵਾਸਤੇ।

## ਹਿੰਦੂ ਤੇ ਸਿੱਖ ਵੱਖਰੇ ਨਹੀਂ

ਕੁਛ ਗੱਲ ਨਹੀਂ, ਕੁਛ ਬਾਤ ਨਹੀਂ, ਨਾ ਹਿੰਦੀ ਸਿੱਖਾਂ ਨੂੰ ਚੁਬਦੀ ਹੈ, ਨਾ ਹਿੰਦੂਆਂ ਨੂੰ ਗੁਰਮੁਖੀ ਚੁੱਭਦੀ ਹੈ। ਅੰਗਰੇਜ਼ ਜਾਂਦਾ ਜਾਂਦਾ ਇੱਕ ਐਸੀ ਵਿੱਠ ਕਰ ਗਿਆ, ਜਿਹਦੇ ਨਾਲ ਪੰਜਾਬ ਵਿੱਚ ਇਹ ਖੱਪ ਪੈ ਗਈ ਬਈ, ਹਿੰਦੀ ਨਹੀਂ ਚਾਹੀਦੀ, ਗੁਰਮੁਖੀ ਨਹੀਂ ਚਾਹੀਦੀ। ਦੋਏ ਜਣੇ ਭਰਾ, ਕਿਉਂਕਿ ਮੈਂ ਤੈ ਦੋਏ ਥਾਈ ਹਾਂ, ਮੈਂ ਤੇ ਇਉਂ ਮੰਨਦਾ—ਬਈ, ਕੌਮ ਸਾਡੀ ਹਿੰਦੂ ਹੈ,



ਮਜਹਬ ਸਾਡਾ ਸਿੱਖ ਹੈ। ਅੰਗਰੇਜ਼ ਨੇ ਇੱਕ ਕਿਤਾਬ ਲਿਖਾਈ—ਬਈ, ਹਮ ਹਿੰਦੂ ਨਹੀਂ। ਜੇ ਹਿੰਦੂ ਨਹੀਂ ਤੇ ਮੁਸਲਮਾਨ ਤੁਸੀਂ ਉਂ ਨਹੀਂ ਬਣ ਸਕਦੇ, ਕਿਉਂਕਿ ਕਬਰ 'ਚ ਤੁਸੀਂ ਨਹੀਂ ਦੱਬਦੇ, ਪੁਨਰ ਜਨਮ ਨੂੰ ਤੁਸੀਂ ਮੰਨਦੇ ਹੋ—ਕਿਧਰ ਨੂੰ ਜਾਉਗੇ।

ਨੀਤੀ ਵਾਲਿਆਂ ਨੇ—ਸਾਨੂੰ ਕਿਉਂ ਪਤਾ ਹੈ ਇਹਨਾਂ ਗੱਲਾਂ ਦਾ—ਅਸੀਂ ਜੰਮੇ ਅੰਗਰੇਜ਼ ਨਾਲ, ਬਾਲਪਨ 'ਚ ਖੇਡਦੇ। ਸਾਡੇ ਨਾਲ ਉਹ ਕੁਛ ਕਰਦਾ ਰਿਹਾ, ਅਸੀਂ ਉਹਦੀਆਂ ਬੇਈਮਾਨੀਆਂ ਦੇਖਦੇ ਰਹੇ, ਸਾਨੂੰ ਉਹਦਾ ਪਤਾ ਲਗਦਾ ਰਿਹਾ—ਲੋਕਾਂ ਨੇ ਨਾ ਇਸ ਦਾ ਖਿਆਲ ਕੀਤਾ। ਜਿਸ ਕਰ ਕੇ ਤੁਹਾਡੇ ਅੱਗੇ ਹੁਣ ਵੀ ਅਰਜ਼ ਕਰਦੇ ਹਾਂ, ਤੁਹਾਡੇ ਤੇ ਹੁਣ ਵੀ ਸਮਾਂ ਬਹੁਤ ਤੰਗ ਆਇਐ। ਜ਼ਬਾਨੀ ਗੱਲਾਂ ਕਰਨ ਵਾਲੀਆਂ ਨਹੀਂ—ਡਰ ਲਗਦੈ। ਅਗਰ ਤੁਸੀਂ ਆਪਸ ਵਿੱਚ ਨਹੀਂ ਰਲ ਕੇ ਬੈਠੋਗੇ, ਤਾਂ ਕੋਈ ਦਿਨ ਆਵੇਗਾ, ਤੁਸੀਂ ਕਿਸੇ ਹੀ ਥਾਂ ਦੇ ਨਹੀਂ ਰਹੋਗੇ—ਧੋਬੀ ਦੇ ਕੁੱਤੇ ਵਾਂਗੂ, ਨਾ ਘਰ ਦੇ ਨਾ ਘਾਟ ਦੇ—ਵਿਚਾਰ ਕਰੋ। ਗੁਰਬਾਣੀ, ਜਪੁ ਸਾਹਿਬ ਵੀਹਵੀ ਪਉੜੀ ਜਦੋਂ ਅਸੀਂ ਪੜ੍ਹਨ ਲਗਦੇ ਹਾਂ–

**ਭਰੀਐ ਹਥੁ ਪੈਰੁ ਤਨੁ ਦੇਹ।।ਪਾਣੀ ਧੋਤੈ ਉਤਰਸੁ ਖੇਹ।।**
**ਮੂਤ ਪਲੀਤੀ ਕਪੜੁ ਹੋਇ।।ਦੇ ਸਾਬੂਣੁ ਲਈਐ ਓਹੁ ਧੋਇ।।**
**ਭਰੀਐ ਮਤਿ ਪਾਪਾ ਕੈ ਸੰਗਿ।।ਓਹੁ ਧੋਪੈ ਨਾਵੈ ਕੈ ਰੰਗਿ।।**

*–ਪੰਨਾ–੪*

ਕਦੇ ਜਪਿਐ ? ਕਈਆਂ ਨੂੰ ਤਾਂ ਪਤਾ ਹੀ ਨਹੀਂ ਹੋਣਾ ਬਈ, ਨਾਮ ਕਹਿੰਦੇ ਕਿਸ ਨੂੰ ਹੈ। ਗੁਰੂ ਸਾਹਿਬ ਨੇ ਕੋਈ ਚੀਜ਼ ਨਹੀਂ ਛੱਡੀ ਜਿਹੜੀ ਬਾਣੀ ਵਿੱਚ ਨਹੀਂ ਲਿਖੀ। ਸਾਨੂੰ ਕੋਈ ਵੇਦ, ਕਿਸੇ ਗ੍ਰੰਥ ਦਾ ਮਤ ਨਹੀਂ ਛੱਡਿਆ, ਜਿਹੜਾ ਬਾਣੀ ਵਿੱਚ ਨਹੀਂ ਲਿਆਂਦਾ। ਪਰ, ਜੇ ਬੈਠੀਏ, ਜੇ ਸੋਚੀਏ, ਜੇ ਵਿਚਾਰੀਏ, ਜੇ ਪੜ੍ਹੀਏ ਤੇ ਦੇਖੀਏ—ਬਈ, ਆਹ ਕੀ ਲਿਖਿਆ ਹੋਇਐ। ਜਿਸ ਆਦਮੀ ਨੇ ਚੰਦਰਹਾਂਸ ਦਾ ਇਤਿਹਾਸ ਨਹੀਂ ਪੜ੍ਹਿਆ, ਉੱਥੇ ਲਿਖਿਐ–

**ਜਿਉ ਜਨ ਚੰਦ੍ਰਹਾਂਸੁ[੫੧] ਦੁਖਿਆ[੫੨]**

**ਧ੍ਰਿਸਟ ਬੁਧੀ ਅਪੁਨਾ ਘਰੁ ਲੂਕੀ[੫੩] ਜਾਰੇ[੫੪]॥**

*-ਨਟ ਮ:੪, ਪੰਨਾ-੯੮੨*

-ਕੀ ਤੁਸੀਂ ਜਾਣੋਗੇ। ਉਸੇ ਵਿੱਚ ਹੀ ਇਹ ਚੀਜ਼ ਲਿਖ ਦਿੱਤੀ ਹੈ-

**ਸਿਮਰਨ ਦ੍ਰੋਪਦ ਸੁਤ[੫੫] ਉਧਰੀ[੫੬]॥**
**ਗਊਤਮ[੫੭] ਸਤੀ ਸਿਲਾ[੫੮] ਨਿਸਤਰੀ[੫੯]॥**

*-ਗੌਂਡ ਨਾਮ ਦੇਵ ਜੀ, ਪੰਨਾ-੮੭੪*

ਜੇ ਤੁਸੀਂ ਇਹ ਕਹਾਣੀ ਨਾ ਪੜ੍ਹੋਗੇ, ਤਾਂ ਤੁਹਾਨੂੰ ਕੀ ਪਤਾ—ਬਈ, ਸਿਲਾ ਕਿਵੇਂ ਉਧਰੀ। ਇਹ ਚੀਜ਼ ਇੱਥੇ ਹੀ ਨਹੀਂ ਰੱਖੀ ਸਤਿਗੁਰਾਂ ਨੇ, ਇਹ ਜ਼ਰੂਰ ਕੀਤਾ, ਵਕਤ ਦੇ ਹਾਕਮ ਨੂੰ, ਇਹ ਖਿਆਲ ਆਇਆ—ਕਿ ਐਸ ਵੇਲੇ ਗੁਰਬਾਣੀ ਦਵਾਰਾ, ਇਸ ਬਾਣੀ ਨਾਲ ਸੁਖਾਲੇ ਕਰਾ ਕੇ, ਕਰ ਸਕੀਦਾ ਹੈ—ਸੰਸਕ੍ਰਿਤ, ਅਰਬੀ ਨਾਲ ਨਹੀਂ ਉਸ ਤਰ੍ਹਾਂ ਕਰ ਸਕੀਦਾ। ਅਸਾਂ ਸਮਝਿਆ ਨਹੀਂ, ਅਸਾਂ ਜ਼ਿਦ ਦੀਆਂ ਜੱਫੀਆਂ ਪਾ ਕੇ—ਇਹ ਮੇਰਾ ਗੁਰਦਵਾਰਾ ਹੈ—ਇਹ ਮੇਰੀ ਧਰਮਸ਼ਾਲਾ ਹੈ—ਇਹ ਮੇਰੀ ਬੀੜ ਹੈ—ਐਥੇ ਤੂੰ ਨਹੀਂ ਬੈਠ ਸਕਦਾ। ਅਸੀਂ ਇਨ੍ਹਾਂ ਗੱਲਾਂ ਨੇ ਮਾਰ ਲਏ।

ਉਸ ਵੇਲੇ—ਮੈਂ ਇੱਕ ਮਸਾਲ ਦਿੰਨਾਂ—ਉਦਾਸੀ ਸਾਧੂ ਸੇ। ਉਧਰ ਜਾਗਰਤਾ ਆਈ ਅਕਾਲੀਆਂ 'ਚ ਡੇਰੇ ਲੈਣ ਵਾਸਤੇ। ਉਹ ਜਦੋਂ ਮੀਟਿੰਗ ਕਰਨ, ਕਹਿਣ—ਚੇਲਾ ਬਿੰਦੀ ਹੋਵੇ ਕਿ ਨਾਦੀ ਹੋਵੇ। ਇਸੇ ਗੱਲ 'ਚ ਹੀ ਮਾਰੇ ਗਏ। ਹੁਣ ਹਿੰਦੀ, ਗੁਰਮੁਖੀ ਦਾ ਕੋਈ ਰੌਲਾ ਨਹੀਂ। ਰੌਲਾ ਹੈ ਤੀਸਰੇ ਦਾ, ਜਿਹੜਾ ਸਾਨੂੰ ਲੜਾ ਕੇ ਮਾਰਦਾ ਹੈ। ਉਹ ਚਾਹੁੰਦਾ ਹੈ ਹਿੰਦੂ ਸਿੱਖ ਪੰਜਾਬ ਵਿੱਚ ਇਕੱਠੇ ਨਾ ਰਹਿਣ, ਇਕੱਲੇ ਇਕੱਲੇ ਕਰਕੇ—ਮੁਸਲਮਾਨ ਦੋਹਾਂ ਨੂੰ ਖਤਮ ਕਰ ਦੇਣ। ਅੱਜ ਇਕੱਲਾ ਤਾਂ ਕੋਈ ਵੀ ਕੁਛ ਨਹੀਂ ਕਰ ਸਕਦਾ। ਭਾਵੇਂ ਔਖੇ ਹੋਣ, ਸੌਖੇ ਹੋਣ, ਮੇਰੇ ਤੇ ਰਾਜੀ ਤੇ ਕਿਸੇ ਨੇ ਰਹਿਣਾ ਨਹੀਂ, ਕਿਉਂਕਿ ਗੱਲ ਜਦੋਂ ਕਹੀਦੀ ਹੈ ਕਿਸੇ ਨੂੰ, ਉਹਨੂੰ ਚੁੱਭਦੀ ਹੈ। ਕੋਈ ਆਦਮੀ ਹੈ—ਉਹਦਾ ਮਨ ਵਿਗੜਦਾ ਹੈ, ਉਹ ਕਿਸੇ ਦੀ ਲੜਕੀ ਵੱਲ ਦੇਖਦਾ ਹੈ ਯਾਂ ਕਿਤੇ ਚੋਰੀ ਕਰਨ ਜਾਂਦਾ ਹੈ। ਜਿਹੜਾ ਆਦਮੀ ਉਹਨੂੰ ਕਹਿੰਦਾ ਹੈ, ਇਹ ਨਾ ਕਰ—ਉਹਨੂੰ ਉਸ ਵੇਲੇ ਉਹ ਬੜਾ ਬੁਰਾ ਲੱਗਦਾ ਹੈ, ਭਾਵੇਂ ਉਹ



ਗੱਲ ਚੰਗੀ ਹੋਵੇ।

ਅਖਬਾਰ, ਦੋਏ ਧਿਰਾਂ ਉਰਦੂ 'ਚ ਲਿਖਦੇ ਹਨ ਮਲੇਛ ਭਾਸ਼ਾ 'ਚ, ਸਿੱਖ ਵੀ—ਪ੍ਰਭਾਤ, ਅਜੀਤ; ਓਧਰ ਉਹ ਵੀ ਮਿਲਾਪ, ਪਰਤਾਪ, ਹਿੰਦ ਸਮਾਚਾਰ—ਸਭ ਉਰਦੂ। ਰੌਲਾ ਹਿੰਦੀ ਤੇ ਗੁਰਮੁਖੀ ਦਾ ਹੈ। ਕਿਆ ਅਸੀਂ ਕਹੀਏ, ਮਾੜੇ ਜੁ ਹੋਏ। ਕੋਈ ਪੁੱਛਣ ਵਾਲਾ ਨਹੀਂ ਨ ਹੈ। ਪੈਸੇ ਅੱਜ ਮਿਲਦੇ ਨੇ, ਉਰਦੂ ਦੇ ਅਖਬਾਰਾਂ 'ਚ। ਲੋੜ ਪੈਸੇ ਦੀ ਹੈ, ਮਜ਼ਹਬ ਦੀ ਕੋਈ ਨਹੀਂ।

ਧਿਆਨ ਦਿਉ—ਰੋਜ਼ ਬੈਠਿਆ ਕਰੋ ਇਕੱਠੇ ਹੋ ਕੇ। ਜਿਸ ਜਿਸ ਜਗ੍ਹਾ ਤੁਸੀਂ ਰਹਿੰਦੇ ਹੋ, ਜਿੱਥੇ ਜਿੱਥੇ ਦੇ ਹੋ—ਉੱਥੇ ਇਕੱਠੇ ਹੋਇਆ ਕਰੋ। ਇੱਕ ਤਾਂ ਇਹ ਗੱਲ ਕਰੋ—ਮੇਰੀ ਇਹ ਅਰਜ਼ ਹੈ ਤੁਹਾਡੇ ਅੱਗੇ—ਕਿ ਜਿਸ ਜਿਸ ਤਰ੍ਹਾਂ ਤੁਸੀਂ ਗੁਰੂ ਨੂੰ ਮੰਨਦੇ ਹੋ, ਆਪਣਾ ਸਮਾਂ ਕੱਢੋ ਰੋਜ਼ ਜ਼ਰੂਰ ਘੰਟਾ, ਅੱਧਾ ਘੰਟਾ, ਪੌਣਾ ਘੰਟਾ—ਜਿੰਨਾ ਚਿਰ ਤੁਸੀਂ ਕਰੋ, ਨਿਯਮ ਬਣਾਉ। ਜਿਸ ਤਰ੍ਹਾਂ ਤੁਸੀਂ ਰੋਟੀ ਦਾ ਨਿਯਮ ਕਰਦੇ ਹੋ, ਜਿਸ ਤਰ੍ਹਾਂ ਤੁਸੀਂ ਦੁੱਧ ਪੀਣ ਦਾ ਕਰਦੇ ਹੋ, ਚਾਹ ਦਾ ਅਮਲ ਸਮਝਦੇ ਹੋ। ਕੋਈ ਆਦਮੀ ਅਫੀਮ ਦਾ ਅਮਲ ਸਮਝਦਾ ਹੈ। ਤੁਸੀਂ ਆਪਣੇ ਠੇਕੇਦਾਰੀ ਦੇ ਕੰਮ ਨੂੰ ਜਾਂਦੇ ਹੋ, ਇਸ ਤਰ੍ਹਾਂ ਤੁਸੀਂ ਉਹ ਵੀ ਆਪਣਾ ਇੱਕ ਅਮਲ ਬਣਾਉ। ਸਤਿਗੁਰੂ ਨੇ ਸਾਡੇ ਤੇ ਕਿਰਪਾ ਕੀਤੀ ਹੈ, ਸਾਡਾ ਫਰਜ਼ ਹੈ—ਅਸੀਂ ਬੇਮੁਖ ਹੁੰਦੇ ਹਾਂ ਜੇ ਗੁਰੂ ਦਾ ਹੁਕਮ ਨਹੀਂ ਮੰਨਦੇ। ਤੁਸੀਂ ਬਾਣੀ ਜਪੁ ਸਾਹਿਬ ਹੀ ਕੰਠ ਕਰੋ, ਪੜ੍ਹੋ। ਸਿੱਖਾਂ ਦੇ ਪੁੱਤਾਂ ਨੂੰ ਜੇ ਮੈਂ ਹੁਣ ਪੁੱਛਾਂ—ਵਿੱਚੇ ਕੂਕੇ ਤੇ ਵਿੱਚੇ ਦੂਏ—ਮੈਨੂੰ ਲਭੇਗਾ ਨਹੀਂ ਕੋਈ—ਬਈ, ਕਿੰਨਿਆਂ ਨੂੰ ਜਪੁ ਸਾਹਿਬ ਕੰਠ ਹੈ। ਮੈਨੂੰ ਨਿਸਚਾ ਹੈ—ਬਈ, ਪੰਜ ਪਉੜੀਆਂ ਨਹੀਂ ਕੰਠ। ਫੇਰ ਸ਼ਰਮ ਇਸ ਗੱਲ ਦੀ ਆਉਂਦੀ ਹੈ—ਕਹਿਣ ਦੀ।

## ਤਖਤ ਵਾਲੀ ਬੀੜ

ਪੰਡਤ ਜੀ[੬੦] ਮੇਰੇ ਨਾਲੇ ਸੇ, ਕੁਛ ਬੀੜਾਂ ਦਾ ਜਿਹੜਾ ਰੌਲਾ ਪੈ ਗਿਆ ਸੀ ਅਕਾਲੀ ਪਾਰਟੀ ਦਾ ਤੇ ਚੀਫ ਖਾਲਸਾ ਦਿਵਾਨ ਦਾ। ਉਸ ਮਾਮਲੇ

'ਚ ਅਸੀਂ ਪਟਨੇ ਸਾਹਿਬ ਗਏ। ਜਿਹੜੀ ਬੀੜ ਨੂੰ ਤਖਤ ਵਾਲੀ ਬੀੜ ਮੰਨਦੇ ਹਨ, ਅੱਜ ਤਕ ਗਰੰਥੀ ਨੂੰ ਨਹੀਂ ਪਤਾ ਬਈ ਕੀ ਇਹਦੇ 'ਚ ਲਿਖਿਆ ਹੋਇਐ। ਇੱਕ ਮਹਾਤਮਾ ਉੱਥੇ ਗੁਰਦਵਾਰੇ ਦੀ ਸੇਵਾ ਕਰਵਾ ਰਹੇ ਹਨ, ਬੜੇ ਚੰਗੇ ਸਾਧੂ ਆਦਮੀ ਸੀ—ਅਵਤਾਰ ਸਿੰਘ ਜੀ, ਸੰਤ ਅਲੀ ਬੇਗ ਵਾਲੇ ਸੁੰਦਰ ਸਿੰਘ ਹੁਰਾਂ ਦੇ ਸੇਵਕ ਹਨ। ਬੜਾ ਗੁਰਮੁਖ ਪੁਰਸ਼ ਹੈ, ਛੋਟੀ ਉਮਰ ਦਾ ਲੜਕਾ ਹੈ, ਉਹਨਾ ਦਾ ਹਾਣੀ। ਉਹਨਾਂ ਨੂੰ ਅਸੀਂ ਪੁੱਛਿਆ—ਦਸੋਗੇ। ਜਿਹੜੇ ਸੰਤ ਮਹਾਤਮਾ ਸੇਵਾ ਕਰਾਉਂਦੇ ਨੇ—ਖਿਮਾ ਕਰਨਾ—ਇੱਟਾ ਲਾਉਣੀਆਂ, ਸੇਵਾ ਲੈਣੀ ਤਾਂ ਅਸੀਂ ਕੰਮ ਸਮਝਦੇ ਹਾਂ—ਅਸੀਂ ਲੋਕਾਂ ਦੇ ਮਨ ਬਣਾਉਣੇ, ਗੁਰਦਵਾਰੇ 'ਚ ਕੰਮ ਨਹੀਂ ਸਮਝਦੇ।

ਰੌਲਾ ਇਹ ਸੀ, ਅੰਮ੍ਰਿਤਸਰ ਗੱਲ ਇਹ ਚਲੀ ਕਿ ਜਿਹੜੀ ਬੀੜ ਗੁਰੂ ਗੋਬਿੰਦ ਸਿੰਘ ਨੇ ਭਾਈ ਮਨੀ ਸਿੰਘ ਤੋਂ ਲਿਖਵਾਈ, ਉਹਦੇ ਚਾਰ ਉਤਾਰੇ ਤਾਂ ਬਾਬੇ ਬੀਰ ਸਿੰਘ ਹੁਰਾਂ ਕੀਤੇ। ਇੱਕ ਦਮਦਮੇ ਸਾਹਿਬ ਰੱਖਿਆ, ਇੱਕ ਅਕਾਲ ਤਖਤ ਭੇਜਿਆ, ਇੱਕ ਪਟਨੇ ਸਾਹਿਬ ਭੇਜਿਆ, ਇੱਕ ਹਜ਼ੂਰ ਸਾਹਿਬ ਭੇਜਿਆ। ਸਾਡੇ ਚਿਤ 'ਚ ਜਿਹੜੀ ਖੇਡ ਹੈ, ਜਿਸ ਤਰ੍ਹਾਂ ਅਸੀਂ ਦੇਖਿਆ, ਜੋ ਸਾਡੀ ਸਮਝ ਨੇ ਮੰਨਿਆ ਹੈ—ਉਹਦੇ 'ਚ ਬਹੁਤ ਸਾਰੀਆਂ ਗੱਲਾਂ ਪਾਰਟੀ ਬਾਜ਼ੀ 'ਚ ਝੂਠ ਬੋਲਿਆ ਗਿਐ। ਅਸੀਂ ਉਹਦੀ ਖੋਜ ਵਿੱਚ ਗਏ ਸਾਂ, ਉਹ ਨਿਰੀ ਝੂਠੀ ਖੋਜ ਹੈ। ਇੱਕ ਆਦਮੀ ਦੀ ਕਲਮ ਜਿਹੜੀ ਹੈ ਨ, ਉਹ ਬੀੜ ਜਿਹੜੀ ਦਮਦਮੇ ਸਾਹਿਬ ਵਾਲੀ ਹੈ—ਨਾ ਉਹਦੇ ਨਾਲ ਅਕਾਲ ਤਖਤ ਵਾਲੀ ਰਲਦੀ ਹੈ, ਨਾ ਅਕਾਲ ਤਖਤ ਵਾਲੀ ਨਾਲ ਪਟਨੇ ਸਾਹਿਬ ਵਾਲੀ ਰਲਦੀ ਹੈ। ਚੌਥੀ ਦੇ ਵੀ ਅਸੀਂ ਅਜੇ ਦਰਸ਼ਨ ਨਹੀਂ ਕਰ ਸਕੇ, ਸ਼ਾਇਦ ਬੰਬਈਓ ਮੁੜਦੇ ਹੋਏ ਮੈਂ ਤੇ ਪੰਡਤ ਜੀ[੬੦] ਹਜ਼ੂਰ ਸਾਹਿਬ ਦਰਸ਼ਨ ਕਰਦੇ ਜਾਈਏ ਬਈ, ਕੀ ਹੈ।

ਇਹ ਹੈ ਸਾਡਾ ਹਾਲ। ਲੋਕਾਂ ਨੂੰ ਅਸੀਂ ਕਰਦੇ ਸੀ ਮਖੌਲ, ਬ੍ਰਾਹਮਣਾਂ ਨੂੰ ਕਰਦੇ ਸੀ ਮਖੌਲ, ਮੁਸਲਮਾਨਾਂ ਨੂੰ ਕਹਿੰਦੇ ਸੀ—ਤੁਹਾਡੀ ਬਿਸਮਿਲਾ ਗਲਤ ਹੈ। ਅਸੀਂ ਵੀ ਆਪਣੀ ਗਲਤ ਕਰ ਗਏ। ਮੈਂ ਹੱਥ ਜੋੜ ਰਿਹਾ ਕਿ ਆਹ ਦੇਖੋ—ਤੁਸੀਂ ਇਹ ਰੈਜ਼ੂਲੇਸ਼ਨ ਨਾ ਅਜੇ ਪਾਸ ਕਰੋ। ਇੱਕ ਵਾਰ



ਤੇ ਗਲਤੀ ਕੀਤੀ ਹੈ ੧ਓਂ ਉੱਤੇ ਕਰਨ ਵਾਲੀ, ਤੁਸੀਂ ਅੱਜ ਹਟ ਜਾਓ, ਅਕਾਲੀ ਬਹੁਤੇ ਨੇ, ਆਪਾਂ ਸਾਰੇ ਮਾੜੇ ਹਾਂ, ਚੱਲੋ ਸੰਤਾਂ ਜਵਾਲਾ ਸਿੰਘ ਹੁਰਾਂ ਵਰਗੇ ਦੋ ਚਾਰ ਸਰੀਰ ਨਾਲ ਲੈ ਲਈਏ, ਆਪਾਂ ਗਲ 'ਚ ਪੱਲਾ ਪਾਈਏ। ਇਕੱਠੇ ਬਹਿ ਜਾਓ, ਅੰਦਰ ਬਹਿ ਕੇ ਸਮਝੌਤਾ ਕਰ ਲਓ, ਜਿਹੜੀ ਇੱਕ ਬੀੜ ਰੱਖਣੀ ਹੈ ਉਹਨੂੰ ਰੱਖ ਲਓ, ਬਾਹਰ ਤੁਹਾਡੇ ਪੱਲੇ ਕੁਛ ਨਹੀਂ ਰਹਿਣਾ—ਨਹੀਂ ਮੰਨੇ। ਅਖਬਾਰਾਂ 'ਚ ਚਰਚਾ—ਕਰਤਾਰਪੁਰ ਵਾਲੀ ਵੀ ਝੂਠੀ ਕਰ ਦਿੱਤੀ—ਦਮਦਮੇ ਵਾਲੀ ਵੀ ਕਰ ਦਿੱਤੀ—ਰਹਿ ਤੁਹਾਡੇ ਪੱਲੇ ਕੀ ਗਿਆ। ਜਦੋਂ ਅਖਬਾਰਾਂ ਵਿੱਚ ਉਹੀ ਆਦਮੀ ਜਿਹੜੇ ਗੁਰੂ ਗਰੰਥ ਸਾਹਿਬ ਨੂੰ ਗੁਰੂ ਕਹਿਣ ਵਾਲੇ, ਉਹੋ ਕਹਿਣ—ਫਲਾਣਾ ਠੀਕ ਨਹੀਂ, ਉਹ ਉਹਨੂੰ ਕਹਿਣ ਫਲਾਣਾ ਠੀਕ ਨਹੀਂ । ਉਹ ਆਪਣੇ ਪਿਉ ਨੂੰ ਕਹਿੰਦੇ ਨੇ—ਉਹ ਠੀਕ ਨਹੀਂ। ਲਾਲ ਸਿੰਘ ਪੁੱਤਰ ਕਹਿੰਦਾ ਹੈ ਚੰਨਣ ਸਿੰਘ ਨੂੰ—ਮੇਰਾ ਪਿਉ ਠੀਕ ਨਹੀਂ। ਹਰਨਾਮ ਸਿੰਘ ਕਹਿੰਦੈ—ਠੀਕ ਨਹੀਂ। ਫਿਰ ਮੈਂ ਕਿਵੇਂ ਉਹਨੂੰ ਠੀਕ ਕਹਿ ਸਕਦਾਂ। ਨਹੀਂ ਮੰਨੇ—ਸੌ ਗੰਡਾ ਵੀ ਖਾਦਾ .........., ਪਿਛਲੀ ਗੱਲ ਮੈਂ ਨਹੀਂ ਕਹਿੰਦਾ, ਮੁੜਕੇ ਹੁਣ ਫੇਰ ਕਮੇਟੀ ਬਣਾਈ ਹੈ, ਪੜ੍ਹਦਾ ਕੋਈ ਨਹੀਂ।

ਤਾਂ, ਭਾਈ ਜੀ ਜਿਹੜਾ ਤਖਤ ਦੇ ਉੱਤੇ ਬੈਠਾ ਹੈ ਸਤਿਗੁਰੂ ਦੀ ਸੇਵਾ ਵਿੱਚ, ਉਹਨੂੰ ਇਹ ਨਹੀਂ ਪਤਾ—ਬਈ, ਇਸ ਬੀੜ ਵਿੱਚ, ਲਿਖਿਆ ਕੀ ਹੈ ਇਹਦੇ ਵਿੱਚ। ਉਹ ਕਰਦਾ ਕੀ ਹੈ ਉੱਥੇ ਬੈਠਾ। ਤੁਸੀਂ ਕੀ ਜਪੁ ਸਾਹਿਬ ਕੰਠ ਕਰਨੀ ਹੈ, ਜੇ ਤਖਤ ਦੇ ਉੱਤੇ ਬਹਿਣ ਵਾਲਾ ਭਾਈ ਜੀ, ਜਿਹਦੇ ਕੋਲੋਂ ਅਸੀਂ ਸਿੱਖਿਆ ਲੈਣੀ ਹੈ, ਜੇ ਉਹਦੇ ਕੋਲੋਂ ਬੀੜ ਦਾ ਪਾਠ ਨਹੀਂ ਕਰਦੇ, ਤੇ ਸਮਝਦੇ ਕਿ ਇਹਦੇ 'ਚ ਕੀ ਲਿਖਿਐ ਤਾਂ ਹੋਰ ਅਸੀਂ ਕਿਸੇ ਨੂੰ ਕੀ ਆਖਣੈ। ਲੋਭ ਤੋਂ ਬਿਨਾਂ ਸਾਡੇ ਪੱਲੇ ਐਸ ਵੇਲੇ ਹੋਰ ਕੁਛ ਨਹੀਂ। ਕਿਉਂ—ਆਹ ਸਾਈਨ ਬੋਰਡ ਜਿਹੜਾ ਲੱਗਿਆ ਹੋਇਐ, ਜੇ ਮਰਨ ਲੱਗੀਏ ਤਾਂ ਅਸੀਂ ਵੀ ਨਹੀਂ ਲਾਂਭੇ ਭੱਜ ਕੇ ਬਚ ਸਕਦੇ, ਤੁਸੀਂ ਭੀ ਨਹੀਂ ਬਚ ਸਕਦੇ, ਇਹ ਭੀ ਨਹੀਂ ਬਚ ਸਕਦੇ, ਕੋਈ ਵੀ ਨਹੀਂ ਨਿੱਕਲ ਸਕਦਾ। ਜਦੋਂ ਸਿੱਖਾਂ ਨੂੰ ਕਿਸੇ ਨੇ ਮਾਰਨਾ ਹੋਇਆ, ਓਦਣ ਸਾਰਿਆਂ ਨੂੰ ਮਾਰੂਗਾ—ਨਾ ਉਸਨੇ ਕੂਕਾ ਦੇਖਣੈ—ਨਾ ਅਕਾਲੀ ਦੇਖਣੈ—ਨਾ ਸਿੰਘ ਸਭੀਆ ਦੇਖਣੈ

—ਨਾ ਰਾਮਗੜ੍ਹੀਆ ਦੇਖਣੈ—ਨਾ ਬ੍ਰਾਹਮਣ ਦੇਖਣੈ—ਨਾ ਚਮਾਰ ਦੇਖਣੈ। ਤੇ ਸਾਡੀ ਹਾਲਤ ਇਹ ਹੈ-

**ਹਰਿ ਬਿਸਰਤ ਸਦਾ ਖੁਆਰੀ।।**

*-ਟੋਡੀ ਮ:੫, ਪੰਨਾ-੭੧੧*

**- ਹਰਿ ਬਿਸਰਤ ਸਭ ਕਾ ਮੁਹਤਾਜ।।**

*-ਬਿਲਾਵਲ ਮ:੫, ਪੰਨਾ-੮੦੨*

## ਤੁਸੀਂ ਸਿੱਖ ਬਣੋ

ਅਸੀਂ ਸਤਿਗੁਰੂ ਨੂੰ ਭੁੱਲ ਗਏ, ਬਾਣੀ ਛੱਡ ਦਿੱਤੀ, ਨਾਮ ਛੱਡ ਦਿੱਤਾ, ਇਸ਼ਨਾਨ ਛੱਡ ਦਿੱਤਾ। ਸਾਰੀ ਦੁਨੀਆਂ ਸਾਡੇ ਤੇ ਸਵਾਰ ਹੋਈ ਹੋਈ ਹੈ। ਮਾੜੇ ਦੀ ਬੇਰੀ ਜਣੇ ਖਣੇ ਦੀ ਭਾਜੀ, ਹੁੰਦੀ ਹੈ। ਜੇ ਤੁਸੀਂ ਜਪੋ ਨਾਮ, ਜੇ ਪੜ੍ਹੋ ਤੁਸੀਂ ਬਾਣੀ, ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਨੇ-

**ਜਪੋ ਤਾਸ ਨਾਮੰ।। ਸਰੈ ਸਰਬ ਕਾਮੰ।।**

*-ਬਚਿਤ੍ਰ ਨਾਟਕ, ਦਸਮ ਗ੍ਰੰਥ, ਪੰਨਾ-੫੮*

ਗੁਰੂ ਤਾਂ ਕਦੇ ਝੂਠਾ ਨਹੀਂ ਹੋ ਸਕਦਾ, ਦੁਨੀਆਂ ਦੀ ਗੱਲ ਝੂਠੀ ਹੋ ਜਾਏ। ਮੇਰੀ ਇਹੀ ਪ੍ਰਾਰਥਨਾ ਹੈ, ਮੈਂ ਹੁਣ ਖਿਮਾਂ ਮੰਗਾਗਾ। ਮੈਂ ਤੇ ਐਨੇ ਜੋਗਾ ਵੀ ਨਹੀਂ ਸੀ, ਖਵਰੇ ਸਾਧ ਸੰਗਤ ਨੇ ਕਿਸ ਤਰ੍ਹਾਂ ਆਹ ਕਿਰਪਾ ਕੀਤੀ ਹੈ। ਸਵੇਰੇ ਉੱਠਿਆ ਕਰੋ। ਇਸ਼ਨਾਨ ਕਰਿਆ ਕਰੋ। ਉਹਨਾਂ ਨੇ ਲਿਖਿਆ ਹੈ-

*ਮੇਰਾ ਸੋ ਜੋ ਰਹਿਤ ਰਹਾਵੈ।*
*ਪਹਰ ਰਾਤ ਇਸ਼ਨਾਨ ਕਰਾਵੈ।*
*ਸੀਤਲ ਜਲ ਕੋ ਅੰਗੀ ਕਾਰੇ।*
*ਜੇ ਨਹਿ ਹੋਏ ਤਪਤ ਕਰ ਬਾਰੇ।*

ਜੇ ਨਹੀਂ ਠੰਡੇ ਨਾਲ ਨ੍ਹਾ ਸਕਦਾ ਤਾਂ ਤੱਤਾ ਕਰ ਲਵੇ, ਪਰ ਨ੍ਹਾਵੇ ਜ਼ਰੂਰ।

*ਕੰਘਾ ਦੋਨੋ ਵਕਤ ਕਰ, ਪਾਗ ਚੁਣੈ ਚੁਣ ਬਾਂਧਈ।*
*ਦਾਤਨ ਨੀਤ ਕਰੇ, ਨਾ ਦੁਖ ਪਾਵੈ ਲਾਲ ਜੀ।*



ਹੁਣ ਦੱਸੋ ਤੁਸੀਂ ਇਹ ਗੱਲ, ਪੜ੍ਹਿਓ, ਲਿਖਿਓ—ਤੁਸੀਂ ਏਡੇ ਦਲਿੱਦਰੀ ਹੋ ਗਏ ਹੋ ਕਿ ਬਾਹਰੋਂ ਇੱਕ ਦਾਤਣ ਨਹੀਂ ਲਿਆ ਸਕਦੇ, ਬੁਰਸ਼ ਰੱਖੇ ਹੋਏ ਹਨ ਤੁਸੀਂ ਅੰਦਰੀਂ। ਔਰ, ਮੈਂ ਡਾਕਟਰ ਦੀ ਸਕੀਮ ਨਾਲ ਤੁਹਾਨੂੰ ਇਹ ਗੱਲ ਦੱਸ ਸਕਦਾਂ ਕਿ ਜਿਹੜਾ ਬੁਰਸ਼ ਪਿਆ ਰਹਿੰਦਾ ਹੈ, ਉਹਦੇ 'ਚ ਕਿਰਮ, ਜ਼ਰੂਰ ਜਿਰਮ ਰਹਿ ਸਕਦੇ ਹਨ। ਜਿਹੜੀ ਰੋਜ਼ ਦਾਤਣ ਅਸੀਂ ਪਾੜਦੇ ਹਾਂ ਉਹਦੇ 'ਚ ਨਹੀਂ ਰਹਿ ਸਕਦੇ। ਮਿੱਟੀ ਨਾਲ ਜੰਗਲ ਵਾਲੇ ਹੱਥ ਮਾਂਜਣੇ —ਕਹੋ ਕਿਸੇ ਡਾਕਟਰ ਨੂੰ ਜਿਹਦੀ ਮਰਜ਼ੀ ਹੈ ਗੱਲ ਕਰੇ ਆ ਕੇ, ਕਿ ਜਿਹੜੇ ਜਿਰਮ ਹਨ, ਗੰਦੇ ਮੈਲੇ ਦੇ, ਜੰਗਲ ਹੋਣ ਵਾਲੇ, ਬਗੈਰ ਮਿੱਟੀ ਦੇ ਉਹ ਹੋਰ ਕਿਸੇ ਚੀਜ਼ ਨਾਲ ਮਰਦੇ ਹੀ ਨਹੀਂ। ਅਸੀਂ ਉਹ ਲਾਉਂਦੇ ਹੀ ਨਹੀਂ, ਕਾਗਜ਼ਾਂ ਨਾਲ ਹੀ ਪੂੰਝਦੇ ਹਾਂ। ਉਹ ਕਹਿੰਦੇ ਨੇ-

*ਜਾਮ ਜਾਮਨੀ ਮਜੈ ਆਛੇ।*
*ਜਲ ਲੇਹੁ ਮੂਤਰ ਕੇ ਪਾਛੇ।*

ਖੜੇ ਹੋ ਕੇ, ਪਾਈ ਹੋਈ ਪੈਂਟ ਹੈ, ਨਾ ਉਹ ਬਹਿਣ ਦਿੰਦੀ ਹੈ, ਜੇ ਉਸ ਤੇ ਵੀ ਗੈਲਸ ਲੱਗੇ ਹੋਣ ਤਾਂ ਜਮਾ ਹੀ ਕੰਮ ਸਰਿਆ ਹੋਇਐ। ਫਿਰ ਜਦੋਂ ਖੜੇ ਹੋ ਕੇ ਛਰਲੇ ਛੱਡਦੇ ਹਨ, ਗੋਡਿਆਂ ਤਕ ਤਾਂ ਚਰਨ ਆਪੇ ਹੀ ਧੋਤੇ ਜਾਂਦੇ ਹਨ ਉਹਦੇ ਨਾਲ ਹੀ। ਮਖੌਲ ਨਹੀਂ, ਲੋੜ ਹੈ, ਤੁਸੀਂ ਸਿੱਖ ਹੋ ਗੁਰੂ ਦੇ, ਤੁਸੀਂ ਖੋਤੇ ਵਾਲੀ ਛੱਟ ਨਾ ਚੁੱਕੋ, ਤੁਸੀਂ ਸਿੱਖ ਬਣੋ ਗੁਰੂ ਦੇ, ਜੋ ਗੁਰੂ ਦਾ ਹੁਕਮ ਹੈ। ਤੁਸੀਂ ਰਾਮ ਸਿੰਘ ਦਾ ਨਾ ਮੰਨੋ, ਗੁਰੂ ਗੋਬਿੰਦ ਸਿੰਘ ਦਾ ਤਾਂ ਮੰਨੋ, ਗੁਰੂ ਨਾਨਕ ਦਾ ਤਾਂ ਮੰਨੋ। ਫਰਕ ਤਾਂ ਕਿਸੇ 'ਚ ਕੋਈ ਨਹੀਂ, ਗੱਲ ਤੇ ਇੱਕੋ ਹੈ, ਉਹਨਾਂ ਨੇ ਕੋਈ ਚੀਜ਼ ਦੂਸਰੀ ਨਹੀਂ ਕਹੀ, ਜਿਹੜਾ ਆਦਮੀ ਇਹ ਗੱਲ ਕਹਿੰਦਾ ਹੈ ਕਿ ਗੁਰੂ ਹਰਿ ਗੋਬਿੰਦ ਤੇ ਗੁਰੂ ਗੋਬਿੰਦ ਸਿੰਘ ਦੀ ਸ਼ਕਲ ਹੋਰ ਹੈ ਦੂਜਿਆਂ ਗੁਰੂਆਂ ਨਾਲੋਂ—ਮੇਰੇ ਕੋਲ ਬੈਠੇ ਮੈਂ ਉਹਨੂੰ ਸਾਬਤ ਕਰ ਸਕਦਾ ਹਾਂ ਕਿ ਕੋਈ ਫਰਕ ਕਿਸੇ ਚੀਜ਼ ਵਿੱਚ ਨਹੀਂ ਹੈ। ਮੇਰੀ ਤੇ ਏਨੀ ਅਰਜ਼ ਹੈ, ਮੈਂ ਹੋਰ ਕੁਝ ਨਹੀਂ ਤੁਹਾਨੂੰ ਕਹਿਣਾ।



## ਟਿੱਪਣੀਆਂ

★੧ ਕੁੜਤੇ ਦੇ ਗਲਮੇ ਹਿੰਦੂਆਂ ਦੇ ਸੱਜੇ ਪਾਸੇ ਹੁੰਦੇ ਸਨ, ਮੁਸਲਮਾਨਾਂ ਨੇਂ ਖੱਬੇ ਪਾਸੇ ਕੀਤੇ।

★੨ ਹਿੰਦੂ ਹੱਥ ਕੂਹਨੀਆਂ ਤੋਂ ਹੱਥਾਂ ਵੱਲ ਧੋਂਦੇ ਸਨ, ਮੁਸਲਮਾਨਾਂ ਨੇ ਹੱਥਾਂ ਤੋਂ ਕੂਹਨੀਆਂ ਵੱਲ ਧੋਣਾ ਸ਼ੁਰੂ ਕੀਤਾ।

## ਸ਼ਬਦਾਰਥ

੧ ਵਿਚਾਰ ਕੇ।
੨ ਭੈਣ।
੩ ਭੋਗ ਕਰਮ।
੪ ਬੇਟੀ, ਧੀ।
੫ ਭੋਗ ਬਿਲਾਸ ਕਰਦੀ ਹੈ।
੬ ਨਿਰਲੱਜ ਹੋ ਕੇ।
੭ ਭੈਣ।
੮ ਜੱਫੀਆਂ, ਗਲਵੱਕੜੀਆਂ ਪਾਉਂਦੀ ਹੈ।
੯ ਹਵਨ।
੧੦ ਸੇਵਾ, ਪੂਜਾ।
੧੧ ਵੇਦਾਂ ਦੀ ਧੁਨਿ।
੧੨ ਧਰਮ ਤੇ।
੧੩ ਗੱਲ ਉਲਟਾ ਦਿੰਦਾ ਹੈ।
੧੪ ਰਾਮ ਰੱਬ ਬਣ ਬੈਠਣਗੇ।
੧੫ ਇੱਕੋ ਛਿਨ ਵਿੱਚ।
੧੬ ਮਾਇਆ।
੧੭ ਇਸਤ੍ਰੀ।
੧੮ ਬਿਲਾਸ, ਖੁਸ਼ੀਆਂ।
੧੯ ਵਰਤ ਕੇ।
੨੦ ਘੋੜੇ।
੨੧ ਹਾਥੀ।
੨੨ ਨਿਲੱਜ, ਨੰਗਾ ਹੋ ਕੇ।
੨੩ ਅਤਰ।
੨੪ ਫੁੱਲਿਆ ਹੈ।
੨੫ ਧਰਤੀ।
੨੬ ਰੁਲਿਆ।
੨੭ ਮੋਹ ਕਰਕੇ।
੨੮ ਪਾਸ।
੨੯ ਅੱਖਾਂ।
੩੦ ਹੋਰ ਹਨ।
੩੧ ਦਿਸਦਾ ਹੈ।
੩੨ ਮੇਰਾ ਪਤੀ ਪ੍ਰਮਾਤਮਾ।
੩੩ ਮਿਆਦ।



੩੪ ਅੱਧੀ ਘੜੀ।
੩੫ ਜੀਵ ਰੂਪੀ ਚੂਹਾ।
੩੬ ਸਰੀਰ ਰੂਪੀ ਖੁੱਡ ਵਿੱਚ।
੩੭ ਆਕੜਦਾ ਹੈ।
੩੮ ਕੰਮ।
੩੯ ਅਤਿ ਮੂਰਖਾਂ ਵਾਲੇ।
੪੦ ਧਨ।
੪੧ ਪੰਘੂੜੇ ਵਿੱਚ।
੪੨ ਹੁਲਾਰੇ ਨਾਲ।
੪੩ ਮਸਤ ਹੈ।
੪੪ ਉੱਲੂ ਵਾਗੂੰ।
੪੫ ਪੁੱਤਰ।
੪੬ ਇਸਤਰੀ।
੪੭ ਬਹੁਤ ਹੀ।
੪੮ ਮੌਤ ਰੂਪੀ।
੪੯ ਬਿੱਲਾ।
੫੦ ਵੇਖਦਾ ਹੈ।
੫੧ ਦੱਖਣ ਦੇ ਇੱਕ ਰਾਜੇ ਧਰਮ ਦੇਵ ਦਾ ਨਬਾਲਗ ਲੜਕਾ।
੫੨ ਰਾਜੇ ਧਰਮ ਦੇਵ ਦਾ ਵਜ਼ੀਰ ਜਿਸ ਨੇ ਰਾਜ ਦੇ ਲਾਲਚ ਕਰਕੇ ਚੰਦਰਹਾਂਸ ਨੂੰ ਮਰਵਾਉਣ ਦੀ ਕੋਸ਼ਿਸ਼ ਕੀਤੀ।
੫੩ ਈਰਖਾ ਰੂਪੀ ਚੁਆਤੀ ਲਾ ਕੇ।
੫੪ ਸਾੜ ਲਿਆ, ਧ੍ਰਿਸ਼ਟ ਬੁੱਧੀ ਨੇ ਚੰਦਰਹਾਂਸ ਨੂੰ ਮਰਵਾਉਣਾ ਚਾਹਿਆ ਪਰ ਉਸ ਦੀ ਥਾਂ ਆਪਣਾ ਹੀ ਲੜਕਾ ਮਾਰਿਆ ਗਿਆ। ਅੰਤ ਚੰਦਰਹਾਂਸ ਦੀ ਸ਼ਾਦੀ ਵਜ਼ੀਰ ਦੀ ਲੜਕੀ ਨਾਲ ਹੋ ਗਈ ਅਤੇ ਉਹ ਆਪਣੇ ਪਿਤਾ ਦੀ ਰਾਜ ਗੱਦੀ ਤੇ ਬਹਿ ਗਿਆ।
੫੫ ਦਰੋਪਦ ਰਾਜੇ ਦੀ ਲੜਕੀ ਦਰੋਪਦੀ।
੫੬ ਤਰ ਗਈ।
੫੭ ਗੌਤਮ ਰਿਖੀ ਦੀ ਇਸਤ੍ਰੀ ਅਹੱਲਿਆ।
੫੮ ਪੱਥਰ।
੫੯ ਮੁਕਤ ਹੋਈ।
੬੦ ਪੰਡਤ ਗੋਪਾਲ ਸਿੰਘ ਜੀ।

# ਅਫ਼ਰੀਕਾ ੧੯੫੮

# ੫

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ।।**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।**

## ਮੇਰੀ ਪ੍ਰੀਤਿ ਗੋਬਿੰਦ ਸਿਉ ਜਿ ਨਿ ਘਟੈ

ਰਾਗੀਆਂ ਸਿੰਘਾਂ ਨੇ ਅੱਜ ਪਹਿਲੀ ਜਿਹੜੀ ਤੁਕ ਪੜ੍ਹੀ ਹੈ ਸ਼ਬਦ ਦੀ–

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿ ਨਿ ਘਟੈ[੧]।।**

*–ਪੰਨਾ–੬੯੪*

ਜਿ—ਨਿ ਘਟੈ, ਨਨੇ ਨੂੰ ਸਿਹਾਰੀ ਹੈ ਇੱਥੇ, ਜਿਨ—ਪਾਠ ਨਹੀਂ ਹੈ। ਕਿਉ–

**ਮੈ ਤਉ ਮੋਲਿ ਮਹਗੀ ਲਈ ਜੀਆ ਸਟੈ।।**

ਜੀਅ ਦੇ ਵੱਟੇ ਲਈ ਹੈ ਮੁੱਲ। ਹੁਣ ਮੈਂ ਥੋੜੀ ਥੋੜੀ ਅਰਜ਼ ਇਹ ਕਰਨੀ ਹੈ, ਕਿ ਜਿਹਨਾਂ ਦੀ ਪ੍ਰੀਤ ਲੱਗੀ, ਉਹਨਾਂ ਨੇ ਇਹਨੂੰ ਕਿਸ ਤਰ੍ਹਾਂ ਨਿਭਾਇਆ, ਕੀ ਕੁਛ ਇਹਦੇ ਤੇ ਕੁਰਬਾਨੀ ਕੀਤੀ। ਗੁਰੂ ਨਾਨਕ ਦੇਵ ਦਾ ਰੂਪ ਧਾਰ ਕੇ, ਜਿਸ ਤਰ੍ਹਾਂ–



*ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ।*

*–ਵਾਰ ੧, ਪਉੜੀ–੪੮*

ਭਾਈ ਗੁਰਦਾਸ ਜੀ ਲਿਖਦੇ ਹਨ, ਕੱਲ ਇੱਕ ਭਾਈ ਗੁਰਦਾਸ ਦੀਆਂ ਵਾਰਾਂ ਦਾ ਮੈਂ ਦਰਸ਼ਨ ਕੀਤਾ—ਉੱਥੇ ਜੁਗ ਤੋਂ ਜੁਗ, ਚਾਰ ਅਰਥ ਕੀਤਾ, ਬਈ, ਚਾਰ ਹੀ ਅਵਤਾਰ ਹੋਰ ਹੋਣਗੇ। ਤੇ–

**ਹਰਿ ਜੁਗੁ ਜੁਗੁ ਭਗਤ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ।।**

*–ਆਸਾ ਮ:੪, ਪੰਨਾ–੪੫੧*

ਇੱਥੇ ਫਿਰ ਕੀ ਅਰਥ ਆਪਾਂ ਕਰਾਂਗੇ–

**ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ**
**ਸਦ ਪੀੜੀ ਗੁਰੂ ਚਲੰਦੀ।।**

*–ਸਰੀ ਰਾਗ, ਮ:੪, ਪੰਨਾ–੭੯*

ਕੀ ਅਰਥ, ਕਿੱਥੇ ਕਿੱਥੇ ਆਪਾਂ ਕਰਾਂਗੇ। ਮਤਲਬ ਇਹੋ ਹੀ ਹੈ, ਕਿ ਅਸੀਂ ਲੋਕ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ। ਪਾਰਟੀ ਦੀ ਕੋਸ਼ਿਸ਼ ਕਰਦੇ ਹਾਂ, ਬਈ, ਜੋ ਕੁਛ ਮੇਰੇ ਸਾਥੀ ਜਾਂ ਮੈਂ ਕਹਿਨਾਂ ਹਾਂ—ਉਹੋ ਹੀ ਠੀਕ ਹੈ, ਹੋਰ ਗਲਤ ਹੈ। ਗੁਰਮਤ ਨੂੰ, ਲੀਕ ਨੂੰ, ਗੁਰੂ ਅੰਗਦ ਨੇ ਲਿਆ ਔਰ ਗੁਰੂ ਅੰਗਦ ਨੇ ਉਸ ਤਹਿਰੀਕ ਨੂੰ ਲੈ ਕੇ ਜੋ ਗੁਰੂ ਨਾਨਕ ਨੇ ਹੁਕਮ ਦਿੱਤਾ .......। ਬਾਹਰੋਂ ਨਦੀਨ ਕੱਢ ਕੇ ਧਾਨਾਂ ਵਿੱਚੋਂ, ਪੰਡ ਚੁਕਾ ਦਿੱਤੀ। ਚਿੱਟੇ ਲੀੜੇ ਸਨ, ਲਿੱਬੜਦੇ ਤੁਰੇ ਆਏ। ਮਾਤਾ ਸੁਲੱਖਣੀ ਆਂਹਦੀ ਹੈ—ਬਾਹਰੋਂ ਚੰਗੇ ਘਰਾਂ ਦੇ ਆਦਮੀ ਆਉਂਦੇ ਨੇ ਤੇ ਤੁਸੀਂ ਉਹਨਾਂ ਦੇ ਲੀੜੇ ਵੀ ਲਬੇੜ ਦਿੰਦੇ ਹੋ। ਗੁਰੂ ਨਾਨਕ ਕਹਿੰਦੇ ਨੇ—ਕੇਸਰ ਪੈਂਦਾ ਹੈ ਇਹਦੇ ਉੱਤੇ। ਪਤਾ ਤਾਂ ਉਹਨਾਂ ਨੂੰ ਹੀ ਹੈ ਨ। ਗੁਰੂ ਅਰਜਨ ਦੇਵ ਮਹਾਰਾਜ ਪ੍ਰੀਤ ਨਿਭਾਉਣ ਵਾਸਤੇ ਤੱਤੀਆਂ ਤਵੀਆਂ, ਦੇਗਾਂ 'ਚ ਬੈਠੇ—ਪ੍ਰੀਤ ਨਹੀਂ ਛੱਡੀ—ਅਸੂਲ ਨਹੀਂ ਛੱਡਿਆ। ਗੁਰੂ ਤੇਗ਼ ਬਹਾਦਰ ਦੇ ਨਾਲ ਸਿੱਖ, ਜਦੋਂ ਆਰੇ ਨੂੰ ਲੱਗੇ ਨੇ, ਤਾਂ ਉਹ ਕਹਿੰਦੇ ਨੇ–

*ਆਰਾ ਪਿਆਰਾ ਲਗਤ ਹੈ ਕਰ ਕਾਰਾ ਅਬ ਜਾਏ।*

*ਸੀਸ ਜਾਏ ਤਾਂ ਜਾਣਦੇ ਮੇਰਾ ਸਿੱਖੀ ਸਿਦਕ ਨ ਜਾਏ।*

## ਬਾਬਾ ਬੰਦਾ ਬਹਾਦਰ

ਜਿ ਨਿ ਘਟੈ—ਪ੍ਰੀਤ ਮੇਰੀ ਨਾ ਘਟੇ। ਇੱਕ ਸਿੱਖ ਕੀ, ਬਹੁਤ ਸਾਰੇ ਸਿੱਖ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਬਾਅਦ, ਜਦੋਂ ਤਕਲੀਫਾਂ ਚੋਂ ਲੰਘੇ— ਬਾਬਾ ਬੰਦਾ ਨੂੰ ਦੇਖੋ, ਲਿਖਣ ਵਾਲਿਆਂ ਬੜਾ ਰੌਲਾ ਪਾਇਆ ਔਰ ਗਲਤੀਆਂ ਕੀਤੀਆਂ। ਜੇ ਦੇਖਿਆ ਜਾਏ ਚੰਗੀ ਤਰ੍ਹਾਂ ਤਾਂ ਬੰਦਾ ਉਸ ਵੇਲੇ ਸੱਚਾ ਸੀ ਔਰ ਤੱਤ ਖਾਲਸਾ ਝੂਠਾ ਸੀ। ਮੇਰੇ ਤੇ ਕੋਈ ਨਰਾਜ਼ ਨਾ ਹੋਵੇ, ਜਿਹਦੀ ਮਰਜ਼ੀ ਹੈ ਪ੍ਰੇਮ ਨਾਲ ਵਿਚਾਰ ਕਰ ਸਕਦੇ ਹਾਂ। ਕਿਉਂ—ਤੁਸੀਂ ਪੜ੍ਹੋ, ਗੌਰਮਿੰਟਾਂ ਦਾ ਕੰਮ ਹੈ ਕਿ ਗੋਰਮਿੰਟਾਂ ਕਿਸੇ ਕੌਮ ਵਿੱਚ ਪਾਟਕ ਪਾਏ ਬਿਨਾਂ ਨਹੀਂ ਛੱਡਦੀਆਂ। ਬੰਦੇ ਨੇ ਗੁਰੂ ਗੋਬਿੰਦ ਸਿੰਘ ਦਾ ਹੁਕਮ ਮੰਨ ਕੇ, ਆ ਕੇ, ਉਹ ਜੜ੍ਹਾਂ ਹਿਲਾਈਆਂ ਮੁਸਲਮਾਨਾਂ ਦੀਆਂ, ਜਿਹੜੀਆਂ ਖੁਦ ਵੀ ਆਪ ਨਹੀਂ ਸਨ ਹਿਲਾਈਆਂ ਕਿਉਂਕਿ ਮੌਜ ਦੇ ਮਾਲਕ ਹਨ। ਆਪ ਨਹੀਂ ਕੁਛ ਕੀਤਾ—ਬੰਦੇ ਤੋਂ ਕਰਾਇਆ। ਇਹਦਾ ਇਹ ਮਤਲਬ ਨਹੀਂ—ਬਈ, ਗੁਰੂ ਗੋਬਿੰਦ ਸਿੰਘ ਦੀ ਤਾਕਤ ਨਹੀਂ ਸੀ। ਜਿਹੜਾ ਕਰਵਾ ਸਕਦਾ ਹੈ, ਉਹਨੂੰ ਕਰਨਾ ਕੀ ਅਉਖਾ ਹੈ, ਪਰ ਉਹਦੀ ਉਵੇਂ ਹੀ ਰਜ਼ਾ ਸੀ। ਮੁਸਲਮਾਨਾਂ ਨੇ ਸੋਚਿਆ। ਕੁਛ ਸਿੱਖ ਉਹੋ ਜਿਹੇ ਜਿਹੜੇ ਸ਼ਹਿਰ ਵਿੱਚ ਰਹਿੰਦੇ ਸਨ ਦਿੱਲੀ 'ਚ, ਜਿਹਨਾਂ ਗੁਰੂ ਗੋਬਿੰਦ ਸਿੰਘ ਦੇ ਆਪਣੇ ਵਕਤ ਵਿੱਚ ਵੀ ਇਹੋ ਕੁਛ ਵਰਤਿਆ– –ਜਦੋਂ ਮਾਤਾ ਗੁਜਰੀ ਨੇ ਪੁੱਛਿਆ—ਮੇਰੇ 'ਚ ਕਿੰਨੇ ਚਰਿਤਰ ਹੋਣਗੇ। ਉਹ ਕਹਿੰਦੇ—ਤੇਰੇ 'ਚ ਚਾਰ ਘੱਟ ਹੋਣਗੇ, ਚਾਰ ਸੌ ਤੇਰੇ 'ਚ ਵੀ ਹੋਏ। ਕਿਉਂਕਿ, ਉਹਦਾ ਲਿਹਾਜ਼ ਤੇ ਕਿਸੇ ਨਾਲ ਹੈ ਹੀ ਨਹੀਂ ਔਰ ਨਾ ਕੋਈ ਉਹਦਾ ਮਾਂ ਪਿਉ ਹੈ, ਦੇਖਣ ਵਾਸਤੇ ਬਣਾਉਂਦਾ ਹੈ ਲੋਕਾਂ ਦੇ।

**ਨ ਤਾਕੋ ਕੋਈ ਤਾਤ[੨] ਮਾਤੰ ਨ ਭਾਯੰ[੩]।।**
**ਨ ਪੁੱਤ੍ਰੰ ਨ ਪੌਤ੍ਰੰ ਨ ਦਾਯਾ[੪] ਨ ਦਾਯੰ[੫]।।**

*–ਦਸਮ ਗ੍ਰੰਥ, ਪੰਨਾ–੪੦*

ਮਾਤਾ (ਸੁੰਦਰੀ) ਜੀ ਨੂੰ ਚੁੱਕਿਆ ਮੁਸਲਮਾਨਾਂ ਕਿ ਸਿੱਖਾਂ ਨੂੰ ਕਹੋ—ਬੜੀ



ਧਿਆਨ ਦੇਣ ਦੀ ਲੋੜ ਹੈ, ਗਹੁ ਨਾਲ ਸੋਚਣ ਦੀ ਲੋੜ ਹੈ, ਅਸੀਂ ਗਲਤੀਆਂ ਜਿਹੜੀਆਂ ਕਰ ਬੈਠੇ ਹਾਂ ਅੱਗੇ, ਉਹ ਸਾਨੂੰ ਪਤਾ ਲੱਗਦੈ—ਕਿ ਸਿੱਖ ਜਗੀਰਾਂ ਲੈ ਲੈਣ, ਰਾਜ ਨਾ ਲੁੱਟਣ। ਮਾਤਾ ਨੇ ਚਿੱਠੀ ਭੇਜੀ, ਸਿੱਖ ਲੈ ਕੇ ਆਏ। ਸਾਰਾ ਪੰਥ ਇਕੱਠਾ ਹੋਇਆ। ਬਾਬੇ ਬੰਦੇ ਨੇ ਆਖਿਆ—ਖਾਲਸਾ ਜੀ, ਆਹ ਦੇਖੋ ਮੇਰੇ ਹੱਥ ਜੋੜੇ ਹੋਏ, ਤੁਸੀਂ ਨਹੀਂ ਇਹਨਾਂ ਨੂੰ ਜਾਣਦੇ, ਇਹ ਬੜੇ ਬੇਈਮਾਨ ਆਦਮੀ ਨੇ, ਇਹ ਤੁਹਾਨੂੰ ਮਾਰਨ ਵਾਸਤੇ ਇੰਤਜ਼ਾਮ ਕਰ ਰਹੇ ਹਨ, ਦੇਖੋ ਤੁਸੀਂ ਇਹਨਾਂ ਦੇ ਹੱਥ 'ਚ ਨਾ ਅੜੋ। ਨਾ ਆਖੇ ਲੱਗੇ। ਮਾਤਾ ਜੀ ਨੇ ਲਿਖਿਆ—ਜਿਹੜਾ ਬੰਦੇ ਦੇ ਨਾਲ ਵਰਤੇ, ਉਹ ਸਿੱਖ ਨਹੀਂ। ਬੰਦੇ ਨੇ ਵੀ ਆਖਿਆ—ਬਈ, ਬੁੱਢੀਆਂ ਕੀ ਜਾਣਦੀਆਂ ਹਨ ਰਾਜ ਨੂੰ। ਗੱਲ ਉਹਦੀ ਸੱਚੀ ਸੀ, ਭਾਵੇਂ ਸਾਡੀ ਮਾਤਾ ਸੀ। ਅੜੋ ਅੱਡ ਹੋ ਗਏ। ਫਿਰ ਬੰਦੇ ਨੇ ਹੱਥ ਜੋੜੇ ਸਿੱਖਾਂ ਅੱਗੇ। ਇੱਕ ਇੱਕ ਗੱਲ ਵੱਲ ਦੇਖੋ ਤਾਂ ਪਤਾ ਲੱਗੇ ਕਿ ਬੰਦੇ ਨੂੰ ਅਸੀਂ ਕਹਿ ਦਿੰਦੇ ਹਾਂ। ਉਹਨੇ ਆਖਿਆ —ਦੇਖੋ ਜੇ ਹੁਣ ਤੁਸੀਂ ਇਹਨਾਂ ਦੇ ਨਾਲ ਰਲ ਗਏ ਹੋ, ਜੇ ਇਹਨਾਂ ਦੀ ਫੌਜ ਵਿੱਚ ਮਿਲ ਲੜੋਗੇ, ਜਿਦਣ ਮੇਰੇ ਨਾਲ ਲੜਾਈ ਲੱਗੀ, ਅੱਗੇ ਹੋ ਕੇ ਨਾ ਆਇਓ। ਜਿਦਣ ਲਾਹੌਰ ਦੇ ਨੇੜੇ ਲੜਾਈ ਲੱਗੀ ਹੈ, ਅੱਗੇ ਖਾਲਸੇ ਆ ਗਏ ਸਿਰ ਤੇ ਪੱਗ ਬੰਨ ਕੇ। ਮਾਰ ਕੇ ਮੱਥੇ ਤੇ ਹੱਥ ਕਹਿੰਦਾ ਹੈ— ਮੈਂ ਹੁਣ ਕਿਹਦੇ ਸਿਰ ਤੇ ਹਥਿਆਰ ਚਲਾਵਾਂ। ਦੱਸੋ, ਉਹ ਬੰਦਾ ਮਾੜਾ ਨਿਕਲਿਆ। ਬੰਦਾ ਪਿੱਛੇ ਹਟ ਗਿਆ।

ਫਿਰ, ਬੰਦੇ ਦੇ ਨਾਲ ਦਿਆਂ ਸਾਥੀਆਂ ਨੇ ਆਖਿਆ—ਕਿ ਤੂੰ ਤਾਂ ਉੱਡ ਜਾਏਂਗਾ।

ਉਹਨੇ ਆਖਿਆ—ਮੈਂ ਪ੍ਰਣ ਦਿਨਾਂ, ਮੈਂ ਨਹੀਂ ਤੁਹਾਨੂੰ ਛੱਡਦਾ।

ਜਦੋਂ ਅਖੀਰ ਭੁੱਖੇ ਮਰਨ ਲੱਗੇ, ਕਹਿਣ ਲੱਗੇ—ਨਿਕਲ ਜਾਹ।

ਉਹ ਕਹਿੰਦਾ—ਹੁਣ ਜ਼ਬਾਨ ਕਰਾਈ ਹੈ, ਮੈਂ ਨਹੀਂ ਹੁਣ ਨਿਕਲਦਾ, ਤੁਹਾਡੇ ਨਾਲ ਹੀ ਮਰਾਂਗਾ।

ਜਾ ਸਕਦਾ ਸੀ, ਲੇਕਿਨ ਬਚਨ ਕਰ ਦਿੱਤਾ ਹੋਇਆ ਸੀ। ਪਕੜੇ ਗਏ। ਚੜ੍ਹਾ ਲਏ ਉੱਤੇ, ਖੱਲਾਂ ਸਿਰਾਂ ਉੱਤੇ ਪਾ ਲਈਆਂ, ਦਿੱਲੀ ਲੈ

ਗਏ। ਅਖੀਰ ਦਾ ਜਦ ਵਕਤ ਆਇਆ ਤਾਂ ਬੰਦੇ ਦਾ ਜੰਬੂਰਾਂ ਨਾਲ ਮਾਸ ਤੋੜਦੇ ਨੇ। ਕਿਆ—ਅਸੀਂ ਵੀ ਗੁਰੂ ਗੋਬਿੰਦ ਸਿੰਘ ਦੇ ਸਿੱਖ ਸਦਾਉਂਦੇ ਹਾਂ। ਅੱਖਾਂ ਕੱਢ ਦਿੱਤੀਆਂ, ਬੱਚੇ ਦਾ ਕਲੇਜਾ ਕੱਢ ਕੇ ਝੋਲੀ ਵਿੱਚ ਪਾ ਦਿੱਤਾ। ਸੀ, ਹਾਏ ਨਾ ਕੀਤੀ, ਬਦਲਿਆ ਨਹੀਂ। ਜਦ ਜੰਬੂਰਾਂ ਨਾਲ ਮਾਸ ਟੁੱਟਦਾ ਹੈ, ਰੰਗ 'ਚ ਬੈਠਾ ਹੈ। ਵਜ਼ੀਰ ਨੂੰ ਭੇਜਦਾ ਹੈ ਬਾਦਸ਼ਾਹ—ਰਾਜਾ—ਬਈ, ਕੀ ਗੱਲ ਹੈ ? ਕਹਿੰਦਾ—ਗੱਲ ਕਾਹਦੀ ਹੈ, ਜਿਹੜਾ ਕੁਛ ਹੋਇਐ ਮੇਰੇ ਨਾਲ ...........। ਸਿੱਖ ਦਾ ਇਹ ਕੰਮ ਹੈ ਕਿ ਗਲਤੀ ਨਾ ਹੁੰਦਿਆਂ ਹੋਇਆਂ ਵੀ, ਆਪਣੀ ਮੰਨੇ। ਸਤਿਗੁਰ ਸਾਡੇ ਕੋਈ ਗਲਤੀ ਨਹੀਂ ਸਨ ਕਰਦੇ, ਉਹ ਕਹਿੰਦੇ ਨੇ–

**ਮੇਰਾ ਹਰਿ ਪ੍ਰਭੁ ਸੁੰਦਰੁ ਮੈ ਸਾਰ ਨ ਜਾਣੀ।।**

*–ਵਡਹੰਸ ਮ:੧, ਪੰਨਾ–੫੬੧*

ਸਾਨੂੰ ਇਹ ਜਾਚ ਦਸਦੇ ਹਨ। ਤਾਣ ਹੁੰਦੇ ਹੋਏ ਨਿਤਾਣਾਂ। ਮਾਣ ਹੁੰਦੇ ਹੋਏ ਨਿਮਾਣਾਂ। ਜੇ ਕੋਲ ਹੀ ਕੁਛ ਨਹੀਂ ਤਾਂ ਉਹਨੇ ਆਕੜ ਕਿਹੜੀ ਗੱਲ ਦੀ ਕਰਨੀ। ਬੰਦੇ ਨੇ ਕਿਹਾ—ਮੈਂ ਗੁਰੂ ਗੋਬਿੰਦ ਸਿੰਘ ਦੇ ਹੁਕਮਾਂ ਦੇ ਉਲਟ ਹੋਇਆਂ, ਤਾਂ ਮੈਨੂੰ ਮੁਸੀਬਤਾਂ ਝੱਲਣੀਆਂ ਪਈਆਂ ਨੇ। ਮੇਰਾ ਐਸ ਵੇਲੇ ਜਿਹੜਾ ਮਨ ਹੈ, ਗੁਰੂ ਗੋਬਿੰਦ ਸਿੰਘ ਦੇ ਚਰਨਾਂ 'ਚ ਬੈਠਾ ਹੈ, ਮੇਰਾ ਦੇਹ ਨਾਲ ਕੋਈ ਤਅੱਲਕ ਨਹੀਂ, ਜੋ ਤੁਹਾਡੀ ਮਰਜ਼ੀ ਹੈ ਕਰੋ। ਬੰਦ ਬੰਦ ਜੰਬੂਰਾਂ ਨਾਲ ਤੋੜਿਆ। ਪਰ ਕਿਉਂ—ਕਹਿੰਦੈ–

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿ ਨਿ ਘਟੈ।।**

ਪ੍ਰੀਤ ਨਾ ਮੇਰੀ ਘਟੇ। ਲਾਈ ਸਿਰੇ। ਮਨੀ ਸਿੰਘ ਹੁਰਾਂ ਦੀ ਵਾਰੀ ਆ ਗਈ। ਐਥੋਂ ਜਦੋਂ ਕੱਟਣ ਲੱਗੇ ਤਾਂ ਕਹਿੰਦਾ ਹੈ–

*ਇੱਕ ਇੱਕ ਜੋੜ ਅਲਹਿਦਾ ਕਰਨਾਂ ਪਾਪੀ ਤੈਨੂੰ ਲਾਇਆ।*
*ਸਾਬਤ ਹੱਥ ਵੱਢਣ ਦਾ ਪਾਪੀ ਤੂੰ ਕਿਥੋਂ ਹੁਕਮ ਲਿਆਇਆ।*

ਬੈਠ ਕੇ ਕਟਾਇਆ। ਖੁਸ਼ੀ ਨਾਲ ਕਟਾਇਆ। ਤਾਰੂ ਸਿੰਘ ਹੁਰਾਂ ਦੀ ਵਾਰੀ ਆਈ। ਪ੍ਰੀਤ ਦਾ ਧਿਆਨ ਦੇਣਾ। ਸਿੱਖ ਦੀ ਪ੍ਰੀਤ ਸਿੱਖੀ ਨਾਲ ਜੇ ਨਹੀਂ, ਤਾਂ ਸਿੱਖ ਨਹੀਂ ਹੈ। ਗੁਰੂ ਗੋਬਿੰਦ ਸਿੰਘ ਨੇ ਪਿਤਾ ਵਾਰਿਆ, ਮਾਤਾ ਵਾਰੀ, ਸਾਹਿਬਜ਼ਾਦੇ ਵਾਰੇ, ਆਪ ਤੰਗ ਹੋਏ, ਆਹ ਸਾਨੂੰ ਲਿਆ ਕੇ ਦਿੱਤਾ।



ਪਰ, ਦੁੱਖ ਦੀ ਹੁਣ ਗੱਲ ਹੈ ਕਿ, ਇਹਨੂੰ ਅਸੀਂ ਗਵਾ ਰਹੇ ਹਾਂ—ਭਾਵੇਂ ਅੰਦਰੋਂ—ਭਾਵੇਂ ਬਾਹਰੋਂ—ਸਾਬਣ ਲਾ ਕੇ—ਕੋਈ ਕੁਛ ਲਾ ਕੇ—ਕੋਈ ਕੁਛ ਕਰ ਕੇ। ਨੌਜਵਾਨਾਂ 'ਚ ਤਾਂ ਹੁਣ ਬਹੁਤ ਹੀ ਤੇਜ਼ੀ ਆ ਗਈ ਹੈ ਕਿ ਕਿਸੇ ਤਰ੍ਹਾਂ ਆਹ ਥਾਂ ਵਿਹਲੇ ਹੋ ਜਾਣ, ਐਥੋਂ ਵਿਹਲੀ ਹੋ ਜਾਏ। ਮੁੱਲ ਦਾ ਪਤਾ ਹੈ ਇਹਦੇ ਦਾ—ਤੁਹਾਨੂੰ ਪਤਾ ਨਹੀਂ ਮੁੱਲ ਦਾ। ਹੀਰੇ ਦੀ ਕੀਮਤ ਜਿਹੜੀ ਹੈ, ਖੋਤੇ ਦੇ ਗੱਲ ਪਾਉਣ ਨਾਲ ਨਹੀਂ ਪਤਾ ਲੱਗ ਸਕਦਾ।

*ਰਤਨ ਮਣੀ ਗਲਿ ਬਾਂਦਰੈ ਕਿਹੁ ਕੀਮ ਨ ਜਾਣੈ।*
*ਕੜਛੀ ਸਾਉ ਨ ਸੰਮ੍ਹਲੈ ਭੋਜਨ ਰਸੁ ਖਾਣੈ।*

*–ਵਾਰ–੩੪, ਪਉੜੀ–੪*

ਅਸੀਂ ਕਹੀਏ ਉਹਨਾਂ ਨੂੰ ਗੁਰੂ, ਉਹ ਸਤਿਗੁਰੂ ਰਾਮ ਸਿੰਘ ਨੂੰ ਪਚਾਸੀ ਸਾਲ ਲੰਘ ਗਏ, ਔਰ ਇਹ ਮੈ ਦੱਸਦਾਂ ਤੁਹਾਨੂੰ ਸਤਿਗੁਰਾਂ ਦੀ ਦੇਹ ਹੈਗੀ ਹੈ, ਪੰਤਾਲੀ ਛਿਆਲੀ 'ਚ (ਸੰਮਤ ੧੯੪੫, ੪੬) ਤਾਂ ਦਰਸ਼ਨ ਕਰਕੇ ਆਏ ਨੇ ਸਿੱਖ ਔਰ ਅਠਾਰਾਂ ਵਾਲੇ ਤਾਂ ਸਾਡੇ ਕੋਲ ਬੈਠੇ ਨੇ ਜਿਹਨਾਂ ਨੇ (ਸੰਨ) ੧੯੧੮ 'ਚ ਦਰਸ਼ਨ ਕੀਤਾ ਹੈ। ਅੰਗਰੇਜ਼ ਨੇ ਝੂਠ ਲਿਖਿਐ। ਗੁਰੂ ਗੋਬਿੰਦ ਸਿੰਘ ਦੀ ਲਿਖਤ ਹੈ ਕਿ–

*ਪੰਚ ਪੰਜਾਹ ਦੇਹ ਰਹੈ ਸੰਦਾ*

–ਪੰਜ ਪੰਜਾਹੇ ਦੇਹ ਸਤਿਗੁਰੂ ਰਾਮ ਸਿੰਘ ਦੀ, ਢਾਈ ਸੌ ਸਾਲ ਰਹਿਣੀ ਹੈ। ਇੱਕ ਸੌ ਬਤਾਲੀ ਹੁਣ ਬਣਦੇ ਹਨ। ਅਜੇ ਇੱਕ ਸੌ ਅੱਠ ਸਾਲ ਬਾਕੀ ਰਹਿੰਦੇ ਹਨ। ਉਹਨਾਂ ਕਿਹਾ ਹੈ—ਇਹ ਮੜ੍ਹਾ, ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ, ਜਿੰਨਾ ਚਿਰ ਧਰਤੀ ਤੇ ਧਰਮ ਨਹੀਂ ਵਰਤਦਾ, ਗਊ ਦੇ ਗਲ ਤੋਂ ਛੁਰੀ ਨਹੀਂ ਲਹਿੰਦੀ, ਇਹ ਸਰੀਰ ਨਹੀਂ ਜਾਂਦਾ। ਕਿੰਨੀ ਤਕਲੀਫ ਝੱਲੀ। ਕੋਈ ਵੀਹ ਸਾਲ ਦੀ ਕੈਦ ਕੱਟਦਾ ਹੈ—ਤਾਂ ਕੀ ? ਕਹਿੰਦੇ ਨੇ, ਇੱਥੇ ਚਾਰ ਵੀਹਾਂ ਲੰਘ ਗਈਆਂ, ਉੱਤੇ ਪੰਜਵੀਂ ਵੀਹਵੀਂ ਚੜ੍ਹੀ ਹੋਈ ਹੈ। ਕਾਹਦੇ ਵਾਸਤੇ ? ਇਹ ਤੁਹਾਡੇ ਵਾਸਤੇ—ਸਿੱਖੀ ਵਾਸਤੇ—ਧਰਮ ਦੇ ਵਾਸਤੇ।

ਤਾਰੂ ਸਿੰਘ ਜੀ ਨੂੰ ਕਿਹਾ ਸੂਬੇ ਨੇ—ਕਿ ਤੇਰੇ ਕੇਸ ਮੈਂ ਜੁੱਤੀਆਂ ਨਾਲ ਉਡਾ ਦੇਣੇ ਨੇ।

ਉਹ ਕਹਿੰਦਾ—ਇਹਨਾਂ ਵਿੱਚ ਗੁਰੂ ਗੋਬਿੰਦ ਸਿੰਘ ਦਾ ਅੰਮ੍ਰਿਤ ਪਿਆ ਹੋਇਐ ਇਹਨਾਂ ਨੂੰ ਨਹੀਂ ਕੋਈ ਕੱਟ ਸਕਦਾ।

ਹੁਣ ਜੇ ਅਸੀਂ ਆਪ ਕਟਾਈਏ ਫੇਰ ? ਅੱਜ ਮੁੱਲ ਦਾ ਪਤਾ ਹੋਵੇ ਤਾਂ ਅਸੀਂ ਨਾ ਕਟਾਈਏ ਜਾਂ ਕੱਟੀਏ। ਕੈਂਚੀਆਂ ਨਾਲ, ਉਸਤਰਿਆਂ ਨਾਲ, ਰੰਬੀਆਂ ਨਾਲ, ਜ਼ੋਰ ਲਾਇਆ। ਸਿਰ ਅੱਧਾ ਕੱਟਿਆ ਗਿਆ, ਕੇਸ ਨਹੀਂ ਕੱਟੇ ਗਏ।

## ਅੰਮ੍ਰਿਤਸਰ ਦੇ ਸ਼ਹੀਦ

ਅੰਮ੍ਰਿਤਸਰ ਜੀ ਦੇ ਵਿੱਚ ਅੰਗਰੇਜ਼ ਨੇ ਸਿੱਖ ਦੀ ਅਣਖ ਨੂੰ ਟੁੰਬਿਆ। ਪਹਿਲੇ ਤੁਸੀਂ ਪੜ੍ਹੋ ਭਾਈ ਨਾਹਰ ਸਿੰਘ ਵਾਲਾ ਇਤਿਹਾਸ, ਅਗਰ ਇੱਥੇ ਕਿਸੇ ਕੋਲ ਹੋਵੇ ਤਾਂ ਦੇਖੋ। ਸੰਤਾਂ ਨਿਧਾਨ ਸਿੰਘ ਹੁਰਾਂ ਨੇ ਜਿਹੜਾ ਜੁਗ ਪਲਟਾਊ ਸਤਿਗੁਰੂ, ਲਿਖਿਐ—ਦੇਖੋ, ਕਿ ਹਿੰਦੂਆਂ, ਸਿੱਖਾਂ ਰਲ ਕੇ ਬੜੀਆਂ ਅਰਜ਼ੀਆਂ ਦਿੱਤੀਆਂ ਲੇਕਿਨ ਅੰਗਰੇਜ਼ ਨੇ ਕਿਹਾ—ਅਬ ਰਣਜੀਤ ਸਿੰਘ ਕਾ ਰਾਜ ਨਹੀਂ ਰਿਹਾ ਅਬ ਅੰਗਰੇਜ਼ ਕਾ ਰਾਜ ਹੈ, ਇੱਥੇ ਗਊ ਬਧ ਹੋਏਗਾ। ਬਲਕਿ, ਪਹਿਲਾਂ ਅੰਮ੍ਰਿਤਸਰ ਵਿੱਚ ਸ਼ੁਰੂ ਕੀਤਾ। ਇਹ ਗੱਲ ਗਲਤ ਹੈ ਕਿ ਬੁੱਚੜਖਾਨਾ ਬਾਹਰ ਸੀ ਉਸ ਵੇਲੇ। ਮੈਂ ਉਹਨਾਂ ਮਹਾਂ ਪੁਰਖਾਂ ਦੇ ਦਰਸ਼ਨ ਕੀਤੇ ਨੇ ਜਿੰਨ੍ਹਾਂ ਨੇ ਘੰਟੇ ਘਰ ਦੇ ਚੜ੍ਹਦੇ ਪਾਸੇ, ਦਰਬਾਰ ਸਾਹਿਬ ਦੀ ਪਰਕਰਮਾਂ ਦੇ ਨਾਲ ਲੱਗਿਆ ਬੁੱਚੜਖਾਨਾਂ ਦੇਖਿਆ—ਬਾਬੇ ਤਖ਼ਤ ਸਿੰਘ ਜੀ ਨੇ, ਸਵਾਮੀ ਜੀ ਕਰਕੇ ਸਾਡੇ 'ਚ ਮਸ਼ਹੂਰ ਸਨ। ਉਹਨਾ ਦਾ ਸਰੀਰ ਇੱਕ ਸੌ ਕਿੰਨੇ ਸਾਲ ਦਾ ਹੋ ਕੇ ਚੱਲਿਆ। ਉੱਥੇ ਬੁੱਚੜ ਖਾਨਾਂ ਲਾਇਆ, ਅਣਖ ਨੂੰ ਟੁੰਬਿਆ ਸਿੱਖ ਦੀ ਨੂੰ।

ਸਿੱਖਾਂ ਨੇ ਸਤਿਗੁਰਾਂ ਤੋਂ ਹੁਕਮ ਨਹੀਂ ਪੁੱਛਿਆ। ਇਸ਼ਨਾਨ ਕਰਨ ਗਏ ਹਨ ਤਲਾਅ 'ਚ, ਕਿਆ ਦੇਖਦੇ ਹਨ, ਜਿਹੜੀ ਬਾਬੇ ਬੁੱਢੇ ਵਾਲੀ ਬੇਰ ਹੈ, ਇਹਦੇ ਕੋਲ ਇੱਲ੍ਹਾਂ ਚੁੱਕ-ਚੁੱਕ ਕੇ ਹੱਡੀਆਂ ਸਿਟਦੀਆਂ ਹਨ ਵਿੱਚ ਤਲਾਅ ਦੇ ਗਾਈਆਂ ਦੀਆਂ। ਜਰ ਨਹੀਂ ਸਕੇ। ਏਨਾ ਨੇੜੇ ਬੁੱਚੜਖਾਨਾ ਸੀ, ਪਰਕਰਮਾ ਦੇ ਨਾਲ ਪਿਛਲੀ ਕੰਧ ਬੁੱਚੜਖਾਨੇ ਦੀ ਲੱਗਦੀ ਸੀ। ਪਉੜੀਆਂ



ਲਿਆਏ—ਪੰਜਾ ਸੱਤਾਂ ਨੇ ਸਲਾਹ ਕੀਤੀ—ਪਉੜੀਆਂ ਲਿਆਕੇ, ਪਉੜੀਆਂ ਬੰਨ੍ਹੀਆ ਇੱਕ ਦੂਜੀ ਦੇ ਨਾਲ। ਪਰਕਰਮਾ ਵਾਲੇ ਪਾਸੇ ਪਉੜੀਆਂ ਲਾ ਕੇ ਚੜ੍ਹੇ। ਅੰਦਰ ਜਾ ਕੇ ਗਾਈਆਂ ਦੇ ਰੱਸੇ ਵੱਢੇ, ਬੁੱਚੜ ਵੱਢੇ, ਨਿਕਲ ਗਏ।

ਪਤਾ ਕਿਸੇ ਨੂੰ ਨਾ ਲੱਗਿਆ। ਜਦੋਂ ਨਾ ਲੱਗਿਆ, ਸਤਿਗੁਰਾਂ ਪਾਸ ਗਏ ਤਾਂ ਬਾਬਾ ਜੱਸਾ ਸਿੰਘ ਜੀ ਕਹਿਣ ਲੱਗੇ—ਸਤਿਗੁਰਾਂ ਨੂੰ ਪੁੱਛਿਐ ? ਆਖਣ ਲੱਗੇ—ਕਿ ਸੱਚੇ ਪਾਤਸ਼ਾਹ ਕਾਰ ਤਾਂ ਅਸੀਂ ਕਰ ਆਏ ਹਾਂ। ਅੰਗਰੇਜ਼ ਦੇ ਰਾਜ ਦੀ ਅਦਾਲਤ ਦਾ ਭਾਂਡਾ ਇਹੋ ਜਿਹਾ ਭੱਜਿਆ ਇਸ ਗੱਲ ਤੇ, ਕਰਿਸਟੀ ਉਸ ਵੇਲੇ ਅੰਗਰੇਜ਼ ਦਾ ਜਿਹੜਾ ਕਪਤਾਨ ਸੀ, ਜਿਹਨੇ ਹਿੰਦੂਆਂ ਨੂੰ ਤੇ ਨਿਹੰਗਾਂ ਸਿੱਖਾਂ ਨੂੰ, ਮੂੰਹਾਂ ਤੇ ਗੰਦੇ ਤੋਬਰੇ ਚੜ੍ਹਾ ਚੜ੍ਹਾ ਕੇ, ਉਹਨਾਂ ਤੋਂ ਇਕਬਾਲ ਕਰਾਇਆ ਕਿ ਅਸੀਂ ਮਾਰੇ ਹਨ ਬੁੱਚੜ। ਫਾਂਸੀ ਦੇਣ ਦਾ ਹੁਕਮ ਦੇ ਦਿੱਤਾ। ਸਤਿਗੁਰ ਕਹਿੰਦੇ ਨੇ ਸਿੱਖਾਂ ਨੂੰ—ਬੀਜੋ ਤੁਸੀਂ, ਤੇ ਵੱਢੇ ਕੋਈ ਹੋਰ। ਸਿੱਖ ਆਪਣੇ ਆਪ ਆਉਂਦੇ ਨੇ। ਆ ਕੇ ਕਹਿੰਦੇ ਨੇ —ਇਹਨਾਂ ਨੂੰ ਛੱਡ ਦਿਉ, ਸਾਡਾ ਕਸੂਰ ਹੈ। ਉਹ ਮੰਨਦਾ ਨਹੀਂ। ਉਹ ਕਹਿੰਦੇ ਨੇ—ਚੱਲ, ਦਿਖਾਉਨੇ ਹਾਂ, ਫਲਾਣੇ ਥਾਂ ਹਥਿਆਰ ਪਏ ਨੇ। ਸਭ ਕੁਛ ਦਿਖਾਇਆ। ਫਿਰ–

**ਪ੍ਰੀਤਿ ਗੋਬਿੰਦ ਸਿਉ ਜਿ ਨਿ ਘਟੈ।।**

ਜਦੋਂ ਆਇਆ ਵੇਲਾ ਕਹਿਣ ਲੱਗੇ—ਕੁਛ ਮੰਗੋ। ਕਹਿੰਦੇ—ਮੰਗਣਾ ਕੁਛ ਵੀ ਨਹੀਂ। ਰੱਸੇ ਤੰਦੀ ਦੇ ਹੁੰਦੇ ਹਨ, ਅਸੀਂ ਗਾਂ ਦੀ ਤੰਦੀ ਨਹੀਂ ਗੱਲ 'ਚ ਪਾਉਣੀ, ਰੇਸ਼ਮ ਦੇ ਰੱਸੇ ਵੱਟੇ ਗਏ ਉਦੋਂ ਤੋਂ। ਮਰਯਾਦਾ ਨਹੀਂ ਛੱਡੀ —ਰੀਤ ਨਹੀਂ ਕੋਈ ਭੀ .........। ਅਸੀਂ ਖਾਣ ਤਕ ਵੀ ਜਾਂਦੇ ਹਾਂ ਗਾਂ ਨੂੰ, ਕਈ ਜਿਹੜੇ ਆਦਮੀ ਵਲਾਇਤ ਜਾਂਦੇ ਨੇ, ਜਿਹੜੇ ਆਦਮੀ ਵਲਾਇਤੀ ਬਣੀਆਂ ਚੀਜ਼ਾਂ ਖਾਂਦੇ ਨੇ। ਕਹਿਣ ਲੱਗੇ—ਅੰਮ੍ਰਿਤਸਰ ਤਲਾਅ 'ਚ ਇਸ਼ਨਾਨ ਕਰਨੈ। ਹਵਨ ਕੀਤਾ, ਬੈਠ ਕੇ। ਤਿਆਰ ਹੋਏ ਰੱਸੇ ਚਾਰ। ਤੰਦੀਆਂ ਲੁਹਾ ਕੇ, ਰੱਸੇ ਲਵਾ ਲਏ ਤੇ ਕਿਹਾ—ਚੂੜ੍ਹਾ ਨਾ ਸਾਨੂੰ ਹੱਥ ਲਾਵੇ। ਜਿੱਥੇ ਚੜ੍ਹਨ ਵਾਸਤੇ ਜਾਂਦੇ ਹਨ ਫਾਂਸੀ, ਇੱਕ ਆਦਮੀ ਦੇ ਗਲ 'ਚ ਢੋਲਕ ਪਾਈ ਹੋਈ ਹੈ, ਦੂਸਰੇ ਨਾਲ ਸ਼ਬਦ ਪੜ੍ਹਦੇ ਜਾਂਦੇ ਹਨ–

**ਤੇਰੀ ਸਰਣਿ ਮੇਰੇ ਦੀਨ ਦਇਆਲਾ।।**
**ਸੁਖ ਸਾਗਰ ਮੇਰੇ ਗੁਰ ਗੋਪਾਲਾ।।**
**ਕਰਿ ਕਿਰਪਾ ਨਾਨਕੁ ਗੁਣ ਗਾਵੈ**
**ਰਾਖਹੁ ਸਰਮ[੬] ਅਸਾੜੀ[੭] ਜੀਉ।।**

*-ਮਾਝ ਮ:੫, ਪੰਨਾ-੧੦੫*

**- ਮੇਰੀ ਪ੍ਰੀਤਿ ਗੋਬਿੰਦ ਸਿਉ ਜਿ ਨਿ ਘਟੈ।।**

ਚੜ੍ਹੇ, ਹੱਸ ਹੱਸ ਕੇ ਰੱਸੇ ਪਾਏ। ਲੋਕਾਂ ਨੂੰ ਪਤਾ ਲੱਗਾ।

## ਸ਼ਹੀਦ ਬਿਸ਼ਨ ਸਿੰਘ

ਰਾਏਕੋਟ ਵਿੱਚ, ਲੁਧਿਆਣੇ ਵਿੱਚ, ਉਸ ਤੋਂ ਬਾਅਦ ਮਲੇਰ ਕੋਟਲੇ ਵਾਲੇ ਸਾਕੇ ਵਿੱਚ ਆ ਕੇ ਬਾਰ੍ਹਾਂ ਸਾਲ ਦਾ ਲੜਕਾ ਹੈ। ਜਿਸ ਤਰ੍ਹਾਂ ਬੰਦੇ ਦੇ ਮਗਰ ਵੀ ਇੱਕ ਮਾਈ ਆ ਗਈ ਸੀ ਰੰਡੀ, ਉਹ ਕਹਿੰਦੀ ਸੀ—ਮੇਰਾ ਪੁੱਤ ਸਿੱਖ ਨਹੀਂ ਹੈ। ਉਹ ਆਂਹਦਾ ਸੀ—ਜਾ ਦੁਸ਼ਮਣੇ, ਮੇਰੀਏ ਵੈਰਨੇ, ਨਿਕਲ ਜਾਹ —ਦਸ ਬਾਰ੍ਹਾਂ ਸਾਲ ਦਾ ਲੜਕਾ। ਕਾਵਨ, ਭਾਈ ਬਿਸ਼ਨ ਸਿੰਘ ਨੂੰ ਕਹਿੰਦਾ ਹੈ—ਮੇਮ ਕਹਿੰਦੀ ਹੈ ਇਹਨੂੰ ਛੱਡ ਦਿਉ—ਉਹ ਕਹਿੰਦੈ, ਕਹਿ ਦੇਵੇ ਕਿ ਮੈਂ ਰਾਮ ਸਿੰਘ ਦਾ ਸਿੱਖ ਨਹੀਂ ਹਾਂ। ਉਹ (ਬਿਸ਼ਨ ਸਿੰਘ) ਕਹਿੰਦਾ—ਮੇਰੀ ਨੇੜੇ ਹੋ ਕੇ ਗੱਲ ਸੁਣੋ। ਦਾੜ੍ਹੀ ਨੂੰ ਹੱਥ ਪਾ ਲਿਆ, ਹੱਥ ਵੱਢੇ ਗਏ, ਸਿਰ ਵੱਢਿਆ ਗਿਆ, ਕਹਿਣ ਲੱਗਿਆ—ਤੂੰ ਮੈਨੂੰ ਇਹ ਨ ਕਹਿ ਕਿ ਮੈਂ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ-

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿ ਨਿ ਘਟੈ।।**

## ਸ਼ਹੀਦ ਵਰਿਆਮ ਸਿੰਘ

ਭਾਈ ਵਰਿਆਮ ਸਿੰਘ ਜੀ ਮ੍ਰਾਜ ਕੇ, ਥੂਹ ਔਰ ਮ੍ਰਾਜ ਕੇ ਭਰਾ ਭਰਾ ਹਨ ਆਪਸ ਵਿੱਚ। ਕੋਈ ਫਰਮਾਇਸ਼ ਆਈ ਰਾਜੇ ਮਹਿੰਦਰ ਸਿੰਘ ਵੱਲੋਂ —ਕੱਦ ਮਧਰਾ ਸੀ—ਬਈ, ਛੱਡ ਦਿਉ। ਇਹ ਦੂਸਰੇ ਦਿਨ ਦਾ ਵਾਕਿਆ ਹੈ, ਪਹਿਲੇ ਦਾ ਨਹੀਂ ਹੈ। ਉਹ ਸਿੱਖ ਰਾਤ ਨੂੰ, ਮਾਘ ਦਾ ਮਹੀਨਾ, ਬਾਰਸ਼



ਪੈਂਦੀ ਹੈ, ਲੀੜਾ ਨਹੀਂ, ਕੁਛ ਨਹੀਂ—ਪਰ ਰਾਤ ਉਸੇ ਤਰ੍ਹਾਂ ਗੁਜ਼ਰੀ ਹੈ-

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿ ਨਿ ਘਟੈ।।**

ਢੋਲਕ ਵੱਜਦੀ ਰਹੀ ਹੈ, ਕੀਰਤਨ ਕਰਦੇ ਰਹੇ ਹਨ। ਔਰ ਜਿਹੜਾ ਤੋਪ ਅੱਗੇ ਆਉਂਦਾ ਰਿਹੈ, ਉਹ ਇਸ਼ਨਾਨ ਕਰ ਕੇ ਆਉਂਦਾ ਸੀ, ਕੋਲ ਛੱਪੜ 'ਚ, ਪਾਣੀ ਸੀ। ਵਰਿਆਮ ਸਿੰਘ ਹੁਰਾਂ ਦੀ ਵਾਰੀ ਆਈ। ਤੇਰੀ ਛਾਤੀ ਨਹੀਂ ਤੋਪ ਅੱਗੇ ਆਉਂਦੀ, ਤੂੰ ਤੋਪ ਅੱਗੇ ਨਹੀਂ ਉੱਡ ਸਕਦਾ। ਹੁਣ ਜੇ ਬੰਨ੍ਹਿਆ ਹੁੰਦਾ ਤਾਂ ਇਹ ਸਵਾਲ ਕਿਉਂ ਹੁੰਦਾ।

ਕਈ ਆਦਮੀਆਂ ਨੇ ਸਾਨੂੰ ਤਸਵੀਰਾਂ ਦਿਖਾਈਆਂ। ਬਹਾਦੀ ਮੁਸਲਮਾਨ ਵੀ ਉਹਨਾਂ ਦਿਨਾਂ 'ਚ ਉਡਾਏ ਗਏ ਨੇ ਅੰਗਰੇਜ਼ਾਂ ਨੇ ਪਸ਼ੌਰ ਵਿੱਚ, ਜਿਹਨਾਂ ਦੀਆਂ ਤਸਵੀਰਾਂ ਕਿਸੇ ਨੇ ਦੇਖੀਆਂ ਹੋਣੀਆਂ, ਉਹ ਐਸ ਤਰ੍ਹਾਂ ਪਿਛਲੇ ਪਾਸੇ ਬੱਝੇ ਨੇ। ਉਹਨਾਂ ਦੀਆਂ ਦਾੜ੍ਹੀਆਂ ਦੀਹਦੀਆਂ ਹਨ, ਪਰ ਉਹਨਾਂ ਦਾ ਉੱਤੇ ਲੜ ਹੈ ਪੱਗ ਦਾ। ਫਿਰ ਉਹਨਾਂ ਦੇ ਪਜਾਮੇ ਦੇਖੋ, ਕੂਕਿਆਂ ਦੀ ਇਹ ਸ਼ਕਲ ਨਹੀਂ ਸੀ। ਉਹਨਾਂ ਦੀ ਸਿੱਧੀ ਪੱਗ। ਉਹ ਤਸਵੀਰਾਂ ਬਹਾਦੀਆਂ ਦੀਆਂ ਨੇ, ਉਹਨਾਂ ਦੀਆਂ ਨਹੀਂ। ਅੰਗਰੇਜ਼ਾਂ ਨੇ ਉਡਾਏ ਬੰਨ੍ਹ ਕੇ ਤੋਪ ਨਾਲ ਪਸ਼ੌਰ। (ਵਰਿਆਮ ਸਿੰਘ) ਇੱਟਾਂ ਕੱਠੀਆਂ ਕਰ ਕੇ ਲਿਆ ਕੇ, ਕਹਿੰਦਾ ਹੈ—ਹੁਣ ਤੇ ਮੇਰੀ ਛਾਤੀ ਆਈ ਹੈ ਕਿ ਨਹੀਂ—ਮੇਚ।

*ਚਲੋ ਸਹੀਓ ਰਲ ਦੇਖਣ ਚਲੀਏ ਰਾਂਝਣ ਸੂਲੀ ਚੜ੍ਹਦਾ।*
*ਉਹ ਚੜ੍ਹਦਾ ਚੜ੍ਹਦਾ ਕਰੇ ਮਜ਼ਾਕਾਂ ਮੌਤੋਂ ਮੂਲ ਨਹੀਂ ਡਰਦਾ।*

ਮੌਤ ਨੂੰ ਤਮਾਸ਼ਾ ਸਮਝਿਆ। ਕਿਉਂ ਸਮਝਿਆ—ਪ੍ਰੀਤ ਲੱਗੀ ਹੋਈ ਸੀ ਸਤਿਗੁਰੂ ਨਾਲ। ਸਤਿਗੁਰੂ ਦੀ ਪ੍ਰੀਤ ਦੇ ਵੱਟੇ, ਅਨਜਾਣ ਬੱਚੇ ਨੂੰ ਅਸੀਂ ਮਿਸਰੀ ਦੇ ਕੇ, ਪਤਾਸੇ ਦੇ ਕੇ ਉਹਦੇ ਸੋਨੇ ਦੇ ਗਹਿਣੇ ਲਾਹ ਸਕਦੇ ਹਾਂ —ਉਹਨਾਂ ਨੂੰ ਪਤਾ ਸੀ ਕਿ ਇਹਦੀ ਕੀਮਤ ਇਹ ਹੈ। ਇਹ ਸਰੀਰ ਵੀ ਕੀਮਤ ਕੁਛ ਨਹੀਂ।

## ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਮਾਲਕ

ਹੁਣ ਅਸੀਂ ਲੋਗ, ਉਸ ਗੁਰੂ ਗੋਬਿੰਦ ਸਿੰਘ ਦਾ ਸਰਬੰਸ ਵਾਰਿਆ, ਸਾਡੇ

ਸਾਰੇ ਗੁਰੂਆਂ ਦੀ ਘਾਲ ਘਾਲੀ, ਸਤਿਗੁਰੂ ਰਾਮ ਸਿੰਘ ਦੇ ਸਿੱਖਾਂ ਦਾ ਤੋਪਾਂ ਅੱਗੇ ਉਡਣਾ—ਹੁਣ ਅਸੀਂ ਧੇਲੇ ਵੱਟੀ ਸਿੱਖੀ ਵੇਚਣ ਲੱਗੇ ਹੋਏ ਹਾਂ। ਸਾਨੂੰ ਚਾਹੀਦਾ ਹੈ, ਮੈਂ ਅਰਜ਼ ਸਾਰਿਆਂ ਅੱਗੇ ਕਰਾਂਗਾ—ਖਾਸ ਕਰ ਨਾਮਧਾਰੀਆਂ ਅੱਗੇ ਮੇਰਾ ਬਹੁਤਾ ਸਾਰਾ ਜ਼ੋਰ ਹੈ, ਮੈਂ ਸੇਵਕ ਹਾਂ ਇਸ ਸ਼ਰੇਣੀ ਦਾ—ਕਿ ਭਾਈ ਸੱਜਣੋਂ, ਧਰਮ ਛੱਡ ਕੇ ਕੁਛ ਨਹੀਂ ਪੱਲੇ ਰਹਿੰਦਾ।

੧੬੨੮ ਸੰਮਤ ਵਿੱਚ—*ਅਨਿਕ ਦੇਸ ਬਿਪਰੈਂਚ ਸਿਧਾਵੈ*। ਗੁਰਿੰਡ ਨਾਮਾ ਪੜ੍ਹੋ, ਉੱਥੇ ਲਖਿਐ-

*ਸ਼ਾਸਤਰ ਵੇਦ ਪੁਰਾਣ ਨਿਰਖਾਵੈ।*

ਛੇ ਸ਼ਾਸਤਰ, ਚਾਰ ਵੇਦ—ਦਸ, ਅਠਾਰ੍ਹਾਂ ਪੁਰਾਣ—ਅਠਾਈ ਬਣ ਜਾਂਦੇ ਹਨ।

*ਨਾਗ ਵਸੁ ਤਬ ਕਰਨ ਮਿਲਾਵੈ।*

ਨੌਂ ਕੁਲਾਂ ਨਾਗਾਂ ਦੀਆਂ, ਅੱਠ ਵਸੁ—ਸਤਾਰਾਂ, ਕਰਣ—ਦੋ—ਕੰਨ, ਉੱਨੀ। ਉੱਨੀ ਸੌ ਅਠਾਈ ਜਦੋਂ ਆਵੇਗਾ।

*ਅਨਿਕ ਦੇਸ ਬਿਪਰੈਂਚ ਸਧਾਵੈ।*

ਸਤਿਗੁਰੂ ਅਨੇਕਾਂ ਦੇਸਾਂ 'ਚ ਜਾਣਗੇ। ਜਾਣਾ ਹੋਇਆ।

*ਸਗੱਲ ਦੀਪ ਭਵਨ ਮੇ ਜਾਹੀ।*

*ਹੋਏ ਕਿਰਪਾਲ ਸਭ ਦਰਸ ਦਿਖਾਈ।*

ਅਸੀਂ ਕਹਿਨੇ ਹਾਂ—ਬਈ, ਰਾਮ ਸਿੰਘ ਪੰਜ ਸੱਤ ਸੌ ਕੂਕਾ, ਲੱਖ ਦੋ ਲੱਖ ਦਾ ਮਾਲਕ ਹੈ। ਸਤਿਗੁਰੂ ਸਾਰੀ ਸ੍ਰਿਸ਼ਟੀ ਦਾ ਮਾਲਕ ਹੁੰਦਾ ਹੈ। ਜੇ ਸਾਰੀ ਸ੍ਰਿਸ਼ਟੀ ਦਾ ਮਾਲਕ ਨਾ ਹੁੰਦਾ, ਤਾਂ ਗੁਰੂ ਨਾਨਕ ਨੂੰ ਮੁਸਲਮਾਨ ਨਾ ਕਹਿੰਦੇ—ਇਹ ਸਾਡਾ ਪੀਰ ਹੈ, ਸਾਨੂੰ ਅੱਧਾ ਦਿਉ, ਉਹਦੀ ਚਾਦਰ ਨਾ ਪਾੜਦੇ। ਉਹ ਸਾਰੀ ਸ੍ਰਿਸ਼ਟੀ ਦਾ ਮਾਲਕ ਨਾ ਹੁੰਦਾ ਤਾਂ ਭੀਖਣ ਸ਼ਾਹ ਜਿਦਣ ਲੈ ਕੇ ਗਿਆ ਦੋ ਮੱਘੀਆਂ ਪਾ ਕੇ, ਗੁਰੂ ਗੋਬਿੰਦ ਸਿੰਘ ਦੇ ਅੱਗੇ, ਤਾਂ ਦੋਹਾਂ ਉੱਤੇ ਹੱਥ ਨਾ ਧਰਦੇ। ਜੇ ਨਾ ਸਾਰੀ ਦਾ ਮਾਲਕ ਹੁੰਦਾ ਤਾਂ ਸੂਰਜ ਪੁਰੇ ਦਾ ਸੱਯਦ—ਉੱਚ ਦੇ ਪੀਰ ਬਣੇ ਹੋਏ ਗੁਰੂ ਗੋਬਿੰਦ ਸਿੰਘ ਜੀ—ਮੁਸਲਮਾਨ ਦੇ ਖਿਲਾਫ ਕਦੇ ਗਵਾਹੀ ਨਾ ਦਿੰਦਾ। ਉਨ੍ਹੇ ਆਖਿਆ—ਮੈਂ ਜਾਣਦਾ ਹਾਂ ਇਹ



ਉੱਚ ਦਾ ਪੀਰ ਹੈ। ਗਨੀ ਖਾਂ ਨਬੀ ਖਾਂ ਨੇ ਕਿਉਂ ਚੁੱਕਿਆ ? ਤੁਸੀਂ ਉਸ ਗੁਰੂ ਦੇ ਸਿੱਖ ਹੋ, ਤੁਹਾਨੂੰ ਵੀ ਇਹੋ ਜਿਹੇ ਹੋਣਾ ਚਾਹੀਦਾ ਹੈ, ਜੋ ਹਰ ਇੱਕ ਮਜ਼ਹਬ ਵਾਲਾ ਤੁਹਾਡੇ ਨਾਲ ਉਸੇ ਤਰ੍ਹਾਂ ਪਿਆਰ ਕਰੇ, ਜਿਹਦੇ ਤੁਸੀਂ ਕਹਾਉਂਦੇ ਹੋ। ਸਾਡੇ ਗੁਰੂਆਂ ਨੇ ਆਪਣਾ ਸਰਬੰਸ ਦੇ ਕੇ, ਸਾਨੂੰ ਇਹ ਚੀਜ਼ ਦਿੱਤੀ।

ਪੜ੍ਹੋ ਇਤਿਹਾਸ, ਪੰਡਤ ਕਹਿੰਦਾ ਹੈ, ਜਦੋਂ ਸੱਚੇ ਪਾਤਸ਼ਾਹ, ਸ਼ਕਤੀ ਅਰਾਧਨ ਲੱਗੇ। ਅੱਜ ਕੱਲ੍ਹ ਤਾਂ ਲੋਗ ਮੰਨਦੇ ਨਹੀਂ, ਪਰ ਅਸੀਂ ਮੰਨਦੇ ਹਾਂ, ਕਿ ਉਹ ਸਭ ਕੁਛ ਕਰਦੇ ਨੇ। ਉਹਨਾਂ ਦੱਸਿਆ—ਬਈ, ਕਲਜੁਗ ਵਿੱਚ ਪਰਗਟ ਹੋ ਸਕਦੀ ਹੈ, ਜਿਹੜੇ ਲੋਕ ਨਹੀਂ ਮੰਨਦੇ।

ਤਾਂ, ਪੰਡਤ ਕਹਿੰਦਾ—ਮਹਾਰਾਜ ਜੇ ਤੁਸੀਂ ਆਪਣੇ ਬੱਚੇ ਬਲੀਦਾਨ ਦਿਉ, ਤਾਂ ਤੁਹਾਡੇ ਘਰ ਵਿੱਚ ਮਾਇਆ ਵਧੇ, ਜਾਂ ਐਸ਼ਵਰਜ।

ਗੁਰੂ ਗੋਬਿੰਦ ਸਿੰਘ ਕਹਿੰਦੇ ਨੇ—ਮੈਂ ਆਹ ਸਿੱਖਾਂ ਨੂੰ ਦੇਣਾ ਹੈ ਸਭ ਕੁਛ, ਮੈਨੂੰ ਨਹੀਂ ਆਪਣੇ ਵਾਸਤੇ ਲੋੜ।

ਤਾਂਹੀ ਤਾਂ ਸਿੱਖਾਂ ਦੇ ਸਿਰ ਮੰਗੇ। ਔਰ ਸਿੱਖਾਂ ਦੇ ਸਿਰ—ਇਹ ਗੱਲ ਵੀ ਸਾਡੇ ਇਤਿਹਾਸ ਵਾਲੇ ਲਿਖਦੇ ਹਨ, ਮੈਂ ਅਰਜ਼ ਕਰਾਂਗਾ, ਗੁਰੂ ਗੋਬਿੰਦ ਸਿੰਘ ਜਿਹੜਾ ਕਹਿੰਦਾ ਹੈ-

**ਹਮੂੰ[੮] ਮਰਦ ਬਾਯਦ[੯] ਸ਼ਵਦ ਸੁਖਨਵਰ[੧੦]।।**
**ਨ ਸ਼ਿਕਮੇ[੧੧] ਦਿਗਰ ਦਰ ਦਹਾਨਿ[੧੨] ਦਿਗਰ।।**

*-ਦਸਮ ਗ੍ਰੰਥ, ਪੰਨਾਂ-੧੩੯੧*

ਕਹਿੰਦੇ—ਮਰਦ ਉਹ ਹੈ, ਜਿਹਦਾ ਮੂੰਹ ਹੋਰ ਤੇ ਅੰਦਰ ਹੋਰ ਨਾ ਹੋਵੇ। ਤਾਂ, ਗੁਰੂ ਗੋਬਿੰਦ ਸਿੰਘ ਇਹ ਕਰ ਸਕਦਾ ਹੈ ਕਿ ਸਿੱਖਾਂ ਨੂੰ ਫੜ ਕੇ ਲੈ ਜਾਏ ਤੇ ਅੰਦਰ ਲਿਜਾ ਕੇ ਬੱਕਰੇ ਮਾਰ ਦੇਵੇ ? ਮੰਗੇ ਸਿੱਖਾਂ ਦੇ ਸਿਰ *[੧]—ਮਾਰੇ ਬੱਕਰੇ। ਚਾਰ ਸੌ ਵੀਹ ਗੁਰੂ ਗੋਬਿੰਦ ਸਿੰਘ ਕਰੇ ਸਾਡੇ ਨਾਲ—ਕਦੇ ਨਹੀਂ ਕਰਦਾ। ਗੁਰੂ ਨੇ ਸਿਰ ਲਾਹੇ। ਉਹਨਾਂ ਦੀ ਇਹ ਤਾਕਤ ਹੈ ਕਿ ਉਹਨਾਂ ਇਹ ਮੁੜਕੇ ਲਾ ਦਿੱਤੇ। ਅਸੀਂ ਕਮਜ਼ੋਰ ਹਾਂ, ਅਸੀਂ ਆਪਣੀ ਮਰਜ਼ੀ ਨਾਲ ਦੇਖਦੇ ਹਾਂ।

ਹੁਣ ਅਸੀਂ ਸਾਇੰਸ ਨਾਲ ਤੇ ਮੰਨਣ ਲੱਗ ਪਏ ਹਾਂ, ਜੇ ਇੱਥੇ ਸਾਡੇ

ਰੇਡੀਓ ਲੱਗਾ ਹੋਏ ਤਾਂ ਅਸੀਂ ਅਮਰੀਕਾ ਦੀਆਂ ਗੱਲਾਂ ਸੁਣ ਲੈਂਦੇ ਹਾਂ। ਪਰ ਜੇ ਕੋਈ ਇਹ ਗੱਲ ਕਹਿੰਦਾ ਸੀ—ਸੰਜੇ ਬੈਠਾ ਸੁਣਾ ਰਿਹਾ ਸੀ ਧ੍ਰਿਤਰਾਸ਼ਟਰ ਨੂੰ ਕਹਾਣੀ ਮਹਾਂਭਾਰਤ ਦੀ, ਤਾਂ ਉਸ ਨੂੰ ਅਸੀਂ ਕਹਿੰਦੇ ਸਾਂ, ਗਪੌੜੇ ਲਿਖੇ ਹੋਏ ਹਨ। ਹੁਣ ਅਸੀਂ ਅੱਜ ਤਾਂ ਮੰਨ ਲੈਨੇ ਹਾਂ ਕਿ ਦੋ ਹਜ਼ਾਰ ਆਦਮੀ ਹਵਾਈ ਜਹਾਜ਼ ਚੜ੍ਹ ਕੇ ਜਾ ਸਕਦਾ ਹੈ, ਪਰ ਇਹ ਨਹੀਂ ਮੰਨਦੇ ਕਿ ਪੁਸ਼ਪਕ ਵਿਮਾਨ 'ਚ ਦਸ ਹਜ਼ਾਰ ਆਦਮੀ ਲੈ ਕੇ ਰਾਮਚੰਦਰ ਜੀ ਆ ਗਏ ਸੀ। ਸਾਇੰਸ ਦੀਆਂ ਗੱਲਾਂ ਝੂਠ ਨਹੀਂ ਮੰਨਦੇ, ਅੰਤਰਜਾਮਤਾ ਨਹੀਂ ਮੰਨਦੇ, ਕਿਉਂਕਿ ਸਾਨੂੰ ਉਹ ਪਤਾ ਹੀ ਨਹੀਂ ਲੱਗਾ, ਅਸੀਂ ਉਹ ਰਾਹ ਹੀ ਨਹੀਂ ਪਏ, ਅਸੀਂ ਉਹ ਸਕੂਲ ਹੀ ਨਹੀਂ ਦੇਖਿਆ। ਉਹ ਇਹੋ ਜਿਹਾ ਸਕੂਲ ਹੈ ਜਿਹੜਾ ਸਾਰੇ ਸਾਇੰਸ ਫੇਲ ਕਰ ਸਕਦਾ ਹੈ। ਕੋਈ ਸਾਇੰਸ ਦੀ ਤਾਕਤ ਉੱਥੇ ਨਹੀਂ ਚੜ੍ਹ ਸਕਦੀ। ਗੱਲ ਤਾਂ ਬੜੀ ਛੋਟੀ ਜਿਹੀ ਹੈ—ਉਹ ਇੱਕ ਬਿਜਲੀ ਦੀ ਮਸ਼ੀਨ ਬਣੀ ਹੋਈ ਹੁੰਦੀ ਹੈ, ਜਿਹਨੂੰ ਹੱਥਾਂ 'ਚ ਫੜਿਆ ਜ਼ਰਾ ਘੁਮਾਈਏ ਤਾਂ ਹੱਥਾਂ 'ਚ ਬੜਾ ਜ਼ੋਰ ਲਾਉਂਦੀ ਹੈ। ਗੁਰੂ ਹਰੀ ਸਿੰਘ ਜੀ ਚਲੇ ਗਏ, ਬਾਬਾ ਮਤਾਬ ਸਿੰਘ ਪਕੌੜੀਆ ਹੁੰਦਾ ਸੀ ਅੰਮ੍ਰਿਤਸਰ। ਪਤਾ ਨਾ ਲੱਗੇ ਕਿ ਕਿੱਥੋਂ ਫੜੀ ਹੋਈ ਹੈ ਸਾਰਾ ਜ਼ੋਰ ਲੱਗਿਆ। ਇੱਕ ਦਇਆ ਸਿੰਘ ਸੀ ਸਾਡੇ ਨਾਲ ਘੋੜਿਆਂ ਵਾਲੇ, ਉਹਨੇ ਫੜ ਲਈ।

## ਬਾਬਾ ਵਸਾਵਾ ਸਿੰਘ

ਮੈਂ ਇੱਕ ਅਰਜ਼ ਕਰਾਂ ਇੱਕ ਰਾਮਗੜ੍ਹੀਆ ਸਿੱਖ ਬਾਬਾ ਵਸਾਵਾ ਸਿੰਘ ਗੁਜਰਾਂਵਾਲਾ ਉਦੋਂ ਜਿਲ੍ਹਾ ਸੀ, ਹੁਣ ਸ਼ੇਖੂਪੁਰਾ ਬਣਿਐ। ਕੁਝਰ ਪਿੰਡ ਚੂਹੜ ਕਾਣੇ ਤੋਂ ਦੋ ਮੀਲ ਉੱਤੇ ਹੈ। ਉੱਥੇ ਇੱਕ ਮੌਲਵੀ, ਉਹਦਾ ਇਹ ਕੰਮ ਸੀ ਬਾਬੇ ਬੰਦੇ ਵਾਂਗੂੰ ਕਿ ਜਿਹੜਾ ਬੰਦਾ ਮੰਜੇ ਤੇ ਬੈਠੇ ਨ, ਉਹਨੂੰ ਭੂਤਾਂ ਤੋਂ ਪੁੱਠਾ ਕਰਾ ਕੇ ਸਿਟ ਦੇਣਾ। ਬਾਬਾ ਸਾਧੂ ਸੀ, ਭਜਨ ਕਰਦਾ ਸੀ, ਸਤਿਗੁਰਾਂ ਦਾ ਸਿੱਖ ਸੀ। ਉਹ ਮੌਲਵੀ ਕਿਸੇ ਕੰਮ ਉਹਦੇ ਘਰ ਆਇਆ ਕਿਸੇ ਕੰਮ ਕਰਾਉਣ ਵਾਸਤੇ। ਉਹ ਆਂਹਦਾ—ਓ ਮੀਆਂ, ਸੁਣਿਐ ਤੂੰ ਮੰਜੇ ਉੱਤੇ ਬੰਦਾ ਬਹਾਲ ਕੇ ਡੇਗ ਦਿਨੈ। ਹੁਣ ਸਾਡਾ ਹਾਲ ਕੋਈ ਨਹੀਂ ਹੈ। ਉਹ ਕੂਕੇ,



ਉਹ ਉਹਦੇ ਮੰਜੇ ਤੇ ਨਹੀਂ ਸੀ ਬਹਿੰਦਾ ਮੁਸਲਮਾਨ ਦੇ ਤੇ ਜਾ ਕੇ। ਅਪਣਾ ਮੰਜਾ ਸਿਰ ਤੇ ਚੁੱਕ ਕੇ ਮੁਸਲਮਾਨ ਦੇ ਘਰ ਲੈ ਗਿਆ। ਉੱਥੇ ਜਾ ਕੇ ਡਾਹ ਕੇ, ਬਹਿ ਕੇ, ਕਹਿੰਦਾ—ਲੈ ਹੁਣ ਕਰ ਲੈ ਜੋ ਕਰਨੈ।

ਉਹ ਫਿਰ ਜ਼ੋਰ ਲਾ ਰਿਹਾ, ਉਹ (ਭੂਤ) ਆਖਣ—ਸਾਨੂੰ ਨਾ ਇਹਦੇ ਨੇੜੇ ਘੱਲ, ਅਸੀਂ ਨਹੀਂ ਇਹਨੂੰ ਕੁਛ ਕਰ ਸਕਦੇ।

ਉਹ (ਮੌਲਵੀ) ਕਹਿੰਦਾ—ਬਈ, ਮੜ੍ਹੀਆਂ 'ਚ ਚੱਲ।

ਉਹ ਕਹਿੰਦਾ—ਚੱਲ ਮੜ੍ਹੀਆਂ 'ਚ ਚਲੇ ਚਲਦੇ ਹਾਂ।

ਮੰਜਾ ਬਾਬੇ ਨੇ ਸਿਰ ਤੇ ਚੁੱਕ ਲਿਆ ਵਸਾਵਾ ਸਿੰਘ ਨੇ, ਮੜ੍ਹੀਆਂ 'ਚ ਚਲੇ ਗਏ। ਜਿਸ ਵੇਲੇ ਫਿਰ ਉਹਨੇ ਮਗਰ ਲਾਇਆ, ਮੁਲਾਣੇ ਦਾ ਗਾਟਾ ਤੋੜ—ਦਿੱਤਾ, ਉਹਨੂੰ ਉੱਥੇ ਹੀ ਮਾਰ ਦਿੱਤਾ। ਆਖਣ ਲੱਗੇ—ਤੈਨੂੰ ਜੁ ਕਿਹਾ ਸੀ, ਅਸੀਂ ਨਹੀਂ ਇਹਨੂੰ ਕੁਛ ਕਰ ਸਕਦੇ। ਇਹ ਸਤਿਗੁਰੂ ਦੇ ਸਿੱਖ ਦੀ ਬਰਕਤ ਹੈ। ਇਹ ਸਤਿਗੁਰੂ ਦੀ ਬਰਕਤ ਹੈ, ਜਿਹਨਾਂ ਦੀ ਪ੍ਰੀਤ ਨਹੀਂ ਘਟਦੀ। ਤੁਸੀਂ ਗੁਰੂ ਦੇ ਸਿੱਖ ਹੋ। ਤੁਹਾਡਾ ਫਰਜ਼ ਹੈ ਕਿ ਤੁਸੀਂ ਸਿੱਖੀ ਧਾਰੋ, ਗੁਰਬਾਣੀ ਪੜ੍ਹੋ। ਗੁਰਬਾਣੀ ਵਿੱਚ ਜੋ ਲਿਖਿਆ ਹੈ, ਉਹਦੇ ਤੇ ਥੋੜ੍ਹਾ ਬਹੁਤਾ ਅਮਲ ਕਰੋ, ਨ੍ਹਾਓ, ਭਜਨ ਕਰੋ।

## ਸਿੱਖੀ ਹੈ ਤਾਂ ਸਭ ਕੁਛ ਹੈ

ਗੁਰਮੁਖ ਤਾਂ ਬਣਦਾ ਹੈ ਜੇ ਨਾਮ, ਦਾਨ, ਤੇ ਇਸ਼ਨਾਨ—ਤਿੰਨ ਚੀਜ਼ਾਂ ਕਰੇ। ਇਸ਼ਨਾਨ ਦਾ ਇਹ ਮਤਲਬ ਨਹੀਂ—ਬਈ, ਐਨਾ ਐਨਾ ਨ੍ਹਾ ਲਏ, ਜਾਂ ਐਨਾ।

**ਮੁਇਆ ਜੀਵਦਿਆ[੧੩] ਗਤਿ[੧੪] ਹੋਵੈ**
**ਜਾਂ ਸਿਰਿ ਪਾਈਐ ਪਾਣੀ।।**

*—ਮਾਝ ਮ:੧, ਪੰਨਾ—੧੫੦*

ਅੱਠੀਂ ਪਹਿਰੀਂ ਤਾਂ ਸਿਰ 'ਚ ਪਾਣੀ ਪਾਉ। ਹੋਰ ਐਨੇ ਕੰਮ ਕਰਦੇ ਹੋ, ਇਹਦੇ ਵਾਸਤੇ ਵੀ ਅੱਧਾ ਘੰਟਾ ਕੱਢ ਲਉ ਬਈ, ਕੇਸ ਨਹੀਂ ਹਰੇ ਹੁੰਦੇ —ਹੋ ਜਾਣ। ਹੁਕਮ ਗੁਰੂ ਦਾ ਹੈ, ਮੇਰਾ ਨਹੀਂ। ਮੈਂ ਤਾਂ ਇੱਕ ਰੌਲਾ ਪਾਉਣ

ਵਾਲਾ ਹਾਂ। ਰਾਤ ਨੂੰ ਇੱਕ ਰਪਟੀਆ ਫਿਰਦਾ ਹੈ, ਉਹ ਬਜ਼ਾਰਾਂ 'ਚ ਚੌਕੀਦਾਰ, ਕਹਿੰਦੈ—ਜਾਗੋ ਬਈ। ਜਿਹੜੇ ਜਾਗਦੇ ਨੇ ਉਹ ਬਚ ਰਹਿੰਦੇ ਹਨ।

ਤੁਹਾਡੇ ਬੱਚੇ ਬੱਚੀਆਂ ਮਰਯਾਦਾ ਛੱਡ ਰਹੇ ਹਨ, ਕੱਛਾਂ ਲਹਿ ਗਈਆਂ ਨੇ, ਨਿੱਕਰਾਂ ਪਾਈਆਂ ਹੋਈਆਂ ਹਨ, ਰੰਗਦਾਰ ਪਾਈਆਂ ਹੋਈਆਂ ਹਨ। ਪਜਾਮੇ ਦੀ ਕੱਛ ਨਹੀਂ ਸਿੱਖ ਪਾ ਸਕਦਾ। ਪਜਾਮੇ ਦੀ ਕਾਟ ਹੋਰ ਹੈ, ਕਛਿਹਰੇ ਦੀ ਕਾਟ ਹੋਰ ਹੈ। ਪਜਾਮੇ ਦੀ ਵੱਡ ਕੇ ਸਿੱਖ ਕੱਛ ਨਹੀਂ ਪਾ ਸਕਦਾ—ਸ਼ਰਾ ਨਹੀਂ ਇਹ ਗੱਲ ਮੰਨਦੀ। ਪਰ ਸਾਡਾ ਕੋਈ ਹਾਲ ਨਹੀਂ। ਤੇ ਸਾਡਾ ਹੁਣ ਇਹ ਹਾਲ ਹੈ—ਬਈ, ਮੈਂ ਊਂ ਕਹਿ ਦਿਨਾਂ, ਕਿ ਕੂਕੇ ਵੀ ਸਿੱਖ ਨਹੀਂ ਹਨ। ਕਿਸ ਕਰਕੇ ? ਅਸੀਂ ਬੜਾ ਦਾਅਵਾ ਕਰਦੇ ਹਾਂ ਕਿ ਦਸਾਂ ਗੁਰੂਆਂ ਦੀ ਤੇ ਪੰਜਾਂ ਪਿਆਰਿਆਂ ਦੀ ਤਸਵੀਰ ਕੋਲ ਰੱਖ ਲਉ, ਸਾਡੀਆਂ ਵੀ ਰੱਖ ਲਉ, ਆਪਣੀਆਂ ਵੀ ਰੱਖ ਲਉ। ਜਿਹਨਾਂ ਦੀ ਨਾਲ ਰਲਦੀ ਹੈ ਉਹ ਉਹਨਾਂ ਦੇ ਸਿੱਖ ਨੇ, ਜਿਹੜੇ ਸਾਡੇ 'ਚੋਂ ਕੂਕੇ ਦਾੜ੍ਹੀਆਂ ਬੰਨ੍ਹਦੇ ਨੇ, ਉਹ ਵੀ ਨਹੀਂ ਨਾਲ ਰਲਨਗੇ ਸਾਡੇ ਫਿਰ ਉਦੋਂ। ਜਿਹਦੇ ਅਸੀਂ ਕਹਾਉਂਦੇ ਹਾਂ, ਹੁਣ ਉੱਥੇ ਲਿਖਿਆ ਹੈ—ਟੇਢੀ ਪਾਗ ਟੇਢੇ ਚਲੇ। ਸਾਡੀਆਂ ਸਾਰੀਆਂ ਹੀ ਟੇਢੀਆਂ ਹੋ ਗਈਆਂ। ਮੇਰਾ ਤਾਂ ਇੱਕੋ ਹੀ ਕੰਮ ਹੈ ਜਿਹੜਾ ਮੈਂ ਕਰਨਾ ਹੈ, ਮੈਂ ਤਾਂ ਏਹੋ ਅਰਜ਼ ਸਾਰਿਆਂ ਅਗੇ ਕਰਾਂਗਾ—ਗੁਰਬਾਣੀ ਪੜ੍ਹਿਆ ਕਰੋ, ਗੁਰਸਿੱਖੀ ਦਾ ਧਿਆਨ ਕਰੋ, ਸਾਡੇ ਬਜ਼ੁਰਗਾਂ ਨੇ ਸਾਨੂੰ ਕੀ ਲਿਆ ਕੇ ਦਿੱਤਾ। ਜੇ ਤਾਂ ਸਾਡੇ ਕੋਲ ਸਿੱਖੀ ਹੈ, ਤਾਂ ਸਭੋ ਕੁਛ ਹੈ, ਨਹੀਂ ਪੰਜਾਬੀ ਦੀ ਕਹਾਵਤ ਹੈ–

*ਧਰਮ ਛੋਡ ਧਨ ਕੋਈ ਖਾਏ।*

ਹਾਂ, ਉਹ ਰਾਜੇ ਨੇ ਭਾਵੀ *[੨] ਆਈ ਮੁੱਲ ਲੈ ਲਈ। ਪਰ ਜੇ ਧਰਮ ਕਾਇਮ ਰਹੇ, ਤੁਹਾਨੂੰ ਸਭ ਕੁਛ ਮਿਲੇਗਾ। ਤੁਹਾਡਾ ਦਿਲ ਖੁਸ਼ੀ ਤੇ ਸੁਖੀ ਰਹੇਗਾ। ਜੇ ਦਿਲ ਖੁਸ਼ੀ ਨਹੀਂ ਤਾਂ ਪੰਜ ਹਜ਼ਾਰ ਮਕਾਨ ਤੁਹਾਡੇ ਕੋਲ ਹੈ, ਚਾਹੇ ਲੱਖ ਰੁਪਈਏ ਰੋਜ਼ ਦੀ ਆਮਦਨ ਹੋ ਜਾਏ, ਜੇ ਤੁਸੀਂ ਅਉਖੇ ਹੋ ਤਾਂ ਕੀ ਤੁਹਾਨੂੰ ਸਵਾਦ ਹੈ। ਮਹਾਰਾਜ ਨੇ ਕਿਹਾ ਹੈ–



**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ।।**
**ਹਰਿ ਕਾ ਨਾਮੁ ਜਪਤ ਹੋਇ ਸੁਖੀਆ।।**

*–ਪੰਨਾ–੨੬੪*

ਜੇ ਨਾਮ ਨਾ ਜਪੋਗੇ, ਜੇ ਬਾਣੀ ਨਾ ਪੜ੍ਹੋਗੇ ..........। ਭਾਈ, ਮੇਰਾ ਫਰਜ਼ ਹੈ, ਜਿੰਨੀ ਕੁ ਮੇਰੀ ਸਮਝ ਆਈ ਹੈ, ਮੇਰੇ ਵਾਸਤੇ ਵੀ ਅਰਦਾਸ ਕਰੋ, ਕਿ ਮੈਂ ਤੁਹਾਨੂੰ ਕੁਵਾਂ ਹੀ ਨਾ, ਮੇਰੀ ਵੀ ਕੋਈ ਕਮਾਈ ਹੁੰਦੀ ਜਾਏ, ਜਿਹਦੇ ਕਰਕੇ ਮੈਨੂੰ ਵੀ ਕਿਤੇ ਰਸਤਾ ਅੱਗੇ ਲੱਭ ਜਾਏ।

## ਸਰਬੱਤ ਦਾ ਭਲਾ

ਸੱਪਾਂ ਦੀ ਭੀ ਭਲਾ ਹੈ, ਮੁਰਗਿਆਂ ਦਾ ਵੀ ਭਲਾ ਹੈ।

**ਨਾਨਕ ਨਾਮ ਚੜ੍ਹਦੀ ਕਲਾ**
**ਤੇਰੇ ਭਾਣੇ ਸਰਬੱਤ ਦਾ ਭਲਾ।।**

ਜੇ ਸਾਰਿਆਂ ਦਾ ਭਲਾ ਨਹੀਂ, ਤਾਂ ਸਾਡਾ ਗੁਰੂ—ਅਸੀਂ ਉਸਨੂੰ ਅਕਾਲ ਪੁਰਖ ਨਹੀਂ ਜਾਣਦੇ। ਗੁਰੂ ਤਾਂ ਸਾਡਾ ਅਕਾਲ ਪੁਰਖ ਹੈ, ਪਰ ਸਾਡੀ ਮਤ ਛੋਟੀ ਹੈ। ਸਾਨੂੰ ਉਸਨੂੰ ਛੋਟਾ ਬਣਾ ਕੇ ਨਹੀਂ ਦਿਖਾਉਣਾ ਚਾਹੀਦਾ। ਸਾਡਾ ਸਤਿਗੁਰੂ ਜਦੋਂ ਦੁਨੀਆਂ ਨਹੀਂ ਸੀ, ਉਦੋਂ ਵੀ ਸੀ, ਜਦੋਂ ਨਹੀਂ ਹੋਏਗੀ, ਉਦੋਂ ਵੀ ਹੋਵੇਗਾ। ਹਰ ਵੇਲੇ ਉਹ ਰਹਿੰਦਾ ਹੈ, ਹਰ ਵੇਲੇ ਸਭ ਕੁਛ ਦੇਖਦਾ ਹੈ। ਅਰਦਾਸ ਕਰਿਆ ਕਰੋ—ਕਲਜੁਗ ਦਾ ਸਮਾਂ ਹੈ, ਸੱਚਿਆ ਪਾਤਸ਼ਾਹ ! ਸਾਡੇ ਤੇ ਬਖਸ਼ ਦਾ ਦਰਵਾਜ਼ਾ ਖੋਲ੍ਹ, ਅਸੀਂ ਗਿਣਤੀਆਂ ਨਾਲ ਨਹੀਂ ਛੁੱਟ ਸਕਦੇ। ਤੁਹਾਨੂੰ ਚਾਹੀਦੈ ਇਹ ਨਾ ਦੇਖੋ, ਜਿਹਦੇ—ਗੁਰੂ ਨਾਨਕ ਦੇ, ਕਹਾਉਂਦੇ ਹੋ, ਉਹ ਤੇ ਕਹਿੰਦਾ ਹੈ–

*ਬੁਰਿਆ ਨਾਲ ਸਭ ਕਰਨ ਬੁਰਿਆਈ*
*ਮਾਫ ਕਰਨ ਕਈ ਸਿਆਣੇ।*

ਮੇਰੇ ਨਾਲ ਲੋਕ ਬੁਰਿਆਈ ਕਰਦੇ ਨੇ, ਚੁੱਪ ਕਰ ਲੈਂਦਾ ਹੈ, ਮਾਫ ਕਾਹਦਾ ਕਰਨਾ, ਡਰਦਾ ਚਿਤ ਰਹਿੰਦਾ ਹੈ।

*ਬੁਰਿਆਂ ਨਾਲ ਜੋ ਨੇਕੀ ਕਰਨੀ ਇਹ ਗੁਰੂ ਨਾਨਕ ਜਾਣੇ।*

ਗੁਰੂ ਨਾਨਕ ਦਾ ਘਰ ਹੈ। ਤੁਸੀਂ ਗੁਰੂ ਨਾਨਕ ਦੇ ਸਿੱਖ ਤਾਂ ਬਣੋਗੇ ਜੇ ਬੁਰਿਆਂ ਨਾਲ ਨੇਕੀ ਕਰੋਗੇ। ਜਿਸ ਦਿਨ ਨੇਕੀ ਕਰੋਗੇ ਤਾਂ ਜਿਤ ਜਾਉਗੇ। ਮੇਰੀ ਅਰਜ਼ ਹੈ, ਸਾਡੇ ਗੁਰਪੁਰਬ ਮਨਾਉਣੇ, ਸਾਡੀਆਂ ਕਥਾ ਸੁਣਨੀਆਂ, ਸਾਡਾ ਕੀਰਤਨ ਕਰਨਾ, ਸਾਡਾ ਗੁਰਬਾਣੀ ਨੂੰ ਮੱਥਾ ਟੇਕਣਾ, ਯਾ ਪੜ੍ਹਨਾ ਯਾ ਕਰਨਾ, ਤਾਂ ਹੀ ਹੈ ਜੇ ਅਸੀਂ ਕੋਈ ਗੱਲ, ਕੋਈ ਚੀਜ਼ ਵਿੱਚੋਂ .........। ਜੇ ਤੁਸੀਂ ਇੱਕ ਸਾਲ 'ਚ ਇੱਕ ਇੱਕ ਕਮਰਾ ਬਣਾਉਂਦੇ ਬਣਾਉਂਦੇ ਕਿੱਡੀਆਂ ਕਿੱਡੀਆਂ ਕੋਠੀਆਂ ਬਣਾ ਲੈਂਦੇ ਹੋ—ਇਹ ਵੀ ਇੱਕ ਕਮਰਾ ਜਾਣ ਕੇ ਬਣਾ ਲਿਆ ਕਰੋ—ਐਦਕੀ ਮੈਂ ਜਪੁ ਸਾਹਿਬ ਕੰਠ ਕਰ ਲੈਣਾ ਹੈ—ਐਦਕਾਂ ਮੈਂ ਏਨਾਂ ਚਿਰ ਭਜਨ ਕਰਨਾਂ ਹੈ—ਐਦਕਾਂ ਮੈਂ ਘੰਟਾ ਬਹਿ ਕੇ ਭਜਨ ਕਰਨਾ ਹੈ—ਐਦਕਾਂ ਮੈਂ ਹਜ਼ਾਰੇ ਕੰਠ ਕਰ ਲੈਣੇ ਨੇ—ਐਦਕਾਂ ਰਹਿਰਾਸ ਕੰਠ ਕਰ ਲੈਣੀ ਹੈ—ਐਦਕਾਂ ਮੈਂ ਪੰਜ ਰੁਪਈਏ ਰੱਖ ਲੈਣੇ।

## ਗਰੀਬ ਦੀ ਮਦਦ

ਮੈਂ ਤੁਹਾਨੂੰ ਅਰਜ਼ ਕਰਾਂ—ਆਪੋ ਆਪਣੀ ਥਾਂਈ, ਸੌ ਰੁਪਈਆ ਜਿੱਥੇ ਬਚਦਾ ਹੈ, ਖਰਚ ਕੱਢ ਕੇ ਇਹਦੇ ਚੋਂ ਇੱਕ ਰੁਪਈਆ ਰੱਖ ਲਿਆ ਕਰੋ, ਆਪਣੀ ਥਾਂ ਹੀ ਇਕੱਠਾ ਕਰੋ। ਕਿਸੇ ਨੂੰ ਨਾ ਦਿਉ। ਦਸ, ਵੀਹ, ਪੰਜਾਹ ਆਦਮੀ ਰਲ ਕੇ ਇੱਕ ਕਮੇਟੀ ਬਣਾਉ। ਜੇ ਕਿਤੇ ਤੁਹਾਡਾ ਭਰਾ ਕੋਈ ਕਿਤੇ ਡਿਗਦਾ ਹੈ, ਤੁਹਾਨੂੰ ਵੀ ਉਹਦੇ ਨਾਲ ਸੰਬੰਧ ਹੋਊ, ਜੇ ਤੁਹਾਡੇ ਕੋਲ ਪੈਸੇ ਹੋਣਗੇ, ਜੇ ਤੁਸੀਂ ਉਹਨੂੰ ਖੜ੍ਹਾ ਕਰ ਦਿਉਗੇ। ਇਹ ਨਹੀਂ ਬਈ, ਮੈਂ ਜੀਵਾਂ ਤੇ ਮੇਰਾ ਮੁੰਡਾ ਜਿਊਂਦਾ ਰਹੇ ਤੇ ਮੇਰੀ ਨੂੰਹ ਜਿਊਂਦੀ ਰਹੇ—ਨਾ ਭਾਈ। ਇਹ ਜਿਉਣਾ ਹੈ—ਸਾਰਿਆਂ ਨੂੰ ਜਿਊਂਦਾ ਰੱਖੇ। ਮੈਂ ਹੁਣ ਇਹੋ ਅਰਜ਼ ਕਰ ਕੇ, ਹੋਰ ਨਹੀਂ ਕਹਿਣਾ। ਬਾਦਸ਼ਾਹੀ ਤਾਂ ਬਾਬੇ ਰਾਮ ਚੰਦਰ ਜੀ ਜਿਹੀ ਨਹੀਂ ਕਿਸੇ ਦੀ ਹੋਣੀ। ਉਹ ਸਾਡੇ ਵੱਡੇ ਹਨ, ਸਾਡੇ ਗੁਰੂ ਉਹਨਾਂ ਨੂੰ ਮੰਨਦੇ ਹਨ —ਇਹ ਹਮਰੇ ਵੱਡੇ ਹੈਂ—ਗੁਰੂ ਨਾਨਕ ਕਹਿੰਦੇ ਹਨ। ਅਸੀਂ ਕਿਉਂ ਉਹਨੂੰ ਛੋਟਾ ਕਹੀਏ। ਪਰ ਇਹ ਗੱਲ ਜ਼ਰੂਰ ਹੈ।

ਜਿਸ ਵੇਲੇ ਲੰਕਾ ਜਿੱਤ ਕੇ ਰਾਮ ਚੰਦਰ ਮਹਾਰਾਜ ਆਏ, ਸਾਰਿਆ ਨੇ



ਬੜੀਆਂ ਬੜੀਆਂ ਤਕਲੀਫਾਂ ਕੱਟੀਆਂ ਹਨ। ਹਨੂਮਾਨ ਨੂੰ ਇੱਕ ਮਣੀਆਂ ਦੀ ਮਾਲਾ ਦਿੱਤੀ, ਬੜੀ ਉੱਤਮ। ਉਹ ਦੇਖਦਾ ਹੈ, ਉਹਨੂੰ ਦੰਦ ਹੇਠ ਭੰਨ ਦਿੰਦਾ ਹੈ। ਕੋਈ ਆਦਮੀ ਉਹਨੂੰ ਕਹਿੰਦਾ ਹੈ—ਉਏ ਹਨੂਮਾਨ, ਬਾਂਦਰ ਹੀ ਨਿਕਲਿਆ ਨ, ਤੈਨੂੰ ਐਡੀ ਅਮੋਲਕ ਮਾਲਾ ਮਿਲੀ ਤੂੰ ਇਹਨੂੰ ਭੰਨੀ ਜਾਂਦਾ ਹੈ। ਉਹ ਕਹਿੰਦਾ—ਇਹਦੇ 'ਚ ਰਾਮ ਹੈ ਨਹੀਂ, ਜਿਹਦੇ 'ਚ ਰਾਮ ਨਹੀਂ ਉਹ ਮੇਰੇ ਕਿਸੇ ਕੰਮ ਨਹੀਂ। ਜਿੱਥੇ ਮੇਰੇ ਗੁਰੂ ਦਾ ਨਾਮ ਨਹੀਂ, ਉਹ ਮੇਰੇ ਵਾਸਤੇ ਜਗ੍ਹਾ ਨਹੀਂ। ਉਹਨਾਂ ਕਿਹਾ–

**ਜਿਥੈ ਨਾਮੁ ਨ ਜੀਪਐ ਮੇਰੇ ਗੋਇਦਾ**
**ਸੇਈ ਨਗਰ ਉਜਾੜੀ ਜੀਉ॥**

*–ਮਾਝ ਮ:੫, ਪੰਨਾ–੧੦੫*

ਸੱਜਣੋਂ ਸਤਿਗੁਰੂ ਦੇ ਨਾਮ ਤੋਂ ਬਿਨਾਂ ਕੋਈ ਚੀਜ਼ ਨਹੀਂ। ਸਤਿਗੁਰੂ ਦਾ ਨਾਮ ਜਪਿਆ ਕਰੋ, ਔਰ ਖਿਆਲ ਕਰੋ ਇੱਕ ਇੱਕ ਵੀ ਵਿਅਸਨ ਜੇ ਸਾਡਾ ਛੁੱਟਦਾ ਜਾਏ, ਇੱਕ ਇੱਕ ਗੱਲ ਸਾਡੀ ਛੁੱਟਦੀ ਜਾਏ ......। ਸੌ-ਸੌ ਪਿੱਛੇ ਇੱਕ ਇੱਕ ਰੁਪਈਆ ਵੀ ਜੇ ਤੁਸੀਂ ਇਕੱਠਾ ਕਰਦੇ ਜਾਉ ਤਾਂ ਮੇਰਾ ਖਿਆਲ ਹੈ ਤੁਸੀਂ ਕਰੋੜਾਂ ਰੁਪਈਏ ਇਕੱਠੇ ਕਰਕੇ ਉਹਨਾਂ ਗਰੀਬਾਂ ਨੂੰ ਫਾਇਦਾ ਪਹੁੰਚਾ ਸਕਦੇ ਹੋ। ਉਹਨੂੰ ਨਾ ਦਿਉ ਜਿਹੜਾ ਸ਼ਰਾਬ ਉੱਤੇ ਉਜਾੜਦੈ, ਕੋਈ ਜੂਆ ਖੇਡਕੇ ਉਜਾੜ ਰਿਹੈ, ਜਿਹੜਾ ਬੁਰੇ ਕੰਮ 'ਚ ਹੈ—ਉਹਨੂੰ ਨਾ ਦਿਉ। ਜਿਹੜਾ ਕੋਈ ਆਦਮੀ ਗਰੀਬ ਹੋ ਗਿਐ, ਕੁਦਰਤ ਵਲੋਂ ਕੋਈ ਤਕਲੀਫ ਆ ਗਈ ਹੈ, ਕਿਤੇ ਉਹਦੇ ਕੋਠੇ ਸੜ ਗਏ ਹਨ, ਕੋਈ ਤੰਗੀ ਹੋ ਗਈ ਹੈ—ਤੁਹਾਡਾ ਫਰਜ਼ ਹੈ। ਮੈਂ ਮਾਈਆਂ ਅੱਗੇ ਵੀ ਅਰਜ਼ ਕਰਾਂਗਾ, ਭਰਾਵਾਂ ਅੱਗੇ ਵੀ, ਉਹ ਆਪਣੇ ਆਪਣੇ ਥਾਂ, ਆਪਣੇ ਆਪਣੇ ਪੰਥਾਂ 'ਚ, ਦਸ-ਦਸ, ਵੀਹ-ਵੀਹ, ਪੰਜਾਹ-ਪੰਜਾਹ ਰਲ ਕੇ ਇਕੱਠੇ ਕਰ ਲੈਣ ਤਾਂ ਸਾਰੇ ਇਕੱਠੇ ਕਰ ਲਉ। ਨੀਚਾ ਨਾ ਦੇਖੋ ਕਿਸੇ ਨੂੰ–

**ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ[੫੫]॥**

*–ਮ:੪, ਪੰਨਾ–੧੩੧੮*

ਉਹ ਅੱਖਾਂ ਜੇ ਫੇਰ ਦੂਆ ਦੇਖਦੀਆਂ ਹਨ ਤਾਂ ...........। ਫਿਰ ਕੀ

ਕਹਿੰਦੇ ਹਨ–

**ਪਰ ਕਾ ਬੁਰਾ ਨਾ ਰਾਖਹੁ ਚੀਤ॥**

ਮਹਾਰਾਜ ਬਾਣੀ 'ਚ ਕਹਿੰਦੇ ਹਨ, ਕਿਸੇ ਦਾ ਬੁਰਾ ਨਾ ਚਿਤਵੋ–

**ਤੁਮ ਕਉ ਦੁਖੁ ਨਹੀਂ ਭਾਈ ਮੀਤ॥**

*–ਆਸਾ ਮ:੫, ਪੰਨਾ–੩੮੬*

ਜੇ ਤੁਸੀਂ ਕਿਸੇ ਦਾ ਬੁਰਾ ਨਾ ਚਿਤਵੋਗੇ, ਤੁਹਾਨੂੰ ਕਦੇ ਦੁੱਖ ਨਹੀਂ ਹੋਏਗਾ। ਸਤਿਗੁਰੂ ਅੱਗੇ ਅਰਦਾਸ ਕਰੋ—ਸਾਡੇ ਤੇ ਕਿਰਪਾ ਕਰੇ, ਰਹਿਮ ਕਰੇ, ਸਾਡੇ ਮਨ ਵਿੱਚ ਕਿਸੇ ਵਾਸਤੇ ਬੁਰਿਆਈ ਨਾ ਆਵੇ।

ਆਸਾ ਦੀ ਵਾਰ ਦਾ ਕੀਰਤਨ, ਇੱਥੇ ਸਵੇਰੇ ਸਾਢੇ ਕੁ ਚਾਰ ਵਜੇ ਸ਼ੁਰੂ ਹੋ ਜਾਏਗਾ। ਸਾਧ ਸੰਗਤ ਦਰਸ਼ਨ ਦੇਵੇ। ਸਵੇਰੇ ਉੱਠਿਆ ਕਰੋ, ਇਸ਼ਨਾਨ ਕਰਿਆ ਕਰੋ। ਬਾਣੀ ਪੜ੍ਹਦੇ ਤਾਂ ਹੋ–

**ਕਰਿ ਇਸਨਾਨੁ ਸਿਮਰਿ ਪ੍ਰਭੁ ਆਪਨਾ**
**ਮਨ ਤਨ ਭਏ ਅਰੋਗਾ॥**

*–ਸੋਰਠ ਮ:੫, ਪੰਨਾ–੬੧੧*

ਉਸ ਦੀ ਕਿਰਪਾ ਨਾਲ ਸਭ ਕੁਛ ਹੋ ਜਾਂਦਾ ਹੈ। ਸਾਰੀਆਂ ਬਿਮਾਰੀਆਂ ਗੁਰੂ ਦੂਰ ਕਰਦਾ ਹੈ। ਕਿਰਪਾ ਤੁਹਾਡੀ ਨਾਲ ਤੁਰਿਆ ਫਿਰਦਾਂ, ਸਾਧ ਸੰਗਤ ਕਿਰਪਾ ਕਰੇ, ਸਰੀਰ ਕੁਛ ਆਖੇ ਨਹੀਂ ਲੱਗਦਾ। ਅੱਜ ਠੰਡ ਵਿੱਚ ਆ ਕੇ ਸਵੇਰੇ ਛੇ ਵਜੇ ਜ਼ਰਾ ਬਹੁਤ ਢਿੱਲਾ ਚਲਾ ਗਿਆ ਸੀ, ਇਸੇ ਕਰਕੇ ਵੀਹ ਮਿੰਟ ਪਿੱਛੋਂ ਆਇਆਂ ਤੇ ਮੈਨੂੰ ਹੀ ਐਨਾ ਘਾਟਾ ਹੈ, ਜਿੰਨਾ ਸਾਧ ਸੰਗਤ ਦਾ ਦਰਸ਼ਨ ਨਹੀਂ ਹੋਇਆ। ਹੁਣ ਖਿਮਾ ਕਰਨਾ।

ਸਤਿ ਸ੍ਰੀ ਅਕਾਲ





## ਟਿੱਪਣੀਆਂ

★੧ ਦੇਖੋ ਪੰਨਾ–੨੧੨
★੨ ਪੂਰੀ ਸਾਖੀ ਲਈ ਦੇਖੋ ਪੰਨਾ–੪੨੨

## ਸ਼ਬਦਾਰਥ

੧ ਜੀਅ ਦੇ ਬਦਲੇ।
੨ ਪਿਤਾ।
੩ ਭਾਈ।
੪ ਬਾਲਕ ਨੂੰ ਪਾਲਣ ਖਿਡਾਉਣ ਵਾਲਾ ਦਾਇਆ।
੫ ਦਾਈ ਖਿਡਾਵੀ।
੬ ਲੱਜਿਆ।
੭ ਸਾਡੀ।
੮ ਇਹੋ ਜਿਹਾ।
੯ ਚਾਹੀਏ।
੧੦ ਬਚਨ ਪਾਲ।
੧੧ ਢਿੱਡ ਵਿੱਚ।
੧੨ ਮੂੰਹ ਵਿੱਚ।
੧੩ ਜੰਮਣ ਸਮੇਂ।
੧੪ ਮੁਕਤੀ।
੧੫ ਦੇਈਏ।

# ਅਫ਼ਰੀਕਾ ੧੯੫੮

# ੬

## ਮਨੁੱਖਤਾਈ

............ਆਪਣਾ ਤਾਂ ਬਣਾਉਣਾ ਨਹੀਂ ਪਰ ਤੇਰਾ ਢਾਹੁਣ ਨੂੰ ਸਮਰੱਥ ਹਾਂ—ਉਹਦਾ ਆਲ੍ਹਣਾ ਤੋੜ ਦਿੱਤਾ। ਸਾਡੀ ਵੀ ਇਹੋ ਹੀ ਹਾਲਤ ਹੈ। ਅਸੀਂ —ਜੇ ਇੱਕ ਆਦਮੀ ਨੂੰ ਕੰਮ ਕਰਨ ਦਾ ਮੌਕਾ ਮਿਲਦਾ ਹੈ—ਇਹ ਕੋਸ਼ਿਸ਼ ਕਰਾਂਗੇ, ਉਹਨੂੰ ਕਿਵੇਂ ਫੇਲ ਕਰੀਏ। ਆਪ ਦੂਸਰੀ ਲਾਈਨ ਤੋਰੀਏ —ਇਹ ਨਹੀਂ ਸੋਚਦੇ ਕਦੇ। ਵਿਹਾਰ ਦੀ ਗੱਲ ਹੈ ਇਹ ਅਜੇ, ਪਰਮਾਰਥ ਦੀ ਅਗਲੀ ਹੈ। ਚਾਹੀਦਾ ਤਾਂ ਇਹ ਹੈ ਕਿ ਉਸ ਦੀ ਅਸੀਂ ਕੁਛ ਮਦਦ ਕਰ ਕੇ ਉਹਨੂੰ ਜ਼ਰਾ ਹੋਰ ਅੱਗੇ ਕਰ ਦੇਈਏ। ਪਰ, ਅਸੀਂ ਇਹ ਸੋਚਦੇ ਹਾਂ—ਬਈ, ਇਹ ਕਿਉਂ ਕਮਾਉਂਦਾ ਹੈ। ਉਹਦਾ ਨਤੀਜਾ ਇਹ ਹੁੰਦਾ ਹੈ, ਉਸਦੀ ਜਗ੍ਹਾ ਜਦੋਂ ਬਹੁਤੇ ਅਸੀਂ ਡਿਗਦੇ ਹਾਂ, ਉਹ ਜਿਹਨੂੰ ਇੱਕ ਨੂੰ ਰੁਪਈਆ ਮਿਲਦਾ ਹੁੰਦੈ ਕਮਾਈ ਦਾ, ਉਹ ਚਹੁੰ-ਚਹੁੰ ਆਨਿਆਂ, ਛੇਆਂ ਛੇਆਂ ਆਨਿਆਂ 'ਚ ਕਰਕੇ —ਅਸੀਂ ਵੀ ਭੁੱਖੇ ਮਰਨ ਲੱਗ ਪੈਂਦੇ ਹਾਂ। ਤਾਂ, ਮਨੁੱਖਤਾਈ ਦੀ ਇਹ ਗੱਲ ਨਹੀਂ। ਮਨੁੱਖਤਾਈ ਦੀ ਇਹੀ ਗੱਲ ਹੈ, ਸਾਡਿਆਂ ਬਜ਼ੁਰਗਾਂ ਪੁਰਾਣਿਆਂ ਨੇ —ਭਾਵੇਂ ਅੱਜ ਲੋਕ ਕਿਸੇ ਨੂੰ ਕਮੀਨ ਕਹਿਣ ਯਾ ਕਿਸੇ ਨੂੰ ਵੱਡਾ ਕਹਿਣ, ਉਹਨਾਂ ਨੇਂ ਇਹ ਗੱਲ ਜਿਹਨਾਂ ਨੂੰ ਹਰੀਜਨ ਯਾ ਚੂੜ੍ਹੇ ਕਹਿੰਦੇ ਹਾਂ—ਉਹਨਾਂ ਨਾਲ ਵੀ ਨਹੀਂ ਸੀ ਇਹ ਰੱਖੀ। ਜਦੋਂ ਪਿੰਡ ਵਸਾਉਂਦੇ ਸਨ, ਹਰ ਇੱਕ ਦਾ ਆਪੋ ਆਪਣਾ ਕੰਮ ਸੀ। ਜੇ ਉਹ ਕਮੀਨ ਜਾਣਦੇ ਹੁੰਦੇ ਤਾਂ ਬਜ਼ੁਰਗ



ਜਿਹੜੇ ਪਿੰਡ 'ਚ ਮਜ਼੍ਹਬੀਆਂ ਦਾ ਲੜਕਾ ਜਾਂ ਜਿਹਨਾਂ ਨੂੰ ਚੂੜ੍ਹੇ ਕਹਿੰਦੇ ਸਨ, ਤਾਂ ਉਹਨੂੰ ਵੀ ਬੁੱਢੇ ਨੂੰ ਲੋਕ ਚਾਚਾ ਕਹਿੰਦੇ ਸਨ ਸਾਰੇ।

ਹੌਲੀ-ਹੌਲੀ ਅੰਗਰੇਜ਼ ਆਇਆ ਬਹੁਤਾ ਕੁਛ ਉਹਨੇ ਕਿਰਪਾ ਕਰੀ। ਉਸ ਨੇ ਵਿੱਦਿਆ ਪੜ੍ਹਾਈ, ਸਾਡੀ ਮੁੱਢਲੀ ਵਿੱਦਿਆ ਦਾ ਨਾਸ ਕੀਤਾ। ਨਾ ਕੋਈ ਠਾਕੁਰਦੁਆਰੇ 'ਚ ਬੈਠ ਕੇ ਕਿਤੇ ਆਪਣੇ ਰਾਮ ਰਾਮ, ਕ੍ਰਿਸ਼ਨ ਕਹਿਣ ਨੂੰ ਮੌਕਾ ਮਿਲਿਆ; ਨਾ ਕਿਸੇ ਨੂੰ ਮਸੀਤ ਵਿੱਚ ਜਾ ਕੇ ਖ਼ੁਦਾ ਕਹਿਣ ਦਾ ਮੌਕਾ ਮਿਲਿਆ; ਨਾ ਕਿਸੇ ਸਿੱਖ ਨੂੰ ਗੁਰਬਾਣੀ ਪੜ੍ਹਨ ਦਾ, ਗੁਰੂ ਦਾ ਨਾਮ ਲੈਣ ਦਾ ਮੌਕਾ ਮਿਲਿਆ। ਉਹਨਾਂ ਨੇ ਕਿਤਾਬਾਂ ਕੀ ਬਣਾਈਆਂ—ਮੈਂ ਉਹ ਦੇਖੀ ਹੈ ਕਿਤਾਬ, ਹੁਣ ਤਾਂ ਨਾ ਹੀ ਭਾਵੇਂ ਹੋਵੇ—ਕਿ ਮਾਂ ਬੱਚੇ ਕੋ ਗੋਦ ਮੇਂ ਲੀਏ ਬੈਠੀ ਹੈ, ਬਾਪ ਕੋਲ ਬੈਠਾ ਹੁੱਕਾ ਪੀ ਰਿਹਾ ਹੈ। ਦੱਸੋ ਕਿਸ ਨਾਲ ਸੰਬੰਧ ਸੀ ਇਹਦਾ ? ਹੁੱਕਾ ਇੱਕ ਉਹ ਚੀਜ਼ ਹੈ, ਚਾਹੇ ਕੋਈ ਪੀਂਦਾ ਵੀ ਹੈ ਲੇਕਿਨ ਮਜ਼੍ਹਬ ਕਿਸੇ ਦੇ ਵਿੱਚ ਵੀ ਜਾਇਜ਼ ਨਹੀਂ। ਜੇ ਜਾਇਜ਼ ਹੋਵੇ ਤਾਂ ਮੁਸਲਮਾਨ ਉਹਨੂੰ ਮਸੀਤ ਨਹੀਂ ਲਿਜਾ ਸਕਦੇ, ਹਿੰਦੂ ਠਾਕੁਰਦੁਆਰੇ 'ਚ ਨਹੀਂ ਲਿਜਾ ਸਕਦੇ। ਤਾਂ, ਉਹ ਕਿਤਾਬਾਂ ਬਣਾਈਆਂ ਜਿਹਨਾਂ ਤੋਂ ਲੋਕਾਂ ਨੂੰ ਸਾਡਿਆਂ ਨੂੰ ਧਰਮ ਭੁੱਲ ਗਿਆ। ਆਪਣੇ ਮੁਲਕ ਦੀਆਂ ਕਹਾਣੀਆਂ ..........। ਮੈਂ ਛੋਟੇ ਹੁੰਦਿਆਂ ਤਾਰੀਖ ਹਿੰਦ ਪੜ੍ਹੀ, ਤਾਂ ਉਹਦੇ 'ਚ ਲਿਖਿਆ ਸੀ—ਕਿ ਅੰਗਰੇਜ਼ ਦੀ ਜਿੱਤੀ ਹੋਈ ਜਗ੍ਹਾ ਹੈ, ਮਾਲਕ ਇਹਦੇ ਅੰਗਰੇਜ਼ ਹਨ। ਇਹਨਾਂ ਨੇ ਲੋਕਾਂ ਨੂੰ ਦਿੱਤੀ ਹੈ—ਤਾਂ, ਉਹਨਾਂ ਤੋਂ ਕਰ ਲੈਂਦੇ ਹਨ। ਇਹ ਇਹਨਾਂ ਦੇ ਮੁਜਾਰੇ ਹਨ ਜਿਹੜੇ ਜ਼ਮੀਨ ਵਾਹੁੰਦੇ ਹਨ। ਸੂਰਜ ਮੇਹਰ ਉਹਦਾ ਨਾਮ ਸੀ ਜਿਹਨੇ ਉਹ ਤਾਰੀਖ ਹਿੰਦ ਲਿਖੀ।

ਉਹਨਾਂ ਨੇ ਆ ਕੇ ਸਾਨੂੰ ਆਪਣਿਆਂ ਧਰਮਾਂ ਤੋਂ ਰੱਖਿਆ। ਜੇ ਧਰਮਾਂ ਵੱਲ ਜਾਉ ਤਾਂ ਧਰਮ ਉਹ ਚੀਜ਼ ਸੀ ਜਿਸਦੇ ਪਰਾਇਣ ਹੋ ਕੇ ਲੋਕ ਕਿਸੇ ਦਾ ਬੁਰਾ ਨਹੀਂ ਸਨ ਚਿਤਵ ਸਕਦੇ, ਕਿਉਂਕਿ ਨਾਮ ਤਾਂ ਉਂ ਵੀ...............।

ਥੋੜ੍ਹੀ ਜਿਹੀ ਗੱਲ ਆ ਗਈ ਹੈ, ਸਾਡੇ ਹਿੰਦੁਸਤਾਨ ਵਿੱਚ ਜਿਹੜੀਆਂ ਹੁਣ ਕਿਤਾਬਾਂ ਲਿਖੀਆਂ ਗਈਆਂ ਹਨ, ਉਹ ਵੀ ਇਸ ਤਰ੍ਹਾਂ ਦੀਆਂ ਹੋ ਗਈਆਂ ਹਨ। ਚੌਥੀ ਸ਼੍ਰੇਣੀ ਦੀ ਜਿਹੜੀ ਹਿੰਦੀ ਦੀ ਕਿਤਾਬ ਹੈ, ਉਹਦੇ

'ਚ ਇੱਕ ਚੁਹੱਤਰ ਯਾ ਤਿਰਾਸੀ ਅੰਕ ਤੇ ਇੱਕ ਗਾਂ ਵਰਗਾ ਜਾਨਵਰ ਬਣਾਇਐ, ਉਹਨੂੰ ਢਾਹਿਆ ਹੋਇਐ। ਉੱਥੇ ਦੱਸਿਆ ਹੈ—ਕਿ ਸਾਡੇ ਬਜ਼ੁਰਗ ਮਾਸ ਖਾਂਦੇ ਹੁੰਦੇ ਸੀ, ਆਂਡੇ ਖਾਂਦੇ ਸੀ। ਦੁੱਖ ਦੀ ਗੱਲ ਹੈ ਹਿੰਦੁਸਤਾਨ ਦੇ ਮੋਢੀ, ਜਿਹੜੇ ਸਾਡੇ ਸਭ ਤੋਂ ਵੱਡੇ ਹਨ, ਉਹ ਵਲਾਇਤ ਵਿੱਚ ਪਲੇ ਹਨ, ਜਿਹਨਾਂ ਦੇ ਹੱਥ ਵਿੱਚ ਐਸ ਵੇਲੇ ਵਾਗਡੋਰ ਹੈ—ਜਵਾਹਰ ਲਾਲ ਜੀ ਦੇ। ਰੱਬ ਨੂੰ ਉਂ ਹੀ ਨਹੀਂ ਉਹ ਮੰਨਦੇ। ਜੋ ਵਲਾਇਤ 'ਚ ਦੇਖਿਆ, ਲੜਕੀਆਂ ਨੂੰ ਦੇਖ ਕੇ, ਹਿੰਦੁਸਤਾਨ ਦਾ ਕਾਨੂੰਨ, ਜਦ ਤੋਂ ਹਿੰਦੁਸਤਾਨ ਬਣਿਆ ਸੀ—ਉਹ ਤੋੜਿਆ। ਜ਼ਿਮੀਦਾਰ ਆਪਣੀ ਲੜਕੀਆਂ ਨੂੰ ਭਾਵੇਂ ਕੋਈ ਵੀ ਗਿਣੋ ਜਿਹਨਾ ਦੀਆਂ ਜਾਇਦਾਦਾਂ ਹਨ, ਉਹ ਸਾਰੇ ਭਾਵੇਂ ਕਿਸੇ ਤਰ੍ਹਾਂ ਦੇ ਹਨ, ਉਹ ਮਾਲਕ ਹਨ। ਉਹ ਜਿਹੜੇ ਲੜਕੀਆਂ ਨੂੰ ਕੁਛ ਘਰੋਂ ਲਿਜਾ ਕੇ ਦਿੰਦੇ ਸਨ, ਜਿਦਣ ਉਹਦੇ ਘਰ ਜਾਂਦੇ ਸਨ, ਬੱਚੀ ਜਾਣਦੇ ਸੀ। ਹੁਣ ਘਰ ਆ ਕੇ ਜੇ ਉਹ ਰਿਸ਼ਤਾ ਵਟਾਉਂਦੀ ਹੈ, ਤਾਂ ਉਹ ਸਰੀਕ ਬਣ ਕੇ —ਕਈ ਮਰ ਗਏ, ਕਈ ਮਰ ਰਹੇ ਹਨ।

ਦੂਸਰੀ ਚੀਜ਼ ਹੈ ਆਈ—ਹਿੰਦੂ ਕੋਡ ਬਿਲ। ਮੈਂ ਜੋ ਕੁਛ ਪੜ੍ਹਿਆ, ਲਿਖਿਐ ਹੈ, ਜੇ ਕਿਸੇ ਹੋਰ ਆਦਮੀ ਨੂੰ ਇਹਦੇ 'ਚ ਵਿਚਾਰ ਹੋਵੇ ਮੈਨੂੰ ਨਹੀਂ ਪਤਾ। ਮੈਨੂੰ ਕੋਈ ਸ਼ੰਕਾ ਨਹੀਂ—ਲੇਕਿਨ ਹਿੰਦੁਸਤਾਨ ਦਾ ਮੁਲਕ, ਇਹਦਾ ਨਾਂ ਹੀ ਹਿੰਦੂ ਕਰ ਕੇ ਹਿੰਦੁਸਤਾਨ ਹੈ। ਸਾਡੇ ਸਤਿਗੁਰਾਂ ਵੀ ਇਹਦੇ ਵਿੱਚ ਹੀ ਸਾਰਿਆਂ ਅਵਤਾਰ ਧਾਰੇ—ਹਿੰਦੂਆਂ ਵਿੱਚ। ਇਸੇ ਸ਼ਰੇਣੀ ਵਿੱਚ ਜਦੋਂ ਗੁਰੂ ਤੇਗ ਬਹਾਦਰ ਨੂੰ ਪੁੱਛਿਆ—ਔਰੰਗਜ਼ੇਬ ਨੇ, ਤਾਂ ਕਹਿੰਦੇ ਨੇ–

*ਉੱਤਰ ਬਨਿਯੋ ਧਰਮ ਹਮ ਹਿੰਦੂ।*
*ਅਤਿਪ੍ਰਿਯ ਕੋ ਕਿਮ ਕਰਹਿੰ ਨਿਕੰਦੂ।*

*–ਸੂਰਜ ਪ੍ਰਕਾਸ਼, ਪੰਨਾ–੪੪੬੮*

ਗੁਰੂ ਗੋਬਿੰਦ ਸਿੰਘ ਉਗ੍ਰਦੰਤੀ 'ਚ ਲਿਖਦੇ ਹਨ–

**ਸਕਲ ਜਗਤ ਮੋ ਖਾਲਸਾ ਪੰਥ ਗਾਜੈ।।**
**ਜਗੈ ਧਰਮ ਹਿੰਦੁਕ ਤੁਰਕ ਦੁੰਦ ਭਾਜੈ।।**

*–ਉਗ੍ਰਦੰਤੀ ਪਾ:੧੦*



ਹਿੰਦ ਧਰਮ ਕਿਉਂ ਜਾਗੇ। ਤਾਂ, ਹਿੰਦੂ ਧਰਮ ਜਦੋਂ ਤੋਂ ਬਣਿਆ—ਇਹ ਹੁਣ ਨਹੀਂ ਅਸੀਂ ਕੋਈ ਜਾਣ ਸਕਦੇ, ਇਹਨੂੰ ਲੱਖਾਂ ਵਰ੍ਹੇ ਹੋ ਗਏ, ਕਰੋੜਾਂ ਹੋ ਗਏ—ਉਸ ਦਿਨ ਤੋਂ ਪੁਰਾਤਨ ਸਾਡੀ ਕੀ ਰੀਤੀ ਸੀ—ਕਿ, ਅੱਗ ਬਾਲੀ ਜਾਵੇ, ਲੜਕੇ ਲੜਕੀ ਨੂੰ ਅੱਗ ਦੇ ਦੁਆਲੇ ਘੁਮਾਇਆ ਜਾਏ। ਉਹਦੇ ਦੁਆਲੇ ਘੁਮਾ ਕੇ ਇਹ ਗੱਲ ਕਹੀ ਜਾਏ—ਕਿ ਅਗਨ ਦੇਵਤਾ ਤੁਹਾਡਾ ਸਾਖੀ ਹੈ, ਜਿਨ੍ਹਾਂ ਚਿਰ ਤੁਹਾਡੇ ਦੋਨਾਂ 'ਚ ਇੱਕ ਆਦਮੀ ਅੱਗ 'ਚ ਨਹੀਂ ਪੈ ਜਾਂਦਾ, ਯਨੀ ਮਰਿਆ ਸੜ ਨਹੀਂ ਜਾਂਦਾ, ਉਨ੍ਹਾਂ ਚਿਰ ਤੁਹਾਡਾ ਵਿਆਹ ਨਹੀਂ ਟੁੱਟ ਸਕਦਾ। ਦਸਾਂ ਗੁਰੂਆਂ ਦੇ ਤਾਂ ਹੋਏ ਹੀ ਉਸ ਤਰ੍ਹਾਂ ਵੇਦੀ ਨਾਲ ਹੋ ਕੇ, ਪਰ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਹਵਨ ਨੂੰ ਨਹੀਂ ਤਿਆਗਿਆ। ਬਾਣੀ, ਗੁਰਬਾਣੀ ਪੜ੍ਹ ਦਿੱਤੀ ਵੇਦ ਮੰਤਰ ਦੇ ਥਾਂ, ਹਵਨ ਕਰ ਕੇ ਹੀ ਫੇਰੇ ਦਿੱਤੇ। ਅੱਜ ਸਾਡਾ ਹਿੰਦੂ ਕੋਡ ਬਿਲ ਬਣਾ ਕੇ, ਇਖਲਾਕ ਗਿਰ ਗਿਆ। ਇੱਕ ਆਦਮੀ ਤਲਾਕ ਦੇ ਕੇ ਦਸ ਵਿਆਹ ਕਰ ਲਵੇ, ਦੱਸ ਬੁਢੀਆਂ ਛੱਡ ਦੇਵੇ; ਇੱਕ ਮਾਈ ਸਾਡੀ ਭੈਣ ਭਾਵੇਂ ਅੱਠ ਆਦਮੀ ਛੱਡ ਦੇਵੇ। ਉਤਲਾ ਤਾਲਾ ਨਾ ਟੁੱਟੇ। ਇਹ ਸਾਡੀ ਹਾਲਤ ਕਿਉਂ ਹੋਈ—ਅਸੀਂ ਧਰਮ ਨੂੰ ਪਿੱਠ ਦਿੱਤੀ। ਸਾਡੇ ਧਾਰਮਿਕ ਗਰੰਥ, ਸਾਡੀਆਂ ਧਰਮ ਦੀਆਂ ਗੱਲਾਂ, ਸਭ ਭੁੱਲ ਗਈਆਂ। ਧਰਮ ਦੇ ਨਾਲ ਅਸੀਂ ਜਿਊਂਦੇ ਸਾਂ। ਹਕੀਕਤ ਰਾਏ ਕੀ ਮੁੰਡਾ ਸੀ ? ਉਹ ਕਿਉਂ ਕਤਲ ਹੋਇਆ—ਉਹ ਧਰਮ ਤੋਂ ਕਤਲ ਹੋਇਆ। ਜਿਹਨਾ ਜਿਹਨਾਂ ਲੋਕਾਂ ਨੇ ਵੀ-ਗੁਰੂ ਸਾਹਿਬ ਦੇ ਬੱਚੇ ਮੁਸਲਮਾਨ ਨਹੀਂ ਸੀ ਹੋ ਸਕਦੇ —ਉਹ ਲੜਕੀਆਂ ਨਹੀਂ ਸਨ ਲੈ ਸਕਦੇ—ਸੱਤਾਂ, ਨੌਆਂ ਸਾਲਾਂ ਦਿਆਂ ਨੇ ਧਰਮ ਨੂੰ ਰੱਖਿਆ। ਵਕਤ ਦੇ ਨਾਲ—ਕਦੇ ਰਾਮ, ਕਦੇ ਕ੍ਰਿਸ਼ਨ, ਕਦੇ ਗੁਰੂ ਨਾਨਕ, ਕਦੇ ਗੁਰੂ ਗੋਬਿੰਦ ਸਿੰਘ, ਗੁਰੂ ਰਾਮ ਸਿੰਘ।

## ਵਕਤ ਦਾ ਹਾਕਮ

ਮੈਂ ਅਰਜ਼ ਕਰਦਾਂ, ਜ਼ਰਾ ਧਿਆਨ ਦੇਣਾ, ਸ਼ਾਇਦ ਅੱਗੇ ਵੀ ਮੈਂ ਇਹ ਅਰਜ਼ ਕੀਤੀ ਹੋਵੇ—ਕਿ ਜੇ ਅਸੀਂ ਕਹੀਏ ਉਹ ਸਾਡੇ ਹਿੰਦੂ ਬਾਦਸ਼ਾਹ ਅਸ਼ੋਕ ਵਗੈਰਾ ਨਹੀਂ ਹੋਏ, ਤਾਂ ਸਾਡੀ ਗਲਤੀ ਹੈ। ਉਹ ਬਾਦਸ਼ਾਹ ਹੋਏ। ਉਹਨਾਂ

ਦਾ ਸੰਨ ਚਲਿਆ ਉਸ ਵੇਲੇ। ਓਦੂੰ ਬਾਅਦ ਬਿਕਰਮਾਜੀਤ ਜੈਸੇ ਹੋਏ, ਸਾਲਿਵਾਨ ਜੈਸੇ ਹੋਏ। ਮੁਗਲਾਂ ਦਾ ਰਾਜ ਆਇਆ। ਮੁਗਲਾਂ ਦਾ ਸੰਨ ਚਲਿਆ। ਓਦੋਂ ਭਾਵੇਂ ਉਹ ਕਾਗਜ਼ ਉੱਤੇ ਲਾ ਦੇਣ ਮੋਹਰ, ਭਾਵੇਂ ਚੰਮ ਉੱਤੇ ਲਾ ਦੇਣ, ਭਾਵੇਂ ਚਾਂਦੀ ਉੱਤੇ, ਭਾਵੇਂ ਸੋਨੇ ਉੱਤੇ, ਉਸ ਸੰਨ ਦੇ ਹਿਸਾਬ ਵਿੱਚ। ਉਸ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦਾ ਵਕਤ ਆਇਆ ਤਾਂ ਨਾਨਕ ਸ਼ਾਹੀ ਸੰਨ ਚਲਾਇਆ। ਉਸ ਵੇਲੇ ਉਹ ਸੰਨ ਚਲਿਆ। ਅੰਗਰੇਜ਼ਾਂ ਦਾ ਵਕਤ ਆਇਆ। ਉਹਨਾ ਨੇ ਆਪਣੇ ਕਾਗਜ਼ਾਂ ਦੇ ਨੋਟ ਵੀ ਬਣਾਏ, ਪੌਂਡ ਵੀ ਬਣਾਏ, ਉਹਨਾਂ ਦਾ ਚਲਿਆ। ਹੁਣ ਐਸ ਭਾਰਤ ਵਰਸ਼ ਵਿੱਚ ਸਾਡਾ ਸੰਨ ਚੱਲ ਰਿਹੈ। ਇਹ ਨਹੀਂ—ਬਈ, ਦੂਸਰੇ ਬਾਦਸ਼ਾਹ ਨਹੀਂ ਹੋਏ, ਪਰ ਐਸ ਵੇਲੇ ਜਿਹੜਾ ਉਹਨਾ ਦਾ ਰੁਪਈਆ ਹੈ, ਅੱਜ ਰੁਪਈਏ ਦੇ ਹਿਸਾਬ ਨਾਲ ਉਹ ਨਹੀਂ ਵਰਤਿਆ ਜਾਂਦਾ, ਚਾਂਦੀ ਸੋਨੇ ਦੇ ਥਾਂ ਬੇਸ਼ਕ ਵਰਤਿਆ ਜਾਏ। ਰਾਮ ਚੰਦਰ ਜੀ ਮਹਾਰਾਜ, ਕ੍ਰਿਸ਼ਨ ਜੀ ਮਹਾਰਾਜ ਸਾਡੇ ਗੁਰੂ ਥੇ, ਅਵਤਾਰ ਥੇ, ਲੇਕਿਨ ਕਲਜੁਗ ਦੇ ਗੁਰੂ ਨਾਨਕ ਦੀ ਮੋਹਰ ਜੇ ਨਾ ਲੱਗੇ, ਉਹਦੇ ਰੂਪ ਦੀ ਜੇ ਮੋਹਰ ਨਾ ਲੱਗੇ, ਤਾਂ ਉਹ ਰੁਪਈਏ 'ਚ ਨਹੀਂ ਗਿਣਿਆ ਜਾਂਦਾ। ਉਹ ਬਾਦਸ਼ਾਹਤ 'ਚ ਸੰਨ ਨਹੀਂ ਚਲਦਾ।

## ਸਮਰੱਥ ਸਤਿਗੁਰੂ

ਤੁਹਾਨੂੰ ਯਾਦ ਹੋਣਾ ਚਾਹੀਦੈ, ਪੜ੍ਹੋ ਕੁਛ, ਫਿਰ ਪਤਾ ਲੱਗੇ। ਇਤਿਹਾਸ ਸਾਡਾ ਗਵਾਹ ਹੈ ਕਿ ਜਿਸ ਵੇਲੇ ਗੁਰੂ ਤੇਗ ਬਹਾਦਰ ਲੁਕੇ ਹੋਏ ਸੇ, ਗੁਰੂ ਹਰਿ ਕ੍ਰਿਸ਼ਨ ਜੀ ਨੇ ਬਾਬਾ ਬਕਾਲੇ ਕਿਹਾ। ਮੈਂ ਲੰਮੀ ਦੂਰ ਨਹੀਂ ਜਾਣਾ ਚਾਹੁੰਦਾ—ਮੱਖਣ ਸ਼ਾਹ ਨੇ ਭਾਲਿਆ ਆ ਕੇ। ਉਹ ਭਾਲਣ ਤੋਂ ਬਾਅਦ ਧੀਰਮੱਲ ਨੇ ਗੋਲੀ ਚਲਾਈ ਗੁਰੂ ਤੇਗ ਬਹਾਦਰ ਉੱਤੇ। ਸਬਰ ਸਤਿਗੁਰੂ ਦੇ ਘਰ ਹੀ ਹੈ। ਸਤਿਗੁਰੂ ਦੇ ਬਿਨਾਂ, ਗੁਰੂ ਅਰਜਨ ਦੇਵ—ਜਦੋਂ ਸਾਈਂ ਮੀਆਂ ਮੀਰ ਆ ਕੇ ਸਾਹਮਣੇ ਰੋਣ ਲੱਗਾ ਹੈ—ਤਾਂ, ਕਹਿੰਦੇ ਨੇ—ਸਾਈਂ, ਜੇ ਰਜ਼ਾ ਵਿੱਚ ਰਾਜ਼ੀ ਨਹੀਂ ਤਾਂ ਕੀ ਪੱਲੇ ਪਿਆ। ਗੁਰੂ ਤੇਗ ਬਹਾਦਰ, ਜਦੋਂ ਗੋਲੀ ਮਾਰੀ, ਕਹਿੰਦੇ—ਵਾਹ ਮੱਲ ਜੀ ! ਵਾਹ ਮੱਲ ਜੀ। ਗਾਲ੍ਹ ਨਹੀਂ ਕੱਢੀ, ਗੁੱਸੇ



ਨਹੀਂ। ਸਿੱਖਾਂ ਨੂੰ ਜੋਸ਼ ਆਇਆ। ਮੱਖਣ ਸ਼ਾਹ ਦੇ ਨਾਲ ਪੰਜ ਸੱਤ ਸੌ ਆਦਮੀ ਸੀ, ਉਹਨਾ ਧੀਰਮੱਲ ਦਾ ਡੇਰਾ ਲੁੱਟ ਲਿਆ। ਬੀੜ ਆਦਿ ਇੱਕੋ ਹੀ ਸੀ ਉਸ ਵੇਲੇ, ਜਿਹੜੀ ਗੁਰੂ ਅਰਜਨ ਦੇਵ ਨੇ ਬਣਵਾਈ ਸੀ। ਉਹਨੂੰ ਧੀਰਮੱਲ ਕਬਜ਼ਾ ਕਰੀ ਬੈਠਾ ਸੀ। ਸਿੱਖ ਖੋਹ ਲਿਆਏ। ਜਿਸ ਵੇਲੇ ਸਿੱਖ ਖੋਹ ਲਿਆਏ, ਗੁਰੂ ਤੇਗ ਬਹਾਦਰ ਨੂੰ ਕਿਹਾ—ਹੁਣ ਬਾਬੇ ਬਕਾਲੇ ਨਾ ਰਹੋ, ਇਹ ਅਉਖਾ ਹੁੰਦਾ ਹੈ, ਕਰਤਾਰ ਪੁਰ ਨੂੰ ਚੱਲੋ। ਜਦੋਂ ਦਰਿਆ ਦੇ ਕੰਢੇ ਗਏ ਤਾਂ ਸੀਸ ਉੱਤੇ ਬੀੜ ਚੁੱਕੀ ਦੇਖੇ, ਕਹਿੰਦੇ—ਇਹ ਕੀ ਗੱਲ ?

ਕਹਿੰਦੇ—ਜੀ ਬੀੜ।

–ਨਾ ਬਈ, ਇਹ ਨਹੀਂ ਅਸੀਂ ਰੱਖਣੀ।

ਕਹਿੰਦੇ—ਜੀ ਹੁਣ ਅਸੀਂ ਪਿੱਛੇ ਤੇ ਨਹੀਂ ਜਾਂਦੇ।

ਬਿਆਸਾ ਦੇ ਕੰਢੇ ਤੇ (ਗੁਰੂ ਤੇਗ ਬਹਾਦਰ) ਕਹਿੰਦੇ ਨੇ—ਬਿਆਸਾ ਵਿੱਚ ਰੱਖ ਦਿਉ, ਇਹ ਸਾਡੀ ਅਮਾਨਤ ਹੈ।

ਅੱਜ ਕੱਲ੍ਹ ਦੇ ਲੋਕ ਇਹ ਗੱਲ ਨੂੰ ਨਹੀਂ ਜਾਣਦੇ। ਅੱਜ ਕੱਲ੍ਹ ਵੀ ਸਭ ਕੁਛ ਹੋ ਜਾਂਦਾ ਹੈ। ਜਦੋਂ ਕਰਾਮਾਤ ਨੂੰ ਲੋਕ ਨਹੀਂ ਮੰਨਦੇ, ਬਿਲਕੁਲ ਉਹ ਗਲਤ ਹਨ, ਉਹਨਾਂ ਨੂੰ ਪਤਾ ਹੀ ਨਹੀਂ। ਜਿਸ ਆਦਮੀ ਨੇ ਇੱਥੇ ਅਫਰੀਕਾ 'ਚ ਆ ਕੇ, ਬਾਰ੍ਹਾਂ ਮਹੀਨੇ ਅੰਬ ਲੱਗੇ ਹੋਏ ਨਹੀਂ ਦੇਖੇ, ਬਾਰ੍ਹਾਂ ਮਹੀਨੇ ਮੱਕੀ ਉਗਦੀ ਹੋਈ ਨਹੀਂ ਦੇਖੀ—ਉਹ ਬੀਕਾਨੇਰ ਦੇ ਰਾਜ ਦਾ ਰਹਿਣ ਵਾਲਾ, ਉੱਥੇ ਮੱਕੀ ਹੁੰਦੀ ਹੀ ਕਦੇ ਨਹੀਂ—ਉਹ ਕਦੋਂ ਮੰਨਦਾ ਹੈ ਬਈ, ਮੱਕੀ ਹੋ ਜਾਂਦੀ ਹੈ ਬਾਰ੍ਹਾਂ ਮਹੀਨੇ। ਜਿਨ੍ਹਾਂ ਨੂੰ ਗੁਰੂ ਦੀ ਲਗਨ ਨਹੀਂ ਲੱਗੀ, ਜਿਹਨਾਂ ਨੇ ਗੁਰੂ ਦੀ ਤਾਕਤ ਨੂੰ ਨਹੀਂ ਦੇਖਿਆ, ਉਹ ਲੋਕ ਨਹੀਂ ਸਮਝਦੇ। ਬੀੜ ਨੂੰ ਦਰਿਆ ਦੇ ਸਪੁਰਦ ਕਰ ਦਿੱਤਾ, ਆਪ ਅੱਗੇ ਚੱਲ ਪਏ। ਹੁਣ ਮੇਰੀ ਗੱਲ ਯਾਦ ਰੱਖਣੀ, ਵਕਤ ਦੇ ਹਾਕਮ ਦੀ ਮੋਹਰ ਬਿਨਾਂ ਰੁਪਈਆ ਨਹੀਂ ਹੁੰਦਾ।

ਆਏ ਧੀਰਮੱਲ ਦੇ ਆਦਮੀ, ਲੱਗੇ ਕੱਢਣ, ਅਰਦਾਸਾ ਕਰਨ ਅੱਠਾਂ ਪਾਤਸ਼ਾਹੀਆਂ ਦਾ ਮਾਲਕ ਵਕਤ ਦੇ ਦਾ ਨਾਉਂ ਨਾ ਲੈਣ—ਬੀੜ ਨਾ ਲੱਭੀ। ਇੱਕ ਆਦਮੀ ਨੇ ਆਖਿਆ—ਓਏ ਭਾਈ, ਐਸ ਵੇਲੇ ਗੁਰੂ ਤੇਗ ਬਹਾਦਰ, ਗੁਰੂ ਨਾਨਕ ਦੇਵ ਦੀ ਗੱਦੀ ਤੇ ਹਨ, ਉਹਦਾ ਨਾਉਂ ਲਓ ਜੇ ਬੀੜ ਲੱਭਣੀ

ਹੈ। ਜਿਸ ਵੇਲੇ ਅਰਦਾਸ ਕੀਤੀ ਗੁਰੂ ਤੇਗ ਬਹਾਦਰ *[1] ਦਾ ਨਾਂ ਲਿਆ, ਪਹਿਲੀ ਵਾਰ ਹੱਥ ਲੱਗ ਗਿਆ, ਦੂਜੀ ਵੇਰ ਕੱਢ ਲਿਆ। ਇਸ ਤਰ੍ਹਾਂ ਜਿਹੜੇ ਆਦਮੀ ਵਕਤ ਦੇ ਗੁਰੂ ਤੋਂ ..........। ਜਿਹਨਾਂ ਲੋਕਾਂ ਨੇ ਦੇਖਿਆ—ਗੁਰੂ ਗੋਬਿੰਦ ਸਿੰਘ, ਉਹ ਇਹ ਤਾਂ ਸਾਡੇ ਪਿਛਲੇ ਕਰਮ ਛੁਡਾਉਣ ਲੱਗ ਪਿਐ, ਉਹ ਡਿੱਗ ਗਏ; ਜਿਹਨਾਂ ਨੇ ਮੰਨਿਆ—ਬਈ, ਇਹ ਅਕਾਲ ਪੁਰਖ ਹੈ, ਜੋ ਇਹ ਕਹਿੰਦਾ ਹੈ ਉਹੋ ਠੀਕ ਹੈ, ਉਹਨਾਂ ਨੇਂ ਸਿੱਧੇ ਹੋ ਕੇ ਸਿਰ ਦਿੱਤੇ। ਇਹ ਉਹਨਾਂ ਦਾ ਪਰਤਾਪ ਹੈ ਕਿ ਅੱਜ ਅਸੀਂ ਬੈਠੇ ਹਾਂ।

ਉਹਨਾ ਨੇ ਉਸ ਵੇਲੇ ਸਿਰ ਦਿੱਤੇ—ਮੈਂ ਅੱਗੇ ਅਰਜ਼ ਕੀਤੀ ਸੀ—ਉਹ ਗਲਤ ਹਨ ਇਤਿਹਾਸ ਵਾਲੇ, ਲਿਖਣ ਵਾਲੇ ਭੁੱਲ ਗਏ ਕਿ ਗੁਰੂ ਸਾਹਿਬ ਨੇ ਬੱਕਰੇ ਮਾਰੇ। ਗੁਰੂ ਗੋਬਿੰਦ ਸਿੰਘ ਚਾਰ ਸੌ ਵੀਹ ਨਹੀਂ ਸੀ। ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ ਕਿਉਂ ਬਣਾਇਆ। ਅੰਮ੍ਰਿਤ ਦਾ ਅਰਥ ਹੈ—ਦੋ ਸ਼ਬਦ ਹਨ ਸੰਸਕ੍ਰਿਤ ਦੇ, ਅੰ-ਮ੍ਰਿਤਿ—ਜਿਸ ਕਰਕੇ ਨਾ ਹੋਵੇ ਮੌਤ। ਮੁਰਦਿਆਂ ਨੂੰ ਜਿਵਾਉਣ ਦੀ ਗੱਲ ਕੀਤੀ। ਸਾਨੂੰ ਇੱਕ ਚੀਜ਼ ਮਿਲੀ ਹੈ, ਉਹ ਅਜੇ ਆਦਮੀ ਨਹੀਂ ਸਾਨੂੰ ਮਿਲਿਆ।

ਔਰੰਗਜ਼ੇਬ ਦਾ ਸੀ-ਆਈ-ਡੀ ਦਾ ਆਦਮੀ *[2]। ਉਸ ਦਿਨ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿੱਚ ਹਾਜ਼ਰ ਹੈ ਜਿਸ ਦਿਨ ਸੱਚੇ ਪਾਤਸ਼ਾਹ ਅੰਮ੍ਰਿਤ ਤਿਆਰ ਕਰਦੇ ਹਨ। ਉਹ ਡਾਇਰੀ ਲਿਖਦਾ ਹੈ ਔਰੰਗਜ਼ੇਬ ਨੂੰ। ਉਹ ਕਹਿੰਦੈ—ਮੇਰੀ ਹੈਰਾਨੀ ਦੀ ਕੋਈ ਹੱਦ ਨਹੀਂ ਰਹੀ ਜਦੋਂ ਗੁਰੂ ਗੋਬਿੰਦ ਸਿੰਘ ਨੇ ਪੰਜਾਂ ਸਿੱਖਾਂ ਦੇ ਸਿਰ ਵੱਢ ਦਿੱਤੇ ਵਿੱਚ ਦੀਵਾਨ ਦੇ, ਕੋਈ ਤੰਬੂ 'ਚ ਲਿਜਾ ਕੇ ਨਹੀਂ। ਉਹਨਾਂ ਦੇ ਸਿਰ ਰੁੜ੍ਹੇ ਫਿਰਦੇ ਨੇ। ਫਿਰ, ਉਸ ਵੇਲੇ ਮੇਰੀ ਹੈਰਾਨੀ ਦੀ ਹੱਦ ਨਹੀਂ ਰਹੀ, ਜਦੋਂ ਇਹ ਤਮੀਜ਼ ਨਹੀਂ ਕੀਤੀ—ਪੰਡਤ ਦਾ ਸੂਬੇ ਤੇ ਲਾ ਦਿੱਤਾ—ਸੂਬੇ ਦਾ ਪ੍ਰਤਾਪ ਸਿੰਘ ਤੇ ਲਾ ਦਿੱਤਾ—ਪ੍ਰਤਾਪ ਸਿੰਘ ਦਾ ਪੰਡਤ ਤੇ ਲਾ ਦਿੱਤੈ। ਰਲਾ ਦਿੱਤੇ। ਉਹ ਡਉਰੂ ਵਾਲਾ ਰੰਗ, ਸੂਹਾ ਹੀ ਉਘੜੂ। ਉਹ ਵੀ ਜਿਹੜਾ ਗੁਰੂ ਗੋਬਿੰਦ ਸਿੰਘ ਦੇ ਉਲਟ ਜਾਂਦਾ ਸੀ। ਜਿਸ ਤਰ੍ਹਾਂ ਗੁਰੂ ਰਾਮ ਸਿੰਘ ਦੇ ਵਕਤ ਅੰਗਰੇਜ਼ ਉਹਨਾਂ ਦੀ ਤਾਰੀਫ ਕਰਦੇ ਹਨ ਕਿ ਇਹ ਏਡੇ ਸੱਚੇ ਹਨ, ਇਹ ਝੂਠ ਨਹੀਂ ਬੋਲਦੇ; ਇਹ ਏਡੇ ਇਖਲਾਕ ਵਾਲੇ



ਨੇ ਕਿਸੇ ਦੀ ਲੜਕੀ ਵੱਲ ਨਹੀਂ ਝਾਕਦੇ। ਮੁਸਲਮਾਨਾਂ ਨੇ ਲਿਖਿਆ ਸਿੱਖਾਂ ਨੂੰ ਸਗ-ਕੁੱਤੇ, ਪਰ ਕਹਿੰਦਾ—ਬਈ, ਇਹਨਾਂ ਦਾ ਇਖਾਲਕ ਬੜਾ ਹੈ। ਆਉ, ਅਸੀਂ ਉਹਨਾਂ ਗੁਰੂਆਂ ਦੇ ਸਿੱਖ ਹੋ ਕੇ ਜੇ ਆਪਣੇ ਇਖਲਾਕ ਤੋਂ ਗਿਰਦੇ ਹਾਂ ਤਾਂ ਅਸੀਂ ਸਿੱਖੀ ਤੋਂ ਖਾਰਜ ਹੁੰਦੇ ਹਾਂ। ਜੇ ਪਿਉ ਦੀ ਪੁੱਤ ਨੂੰ ਜਾਇਦਾਦ ਨਹੀਂ ਮਿਲਦੀ ਜਾਂ ਤਾਕਤ ਨਹੀਂ ਮਿਲਦੀ ਤਾਂ ਕੀ ਹੈ—ਕਪੁਤ, ਭਾਂਵੇ ਉਹਨੂੰ ਦੁਨੀਆਂ 'ਚ ਨਿਰੀ ਇੱਜ਼ਤ ਵੀ ਕੋਈ ਚੀਜ਼ ਹੋ ਸਕਦੀ ਹੈ। ਅਸੀਂ ਸਤਿਗੁਰੂ ਦੇ ਸਿੱਖ ਹਾਂ, ਸਤਿਗੁਰੂ ਦੀ ਮਰਯਾਦਾ ਤੇ ਚੱਲੀਏ। ਅਗਰ ਉਹਦੇ ਹੁਕਮਾਂ ਤੇ ਚੱਲੀਏ ਜੋ ਉਹਨਾਂ ਹੁਕਮ ਦਿੱਤੈ-

**ਗੁਰਮੁਖਿ ਨਾਮੁ ਦਾਨੁ ਇਸਨਾਨੁ॥**

*-ਰਾਮਕਲੀ ਮ:੧, ਪੰਨਾ-੯੪੨*

## ਗੁਰਮੁਖ

ਤਿੰਨ ਚੀਜ਼ਾਂ ਜੇ ਇਕੱਠੀਆਂ ਨਾ ਹੋਣ ਤਾਂ ਗੁਰਮੁਖ ਨਹੀਂ ਬਣਦਾ। ਨਾਮ ਵੀ ਜਪੇ, ਦਾਨ ਵੀ ਕਰੇ, ਇਸ਼ਨਾਨ ਵੀ ਕਰੇ। ਇਉਂ ਤਾਂ ਇਕੱਲੇ ਇਕੱਲੇ ਨੂੰ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ-

**ਇੰਦ੍ਰ ਸੌਂ ਨ ਰਾਜਾ ਭਵ ਭੂਮ ਕੋ ਭਰਤ ਹੈ॥**

*-ਦਸਮ ਗ੍ਰੰਥ, ਪੰਨਾ-੧੮*

ਜੇ ਉਹ ਭਜਨ ਨਹੀਂ ਕਰਦਾ, ਜੇ ਉਹ ਇਸ਼ਨਾਨ ਨਹੀਂ ਕਰਦਾ ਤਾਂ ਇੰਦਰ ਬਥੇਰਾ ਹੈ, ਜਿਹੜਾ ਸਾਰੀ ਧਰਤੀ ਨੂੰ ਪਾਣੀ ਦਿੰਦਾ ਹੈ, ਪਰ ਉਹ ਗਿਣਿਆ ਨਹੀਂ। ਇੱਕ ਜਾਨਵਰ ਹੈ ਪੂਦਨਾ, ਉਹ ਕਹਿੰਦੇ ਹਨ-

**ਜਾਪ ਕੇ ਕੀਏ ਤੇ ਜੋ ਪੈ ਪਾਯਤ ਅਜਾਪ ਦੇਵ,**
**ਪੂਦਨਾ ਸਦੀਵ ਤੁਹੀ ਤੁਹੀ ਉਚਰਤ ਹੈ॥**

*-ਦਸਮ ਗ੍ਰੰਥ, ਪੰਨਾ-੧੯*

ਉਹ ਇਕੱਲਾ ਭਜਨ ਕਰਦਾ ਹੈ, ਜੇ ਨ੍ਹਾਉਂਦਾ ਨਹੀਂ, ਦਾਨ ਨਹੀਂ ਕਰਦਾ ਤਾਂ ਗੁਰਮੁਖ ਨਹੀਂ ਬਣਦਾ। ਤੇ ਜੇ ਨਿਰਾ ਨ੍ਹਾਉਂਦਾ ਹੈ, ਤਾਂ ਉਹ ਕਹਿੰਦੇ ਨੇ-

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥**

*–ਆਸਾ ਕਬੀਰ ਜੀ, ਪੰਨਾ–੪੮੪*

ਤਿੰਨੇ ਹੀ ਚੀਜ਼ਾਂ ਇਕੱਠੀਆਂ। ਜੇ ਅਸੀਂ ਆਟਾ, ਘਿਉ, ਤੇ ਖੰਡ ਰਲਾਈਏ ਤਾਂ ਤਿਹਾਵਲ ਦਾ ਕੜਾਹ, ਪ੍ਰਸ਼ਾਦ ਬਣਦਾ ਹੈ।

**ਗੁਰਮੁਖਿ ਨਾਮੁ ਦਾਨੁ ਇਸਨਾਨੁ॥**

*–ਰਾਮਕਲੀ ਮ:੧, ਪੰਨਾ–੯੪੨*

ਤੁਸੀਂ ਉਸ ਸਤਿਗੁਰੂ ਦੇ ਸਿੱਖ ਹੋ, ਜਿਹਦੇ ਸਿੱਖਾਂ ਦੇ ਇਤਿਹਾਸ—ਮੁਸਲਮਾਨਾਂ ਦੀਆਂ ਲੜਕੀਆਂ ਫੜੀਆਂ, ਉਹਨਾਂ ਦੇ ਘਰੀਂ ਜਾ ਕੇ ਪਹੁੰਚਾਈਆਂ, ਬੇਗਾਨੀ ਅੰਸ ਨੂੰ ਹੱਥ ਨਹੀਂ ਲਾਇਆ। ਮੈਂ ਇਹ ਅਰਜ਼ ਕਰਾਂਗਾ—ਤੁਹਾਨੂੰ ਧਨ ਪਦਾਰਥ ਸਤਿਗੁਰੂ ਨੇ ਦਿੱਤਾ ਹੈ। ਰੋਜ਼ ਉੱਠ ਕੇ ਅਰਦਾਸ ਕਰਿਆ ਕਰੋ, ਸਤਿਗੁਰੂ ਅੱਗੇ ਬੇਨਤੀ ਕਰਿਆ ਕਰੋ—ਜੇ ਇਹ ਧਨ ਪਦਾਰਥ ਦਿੱਤਾ ਹੈ, ਇਹ ਤੇਰੀ ਹੀ ਮਾਇਆ ਅਸੀਂ ਸਮਝੀਏ, ਸਾਡੀ ਨਹੀਂ। ਸਾਡੇ ਸਾਹਮਣੇ ਕਈ ਹੇਠਲੀਆਂ ਉੱਤੇ ਹੁੰਦੀਆਂ ਹਨ, ਉਤਲੀਆਂ ਹੇਠਾਂ ਹੁੰਦੀਆਂ ਹਨ। ਅੱਜ ਇੱਕ ਆਦਮੀ ਆਉਂਦਾ ਹੈ ਭਿਛਿਆ ਮੰਗਦਾ ਹੈ। ਇੱਥੇ ਆ ਕੇ ਦਸਾਂ ਸਾਲਾਂ 'ਚ ਠੇਕੇ ਲੈਂਦਾ ਲੈਂਦਾ ਇਲਾਕਾ ਬਦਲਨਾ ਚਾਹੁੰਦਾ ਹੈ, ਉਹਨੂੰ ਧੱਕਾ ਵਜਦਾ ਹੈ, ਉਹ ਥੱਲੇ ਡਿਗਦਾ ਹੈ—ਤੁਸੀਂ ਸਿੱਖੋ।

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ**
**ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥**

*–ਗਉੜੀ ਵਾਰ ੪, ਪੰਨਾ–੩੦੮*

ਅਕਾਲ ਪੁਰਖ ਸਤਿਗੁਰੂ ਦੇ ਰੂਪ ਵਿੱਚ ਹੋ ਕੇ ਬੋਲਦੈ। ਤਾਂ ਉਹਦੇ ਜਿਹੜੇ ਹੁਕਮ ਹਨ–

*ਜਾਂ ਕੀ ਰਹਤ ਨਾ ਜਾਣੀਏ–*

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ–

*ਗੁਰ ਮੰਤ੍ਰ ਨਹੀਂ ਚੀਤ।*
*ਉਨਕਾ ਭੋਜਨ ਖਾਇ ਕੇ ਬਿਸਰੇ ਹਰਿ ਸਿਉ ਪ੍ਰੀਤ।*
– *ਜਹਾਂ ਕਹਾਂ ਕਾ ਛਕੈ ਪ੍ਰਸਾਦਿ।*



*ਸਿਖ ਨਹੀਂ ਮੇਰਾ ਆਦਿ ਜੁਗਾਦਿ।*

ਜੇ ਹੁਣ ਅਸੀਂ ਹਲਾਹਲ ਦੀ ਬਿਹੰਗਮ ਦੀ, ਜਿਧਰ ਦੀ ਮਰਜ਼ੀ ਹੈ, ਜਿਹਦੇ ਹੱਥੋਂ ਖਾਦੇ ਹਾਂ, ਤਾਂ ਮੈਂ ਤਾਂ ਨਹੀਂ ਕਹਿੰਦਾ, ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ—ਤੁਸੀਂ ਜਾਣੋ। ਮੈਂ ਤਾਂ ਉਹਦੇ ਹੁਕਮ ਦੀ ਤੁਹਾਡੇ ਅੱਗੇ ਅਰਜ਼ ਕਰਦਾ ਹਾਂ, ਤੁਸੀਂ ਬਚੋ, ਤੁਹਾਨੂੰ ਲੋਕ ਜਦੋਂ ਸਿੱਖ ਨੂੰ ਮਖੌਲ ਕਰਦੇ ਨੇ, ਮੇਰਾ ਵੀ ਸਾਈਨ ਬੋਰਡ ਉਹੋ ਹੀ ਹੈ, ਮੈਨੂੰ ਵੀ ਵਿੱਚੇ ਹੀ ਆਉਂਦਾ ਹਾਂ। ਇਹ ਵੱਖਰੀ ਗੱਲ ਹੈ, ਕਿ ਆਦਮੀ ਮੰਨਦਾ ਹੈ ਕਿ ਇਹ ਮੈਨੂੰ ਕਰਦਾ ਹੈ। ਉਹ ਗਲਤ ਕਰਦਾ ਹੈ। ਜੇ ਅਗਰ ਇੱਕ ਸਿੱਖ ਦੀ ਹਾਲਤ ਗਿਰਦੀ ਹੈ, ਉਸ ਨੂੰ ਲੋਕ ਬੁਰਾ ਕਹਿੰਦੇ ਹਨ, ਸਾਰੀ ਕੌਮ ਭੰਡੀਦੀ ਹੈ। ਅਗਰ ਕੋਈ ਸਿੱਖ ਉੱਚਾ ਹੁੰਦਾ ਹੈ ਤਾਂ ਸਾਰੀ ਕੌਮ ਉੱਚੀ ਹੁੰਦੀ ਹੈ। ਜੇ ਅਸੀਂ ਸਾਰੀ ਕੌਮ ਉੱਚੀ ਹੋਈਏ, ਸਾਰਿਆ ਨੂੰ ਹੱਥ ਜੋੜੀਏ, ਇੱਕ ਦੂਏ ਨਾਲ ਪਿਆਰ ਕਰੀਏ ਕਿਸੇ ਦਾ ਕਿਸੇ ਨਾਲ ਦੁੱਖ ਵੰਡਾਈਏ।

ਉਹ ਪਾਰਸੀ ਦੇਖੋ ਇੱਕ-ਇੱਕ ਰੁਪਈਆ ਲੈ ਜਾਂਦੇ ਹਨ, ਭਾਟੜੇ ਸਾਡੇ ਇਲਾਕੇ 'ਚ ਲੱਖ ਆਦਮੀ ਹੈਗੇ ਨੇ। ਤੁਰੇ ਜਾਂਦੇ ਨੂੰ ਜੇ ਇੱਕ ਰੁਪਈਆ ਦੇ ਦਿਉ ਤਾਂ ............। ਉਹ ਗਰੀਬ ਆਦਮੀ ਹੈ, ਦੱਸੋ ਤੁਹਾਡਾ ਇੱਕ–ਇੱਕ ਰੁਪਈਏ ਨਾਲ ਕੀ ਵਿਗੜਦਾ ਹੈ। ਜਿਹਨੂੰ ਲੱਖ ਦੇ ਦੇਉਗੇ ਉਹ ਤੁਹਾਡਾ ਭਰਾ ਤੇ ਵੱਸ ਜਾਏਗਾ। ਤੁਹਾਨੂੰ ਚਾਹੀਦੈ, ਇਉਂ ਨਾ ਦੇਖੋ, ਔਰ ਜੇ ਗੁਰੂ ਨਾਨਕ ਦੇ ਕਹਾਉਂਦੇ ਹੋ ਤਾਂ, (ਬੁਰਿਆਂ ਨਾਲ ਵੀ ਨੇਕੀ ਕਰਨੀ) ਇਹ ਗੁਰੂ ਨਾਨਕ ਜਾਣੇ। ਗੁਰੂ ਨਾਨਕ ਦਾ ਘਰ ਹੈ, ਤੁਸੀਂ ਗੁਰੂ ਨਾਨਕ ਦੇ ਸਿੱਖ ਹੋ, ਜੇ ਬੁਰਿਆਂ ਨਾਲ ਵੀ ਨੇਕੀ ਕਰੋ। ਜਿਸ ਦਿਨ ਤੁਸੀਂ ਨੇਕੀ ਕਰੋਗੇ ਜਿੱਤ ਜਾਉਗੇ।



## ਟਿੱਪਣੀਆਂ

★੧ ਸੂਰਜ ਪ੍ਰਕਾਸ਼ ਦੇ ਕਥਨ ਵਾਸਤੇ ਦੇਖੋ ਪੰਨਾਂ–੧੨੦
★੨ ਔਰੰਗਜ਼ੇਬ ਦੇ ਸੂਹੀਏ ਦੀ ਰਿਪੋਰਟ ਵਾਸਤੇ ਦੇਖੋ ਪੰਨਾ–੨੧੨

# ਅਫ਼ਰੀਕਾ ੧੯੫੮

# ੭

## ਸਤਿਗੁਰੂ ਦੇ ਅਨਿਨ ਸਿੱਖ

ਸਤਿਗੁਰੂ ਸਿੱਖ ਨੂੰ ਹਰ ਤਰ੍ਹਾਂ ਸਾਂਭਦਾ ਹੈ। ਜਿਸ ਤਰ੍ਹਾਂ ਮਾਤਾ ਪਿਤਾ ਬੱਚੇ ਨੂੰ ਸਾਂਭਦੇ ਹਨ, ਇਸੇ ਤਰ੍ਹਾਂ ਸਤਿਗੁਰੂ ਵੀ ਸਿੱਖ ਦੀ ਰੱਛਿਆ ਕਰਦਾ ਹੈ। ਭਾਈ ਗੁਰਦਾਸ ਜੀ ਮਹਾਰਾਜ, ਭੱਲੇ ਜਾਤੀ ਦੇ ਹੋਣ ਕਰਕੇ ਗੁਰੂ ਅਰਜਨ ਦੇਵ ਜੀ ਦੇ ਮਾਮੇ ਲਗਦੇ ਸੀ। ਵਕਤ ਐਸਾ ਆਇਆ ਕਿ ਪਿਰਥੀ ਚੰਦ ਜੀ ਦਾ ਜ਼ੋਰ ਸੀ। ਉਹਨੇ ਹਕੂਮਤ ਨਾਲ ਬੰਦੇ ਰੱਖਦੇ ਹੋਏ ਨੇ, ਬਾਹਰੋਂ ਹੀ ਸਿੱਖਾਂ ਕੋਲੋਂ ਜੋ ਚੀਜ਼ ਵਸਤ ਆਵੇ ਲੈ ਲੈਣੀ। ਇੱਕ ਦਿਨ ਭਾਈ ਗੁਰਦਾਸ ਜੀ ਘਰ ਆਏ। ਬੀਬੀ ਭਾਨੀ ਜੀ ਪਾਸ ਪ੍ਰਸਾਦ ਲੱਗੇ ਛਕਣ, ਤਾਂ ਪ੍ਰਸ਼ਾਦਾ ਬਿਨਾ ਚੋਪੜਿਆ। ਦੇਖ ਕੇ ਕਹਿਣ ਲੱਗੇ—ਕੀ ਗੱਲ ਹੈ ? ਮਾਤਾ ਜੀ ਦੇ ਨੇਤਰਾਂ 'ਚ ਜਲ ਆ ਗਿਆ, ਕਿਹਾ ਕੁਛ ਨਾ। ਆਖਣ ਲੱਗੇ—ਭਾਈ ਗੁਰਦਾਸ, ਭਰਾ, ਤੇਰੇ ਕੋਲੋਂ ਕੋਈ ਲੁਕਾ ਕੇ ਤੇ ਚੀਜ਼ ਨਹੀਂ ਰੱਖੀ। ਪਰ, ਗੱਲ ਇਹ ਹੈ, ਉਸ ਦਿਨ ਤੋਂ ਭਾਈ ਗੁਰਦਾਸ ਜੀ ਨੇ ਪਰਚਾਰ ਸ਼ੁਰੂ ਕੀਤਾ।

ਪਿਪਲੀ ਸਾਹਿਬ ਬਾਹਰ ਗੁਰਦਵਾਰਾ ਹੈ ਜਿੱਥੇ, ਜਾ ਕੇ ਭਾਈ ਗੁਰਦਾਸ ਜੀ ਬੈਠਦੇ, ਸੰਗਤਾਂ ਨੂੰ ਪ੍ਰੇਰ ਕੇ ਗੁਰੂ ਅਰਜਨ ਦੇਵ ਕੋਲ ਲਿਆਉਂਦੇ। ਉਹ ਭਾਈ ਗੁਰਦਾਸ ਜੀ ਨੇ, ਫੇਰ ਬਾਣੀ ਉਚਾਰਨੀ ਸ਼ੁਰੂ ਕੀਤੀ। ਮੈਨੂੰ ਤੇ ਅਜੇ ਤਕ ਵੀ ਜਿਸ ਵਕਤ ਅਸੀਂ ਉਹਨਾ ਦੇ ਕਬਿਤ ਸਵੱਯੀਆਂ ਨੂੰ



ਦੇਖਣ ਲੱਗੀਏ, ਤੇ ਉਸ ਸਮੁੰਦਰ ਦੀ ਕੁਛ ਸਮਝ ਨਹੀਂ ਆਉਂਦੀ ਬਈ, ਕੀ ਲਿਖਿਐ।

*ਅਦਭੁਤ[੧] ਪਰਮਦਭੁਤ[੨] ਬਿਸਮੈ ਬਿਸਮ[੩]*
*ਅਸਚਰਜੈ ਅਸਚਰਜ ਅਤਿ ਅਤਿ ਮੈਂ।*

*-ਕਬਿਤ-੯*

ਹੁਣ ਕੀ ਕਹੀਏ, ਉੱਥੇ ਕੀ ਲਿਖਿਐ। ਰਾਤ ਐਥੇ ਹੀ ਮਜ਼ਮੂਨ ਸੀ, ਦਰਸ਼ਨ ਉੱਤੇ ਹੀ। ਭਾਈ ਜੀ ਪਹਿਲਾ ਕਬਿਤ ਜਦੋਂ ਸ਼ੁਰੂ ਕਰਦੇ ਹਨ, ਉਹ ਕਹਿੰਦੇ ਹਨ–

*ਦਰਸਨ ਦੇਖਤ ਹੀ ਸੁਧਿ ਕੀ ਨ ਸੁਧਿ ਰਹੀ,*
*ਬੁਧਿ ਕੀ ਨ ਬੁਧਿ ਰਹੀ ਮਤਿ ਮੈ ਨ ਮਤਿ ਹੈ।*
*ਸੁਰਤਿ ਮੈ ਨ ਸੁਰਤਿ ਅਉ ਧਿਆਨ ਮੈ ਨ ਧਿਆਨੁ ਰਹਿਓ,*
*ਗਿਆਨ ਮੈ ਨ ਗਿਆਨ ਰਹਿਓ ਗਤਿ ਮੈ ਨ ਗਤਿ ਹੈ।*
*ਧੀਰਜੁ ਕੋ ਧੀਰਜੁ ਗਰਬ ਕੋ ਗਰਬੁ ਗਇਓ,*
*ਰਤਿ ਮੈ ਨ ਰਤਿ ਰਹੀ ਪਤਿ ਰਤਿ ਪਤਿ ਮੈ।*
*ਅਦਭੁਤ ਪਰਮਦਭੁਤ ਬਿਸਮੈ ਬਿਸਮ,*
*ਅਸਚਰਜੈ ਅਸਚਰਜ ਅਤਿ ਅਤਿ ਮੈਂ।*

*-ਕਬਿਤ-੯*

ਉਸ ਚੀਜ਼ ਨੂੰ ਕੋਈ ਵਰਣਨ ਨਹੀਂ ਕਰ ਸਕਦਾ। ਤੁਲਸੀ ਦਾਸ ਜੀ ਵੀ ਕਹਿੰਦੇ ਹਨ ਕਿ ਜਦੋਂ ਮੈਂ ਦਰਸ਼ਨ ਕਰਦਾ ਹਾਂ ਤਾਂ—ਗਿਰਾ ਅਨੈਣ, ਜਿਹੜੀ ਜ਼ਬਾਨ ਨੇ ਕਹਿਣਾ ਹੈ, ਇਹਨੂੰ ਅੱਖਾਂ ਹੈ ਨਹੀਂ, ਨੈਣ ਨਹੀਂ; ਬਾਣੀ—ਜਿਹੜੇ ਨੈਣ ਦਰਸ਼ਨ ਕਰਦੇ ਹਨ, ਉਹਨਾਂ 'ਚ ਜ਼ਬਾਨ ਨਹੀਂ ਕਿ ਉਹ ਦੱਸਣ, ਬਈ ਕੈਸਾ ਉਹ ਦਰਸ਼ਨ ਹੈ। ਦਿਵਾਨ ਜੀ—ਨੰਦ ਲਾਲ ਜੀ ਵੀ, ਭਾਈ ਗੁਰਦਾਸ ਜੀ ਵੀ—ਸਤਿਗੁਰੂ ਦੇ ਅਨਿਨ ਸਿੱਖ।

ਦਿਵਾਨ ਜੀ ਦੀ ਬਾਬਤ ਸੰਤ ਸੰਪੂਰਨ ਸਿੰਘ ਜੀ ਅਨੰਦਪੁਰ ਵਾਲੇ, ਪੰਡਤ ਬਸੰਤ ਸਿੰਘ ਹੁਰੀਂ ਮੈਨੂੰ ਸੁਣਾਉਂਦੇ, ਕਿ ਇਸ ਤਰ੍ਹਾਂ ਦੀ ਹਾਲਤ ਸੀ ਦਿਵਾਨ ਜੀ ਦੀ। ਗੁਰੂ ਸਾਹਿਬ, ਗੁਰੂ ਗੋਬਿੰਦ ਸਿੰਘ ਜੀ ਜਿਸ ਵੇਲੇ

ਬਾਹਰੋਂ ਆਉਂਦੇ ਐਸ ਵੇਲੇ ਤੋਂ ਬਾਅਦ ਦੀਵਾਨ 'ਚ ਜਾ ਕੇ—ਕਿਲ੍ਹੇ ਦਾ ਬੂਹਾ ਬੰਦ ਹੋ ਜਾਂਦਾ। ਦਰਵਾਜ਼ਾ ਬੰਦ ਹੁੰਦਾ ਤਾਂ (ਦਿਵਾਨ ਜੀ) ਸਾਰੀ ਰਾਤ ਸਿਰ ਨਾਲ ਲਾ ਕੇ ਕਰਦੇ—ਹਾਏ ਸੂਰਜ ਛਿਪ ਗਿਆ ! ਹਾਏ ਸੂਰਜ ਛਿਪ ਗਿਆ ! ਇਸੇ ਤਰ੍ਹਾਂ ਰਾਤ ਤਖਤਿਆਂ ਨਾਲ ਪੌਣੇ ਤਿੰਨ ਪਹਿਰ ਲੰਘ ਜਾਂਦੇ। ਸਵਾ ਪਹਿਰ ਦੇ ਤੜਕੇ ਸਤਿਗੁਰ ਉਠਦੇ, ਜਿਸ ਵੇਲੇ ਨਿਕਲਦੇ —ਆ ਹਾ ਹਾ ਹਾ ...., ਹੁਣ ਸੂਰਜ ਚੜ੍ਹ ਆਇਆ।

## ਜ਼ਿੰਦਗੀ ਨਾਮਾ

ਉਸੇ ਹਾਲਤ ਵਿੱਚ ਦਿਵਾਨ ਜੀ, ਹੁਣ ਅਸੀਂ ਸਿਰ 'ਚ ਪਾਣੀ ਪਾਉਣੋਂ ਭੱਜਦੇ ਹਾਂ—ਗੁਰੂ ਗੋਬਿੰਦ ਸਿੰਘ ਨੇ ਜੰਗਾਂ ਯੁੱਧਾਂ ਵਿੱਚ, ਕੋਈ ਵਕਤ ਨਹੀਂ ਸੀ ਜਿਸ ਦਿਨ ਸਣੇ ਕੇਸੀਂ ਇਸ਼ਨਾਨ ਤੋਂ ਗੱਲ ਰੱਖੀ ਹੋਵੇ। ਗੁਰਬਾਣੀ ਜਦੋਂ ਅਸੀਂ ਪੜ੍ਹਦੇ ਹਾਂ, ਮਾਝ ਰਾਗ ਦੀ ਵਾਰ ਵਿੱਚ ਮਹਾਰਾਜ ਕਹਿੰਦੇ ਨੇ–

**ਮੁਇਆ ਜੀਵਦਿਆ[੪] ਗਤਿ[੫] ਹੋਵੈ**
**ਜਾਂ ਸਿਰਿ ਪਾਈਐ ਪਾਣੀ।।**

ਤੇ ਜਿਹੜੇ ਨਹੀਂ ਪਾਉਂਦੇ–

**ਨਾਨਕ ਸਿਰ ਖੁਥੇ[੬] ਸੈਤਾਨੀ[੭]**
**ਏਨਾ ਗਲ ਨ ਭਾਣੀ।।**

*–ਮ:੧, ਪੰਨਾਂ–੧੫੦*

ਮੇਰੀ ਗੱਲ ਨਹੀਂ। ਸਤਿਗੁਰੂ ਦਾ ਹੁਕਮ ਹੈ ਇਸ਼ਨਾਨ ਕਰਨਾ। ਇਸ਼ਨਾਨ ਉਹਦਾ ਨਾਉਂ ਹੈ, ਜਿਹੜਾ ਸਣੇ ਕੇਸਾਂ ਹੋਵੇ। ਦੂਸਰੇ ਨੂੰ ਇਸ਼ਨਾਨ ਨਹੀਂ ਮੰਨਿਆ। ਗੁਰੂ ਗੋਬਿੰਦ ਸਿੰਘ ਸਾਹਿਬ ਜੰਗਾਂ ਯੁੱਧਾਂ ਵਿੱਚ ਵੀ ਇਸ਼ਨਾਨ ਕਰਦੇ। ਤਾਂ ਹੀ ਤਾਂ ਦਿਵਾਨ ਜੀ ਰੰਗ 'ਚ ਹੋਏ, ਜਦੋਂ ਕੇਸ ਹਰੇ ਕਰਦਿਆਂ ਨੂੰ, ਕਦੇ ਕਹਿੰਦੇ–

*ਸੁੰਬਲਿ[੮] ਜ਼ੁਲਫ਼ਿ ਤੋ ਦਿਲ ਰਾ ਬੁਰਦਾ[੯] ਅਸ੍ਤੁ।*

*–ਗ਼ਜ਼ਲ ੩੪*

ਕਦੇ ਜਦੋਂ ਕੇਸ—ਹਰੇ ਹੁੰਦੇ—ਐਥੋਂ ਦੀ ਆ ਗਿਐ, ਤਾਂ ਕਹਿੰਦੇ ਨੇ–



*ਦੀਨੋ[੧੦] ਦੁਨੀਆ ਦਰ ਕਮੰਦਿ[੧੧] ਆਂ ਪਰੀ ਰੁਖ਼ਸਾਰਿ[੧੨] ਮਾ।*
*ਹਰ ਦੋ ਆਲਮ[੧੩] ਕੀਮਤਿ ਯਕ[੧੪] ਤਾਰਿ[੧੫] ਮੂਏ ਯਾਰਿ[੧੬] ਮਾ।*

*–ਗ਼ਜ਼ਲ ੨*

ਤੇਰਾ ਕੇਸਾਂ ਨਾਲ ਚਿਹਰਾ ਢਕਿਐ, ਕਹਿੰਦੇ ਹਨ—ਜਿਸ ਤਰ੍ਹਾਂ ਬੱਦਲਾਂ 'ਚ ਸੂਰਜ ਛਿਪਿਐ, ਇਉਂ ਮੇਰੇ ਗੁਰੂ ਦੇ ਚਿਹਰੇ ਤੇ ਕੇਸ ਆਏ ਹੋਏ ਹਨ। ਉਹ ਦਰਸ਼ਨ ਦੇ ਪ੍ਰੇਮੀ, ਉਹ ਅਨਿਨ ਸਿੱਖ ਜਿਹਨਾਂ ਦੀ ਬਾਬਤ ਆਲਮ ਸਿੰਘ ਨੇ ਆਖਿਆ ਕਿ ਤੂੰ ਕਿਉ ਗੁਰੂ ਕਹਿਨਾਂ ਹੈ ਦਰੋਗੇ ਨੂੰ, ਅਮੀਰ ਨੂੰ। ਉਹ ਗੁਰੂ ਜੀ ਕਹਿੰਦੇ ਹਨ–

*ਆਲਮ ਸਿੰਘ ਨਹ ਹਟਨ ਪ੍ਰਬੀਨਾ।*
*ਨੰਦ ਲਾਲ ਕੋ (ਮੈ) ਗੁਰ ਪਦ ਦੀਨਾ।*

ਉਹ ਦਿਵਾਨ ਜੀ ਕਿਹੋ ਜਿਹੇ—ਆਸ਼ਕ। ਜਿਸ ਵੇਲੇ ਜ਼ਿੰਦਗੀ ਨਾਮਾ ਲਿਖਣ ਲੱਗੇ, ਇਹਦਾ ਨਾਉਂ ਰੱਖਿਆ—ਬੰਦਗੀ ਨਾਮਾ। ਪੰਜ ਸੌ ਬੈਂਤ ਲਿਖਕੇ ਗੁਰੂ ਸਾਹਿਬ ਕੋਲ ਆਏ। ਕਹਿੰਦੇ—ਨਾ ਭਾਈ, ਇਹਦਾ ਨਾਉਂ ਰੱਖ 'ਜ਼ਿੰਦਗੀ ਨਾਮਾ'। ਪਹਿਲੀ ਜਿਹੜੀ ਤੁਕ ਹੈ ਉਹਦੀ ਕੀ ਕਹਿੰਦੀ ਹੈ–

*ਹਵਾਏ[੧੭] ਬੰਦਗੀ ਆਵੁਰਦ[੧੮] ਦਰ[੧੯] ਵਜੂਦ[੨੦] ਮਰਾ[੨੧]।*

*–ਗ਼ਜ਼ਲ–੧*

ਤੇਰੀ ਬੰਦ ਦੀ—ਬੰਦਗੀ ਸ਼ਬਦ–

**ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ।।**

*–ਆਸਾ ਮ:੧, ਪੰਨਾ–੩੫੯*

ਜਿਹਨੂੰ ਆਪਣੀ ਬੰਦ ਦੇ ਅੰਦਰ ਸਿਫਤ ਕਰਾਉਂਦਾ ਹੈ—ਹੱਥ ਨਹੀਂ ਉਹਦੇ ਹੋਰ ਪਾਸੇ ਜਾਣ ਦਿੰਦਾ—ਅੱਖਾਂ ਨਹੀਂ ਜਾਣ ਦਿੰਦਾ—ਕੰਨ ਨਹੀਂ ਜਾਣ ਦਿੰਦਾ।

**ਬੰਦੀ ਅੰਦਰਿ ਸਿਫਤਿ ਕਰਾਏ,**

ਸ਼ੇਖ ਫਰੀਦ ਵੀ ਕਹਿੰਦਾ ਹੈ—ਮੈਨੂੰ ਖੈਰ ਦੇਹ ਬੰਦਗੀ ਦਾ, ਤੇਰਾ ਕੈਦੀ ਹੋਵਾਂ। ਹੱਥ ਪੈਰ ਮੇਰੇ ਇਖਤਿਆਰ ਨਾ ਹੋਣ; ਮੇਰੇ ਇਖਤਿਆਰ ਅੱਖਾਂ ਨਾ ਹੋਣ; ਮੇਰੇ ਇਖਤਿਆਰ ਨੱਕ ਨਾ ਹੋਵੇ; ਮੇਰੇ ਇਖਤਿਆਰ 'ਚ ਜ਼ਬਾਨ ਨਾ ਹੋਵੇ;

ਮੇਰੇ ਇਖਤਿਆਰ ਮੇਰਾ ਮਨ ਨਾ ਹੋਵੇ। ਤਾਂ, ਕਹਿੰਦੇ ਨੇ—ਵਜੂਦ ਵਿੱਚ, ਮੈਂ-

*ਖੁਸ਼[੨੨] ਅਸ੍ਤੁ ਉਮਰ ਕਿ[੨੩] ਦਰ ਯਾਦਿ ਬ੍ਰਿਗੁਜ਼ਰਦ,[੨੪]*

ਖੁਸ਼ ਹੈ ਉਹ ਉਮਰ, ਜਿਹੜੀ ਤੇਰੀ ਯਾਦ ਵਿੱਚ ਗੁਜ਼ਰੇ-

*ਵਗਰਨਹ[੨੫] ਜ਼ੌਕਿ[੨੬] ਚੁਨੀਂ[੨੭] ਆਮਦਨ[੨੮] ਨਬੂਦ[੨੯] ਮਰਾ।*

ਨਹੀਂ, ਤੇ ਏਥੇ ਕੀ ਹਾਸਲ ਹੈ, ਏਥੇ ਨੀਲੇ ਗੁੰਬਦ ਵਿੱਚ। ਇਸ ਅਕਾਸ਼ ਦੇ ਹੇਠ ਕੀ ਹੈ।

*ਚਿ[੩੦] ਹਾਸਿਲ[੩੧] ਅਸ੍ਤੁ ਅਜ਼ੀ[੩੨] ਗੁੰਬਦਿ ਕਬੂਦ[੩੩] ਮਰਾ।*

*-ਗਜ਼ਲ-੧*

ਜ਼ਿੰਦਗੀ ਕਿਆ ਹੈ ਜਿਹੜਾ ਭਜਨ ਨਹੀਂ ਕਰਦਾ। ਸਤਿਗੁਰੂ ਜੀ ਕਹਿੰਦੇ ਹਨ-

**ਨਾਮੁ ਨ ਜਪਹਿ ਤੇ ਆਤਮ ਘਾਤੀ।।**

*-ਗਉੜੀ ਮ:੫, ਪੰਨਾਂ-੧੮੮*

ਆਤਮ ਘਾਤੀ ਕਉਣ ਹੈ—ਜਗਤ ਕਸਾਈ, ਸਾਰੇ ਜਗਤ ਨੂੰ ਕਤਲ ਕਰਨ ਵਾਲਾ।

## ਜੇ ਗੁਰ ਸਾਂਗਿ ਵਰਤਦਾ

ਉਹ ਦਿਵਾਨ ਜੀ—ਉਹ ਭਾਈ ਗੁਰਦਾਸ ਜੀ—ਆਹ ਸਿੱਖ—ਆਹ ਮੌਜ ਮੇਲਾ—ਕਿਉਂਕਿ ਜੇ ਸਿੱਖਾਂ ਨੂੰ ਇਹ ਗੱਲਾਂ ਸਤਿਗੁਰੂ ਨਾ ਦੱਸਣ, ਜੇ ਸਿੱਖਾਂ ਕੋਲ ਇਹ ਚੀਜ਼ਾਂ ਨਾ ਹੋਣ ਤਾਂ ਪਤਾ ਨਹੀਂ ਲਗਦਾ ਬਈ, ਸਿੱਖੀ ਕਿਆ ਚੀਜ਼ ਹੈ। ਭਾਈ ਗੁਰਦਾਸ ਕਹਿੰਦੈ-

*ਗੁਰਸਿਖੀ ਬਾਰੀਕ ਹੈ ਖੰਡੇ ਧਾਰ ਗਲੀ ਅਤਿ ਭੀੜੀ।*
*ਓਥੈ ਟਿਕੈ ਨਾ ਭੁਣਹਣਾ,*

ਇੱਕ ਬਾਰੀਕ ਜਾਨਵਰ ਹੁੰਦਾ ਹੈ ਜਿਹੜਾ, ਗੁੱਤੀ ਤੋਂ ਵੀ ਬਾਰੀਕ ਹੁੰਦਾ ਹੈ, ਆਵਾਜ਼ ਆਉਂਦੀ ਹੈ ਉਹਦੀ ਮਾੜੀ ਮਾੜੀ।

*ਚਲਿ ਨ ਸਕੈ ਉਪਰਿ ਕੀੜੀ।*

*-ਵਾਰ ੧੧, ਪਉੜੀ ੫*



ਉਹ ਭਾਈ ਗੁਰਦਾਸ, ਵਾਰਾਂ ਲਿਖਦੇ ਲਿਖਦੇ ਨੇ—ਕੌਤਕ ਤੇ ਕੌਤਕੀ ਦੇ ਹੀ ਸੀ, ਗੁਰੂ ਹਰਿ ਗੋਬਿੰਦ ਦੇ ਵੇਲੇ ਇੱਕ ਵਾਰ ਲਿਖ ਲਿਆਇਆ, ਇੱਕ ਪਉੜੀ ਲਿਖ ਲਿਆਇਆ-

*ਜੇ ਮਾਂ ਹੋਵੈ ਜਾਰਨੀ[੩੪] ਕਿਉਂ ਪੁਤੁ ਪਤਾਰੇ।*
*ਗਾਈ ਮਾਣਕੁ[੩੫] ਨਿਗਲਿਆ ਪੇਟੁ ਪਾੜਿ ਨ ਮਾਰੇ।*
*ਜੇ ਪਿਰੁ ਬਹੁ ਘਰੁ ਹੰਢਣਾ[੩੬] ਸਤੁ ਰੱਖੈ ਨਾਰੇ।*
*ਅਮਰੁ ਚਲਾਵੈ ਚੰਮ ਦੇ ਚਾਕਰ ਵੇਚਾਰੇ।*
*ਜੇ ਮਦੁ ਪੀਤਾ ਬਾਮਣੀ ਲੋਇ ਲੁਝਣਿ ਸਾਰੇ।*
*ਜੇ ਗੁਰ ਸਾਂਗਿ ਵਰਤਾਦਾ ਸਿਖੁ ਸਿਦਕੁ ਨ ਹਾਰੇ।*

*-ਵਾਰ ੩੫, ਪਉੜੀ ੨੦*

ਗੁਰੂ ਹਰਿ ਗੋਬਿੰਦ ਕਹਿੰਦੇ—ਭਾਈ ਗੁਰਦਾਸ ਕੀ ਲਿਖਿਆ ਹੈ ?
ਕਹਿੰਦਾ, ਲਿਖਿਆ ਹੈ-

*ਜੇ ਗੁਰ ਸਾਂਗਿ ਵਰਤਦਾ* (ਤਾਂ) *ਸਿਖੁ ਸਿਦਕ ਨ ਹਾਰੇ।*

ਅੱਛਾ ਭਾਈ ਗੁਰਦਾਸ। ਤੱਕਿਆ—ਬਈ, ਬੜੀ ਚੰਗੀ ਚੀਜ਼ ਹੈ। ਕਰਨ ਵਾਲਾ ਤਾਂ ਭਾਵੇਂ ਆਪ ਹੀ ਹੈ, ਪਰ ਉਹਦੇ ਅੰਦਰ ਕੰਡਾ ਹੋ ਗਿਐ ਜ਼ਰਾ। ਸਿੱਖ ਦੀ ਤਾਕਤ ਹੋਵੇ, ਗੁਰੂ ਸਾਂਗਿ ਵਰਤਾਵੇ ਤੇ ਸਿੱਖ ਸਿਦਕ ਨਾ ਹਾਰੇ। ਕਹਿਣ ਲੱਗੇ—ਅੱਛਾ, ਚੁੱਪ ਕਰ ਰਹੇ। ਥੋੜਿਆਂ ਦਿਨਾਂ ਬਾਅਦ—ਭਾਈ ਗੁਰਦਾਸ ਬਈ, ਘੋੜਿਆਂ ਦੀ ਜ਼ਰੂਰਤ ਹੈ, ਆਹ ਲੈ ਖੱਚਰਾਂ ਦੋ, ਧਨ ਦੀਆਂ ਨਾਲ ਲੈ ਲੈ, ਸਿੰਘਾਂ ਨੂੰ ਨਾਲ ਲੈ ਲੈ, ਕਾਬਲ ਨੂੰ ਜਾਓ। ਘੋੜੇ ਕਾਬਲ ਜਾ ਕੇ ਖਰੀਦ ਲੈ, ਮੁੱਲ ਕਰਾ ਲੈ, ਫੈਸਲਾ ਕਰ ਲੈ, ਘੋੜੇ ਐਥੇ ਭੇਜ ਦੇਹ, ਤੂੰ ਉੱਥੇ ਰਹੁ। ਜਿਦਣ ਅਸੀਂ ਪਸੰਦ ਕਰ ਕੇ ਏਥੋਂ ਕਹੀਏ ਬਈ, ਇਹ ਠੀਕ ਹਨ ਤਾਂ ਪੈਸੇ ਦੇ ਦੇਈਂ। ਗੱਲ ਕਰ ਲਈਂ।

ਲੋਕ ਜਾਣਦੇ ਸਨ ਗੁਰੂ ਹਰਿ ਗੋਬਿੰਦ ਨੂੰ। ਮੈਂ ਕੀ ਦੱਸਾਂ, ਮੈ ਸਤਿਗੁਰ ਰਾਮ ਸਿੰਘ ਦੀ ਕੀ ਗੱਲ ਦੱਸਾਂ, ਕਿਉਂਕਿ ਗੁਰੂ ਗੋਬਿੰਦ ਸਿੰਘ ਕਹਿੰਦੈ—ਸਭਹਨ ਕੇ ਸਿਰ ਮੌਰ। ਸਤਿਗੁਰੂ ਰਾਮ ਸਿੰਘ ਨੂੰ ਰੂਸ ਵਾਲੇ ਵੀ ਜਾਣਦੇ ਸਨ, ਕਾਬਲ ਦੇ ਸ਼ਹਿਜ਼ਾਦੇ ਸਤਿਗੁਰੂ ਰਾਮ ਸਿੰਘ ਦੀ ਸਰਨੀ ਆਏ।

ਅੰਗਰੇਜ਼ ਕਹਿੰਦਾ ਹੈ—ਇੱਕ ਤਖਾਣ ਦੇ ਘਰ ਜੰਮ ਕੇ ਵੀ ਖਵਰੈ ਇਹਨੇ ਕੀ ਕੀਤਾ ਹੈ। ਇਹ ਅੰਗਰੇਜ਼ ਦੀ ਲਿਖਤ ਹੈ।

ਘੋੜੇ ਪਸੰਦ ਆ ਗਏ, ਸਿੱਖ ਭੇਜ ਦਿੱਤਾ। ਵਰਤਾਇਆ ਸਤਿਗੁਰੂ ਨੇ ਸਾਂਗਿ। ਜਾ ਕੇ, ਭਾਈ ਗੁਰਦਾਸ ਉਹਨਾਂ ਨੂੰ ਬਾਹਰ ਬਹਾ ਕੇ, ਸੰਦੂਕ ਖੋਲ੍ਹਿਆ ਤਾਂ ਕੀ ਦੇਖਦਾ ਹੈ—ਮੋਹਰਾਂ ਸਾਰੀਆਂ ਠੀਕਰੀਆਂ ਦਿਸੀਆਂ, ਭਾਈ ਗੁਰਦਾਸ ਨੂੰ। ਉਹ ਹੋ ! ਮੈਨੂੰ ਗੁਰੂ ਸਾਹਿਬ ਨੇ ਕੀ ਕੀਤਾ। ਐਥੇ ਪਠਾਨਾ ਦੇ ਮੁਲਕ 'ਚ ਮੈਨੂੰ ਤੇ ਇਹ ਹੁਣ, ਮਾਰ ਦੇਣਗੇ। ਭਾਈ ਗੁਰਦਾਸ, ਉਹ ਭਾਈ ਗੁਰਦਾਸ ਜਿਹਦੀ ਬਾਣੀ ਪੜ੍ਹਿਆਂ ਸਿੱਖੀ ਪ੍ਰਾਪਤ ਹੋਵੇ, ਜ਼ਰਾ ਕੁ ਕੰਡਾ ਹੋਇਆ, ਜ਼ਰਾ ਕੁ ਗੁਰੂ ਨੇ ਨਿਗਾਹ ਬਦਲੀ, ਭਾਈ ਗੁਰਦਾਸ ਤੰਬੂ ਦਾ ਕਿੱਲਾ ਪੱਟ ਕੇ ਚੋਰੀ ਪਿੱਛੋਂ ਦੀ ਨਿਕਲ ਕੇ, ਭੱਜ ਗਿਆ। ਉੱਤੋਂ ਦੀ ਘੁੰਮਦਾ ਘੁੰਮਦਾ ਪਹਾੜੀਆਂ ਵਿੱਚ ਕਸ਼ਮੀਰ ਆ ਗਿਆ ਹੋਣਾ। ਸਿੱਖਾਂ ਘੜੀ ਦੇਖਿਆ, ਦੋ ਘੜੀ। ਜਦ ਦੇਖਿਆ ਬਈ ਨਹੀਂ ਨਿਕਲਿਆ, ਜਾ ਕੇ ਦੇਖਣ ਤਾਂ ਸੰਦੂਕ ਖੁਲ੍ਹੇ ਪਏ ਮੋਹਰਾਂ ਦੇ। ਉਹਨਾਂ ਕੱਢ ਕੇ ਮੋਹਰਾਂ, ਦੇ ਕੇ ਉਹਨਾ ਦੇ ਜਿੰਨੇ ਪੈਸੇ ਦੇਣੇ ਸਨ, ਦੂਜੇ ਬੰਦ ਕਰਕੇ ਲੈ ਕੇ ਤੁਰ ਆਏ। ਭਾਈ ਗੁਰਦਾਸ ਜੀ ਬਾਹਰ ਬਾਹਰ ਦੀ ਚਲੇ ਗਏ ਕਾਂਸ਼ੀ।

ਪਰ-

*ਵਿਛੁੜਿਆਂ ਦੀ ਗੱਲ ਵਿਛੁੜੇ ਜਾਣਨ*
*ਕੀ ਜਾਣੇ ਖਲਕ ਗਵਾਰੀ।*
*ਵਿਛੁੜਿਆਂ ਦੀ ਗੱਲ ਰਾਜਾ ਦਸ਼ਰਥ ਜਾਣੇ*
*ਜਿਨ ਪ੍ਰਾਣ ਤਜੇ ਇੱਕ ਵਾਰੀ।*
*ਵਿਛੁੜਿਆਂ ਦੀ ਗੱਲ ਗੋਪੀਆਂ ਜਾਣਨ*
*ਜਿਉ ਸੁੰਨੀ ਭਈ ਬ੍ਰਿਜ ਸਾਰੀ।*

ਭਾਈ ਗੁਰਦਾਸ ਦਰਸ਼ਨ ਦਾ ਪ੍ਰੇਮੀ, ਚਲਾ ਜਾਂਦਾ ਹੈ। ਕਾਂਸ਼ੀ ਪਹੁੰਚ ਕਾਂਸ਼ੀ ਵਾਲੇ ਰਾਜੇ ਨੂੰ ਉਪਦੇਸ਼ ਦਿੰਦਾ ਹੈ, ਜਪੁ ਸਾਹਿਬ ਦੀ ਸਾਖੀ ਸੁਣਾਉਂਦਾ ਹੈ, ਪਰ ਉੱਥੇ ਕਬਿਤ ਲਿਖਦਾ ਹੈ। ਕਹਿੰਦਾ ਹੈ—ਜਿਸ ਤਰ੍ਹਾਂ ਬੱਛਾ ਰੱਸੇ ਨਾਲ ਬੰਨ੍ਹਿਆ ਹੁੰਦਾ ਹੈ, ਮਿਲਣਾ ਤਾਂ ਮਾਂ ਨੂੰ ਚਾਹੁੰਦਾ ਹੈ, ਪਰ-



*ਬੰਧਨ ਕੈ ਬਸਿ ਕਛੁ ਬਸੁ ਨ ਬਸਾਤ ਹੈ।*

*-ਕਬਿਤ-੫੨੦*

ਸਤਿਗੁਰੂ ਜਾਣੀ ਜਾਣ। ਭਾਈ ਜੇਠੇ ਨੂੰ ਤੇ ਭਾਈ ਬਿਧੀ ਚੰਦ ਨੂੰ ਭੇਜਿਆ। ਜ਼ਰਾ ਧਿਆਨ ਦੇਣਾ, ਸਾਨੂੰ ਕੋਈ ਜ਼ਰਾ ਕੁ ਜਿੰਨੀ ਗੱਲ ਕਰਦੈ ਤਾਂ ਅਸੀਂ ਕਹਿਨੇ ਹਾਂ ਸਾਡੀ ਇਜ਼ਤ 'ਚ ਹੱਤਕ ਹੋ ਗਈ, ਗੁਰ ਸਿੱਖੀ ਦੇ ਮਾਮਲੇ 'ਚ। ਗਏ, ਹੁਕਮ ਲਿਖਕੇ ਦਿੱਤਾ—ਰਾਜਾ ਤੇਰੀ ਸਭਾ 'ਚ ਸਾਡਾ ਚੋਰ ਹੈ, ਔਰ ਲਿਖਿਆ ਕੀ ਚਿੱਠੀ ਤੇ—ਬਈ, ਉਹਦੀਆਂ ਮੁਸ਼ਕਾਂ ਬੰਨ੍ਹ ਕੇ ਪਿੱਛੇ, ਦਾੜ੍ਹੀ ਦੋਏ ਜਣੇ ਹੱਥਾਂ 'ਚ ਫੜ ਕੇ ਉੱਥੋਂ ਲਿਆਉਣ। ਗਏ, ਜਿਸ ਵੇਲੇ ਚਿੱਠੀ ਰੱਖੀ ਰਾਜੇ ਦੇ ਅੱਗੇ, ਰਾਜਾ ਕਹਿੰਦਾ—ਮਹਾਰਾਜ ਮੇਰੀ ਕਚਹਿਰੀ 'ਚ ਕੌਣ ਚੋਰ ਹੈ।

ਭਾਈ ਗੁਰਦਾਸ ਉੱਠ ਖੜ੍ਹੇ ਹੋਏ, ਕਹਿੰਦੇ—ਮੈਂ ਗੁਰੂ ਦਾ ਚੋਰ ਹਾਂ।

ਹੁਕਮ ਹੈ—ਮੁਸ਼ਕਾਂ ਬੰਨ੍ਹੀਆਂ, ਦਾੜ੍ਹੀਉਂ ਫੜਿਆ, ਸਾਧ ਸੰਗਤ ਨਾਲ ਤੁਰੀ। (ਭਾਈ ਗੁਰਦਾਸ) ਆਖਣ ਲੱਗਿਆ—ਪਹਿਲਾਂ ਜੋ ਕੁਛ ਹੋ ਗਿਆ, ਹੋ ਗਿਆ, ਹੁਣ ਮੈਨੂੰ ਸਤਿਗੁਰਾਂ ਦੇ ਹੁਕਮ ਤੋਂ ਲਾਂਭੇ ਨਾ ਕਰੋ। ਬਾਹਰ ਆ ਤੁਰਿਆ, ਸੰਗਤ ਨੇ ਅਰਜ਼ ਕਰੀ, ਕਿ ਨੇੜੇ ਜਾ ਕੇ ਬੰਨ੍ਹ ਲੈਣੀਆਂ ਮੁਸ਼ਕਾਂ। ਖੋਲ੍ਹ ਕੇ ਮੁਸ਼ਕਾਂ ਰਸਤੇ 'ਚ ਤੁਰੇ ਆਏ। ਆ ਕੇ ਮਿਲੇ ਮੁਸ਼ਕਾਂ ਬੰਨ੍ਹਕੇ, ਦਾੜ੍ਹਿਉਂ ਫੜਿਆਂ, ਪੇਸ਼ ਕੀਤਾ।

**ਚੋਜੀ[੩੭] ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ**
**ਹਰਿ ਪ੍ਰਭੁ ਮੇਰਾ ਚੋਜੀ ਜੀਉ॥**
**ਹਰਿ ਆਪੇ ਕਾਨ੍ਹੁ[੩੮] ਉਪਾਇਦਾ ਮੇਰੇ ਗੋਵਿਦਾ**
**ਹਰਿ ਆਪੇ ਗੋਪੀ[੩੯] ਖੋਜੀ[੪੦] ਜੀਉ।**
**ਹਰਿ ਆਪੇ ਸਭ ਘਟ[੪੧] ਭੋਗਦਾ ਮੇਰੇ ਗੋਵਿੰਦਾ**
**ਆਪੇ ਰਸੀਆ ਭੋਗੀ ਜੀਉ॥**

*-ਗਉੜੀ ਮਾਝ ਮ:੪, ਪੰਨਾ-੧੭੪*

ਪੇਸ਼ ਹੋਇਆ। ਭਾਈ ਗੁਰਦਾਸ, ਉਹ ਪਉੜੀ ਸੁਣਾ। ਭਾਈ ਗੁਰਦਾਸ ਜੀ ਕਹਿੰਦੈ-

*ਜੇ ਮਾਉ ਪੁਤੈ ਵਿਸੁ ਦੇ ਤਿਸ ਤੇ ਕਿਸੁ ਪਿਆਰਾ।*
*ਜੇ ਘਰੁ ਭੰਨੈ ਪਾਹਰੂ[੪੨] ਕਉਣ ਰਖਣ ਹਾਰਾ।*
*ਬੇੜਾ ਡੋਬੈ ਪਾਤਣੀ ਕਿਉ ਪਾਰਿ ਉਤਾਰਾ।*
*ਆਗੂ ਲੈ ਉਝੜਿ[੪੩] ਪਵੇ ਕਿਸੁ ਕਰੈ ਪੁਕਾਰਾ।*
*ਜੇ ਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ।*
*ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵੇਚਾਰਾ।*

*–ਵਾਰ ੩੫, ਪਉੜੀ ੨੨*

ਗੁਰਬਾਨੀ ਵਿੱਚ ਇਹ ਤੁਕਾਂ ਦੋ ਤਰ੍ਹਾਂ ਆਉਂਦੀਆਂ ਹਨ–

**ਨਾਨਕੁ ਵਿਚਾਰਾ ਭਇਆ ਦਿਵਾਨਾ,**

*–ਸੂਹੀ ਅਸਟਪਦੀਆ ਮ:੪, ਪੰਨਾ–੭੫੭*

ਕਿਤੇ ਵਿਚਾਰਾ ਪਾਠ ਆਉਂਦਾ ਹੈ। ਜਿੱਥੇ ਸਿਹਾਰੀ ਵਵੇ ਦੇ ਨਾਲ ਆਵੇ ਉੱਥੇ ਵਿਚਾਰ ਅਰਥ 'ਚ ਆਉਂਦਾ ਹੈ। ਜਿੱਥੇ ਵਾਵਾ ਲਾਂ ਨਾਲ ਆਉਂਦੈ —ਵੇਚਾਰਾ-ਜਿਹਦਾ ਕੋਈ ਚਾਰਾ ਨਾ ਹੋਵੇ।

**ਕੋਈ ਆਖੈ ਆਦਮੀ ਨਾਨਕ ਵੇਚਾਰਾ।।**

*–ਮਾਰੂ ਮ:੧, ਪੰਨਾ–੯੯੧*

ਜ਼ਰਾ ਧਿਆਨ ਦੇਣ ਦੀ ਲੋੜ ਹੈ। ਕੀ ਕਰੀਏ ਅਸੀਂ ਲੰਘ ਜਾਨੇ ਹਾਂ, ਪਾਠ ਕਰਦਿਆਂ। ਮੈਂ ਵੀ ਬੜੇ ਕੀਤੇ ਹਨ। ਕਹਿੰਦੈ—ਕਿਆ ਸਿੱਖ ਵੇਚਾਰਾ। ਗੁਰੂ ਹਰਿ ਗੋਬਿੰਦ ਛਾਤੀ ਨਾਲ ਲਾਇਆ। ਉਸ ਗੱਲ ਦੇ ਸੁੱਖ, ਗੁਰੂ ਗੋਬਿੰਦ ਸਿੰਘ ਸਾਹਿਬ ਉਸ ਮਾਲਣ ਨੂੰ ਕਹਿੰਦੇ ਹਨ—ਉਹ ਕ੍ਰਿਸ਼ਨ ਜੀ ਮਹਾਰਾਜ, ਦੁਆਪਰ ਦੇ ਗੁਰੂ, ਜਦੋਂ ਮਾਲਣ ਦੇ ਘਰ ਜਾਂਦੇ ਹਨ, ਕਹਿੰਦੇ ਹਨ–

**ਭਾਗ ਬਡੋ ਇਹ ਮਾਲਨ ਕੇ**
**ਹਰਿ ਕੇ ਤਨ ਕੋ ਜਿਨ ਹਾਥ ਛੁਹਾਯੋ।।**

*–ਦਸਮ ਗ੍ਰੰਥ, ਪੰਨਾ–੩੬੪*

ਉਹ ਵੱਡੇ ਭਾਗਾਂ ਵਾਲੈ, ਉਹ ਭਾਈ ਗੁਰਦਾਸ ਜਿਹਨੂੰ ਸਤਿਗੁਰੂ ਨੇ ਆਪਣੀ ਛਾਤੀ ਨਾਲ ਲਾਇਆ।



## ਜੋ ਸੁਖੁ ਦਰਸਨੁ ਪੇਖਤੇ

**ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ।।**

*–ਆਸਾ ਮ:੫, ਪੰਨਾ–੪੩੧*

ਇਹ ਹੈ ਦਰਸ਼ਨ ਦੇ ਪ੍ਰੇਮੀਆਂ ਦੀ ਗੱਲ। ਇੱਥੇ ਦਰਸ਼ਨ ਦੇ ਪ੍ਰੇਮ 'ਚ ਆ ਕੇ, ਦਰਸ਼ਨ ਦੇ ਵਾਸਤੇ—ਸਭ ਕੁਛ ਹੇਚ। ਕੋਈ ਇਹਦਾ ਮੁੱਲ ਨਹੀਂ।

**ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ।।**
**ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ।।**

*–ਪੰਨਾ–੧੩੬੪*

ਸੱਜਣੋਂ, ਸਤਿਗੁਰੂ ਅੱਗੇ ਅਰਦਾਸ ਕਰੋ, ਸਤਿਗੁਰੂ ਨਾਲ ਪਿਆਰ ਕਰੋ–

**– ਸਤਿਗੁਰ ਮੂਰਤਿ ਕਉ ਬਲਿ ਜਾਉ।।**

*–ਸਾਰੰਗ ਮ:੫, ਪੰਨਾ–੧੨੦੨*

**– ਸਤਿਗੁਰ ਦਰਸਨਿ ਅਗਨਿ ਨਿਵਾਰੀ।।**

*–ਗਉੜੀ ਗੁਆਰੇਰੀ ਮ:੫, ਪੰਨਾ–੧੮੩*

ਸਤਿਗੁਰ ਦੇ ਦਰਸ਼ਨ ਦੀ ਖਾਹਿਸ਼ ਕਰੋ। ਸਤਿਗੁਰ ਦਾ ਦਰਸ਼ਨ ਯਾਦ ਕਰਕੇ–

**ਗੁਰ ਕੀ ਮੂਰਤਿ ਮਨ ਮਹਿ ਧਿਆਨੁ।।**

*–ਗੋਂਡ ਮ:੫, ਪੰਨਾ–੮੬੪*

ਜਦੋਂ ਵੀ ਭਜਨ ਕਰੋ, ਗੁਰੂ ਦੀ ਮੂਰਤੀ ਅਗੇ—ਮਨ 'ਚ ਧਿਆ ਕੇ ਕਰੋ।

ਹੁਣ ਗੱਲ ਇਹ ਹੈ ਬਈ—ਇਹ ਐਸਾ ਇੱਕ ਕੰਮ ਹੈ, ਇੱਕ ਹੈ ਧਿਆਉਣਾ, ਇੱਕ ਹੈ ਜਪਣਾ, ਇੱਕ ਹੈ ਸਿਮਰਨਾ, ਇੱਕ ਹੈ ਭਜਣਾ। ਬੇਅੰਤ ਦੀ ਬੇਅੰਤ ਖੇਡ ਹੈ, ਕੁਛ ਕਹਿ ਨਹੀਂ ਸਕੀਦਾ—ਬਈ, ਇਹਨੂੰ ਕੀ ਆਖੀਏ—ਕਿਸ ਤਰ੍ਹਾਂ ਇਹਨੂੰ ਦੇਖੀਏ। ਪਰ, ਜਿਹੜਾ ਚਹੁੰ ਜਗ੍ਹਾ ਲਿਖਿਐ ਇਹਦੇ 'ਚ ਭੇਦ ਜ਼ਰੂਰ ਹੈ। ਮੈਨੂੰ ਜਿਹੜੀ-ਜਿਹੜੀ ਗੱਲ ਦੀ ਸਮਝ ਆਈ ਹੈ, ਉਹ ਮੈਂ ਅਰਜ਼ ਕਰਦਾਂ–

ਧਿਆਉਣ ਦਾ ਮਤਲਬ ਇਹ ਹੈ—ਧਿਆਨ ਲਾ ਕੇ ਜਪਣਾ ਉਹਦੀ ਮੂਰਤ ਵਿੱਚ। ਧਿਆਨ ਲਾ ਕੇ ਜਪਣਾ, ਸਤਿਗੁਰੂ ਵਿੱਚ ਧਿਆਨ ਲਾ ਕੇ–

**ਗੁਰ ਕੀ ਮੂਰਤਿ ਮਨ ਮਹਿ ਧਿਆਨੁ।।**
**ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ।।**

*–ਗੋਂਡ ਮ:੫, ਪੰਨਾ–੮੬੪*

ਇਹਦਾ ਨਾਉਂ ਹੈ ਧਿਆਇਆ।

**ਜਿਨੀ ਗੁਰਮੁਖਿ ਨਾਮੁ ਧਿਆਇਆ,**

ਪਹਿਲੇ ਧਿਆਉਣ ਵਾਲੇ ਹਨ। ਫੇਰ ਏਦੂੰ ਅੱਗੇ ਜਿਹਨਾ–

**ਜਿਨੀ ਸਤਿਗੁਰੁ ਪੁਰਖੁ** (ਮਨ ਆਇਆ) **ਮਨਾਇਆ,**

ਦਰਸ਼ਨ ਹੋਇਆ, ਫਿਰ ਮਨ ਵਿੱਚ ਆ ਗਿਆ। ਫਿਰ ਅਗਲੀ ਗੱਲ ਹੈ—ਇੱਥੇ ਹੈ–

**ਤਿਨ ਪੂਜੇ ਸਭੁ ਕੋਈ।।**

*–ਆਸਾ ਮ:੪, ਪੰਨਾ–੪੫੧*

ਜਿਹੜੇ ਸਤਿਗੁਰੂ ਨੂੰ ਮਨ 'ਚ ਧਾਰਦੇ ਹਨ, ਕੁੱਤਿਆਂ ਨੂੰ ਉਹਦਿਆਂ ਨੂੰ ਰੋਟੀਆਂ ਮਿਲਦੀਆਂ। ਉਹਦਾ ਨਾਉਂ ਲੈਣ ਤੋਂ ਸਭ ਕੁਛ ਹੁੰਦਾ ਹੈ। ਪਾਪ ਕਰਦਿਆਂ ਨੂੰ ਵੀ ਲੋਕ ਮੱਥੇ ਟੇਕਦੇ ਹਨ। ਅਗਲੀ ਤੁਕ ਹੈ–

**ਜਿਨ੍ਹੀ ਸਤਿਗੁਰੁ ਪਿਆਰਾ ਸੇਵਿਆ,**

*–ਪੰਨਾ–੪੫੧*

ਹੋਰ ਇੱਕ ਜਗ੍ਹਾ ਲਿਖਿਆ ਹੈ ਮਹਾਰਾਜ ਨੇ–

**ਜਿਨ੍ਹੀ ਸਤਿਗੁਰੁ ਸੇਵਿਆ ਪਿਆਰੇ ਤਿਨ੍ਹ ਕੇ ਸਾਥ ਤਰੇ।।**

*–ਸੋਰਠ ਮ:੧, ਪੰਨਾ–੬੩੬*

ਜਿਨ੍ਹਾਂ ਨੇ ਸਤਿਗੁਰ ਨੂੰ ਸੇਵਿਆ ਉਹਨਾਂ ਦੇ ਸਾਥੀ ਵੀ ਤਰ ਜਾਂਦੇ ਹਨ। ਅੱਗੇ ਹੈ ਸੇਵਿਨ ਦੀ ਗੱਲ। ਹੁਣ ਸਾਰੀ ਦੁਨੀਆਂ ਸੇਂਵਦੀ ਸੀ, ਬਾਲਾ ਵੀ ਸੇਵਾ ਕਰਦਾ ਸੀ, ਬਾਬਾ ਬੁੱਢਾ ਵੀ ਕਰਦਾ ਸੀ—ਪਰ, ਸੇਵਿਨ ਵਾਲਾ ਇੱਕ ਗੁਰੂ ਅੰਗਦ ਹੀ ਸੀ। ਗੁਰੂ ਅੰਗਦ ਦੀ ਸੇਵਾ ਗੁਰੂ ਅਮਰਦਾਸ ਨੇ ਕੀਤੀ। ਇਸੇ ਤਰ੍ਹਾਂ ਸਤਿਗੁਰੂ ਰਾਮ ਸਿੰਘ ਦੇ ਪਾਸ ਸੂਬੇ, ਸਾਧੂ ਬੜੇ ਬੜੇ



ਰਹੇ, ਪਰ ਸੇਵਿਨ ਵਾਲਾ ਗੁਰੂ ਹਰੀ ਸਿੰਘ ਸੀ, ਜਿਨ੍ਹਾਂ ਸੇਵਾ ਕੀਤੀ। (ਗੁਰੂ ਹਰੀ ਸਿੰਘ ਜੀ) ਕਦੇ ਕਦੇ ਬਚਨ ਕਰਦੇ ਕਿ ਜਨਮ ਤੋਂ ਲੈ ਕੇ ਹੀ ਸਾਥੋਂ ਸਤਿਗੁਰਾਂ ਦਾ ਬਚਨ ਕਦੇ ਹੀ ਨਹੀਂ ਸੀ ਮੁੜਿਆ। ਹੁਣ ਭਾਈ ਬਾਲਾ ਜੀ ਕਹਿੰਦੇ ਹਨ—ਗੁਰੂ ਅੰਗਦ ਜੀ, ਜਦੋਂ ਮੁਰਦੇ ਵਾਲਾ ਸਾਂਗ ਗੁਰੂ ਨਾਨਕ ਨੇ ਵਰਤਾਇਆ ਬਈ, ਖਾਉ ਮੁਰਦਾ, ਮੈਂ ਤੇ ਬਾਬਾ ਬੁੱਢਾ ਵੀ ਫੇਰ ਖਿਸਕ ਤੁਰੇ।

## ਸਰਬ ਕਲਾ ਸਮਰੱਥ

ਸਤਿਗੁਰੂ—ਦੇਖਣਾ ਇਸ ਗੱਲੋਂ ਨਹੀਂ ਭੁੱਲਣਾ—ਸਰਬ ਕਲਾ ਸਮਰੱਥ, ਸਤਿਗੁਰੂ ਹੈ, ਉਹਦੇ ਬਣਾਏ ਹੋਏ ਸਰਬ ਕਲਾ ਸਮਰੱਥ ਸੰਤ ਹਨ। ਸਤਿਗੁਰੂ ਸੰਤ ਬਣਾ ਸਕਦਾ ਹੈ, ਸਿੱਖ ਬਣਾ ਸਕਦੈ। ਸਿੱਖ ਤੇ ਸੰਤ ਸਤਿਗੁਰੂ ਨਹੀਂ ਬਣਾ ਸਕਦੇ, ਹੋ ਉਹਦਾ ਹੀ ਰੂਪ ਸੰਤ ਜਾਂਦੇ ਹਨ–

**– ਰਾਮ ਸੰਤ ਮਹਿ ਭੇਦੁ ਕਿਛੁ ਨਾਹੀ।।**

*–ਗਉੜੀ ਮ:੫, ਪੰਨਾ–੨੦੮*

**– ਗੁਰੂ ਸਿਖੁ ਸਿਖੁ ਗੁਰੂ ਹੈ ਏਕੋ,**

*–ਆਸਾ ਛੰਤ ਮ:੪, ਪੰਨਾ–੪੪੪*

ਪਰ ਦਿਵਾਨ ਨੰਦ ਲਾਲ ਆਖੀਰ ਕਹਿੰਦਾ ਹੈ—ਉਹ ਹਮੇਸ਼ਾਂ ਸਾਹਿਬ ਅਸਤੋਂ, ਮਾ ਹਮੇਸ਼ਾ ਬੰਦਾ ਏਮ। ਬਾਬਾ ਬੁੱਢਾ ਜੀ ਜਿਹਨਾਂ ਨੇ ਗੁਰੂ ਅੰਗਦ ਨੂੰ, ਗੁਰੂ ਅਮਰਦਾਸ ਨੂੰ, ਗੁਰੂ ਰਾਮਦਾਸ ਨੂੰ, ਗੁਰੂ ਅਰਜਨ ਨੂੰ, ਗੁਰੂ ਹਰਿ ਗੋਬਿੰਦ ਨੂੰ ਗੁਰਿਆਈ ਦਿੱਤੀ। ਉਹ ਬਾਬਾ ਬੁੱਢਾ ਜਿਦਣ ਮੋਹਣ ਕੋਲੋਂ ਪੁਸਤਕ ਲੈਣ ਦਾ ਵੇਲਾ ਸੀ, ਬਾਬੇ ਬੁੱਢੇ ਦੀ ਦਾਲ ਨਾ ਗਲੀ ਉੱਥੇ ਜਾ ਕੇ। ਉੱਥੇ ਗੁਰੂ ਅਰਜਨ ਨੇ ਹੀ ਜਾ ਕੇ ਆਖਿਆ–

**ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ।।**

*–ਗਉੜੀ ਮ;੫, ਪੰਨਾ–੨੪੮*

ਤਾਂ ਹੀ ਮੋਹਣ ਦਾ ਦਰਵਾਜ਼ਾ ਖੁਲ੍ਹਿਆ। ਅਉਖਾ ਵੀ ਹੋਇਆ—ਉਏ ਏਹਨੀ ਗੱਲੀਂ ਤਾਂ ਤੁਸੀਂ ਸਾਡਾ ਘਰ ਲੁੱਟ ਲੈ ਗਏ ਹੋ। ਪੁਸਤਕ ਲਿਆ ਕੇ ਅੱਗੇ ਧਰ ਦਿੱਤੀ। ਸੰਤ, ਗੁਰੂ ਨਹੀਂ ਬਣਾ ਸਕਦੇ; ਸਿੱਖ, ਗੁਰੂ ਨਹੀਂ

ਬਣਾ ਸਕਦੇ; ਗੁਰੂ ਸਿੱਖ ਵੀ ਬਣਾ ਸਕਦਾ ਹੈ-

**ਜਹ ਸਤਿਗੁਰੁ ਤਹ ਸਤਸੰਗਤਿ ਬਣਾਈ।।**

*-ਗਉੜੀ ਗੁਆਰੇਰੀ ਮ:੩, ਪੰਨਾ-੧੬੦*

ਕਿਤੇ ਇਹ ਨਹੀਂ ਲਿਖਿਆ ਬਈ ਸਿੱਖ ਜਿਹ ਹੋਣ ਤਹਿ ਗੁਰੂ ਬਣਾਇਆ। ਕੋਈ ਗਰੰਥ, ਕੋਈ ਤੀਰਥ—ਗੁਰੂ ਨਹੀਂ ਬਣਾ ਸਕਦਾ। ਸਤਿਗੁਰੂ, ਤੀਰਥ ਵੀ ਬਣਾਉਂਦੇ ਨੇ। ਤੀਰਥ ਤੇ ਉਹਦੇ ਚੇਲੇ, ਸਾਧ ਵੀ ਬਣਾਉਂਦੇ ਨੇ-

**ਅਠਸਠਿ ਤੀਰਥ ਜਹ ਸਾਧ ਪਗ ਧਰਹਿ।।**

*-ਰਾਮਕਲੀ ਮ:੫, ਪੰਨਾ-੮੯੦*

ਜਿੱਥੇ ਇੱਕ ਇੱਕ ਚਰਨ ਸਾਧ ਦਾ ਟਿਕਦਾ ਹੈ ਉੱਥੇ ਅਠਾਹਠ ਤੀਰਥ ਹੋ ਜਾਂਦੇ ਹਨ। ਅਰਜ਼ ਹੈ, ਵਕਤ ਤੇ ਆ ਕੇ ਜਿਹੜੇ ਪੁਰਸ਼-

**ਹੋਦੈ ਪਰਤਖਿ ਗੁਰੂ ਜੋ ਵਿਛੁੜੇ**
**ਤਿਨ ਕਉ ਦਰਿ ਢੋਈ ਨਾਹੀਂ।।**

*-ਮ:੪, ਪੰਨਾ-੩੦੮*

ਜਿਹਨਾਂ ਨੇ ਗੁਰੂ ਨਾਨਕ ਨੂੰ ਗੁਰੂ ਮੰਨਿਆ, ਗੁਰੂ ਨਾਨਕ ਨੇ ਜਦੋਂ ਗੁਰੂ ਅੰਗਦ ਨੂੰ ਮੱਥਾ ਟੇਕਿਆ, ਜਿਹਨਾਂ ਨੇ ਉਸ ਵੇਲੇ ਗੁਰੂ ਅੰਗਦ ਨੂੰ ਮੱਥਾ ਨਾ ਟੇਕਿਆ, ਉਹਨਾਂ ਗੁਰੂ ਨਾਨਕ ਨਹੀਂ ਮੰਨਿਆ, ਫੇਰ। ਜਿਹਨਾਂ ਨੇ ਗੁਰੂ ਅੰਗਦ ਨੂੰ ਮੰਨਿਆ, ਜਦੋਂ ਗੁਰੂ ਅੰਗਦ ਨੇ ਗੁਰੂ ਅਮਰਦਾਸ ਨੂੰ ਮਥਾ ਟੇਕ ਦਿੱਤਾ—ਉਹਨਾਂ ਨਹੀਂ ਮੰਨਿਆ। ਇਸੇ ਤਰ੍ਹਾਂ ਹੀ—**ਮੋਹਰੀ ਪੁਤੁ ਸਨਮੁਖੁ ਹੋਇਆ**—ਮੋਹਣ ਲਾਂਭੇ ਹੋ ਗਿਆ, ਮੋਹਰੀ ਸਨਮੁਖ ਹੋ ਗਿਆ, ਜਦੋਂ ਆਖਿਆ ਉਹਨਾਂ ਨੇ ਕਿ—ਪਉ ਰਾਮਦਾਸ ਦੇ ਪੈਰੀਂ।

**ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ।।**

*-ਪੰਨਾ-੯੨੩*

ਤਾਂ ਮੋਹਰੀ ਪੁਤੁ ਸਨਮੁਖੁ ਹੋਇਆ। ਹੁਣ ਜੇ ਗੁਰਮੁਖ ਤੇ ਸਨਮੁਖ ਤੇ ਮਨਮੁਖ ਤੇ ਵੇਮੁਖ ਇਹ ਅਗਲੀ ਗੱਲ ਹੈ।





## ਸ਼ਬਦਾਰਥ

੧ ਅਸਚਰਜਮਈ।
੨ ਅਤਿਅੰਤ ਅਸਚਰਜਮਈ।
੩ ਅਸਚਰਜ ਤੋਂ ਅਸਚਰਜ।
੪ ਜੰਮਣ ਸਮੇਂ।
੫ ਮੁਕਤੀ।
੬ ਸਿਰ ਦੇ ਵਾਲ ਪੁੱਟਿਆਂ ਵਾਲੇ।
੭ ਸ਼ੈਤਾਨਾ ਨੂੰ।
੮ ਇੱਕ ਤਰ੍ਹਾਂ ਦਾ ਲੰਮਾ ਲੰਮਾ ਘਾਹ ਜੋ ਕੇਸਾਂ ਸਮਾਨ ਵਧਿਆ ਹੋਇਆ ਹੁੰਦਾ ਹੈ।
੯ ਖੋਹ ਕੇ ਲੈ ਗਿਆ।
੧੦ ਧਰਮ।
੧੧ ਫਾਹੀ।
੧੨ ਗੱਲ੍ਹਾਂ, ਚਿਹਰਾ।
੧੩ ਦੋਵੇਂ ਜਹਾਨ, ਲੋਕ ਪਰਲੋਕ।
੧੪ ਇੱਕ।
੧੫ ਵਾਲ ਦੀ ਤਾਰ।
੧੬ ਮਿੱਤਰ।
੧੭ ਤਾਂਘ, ਇੱਛਾ ਦੀ।
੧੮ ਲਿਆਈ।
੧੯ ਵਿੱਚ।
੨੦ ਸਰੀਰ, ਦੇਹ।
੨੧ ਮੈਨੂੰ।
੨੨ ਚੰਗੀ।
੨੩ ਜੋ, ਜਿਹੜੀ।
੨੪ ਬੀਤੇ, ਲੰਘੇ।
੨੫ ਨਹੀਂ ਤਾਂ।
੨੬ ਸ਼ੌਕ, ਚਾਅ।
੨੭ ਅਜਿਹਾ।
੨੮ ਆਉਣਾ।
੨੯ ਨਹੀਂ ਸੀ।
੩੦ ਕੀ।
੩੧ ਲਾਭ।
੩੨ ਇਸ।
੩੩ ਨੀਲਾ ਅਕਾਸ਼।
੩੪ ਵਿਭਚਾਰਿਨੀ।
੩੫ ਲਾਲ ਰੰਗ ਦਾ ਰਤਨ।
੩੬ ਫਿਰਨ ਵਾਲਾ।
੩੭ ਕੌਤਕੀ।
੩੮ ਕ੍ਰਿਸ਼ਨ ਜੀ।
੩੯ ਗੋਪੀਆਂ।
੪੦ ਲੱਭਣ ਵਾਲਾ।
੪੧ ਹਿਰਦਿਆਂ ਵਿੱਚ।
੪੨ ਪਹਿਰੇ ਵਾਲਾ।
੪੩ ਜੰਗਲ, ਅਜਿਹੀ ਰੋਹੀ ਜਿਸ ਵਿੱਚ ਰਸਤੇ ਦਾ ਕੋਈ ਥਹੁ ਪਤਾ ਨਾ ਲੱਗੇ।

# ਅਫ਼ਰੀਕਾ ੧੯੫੮

# ੮

ਸਤਿਗੁਰੂ ਜੀ ਦੀ ਸਾਜੀ ਨਵਾਜੀ ਸਾਧ ਸੰਗਤ, ਮੈਂ ਹੁਣ ਥੋੜੀ ਜਿਹੀ ਅਰਜ਼ ਇਹ ਕਰਨੀ ਹੈ ਕਿ ਸਾਡੀ ਪਾਠ ਦੀ, ਕੜਾਹ ਪ੍ਰਸਾਦ ਦੀ, ਵਰਨੀ ਦੀ ਜਿਹੜੀ ਮਰਯਾਦਾ ਹੈ, ਉਹ ਖਾਸ ਤੌਰ ਤੇ ਧਿਆਨ ਦੇਣ ਵਾਲੀ ਗੱਲ ਹੈ। ਅਰਜ਼ ਸਮੁੱਚੀ ਸਾਧ ਸੰਗਤ ਅੱਗੇ ਹੈ ਪਰ, ਨਾਮਧਾਰੀਆਂ ਅੱਗੇ ਖਾਸ ਕਰਕੇ ਹੈ ਕਿ ਇਹਨਾਂ ਦੀ ਜਿਹੜੀ ਸਾਡੀ ਆਪਣੀ ਜ਼ੁੰਮੇਵਾਰੀ ਹੈ। ਨਾਮਧਾਰੀ ਪੰਥ ਦੇ ਕਾਇਦੇ ਮੁਤਾਬਕ—ਉਹਦੇ ਵਿੱਚ, ਜਦੋਂ ਉਹ ਪਾਠ ਯਾ ਵਰਨੀ ਪੂਰੀ ਮਰਯਾਦਾ ਨਾਲ ਨਹੀਂ ਕਰਦੇ, ਤਾਂ ਅਸੀਂ ਉਸ ਨੂੰ ਗਿਣਤੀ ਵਿੱਚ ਨਹੀਂ ਗਿਣ ਸਕਦੇ ਬਈ, ਅਖੰਡ ਪਾਠ ਕੀਤੈ ਯਾ ਵਰਨੀ ਕੀਤੀ ਗਈ ਹੈ।

ਮੈਂ ਉਹਦੇ ਤੇ ਥੋੜੀ ਜਿਹੀ ਅਰਜ਼ ਕਰਨੀ ਹੈ। ਸਤਿਗੁਰੂ ਸੱਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਜਿਸ ਵੇਲੇ ਪਰਦੇਸ ਚਲੇ ਗਏ, ਉੱਥੋਂ ਹੁਕਮ ਭੇਜਿਆ ਕਿ ਸਾਡੇ ਵਾਸਤੇ ਅਖੰਡ ਪਾਠ ਕਰੋ। ਗੁਰੂ ਹਰੀ ਸਿੰਘ ਜੀ ਨੇ ਪਾਠ ਤਾਂ ਕਰਵਾਏ, ਪਰ ਉਹ ਇਸ ਤਰ੍ਹਾਂ ਦੀ ਮਰਯਾਦਾ ਨਹੀਂ ਸੀ ਜਿਹੜੀ ਨਾਲ ਹੁਣ ਪਾਠ ਹੁੰਦੇ ਹਨ। ਉਹਨਾਂ 'ਚ ਲਿਖ ਦਿੱਤਾ—ਬਈ, ਮਹਾਰਾਜ ਅਸੀਂ ਦੀਵਾ ਤੇਲ ਦਾ ਬਾਲਿਆ ਹੈ, ਧੂਫ ਧੁਖਾਈ ਹੈ, ਪਰ ਨਾਲ ਜੋਤ ਨਹੀਂ, ਗੀਟਾ ਨਹੀਂ। ਉੱਥੋਂ ਫਿਰ ਹੁਕਮ ਜਿਹੜਾ ਸਤਿਗੁਰਾਂ ਨੇ ਭੇਜਿਆ, ਨਾਮਧਾਰੀ ਪੰਥ ਵਿੱਚ, ਮੇਰੇ ਆਪਣੇ ਵਿਚਾਰ ਅਨੁਸਾਰ, ਜੋ ਮੈਂ ਪੁਸਤਕ ਪੜ੍ਹੇ, ਦੇਖੇ ਹਨ, ਇਸ ਤਰ੍ਹਾਂ ਅੱਗੇ ਅਖੰਡ ਪਾਠ ਦੀ ਮਰਯਾਦਾ ........। ਹੁਣ ਕੋਈ ਨਵਾਂ



ਪੁਸਤਕ ਲਿਖ ਕੇ ਤਾਂ ਭਾਵੇਂ ਕੋਈ ਗੱਲ ਸਾਬਤ ਕਰਨ ਦੀ ਕੋਸ਼ਿਸ਼ ਕਰੇ, ਪਰ ਸਤਿਗੁਰੂ ਰਾਮ ਸਿੰਘ ਜੀ ਦੇ ਇੱਥੇ ਹੁੰਦਿਆਂ ਵੀ ਨਹੀਂ ਕੋਈ ਅਖੰਡ ਪਾਠ ਹੋਇਆ। ਇਸ ਤੋਂ ਪਹਿਲੇ ਕੋਈ ਅਖੰਡ ਪਾਠ ਇਸ ਮਰਯਾਦਾ ਨਾਲ ਨਹੀਂ ਹੋਇਆ। ਸਾਨੂੰ ਕਿਸੇ ਇਤਿਹਾਸ ਵਿੱਚੋਂ ਨਹੀਂ ਲੱਭਦਾ।

ਸਤਿਗੁਰਾਂ ਉੱਥੋਂ ਕਿਰਪਾ ਕਰਕੇ ਮਰਯਾਦਾ ਲਿਖ ਕੇ ਭੇਜੀ। ਜ਼ਰਾ ਧਿਆਨ ਦੇ ਕੇ ਸੁਣ ਲੈਣਾ।

## ਅਖੰਡ ਪਾਠ ਦੀ ਮਰਯਾਦਾ

ਪਾਠੀ ਸਿੰਘ ਜਿਹੜੇ ਹੋਣ ਉਹ ਜਦੋਂ ਪਾਠ ਤੋਰਨਾ ਹੋਵੇ, ਪਹਿਲਾਂ ਰੁਮਾਲ ਵੀ ਧੋਤੇ ਜਾਣ, ਮੰਜੀ ਸਾਹਿਬ ਵੀ ਧੋਤਾ ਜਾਵੇ। ਬੀੜ ਦੇ ਉੱਤੇ ਚਮੜੇ ਦੀ ਜਿਲਦ ਨਹੀਂ ਹੋਣੀ ਚਾਹੀਦੀ। ਚੋਲੀ ਜਿਹੜੀ ਹੋਵੇ, ਜੇ ਤੇ ਉਹ ਸੁੱਚੇ ਕਪੜੇ ਦੀ ਹੈ ਤੇ ਫੇਰ ਨਾ ਲਾਹੋ, ਜੇ ਕਪੜੇ ਦੀ ਚੋਲੀ ਹੈ ਤਾਂ ਉਹਨੂੰ ਧੋ ਲਓ। ਕੜਾਹ ਪ੍ਰਸਾਦ ਕਰਕੇ, ਅੰਮ੍ਰਿਤ ਤਿਆਰ ਕੀਤਾ ਜਾਵੇ। ਪਾਠੀ ਸਿੰਘ ਸਾਰੇ ਸਣੇ ਕੇਸੀਂ ਇਸ਼ਨਾਨ ਕਰਕੇ ਅੰਮ੍ਰਿਤ ਛਕਣ।

ਜਿਹੜੀ ਮਰਯਾਦਾ ਲਿਖੀ ਹੋਈ ਹੈ, ਉਹਦੇ 'ਚ ਇਹ ਹੈ ਕਿ ਪਾਠੀ ਮੰਜੇ ਉੱਤੇ ਵੀ ਕੋਈ ਨਾ ਸੌਵੇਂ, ਭੁੰਜੇ ਪਾਠੀ ਸੌਣ। ਪ੍ਰਸਾਦ ਓਨਾ ਛਕਣ ਜਿਹਦੇ ਨਾਲ ਉਹਨਾ ਦੇ ਅੰਦਰੋਂ ਪੌਣ ਨਾ ਸਰੇ। ਆਪਣੀ ਮਰਯਾਦਾ ਵਿੱਚ ਰਹਿੰਦੇ ਹੋਏ, ਘਰੀਂ ਕੋਈ ਜਾ ਕੇ ਨਾ ਸੌਂਵੇਂ। ਮਾਈਆਂ ਬੀਬੀਆਂ ਪਾਠ ਸੁਣਨ, ਬੇਸ਼ੱਕ ਆ ਜਾਣ ਲੇਕਿਨ ਕਿਸੇ ਸਰੀਰ ਦਾ ਡੇਰਾ ਆਪਣੇ ਕਿਸੇ ਐਸੇ ਘਰ ਵਿੱਚ ਨਾ ਹੋਵੇ ਜਿੱਥੇ ਮਾਈਆਂ ਹੋਣ, ਜਿੰਨਾ ਚਿਰ ਅਖੰਡ ਪਾਠ ਵਿੱਚ ਰਹਿਣੈ। ਇਹ ਮਤਲਬ ਨਹੀਂ ਬਈ ਗ੍ਰਹਸਤੀ ਨੂੰ ਗ੍ਰਹਸਤ ਤੋਂ ਬੰਦ ਕੀਤਾ ਹੈ। ਪਰ ਓਨਾ ਚਿਰ ਵਾਸਤੇ ਮਰਯਾਦਾ ਹੈ।

ਪਾਠ ਦੇ ਕੋਲ ਬੈਠ ਕੇ ਕੋਈ ਆਦਮੀ ਗੱਲਾਂ ਨਾ ਕਰੇ, ਜਦੋਂ ਉੱਥੇ ਬੈਠਣ, ਉਹ ਭਜਨ ਕਰਨ, ਪਾਠ ਸੁਣਨ। ਜਦੋਂ ਪਾਠੀ ਆਵੇ ਸਣੇ ਕੇਸੀਂ ਇਸ਼ਨਾਨ ਕਰਕੇ। ਜਲ ਆਪਣਾ ਪੂੰਝ ਲਏ—ਦਾੜ੍ਹੇ ਦਾ, ਕੇਸਾਂ ਦਾ, ਕਿਉਂਕਿ ਕਦੇ ਛਿੱਟੇ ਪੈ ਜਾਂਦੇ ਹਨ ਜੇ ਕਾਹਲੀ ਕਰੇ ਤਾਂ, ਇਹ ਨਹੀਂ ਚਾਹੀਦਾ। ਅਰਦਾਸਾ ਸੋਧ

ਕੇ ਤੁਕ ਲਵੇ। ਜਿਹੜਾ ਪਾਠੀ ਪਾਠ ਕਰਦਾ ਉੱਠੇ, ਉਹ ਅਰਦਾਸਾ ਕਰਕੇ ਫੇਰ ਬੋਲੇ। ਓਨਾ ਚਿਰ ਉਹ ਨਾ ਬੋਲੇ।

ਜਦੋਂ ਪਾਠ ਤੋਰੋ, ਪਾਠ ਤੋਰਨ ਵੇਲੇ ਵੀ ਸਾਰੇ ਸਰੀਰਾਂ ਦਾ ਇਸ਼ਨਾਨ ਕੀਤਾ ਹੋਵੇ। ਇੱਕ ਗੀਟਾ ਲੱਕੜ ਦਾ–ਐਥੇ ਹੁਣ ਨਾ ਪਲਾਹ, ਬੇਰੀ ਲੱਭੇ–ਪਿੱਪਲ ਸਹੀ, ਕੋਈ ਲੱਕੜ–ਜਿਹੜੀ ਇੱਥੇ ਬਾਹਰ ਦੀ ਜੰਗਲ ਦੀ ਲੱਕੜ ਲੱਭ ਆਵੇ –ਚੰਦਨ ਮਿਲ ਜਾਵੇ ਤਾਂ ਉਹ ਸਗੋਂ ਅੱਛਾ, ਉਹ ਮਿਲ ਸਕਦਾ ਹੈ ਇੱਥੇ ਮੇਰਾ ਖਿਆਲ ਹੈ, ਕੋਈ ਬਹੁਤੀ ਗੱਲ ਨਹੀਂ, ਇੱਥੇ ਜੰਗਲਾਂ 'ਚ ਹੈ। ਮੈਂ ਦੇਖਿਆ ਹੈ, ਇੱਥੇ ਚੰਦਨ ਦਾ ਗੀਟਾ ਜਿਹੜਾ ਹੈ, ਸਵਾ ਗਿੱਠ, ਡੇਢ ਗਿੱਠ ਲੰਬਾ ਬਣਾ ਲੈਣ ਚੰਦਨ ਦਾ। ਇਸੇ ਤਰ੍ਹਾਂ ਹੀ ਪਾਠੀ ਮਰਯਾਦਾ 'ਚ ਰਹਿੰਦੇ ਹੋਏ, ਸੋਧ 'ਚ ਰਹਿੰਦੇ ਹੋਏ ਪ੍ਰਸਾਦ ਛਕਣ। ਸੌਂ ਕੇ ਉੱਠ ਕੇ ਕੋਈ ਰੌਲ ਨਾ ਲਾਵੇ ਭਾਵੇਂ ਦਿਨ ਵੀ ਹੋਵੇ। ਜੇ ਨੀਂਦ ਆ ਜਾਵੇ ਤੇ ਫਿਰ ਇਸ਼ਨਾਨ ਸਣੇ ਕੇਸੀਂ ਕਰਕੇ ਜਾਵੇ, ਰੌਲ ਲਾਵੇ। ਜਲ ਜਦੋਂ ਵਰਤਣਾ ਹੈ–ਲਿਖਿਆ ਤੇ ਗੁਰੂ ਗੋਬਿੰਦ ਸਿੰਘ ਨੇ ਹੈ, ਬਹੁਤ ਸਾਰੀਆਂ ਚੀਜ਼ਾਂ ਸਤਿਗੁਰੂ ਰਾਮ ਸਿੰਘ ਦੇ ਵਕਤ ਜ਼ਿਆਦਾ ਵਰਤੀਆਂ। ਉਹਨਾ ਕਿਹਾ ਹੈ–

*ਜਾਮ ਜਾਮਨੀ ਮਜੈ ਆਛੈ।*

ਇਹ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਲਿਖਤ ਹੈ–

*ਜਲ ਲੇ ਹੋ ਮੂਤਰ ਕੇ ਪਾਛੇ।*

ਜਦੋਂ ਚੀਤਾ ਛੱਡੋ ਜਲ ਵਰਤੋ। ਕਿਉਂ ? ਜਪੁ ਸਾਹਿਬ ਰੋਜ਼ ਪੜ੍ਹ ਲੈਂਦੇ ਹੋ–

**ਭਰੀਐ ਹਥੁ ਪੈਰੁ ਤਨੁ ਦੇਹ।।**
**ਪਾਣੀ ਧੋਤੈ ਉਤਰਸੁ ਖੇਹ।।**
**ਮੂਤ ਪਲੀਤੀ ਕਪੜੁ ਹੋਇ।।**
**ਦੇ ਸਾਬੂਣੁ ਲਈਐ ਓਹੁ ਧੋਇ।।**

*–ਪੰਨਾ–੪*

ਜਦੋਂ ਅਸੀਂ ਬਿਨਾਂ ਜਲ ਤੋਂ ਚੀਤਾ ਛਡਦੇ ਹਾਂ, ਤਾਂ ਕਤਰਾ ਨਾਲ ਕੋਈ ਲੱਗਿਆ ਰਹਿੰਦਾ ਹੈ, ਉਹ ਕਛਹਿਰੇ ਨੂੰ ਲੱਗਦਾ ਹੈ। ਪਰ ਹੁਣ ਤੇ ਇਹ



ਕੰਮ ਹੀ ਨਿਬੜ ਚੁੱਕੈ। ਹੁਣ ਤਾਂ ਬੈਠਣ ਦੀ ਵੀ ਲੋੜ ਨਹੀਂ। ਹੁਣ ਤਾਂ ਚੀਤਾ ਵੀ ਖੜੇ ਹੋ ਕੇ ਹੀ ਛੱਡਣ ਦਾ ਸੁਭਾਉ ਹੋ ਗਿਐ ਬਹੁਤ ਸਾਰਿਆਂ ਦਾ, ਕੋਈ ਭਾਵੇਂ ਹੋਏ, ਜਿਹੜਾ ਬਹਿਕੇ ਛੱਡੇ। ਉਹਨੂੰ ਪੈਰ ਧੋਣ ਦੀ ਕੀ ਲੋੜ ਹੈ, ਛਿੱਟੇ ਗਿੱਠ ਗਿੱਠ ਉੱਤੇ ਤਾਂ ਆ ਹੀ ਜਾਂਦੇ ਨੇ। ਜਪੁ ਸਾਹਿਬ ਵਿੱਚ ਲਿਖਿਆ ਹੈ ਕਿ–**ਮੂਤ ਪਲੀਤੀ ਕਪੜੁ ਹੋਇ**। ਬਹੁਤ ਸਾਰੇ ਸੱਜਣ ਸਾਡੇ ਪੰਥ 'ਚ ਨਾਨਕ ਪੰਥੀ–ਕਈਆਂ ਬਾਣੀਆਂ ਨੂੰ ਪੂਰੀ ਮੰਨਦੇ ਹਨ, ਕਈਆਂ ਨੂੰ ਨਹੀਂ ਮੰਨਦੇ। ਪਰ, ਜਪੁ ਸਾਹਿਬ ਤੋਂ ਤਾਂ ਕੋਈ ਮੁਨਕਰ ਨਹੀਂ ਹੋ ਸਕਦਾ, ਜਾਪੁ ਸਾਹਿਬ ਤੋਂ ਨਹੀਂ ਮੁਨਕਰ ਹੋ ਸਕਦਾ–**ਮੂਤ ਪਲੀਤੀ ਕਪੜੁ ਹੋਇ**–ਜਲ ਬਿਨਾ ਛਰਲਾ ਨਾ ਛੱਡੇ, ਪੇਸ਼ਾਬ ਨਾ ਕਰੇ।

ਭੈਣੀ ਸਾਹਿਬ ਦੀ ਮਰਯਾਦਾ ਅਨੁਸਾਰ ਅੱਗੇ ਕਾਇਦਾ ਸੀ ਬਾਹਰ, ਜੇ ਸਵੇਰੇ ਪਾਠ ਤੋਰਨੈ–ਪਾਠੀ ਐਨੇ ਨਰਮ ਹੁੰਦੇ ਸਨ ਕਿ ਜਿਹੜੇ ਮਸਾਂ ਸੋਲ੍ਹਾਂ ਪਹਿਰਾਂ 'ਚ ਭੋਗ ਪਾਉਂਦੇ ਸਨ–ਤੇ ਅਗਲੇ ਦਿਨ ਅੱਧ ਵਿੱਚ ਵੀ ਕੜਾਹ ਪ੍ਰਸਾਦ ਕਰਨਾ। ਭੈਣੀ ਸਾਹਿਬ ਦੀ ਮਰਯਾਦਾ ਇਹ ਹੈ ਕਿ ਪਾਠ ਤੋਰ ਲਉ, ਭਾਵੇਂ ਕਿਸੇ ਵੇਲੇ ਤੋਰ ਲਓ। ਜੇ ਅੱਜ ਸਵੇਰੇ ਪਾਠ ਤੋਰਿਆ ਹੈ, ਕੱਲ ਸੂਰਜ ਚੜ੍ਹਦੇ ਤਕ ਨਹੀਂ ਭੋਗ ਪਿਆ ਤਾ ਸੂਰਜ ਚੜ੍ਹਦੇ ਨਾਲ ਸਵਾ ਰੁਪਏ ਦੇ ਕੜਾਹ ਪ੍ਰਸਾਦ ਦਾ ਭੋਗ ਲਵਾਉਣਾ। ਫਿਰ ਕਰਨਾ ਜਦੋਂ ਭੋਗ ਪਵੇ। ਇੱਕ ਰੌਲ ਜਿਸ ਵੇਲੇ ਰਹਿ ਜਾਏ, ਦੋ ਘੰਟੇ ਪਾਉਣ ਨੂੰ–ਓਦੋਂ ਇੱਕ ਨਾਰੀਅਲ ਲਿਆ ਕੇ, ਧੋ ਕੇ, ਉਸਨੂੰ ਰੱਖਣਾ ਅੰਗੀਠੇ ਦੇ ਕੋਲ। ਉਸ ਨੂੰ ਥੋੜਾ-ਥੋੜਾ ਘਿਉ ਪਾ ਕੇ ਹਵਨ ਕਰਨਾ। ਸਾਡੇ ਵਿੱਚ ਉਸ ਵੇਲੇ ਬਹੁਤ ਸਾਰੀਆਂ ਛਮਕਾਂ ਨਾਲ ਲਾ ਕੇ ਅੰਦਰ ਧੂਆਂ ਕਰਦੇ ਨੇ, ਇਹ ਗਲਤ ਕਾਇਦਾ ਹੈ। ਉਸ ਵੇਲੇ ਇੱਕ ਰੌਲ ਪਹਿਲੇ ਨਾਰੀਅਲ ਰੱਖ ਕੇ, ਗੀਟੇ ਨੂੰ ਬੁਝਾ ਕੇ ਲਾਂਭੇ ਰੱਖ ਲਓ। ਜੇ ਨਾਰੀਅਲ ਭੋਗ ਪੈਂਦੇ ਤਕ ਰਹਿ ਜਾਏ ਤਾਂ ਰਹਿ ਜਾਏ, ਜਾਂ ਉਦੂੰ ਪਹਿਲਾਂ ਹੀ ਜਲ ਜਾਏ ਆਪਣੇ ਆਪ। ਉਨਾਂ ਹੀ ਘਿਉ ਪਾਉਣਾ ਹੈ ਜਿੰਨਾਂ ਪਾਉਂਦੇ ਹਾਂ–ਇੱਕ ਪਉੜੀ ਪਿੱਛੇ ਇੱਕ ਦੋ ਤੁਪਕੇ ਦਾ। ਏਨਾਂ ਜ਼ਿਆਦਾ ਨਾ ਪਾਓ, ਧੂਆਂ ਨਾ ਕਰੋ। ਵੱਖਰਾ ਹਵਨ ਕਰਨ ਦਾ ਕੋਈ ਹੋਰ ਉਸ ਵੇਲੇ ਕਾਇਦਾ ਨਹੀਂ ਕਿ ਕੜਛੀਆਂ ਨਾਲ ਘਿਉ ਪਾਇਆ ਜਾਏ। ਬਹੁਤ ਸਾਰੇ

ਸੱਜਣ ਇਉਂ ਕਰ ਲੈਂਦੇ ਹਨ।

ਤਾਂ ਮੈਂ ਇਹ ਅਰਜ਼ ਕਰਨੀ ਸੀ ਕਿ ਇਹ ਪਾਠ ਦੀ ਮਰਯਾਦਾ ਹੈ। ਇਸੇ ਹੀ ਤਰ੍ਹਾਂ ਇਸ਼ਨਾਨ ਕਰਕੇ, ਅੰਮ੍ਰਿਤ ਛਕ ਕੇ, ਵਰਨੀ ਦੀ ਵੀ ਮਰਯਾਦਾ ਹੈ। ਭਾਵੇਂ ਉਹ ਜਪੁ ਸਾਹਿਬ ਦੀ ਵਰਨੀ ਕਰੋ, ਚਾਹੇ ਚੌਪਈਆਂ ਦੀ ਕਰੋ, ਚਾਹੇ ਭਜਨ ਦੀ ਕਰੋ, ਭਾਵੇਂ ਭਗਉਤੀਆਂ ਦੀ ਕਰੋ। ਜਦੋਂ ਵਰਨੀ ਕਰੋ ਇਸ਼ਨਾਨ ਕਰਕੇ, ਸੋਧ ਦੇ ਹੋ ਕੇ, ਖੁੱਲ੍ਹੇ ਲੀੜੇ ਪਾ ਕੇ ਨਾ ਆਓ।

## ਕੜਾਹ ਪ੍ਰਸਾਦ ਦੀ ਬਿਧਿ

ਕੜਾਹ ਪ੍ਰਸਾਦ ਕਦੇ ਵੀ ਖੁਲ੍ਹੇ ਜਲ ਨਾਲ ਨਾ ਕਰੋ। ਤੁਸੀਂ ਇਹ ਦੱਸੋ ਬਈ, ਕੋਈ ਇੱਕ ਅਫਸਰ, ਜਾਂ ਕੋਈ ਵੱਡੇ ਆਦਮੀ ਦੀ ਤੁਸੀਂ ਰੋਟੀ ਕਰਦੇ ਹੋ। ਉਹ ਜਿਸ ਤਰ੍ਹਾਂ ਦੀ ਚਾਹੁੰਦਾ ਹੈ, ਤੁਸੀਂ ਉੱਥੇ ਰੁਮਾਲ ਨਹੀਂ ਮੈਲਾ ਜਾਣ ਦਿੰਦੇ, ਥਾਂ ਨਹੀਂ ਮੈਲਾ ਹੋਣ ਦਿੰਦੇ, ਉਹਦੀ ਮਰਜ਼ੀ ਮੁਤਾਬਕ ਉਹਨੂੰ ਰੋਟੀ ਦਿੰਦੇ ਹੋ। ਜੋ ਅਕਾਲ ਪੁਰਖ ਸਤਿਗੁਰੂ ਸਾਡੇ ਨੇ ਸਾਨੂੰ ਹੁਕਮ ਦਿੱਤਾ ਹੈ–

*ਕੜਾਹ ਕਰਨ ਦੀ ਬਿਧਿ ਸੁਣ ਲੀਜੈ।*

ਕੜਾਹ ਪ੍ਰਸਾਦ ਦੀ ਬਿਧਿ ਕਹੀ ਹੈ–

*ਮਾਂਜਨ ਕਰ ਭਾਂਜਨ ਧੋਵੀਜੈ।*
*ਲੇਪਣ ਆਗੇ ਬਹੁਕਰ ਦੀਜੈ।*

ਜਿੱਥੇ ਕੜਾਹ ਪ੍ਰਸਾਦ ਕਰਨਾ ਹੈ, ਉੱਥੇ ਪਹਿਲਾਂ ਲੇਪਣ ਨਾ ਦਿਉ ਪਾਣੀ ਪਾ ਕੇ ਕਿਉਂਕਿ ਵਿੱਠਾਂ ਵਿੱਚ ਮਲੀਆਂ ਜਾਂਦੀਆਂ ਨੇ। ਪਹਿਲਾਂ ਬਹੁਕਰ ਦੇ ਕੇ ਜਗ੍ਹਾ ਸਾਫ ਕਰੋ। ਇਹ ਗੁਰੂ ਗੋਬਿੰਦ ਸਿੰਘ ਦੀ ਲਿਖਤ ਹੈ, ਮੇਰੀ ਗੱਲ ਨਹੀਂ। ਫੇਰ ਉੱਥੇ ਲੇਪਣ ਦਿਉ ਨਿਰੀ ਮਿੱਟੀ ਦਾ, ਗੋਹਾ ਪਾ ਕੇ ਨਹੀਂ। ਸਿੱਖ ਮਰਯਾਦਾ ਵਿੱਚ ਗੋਹੇ ਨੂੰ ਨਹੀਂ ਵੱਡੀ ਵਿਸ਼ਾਲਤਾ ਦਿੱਤੀ ਹੋਈ।

*ਲੇਪਣ ਆਗੇ ਬਹੁਕਰ ਦੀਜੈ।*

ਫਿਰ–

*ਮਾਂਜਨ ਕਰ ਭਾਂਜਨ ਧੋਵੀਜੈ।*

ਭਾਂਡਿਆਂ ਨੂੰ ਪਹਿਲੇ ਮਾਂਜੋ, ਫੇਰ ਧੋ ਲਓ ਕਿ ਨਾਲ ਮਿੱਟੀ ਨਾ



ਰੁਵੇ। ਖੰਡ ਦਾ ਕਾਇਦਾ ਇਹ ਹੈ। ਸਾਡੇ ਭਾਈ ਊਂਈ ਕੜਾਹੀ 'ਚ ਪਾ ਦੇਂਦੇ ਹਨ, ਪਾਣੀ 'ਚ। ਪਹਿਲੇ ਖੰਡ ਨੂੰ ਪਾਣੀ 'ਚ ਘੋਲਕੇ ਪੁਣ ਲੈਣਾ ਚਾਹੀਦਾ ਹੈ, ਕਿ ਉਹਦੇ 'ਚ ਕੋਈ ਲੱਤ, ਕੀੜਾ, ਕੋਈ ਡੱਕਾ ਕੋਈ ਚੀਜ਼ ਜਿਹੜੀ ਹੈ ਉੱਥੇ ਵਿੱਚ ਜਾ ਕੇ ਰਿੱਝੇ ਨਾ ਉਸ ਵੇਲੇ।

ਫਿਰ ਮਹਾਰਾਜ ਕਹਿੰਦੇ ਨੇ–

*ਕਰ ਇਸ਼ਨਾਨ ਪਵਿਤਰ ਹੋਇ ਬਹੈ।*
*ਚਾਰ ਅੱਖਰ (ਵਾਹਿਗੁਰੂ) ਬਿਨ ਅਵਰ ਨ ਕਹੈ।*

ਜਪੁ ਸਾਹਿਬ ਨਾ ਧਿਆਵੇ ਜਿਸ ਵੇਲੇ ਕੜਾਹ ਪ੍ਰਸਾਦ ਕਰੇ, ਭਜਨ ਕਰੇ ਚਾਰ ਅੱਖਰ ਦਾ। ਜੋ ਕੜਾਹ ਪ੍ਰਸਾਦ ਕਰੇ, ਮੂੰਹ ਉਹਦਾ ਬੱਧਾ ਹੋਵੇ। ਛਿੱਟ ਨਾ ਮੂੰਹ ਤੋਂ ਪਵੇ ਗੱਲ ਕਰਨ ਲੱਗਿਆਂ ਦੀ, ਬਾਣੀ ਪੜ੍ਹਦਿਆਂ ਦੀ। ਕੜਾਹ ਪ੍ਰਸਾਦ ਕਰਕੇ—ਸਾਡੀ ਕਿਸੇ ਨਾਲ ਦਵੇਸ਼ ਨਹੀਂ—ਸਾਡੇ ਖਿਆਲ ਅਨੁਸਾਰ ਜੋ ਸਾਡੇ ਸਤਿਗੁਰਾਂ ਹੁਕਮ ਦਿੱਤੈ, ਪ੍ਰਕਾਸ਼ ਹੋਇਆ ਹੋਵੇ, ਜਦੋਂ ਕੜਾਹ ਪ੍ਰਸਾਦ ਆਵੇ ਉੱਠ ਕੇ ਖੜੇ ਹੋਣਾ ਚਾਹੀਦਾ ਹੈ। ਨਾਮਧਾਰੀ ਮਰਯਾਦਾ, ਸਤਿਗੁਰੂ ਰਾਮ ਸਿੰਘ ਨੇ ਇਹ ਦੱਸੀ ਹੋਈ ਹੈ। ਨਾਮਧਾਰੀਆਂ ਅੱਗੇ ਮੈਂ ਜ਼ਰੂਰ ਅਰਜ਼ ਕਰਾਂਗਾ, ਦੂਜੇ ਸੱਜਣ ਵੀ ਜਿਹੜੇ ਜਿਹੜੇ ਗ੍ਰੰਥ, ਇਤਿਹਾਸ ਵਿੱਚ ਕੋਈ ਕਿਸੇ ਨੂੰ ਮੰਨਦਾ ਹੈ, ਕੋਈ ਕਿਸੇ ਨੂੰ ਜਿਵੇਂ ਉਹਨਾਂ ਦੀ ਰਜ਼ਾ ਹੋਵੇ। ਕਿਉ ਕੜਾਹ ਪ੍ਰਸਾਦ ਨੂੰ ਅਸੀਂ ਉੱਠ ਕੇ ਖੜੇ ਹੁੰਦੇ ਹਾਂ ? ਜਦੋਂ ਅਰਦਾਸਾ ਹੋ ਚੁੱਕਦਾ ਹੈ ਫਿਰ ਕਿਉਂ ਨਹੀਂ ਖਲੋਂਦੇ—ਉਦੋਂ ਸਤਿਗੁਰੂ ਨੂੰ ਭੋਗ ਲੱਗ ਚੁਕਦਾ ਹੈ।

**ਕਰੀ ਪਾਕਸਾਲ[1] ਸੋਚ[2] ਪਵਿਤ੍ਰਾ**
**ਹੁਣਿ ਲਾਵਹੁ ਭੋਗੁ ਹਰਿ ਰਾਏ।।**

*–ਮਲਾਰ ਮ:੫, ਪੰਨਾ-੧੨੬੬*

ਸੁੱਚ, ਪਵਿੱਤਰਤਾ ਨਾਲ ਪਾਕਸਾਲ—ਤਾਂ, ਕੜਾਹ ਪ੍ਰਸਾਦ ਹੈ। ਪ੍ਰਸਾਦ ਜੋ ਬਣਾਉਣੈ—ਤੇ ਹੁਣ ਮਹਾਰਾਜ, ਜੋ ਨਲਕੇ ਨਾਲ, ਖਿਮਾ ਕਰਨਾ—ਹੁੱਕੇ ਵਾਲਾ ਵੀ ਨਲੀ ਦੇ ਕੇ ਧੋ ਲੈ ਜਾਂਦਾ ਹੈ, ਉੱਥੋਂ ਹੀ ਅਸੀਂ ਵੀ ਪਾਣੀ ਲਿਆ ਕੇ ਕੜਾਹ ਪ੍ਰਸਾਦ ਕਰ ਲੈਂਦੇ ਹਾਂ, ਜੁੱਤੀਆਂ ਵਾਲੇ ਸਾਡੇ ਪੈਰ ਹੁੰਦੇ ਹਨ, ਉਸੇ ਤਰ੍ਹਾਂ ਹੀ ਅਸੀਂ ਚੁੱਕ ਕੇ ਲੈ ਜਾਨੇ ਹਾਂ। ਸਰੇਸ਼ ਲੱਗੀ ਵਾਲਾ ਸਾਡਾ ਸਟੂਲ

ਹੁੰਦਾ ਹੈ ਜਿਹਦੇ ਉੱਤੇ ਲਿਜਾ ਕੇ ਧਰ ਦੇਨੇਂ ਹਾਂ। ਚੌਕੀਂ ਉੱਤੇ ਕੋਈ ਚੀਜ਼ ਨਹੀਂ ਲੱਗੀ ਹੋਣੀ ਚਾਹੀਦੀ ਜਿਹਦੇ ਤੇ ਕੜਾਹ ਪ੍ਰਸਾਦ ਧਰਨਾ ਹੈ। ਬਿਲਕੁਲ ਖਾਲੀ ਕਿੱਲਾਂ ਲਾ ਕੇ ਬੇਸ਼ਕ ਬਣਾਉ। ਉਹਨੂੰ ਰੰਗ ਕੋਈ ਨਹੀਂ ਕੀਤਾ ਹੋਣਾ ਚਾਹੀਦਾ, ਕਿਉਂਕਿ ਰੰਗ ਯਾ ਸਪਿਰਟ ਨਾਲ ਕਰੋਗੇ ਯਾ ਸਰੇਸ਼ ਲਾਉਗੇ ਜੋੜਾਂ 'ਚ। ਕੜਾਹ ਪ੍ਰਸਾਦ ਦੀ ਮਰਯਾਦਾ ਹੈ। ਗੁਰੂ ਨਾਨਕ ਦੇਵ ਨੇ ਇਹਨੂੰ ਬਣਾਇਐ ਔਰ ਸਾਡੇ ਸਾਰੇ ਗੁਰੂ ਇਹਦੀ ਪਵਿੱਤਰਤਾ ਨੂੰ ਕਾਇਮ ਰੱਖਦੇ ਹਨ। ਕੀ ਕਰਦੇ ਹਨ ਫਿਰ–

*ਤੀਨ ਭਾਗ ਕੋ ਸਮਸਰ ਕੀਜੇ।*

ਇਹ ਨਹੀਂ ਹੈ ਕਿ ਆਟਾ ਥੋੜਾ ਹੋਵੇ, ਯਾ ਖੰਡ ਥੋੜੀ ਹੋਵੇ ਯਾ ਘਿਉ ਥੋੜਾ ਹੋਵੇ—ਇੱਕੋ ਜਿਹਾ ਹੋਵੇ। ਪੰਚਾਮ੍ਰਿਤ ਉਨਾਂ ਚਿਰ ਹੈ ਜਿੰਨਾ ਚਿਰ ਇਹਦੇ 'ਚ ਥੋੜੀ ਗਰਮਾਈ ਰਹਿੰਦੀ ਹੈ। ਜੇ ਨਿਰਾ ਠੰਡਾ, ਬਿਹਾ ਹੋ ਜਾਏ ਉਹ ਭੋਗ ਲੱਗਣ ਦੇ ਲਾਇਕ ਨਹੀਂ ਰਹਿ ਜਾਂਦਾ। ਪਰ ਜਲਦਾ ਵੀ ਕਈ ਚੁੱਕ ਕੇ ਪਰਾਤ ਭਰ ਕੇ ਲੈ ਜਾਂਦੇ ਨੇ। ਉਹਨਾਂ ਨੂੰ ਇਹ ਵੀ ਖਿਆਲ ਚਾਹੀਦਾ ਹੈ, ਬਈ ਜੇ ਅਸੀਂ ਉਸਨੂੰ ਗੁਰੂ ਮੰਨਦੇ ਹਾਂ, ਜੇ ਉਹਨੂੰ ਭੋਗ ਲਗਦਾ ਹੈ, ਜੇ ਅਸੀਂ ਤੱਤਾ, ਸੜਦਾ ਲਿਜਾ ਕੇ ਧਰਦੇ ਹਾਂ ਤਾਂ ਉਹਨਾਂ ਦੀ ਰਸਨਾ ਨੂੰ ਨਹੀਂ ਸਾੜਦੇ ? ਸਾਡੇ ਖਿਆਲ ਹੋਣੇ ਚਾਹੀਦੇ ਨੇ, ਕੜਾਹ ਪ੍ਰਸਾਦ ਕਰਨ ਵਾਲਾ ਆਦਮੀ ਸੁੱਚ ਪਵਿੱਤਰਤਾ ਨਾਲ ਇਸ਼ਨਾਨ ਕਰੇ, ਫਿਰ ਸਤਿਗੁਰੂ ਦੇ ਅੱਗੇ ਲਿਜਾ ਕੇ ਕੜਾਹ ਪ੍ਰਸਾਦ ਰੱਖ ਕੇ, ਮਰਯਾਦਾ ਨਾਲ ਭੋਗ ਪਾਵੇ।

ਇਸੇ ਤਰ੍ਹਾਂ ਹੀ ਵਰਨੀ ਜਿਨ੍ਹਾਂ ਚਿਰ ਹੋਵੇ, ਜਿੰਨੇ ਸਰੀਰ ਵਰਨੀ 'ਚ ਬਹਿਣ ਕੋਈ ਨਾ ਬੋਲੇ। ਚੀਤਾ ਛੱਡਣਾ ਹੈ ਪਹਿਲੇ ਛੱਡ ਲੈਣ, ਕੁਛ ਕਰਨਾ ਹੈ ਕਰ ਲੈਣ। ਘੰਟਾ, ਦੋ ਘੰਟੇ, ਤਿੰਨ ਘੰਟੇ ਬਹਿ ਕੇ ਇਹ ਕੰਮ ਕਰਨ।

ਤਾਂ, ਮੈਂ ਇਹ ਮਰਯਾਦਾ ਦੀ ਗੱਲ ਦੱਸਣੀ ਸੀ। ਰੌਲਾ ਪਿਆ ਹੋਇਐ। ਕਿਸੇ ਦਾ ਚਿਤ ਕਰਦਾ ਹੈ ਨਲਕੇ ਦੇ ਪਾਣੀ ਨਾਲ ਨ੍ਹਾ ਕੇ ਆ ਕੇ ਰੌਲ 'ਚ ਲੱਗ ਜਾਂਦਾ ਹੈ, ਕੋਈ ਨਲਕੇ ਦੇ ਜਲ ਨਾਲ ਹੀ ਕੜਾਹ ਪ੍ਰਸਾਦ ਕਰ ਲੈਂਦਾ ਹੈ, ਕੋਈ ਪ੍ਰਸਾਦਾ ਹੀ ਉਹਦੇ ਨਾਲ ਬਣਾ ਲੈਂਦਾ ਹੈ। ਨਾਮਧਾਰੀ ਮਰਯਾਦਾ ਲਈ, ਮੈਂ ਤੇ ਇਵੇਂ ਹੀ ਕਹੂੰਗਾ—ਗੁਰ ਮਰਯਾਦਾ ਅਨੁਸਾਰ—



ਪਵਿੱਤਰਤਾ ਨਹੀਂ ਰਹਿੰਦੀ। ਜਿਹੜੇ ਨਲਕੇ 'ਚ ਹੁੱਕੇ ਦੀ ਨੜੀ ਦਿੱਤੀ ਜਾਂਦੀ ਹੈ, ਉੱਥੋਂ ਤੁਸੀਂ ਪਾਣੀ ਲੈ ਆਉਂਦੇ ਹੋ, ਪਰ ਜੇ ਤੁਹਾਡੇ ਭਾਂਡੇ ਨਾਲ ਹੁੱਕਾ ਲੱਗ ਜਾਏ, ਫਿਰ ਤੁਸੀਂ ਉਹਨੂੰ ਮਾਂਜਦੇ ਹੋ। ਜੇ ਕੁੱਤਾ ਤੁਹਾਡੇ ਭਾਂਡੇ ਨੂੰ ਮੂੰਹ ਲਾ ਜਾਏ ਤਾਂ ਉਹਨੂੰ ਤੁਸੀਂ ਮਾਂਜਦੇ ਹੋ। ਜੇ ਕੁੱਤਾ ਨਲਕੇ ਉੱਤੇ ਮੂਤ ਜਾਏ —ਫਿਰ ? ਗੁੱਸਾ ਕਰਨ ਦੀ ਗੱਲ ਨਹੀਂ, ਸੋਚਣ ਦੀ ਲੋੜ ਹੈ, ਜਰਾ ਵਿਚਾਰਨ ਦੀ ਲੋੜ ਹੈ, ਤੁਹਾਡੀ ਆਪਣੀ ਗੱਲ ਹੈ। ਮੈਨੂੰ ਜਿਹੜੀ ਸਮਝ ਆਉਂਦੀ ਹੈ ਮੈਂ ਤਾਂ ਉਹੋ ਅਰਜ਼ ਕਰਨੀ ਹੈ ਤੁਹਾਡੇ ਅੱਗੇ। ਗਿਆਨੀ ਗਿਆਨ ਸਿੰਘ ਜੀ ਨੇ ਪੰਥ ਪ੍ਰਕਾਸ਼ ਵਿੱਚ ਲਿਖਿਐ–

*ਗਰਜ਼ ਸਮਝ ਕਰ ਅਰਜ਼ੀ ਗੁਜ਼ਾਰੀ ਲਖ*
*ਮਰਜ਼ੀ ਤੁਮ੍ਹਾਰੀ ਚਾਹੇ ਮਾਨੋ ਨਹੀਂ ਮਾਨੋ।*

ਮੈਂ ਆਪਣੀ ਗਰਜ਼ ਸਮਝ ਕੇ ਤੁਹਾਡੇ ਅੱਗੇ ਅਰਜ਼ ਕੀਤੀ ਹੈ, ਮੰਨਣਾ ਤੁਹਾਡਾ ਇਖਤਿਆਰ ਹੈ। ਇਹ ਹੈ ਮਰਯਾਦਾ।

## ਨਾਮ ਜਪਿਆ ਕਰੋ

ਹੁਣ ਅੱਜ ਮੈਂ ਇੱਕ ਅਰਜ਼ ਕਰਨ ਤੋਂ ਨਹੀਂ ਰਹਿੰਦਾ। ਸਾਡੀਆਂ ਮਾਈਆਂ ਨੇ ਬੜਾ ਉੱਦਮ ਇੱਥੇ ਕੀਤਾ ਹੋਇਐ। ਮਾਈਆਂ ਸਤਿਸੰਗ ਕਰਦੀਆਂ ਹਨ। ਮੈਨੂੰ ਵੀ ਅੱਜ ਥੋੜਾ ਜਿਹਾ ਵਕਤ ਮਿਲਿਐ, ਮੈਂ ਬਹੁਤ ਘੱਟ ਮਾਈਆਂ ਦੇ ਦੀਵਾਨਾ 'ਚ ਜਾਂਦਾ ਆਉਂਦਾ ਹਾਂ। ਕੀਰਤਨ ਕਰਦੀਆਂ ਹਨ, ਨਿਤਨੇਮ ਕਰਦੀਆਂ ਹਨ। ਮੈਂ ਸਾਧ ਸੰਗਤ ਅੱਗੇ ਵੀ ਅਰਜ਼ ਕਰਾਂਗਾ, ਬਈ ਤੁਹਾਨੂੰ ਵੀ ਚਾਹੀਦੈ, ਜੇ ਤੁਹਾਨੂੰ ਦਿਨੇ ਬਹੁਤਾ ਕੰਮ ਹੈ, ਤੁਸੀਂ ਕਿਸੇ ਰਾਤ ਨੂੰ ਰੱਖ ਲਿਆ ਕਰੋ—ਅੱਠੀਂ ਦਿਨੀਂ ਜੇ ਕਰੋ ਤੇ, ਇਹ ਮੇਰੀ ਅਰਜ਼ ਹੈ। ਇਹ ਇੱਥੇ ਤੁਹਾਨੂੰ ਪਾਣੀ ਮਿਲਦਾ ਹੈ। ਸਤਿਗੁਰੂ ਦਾ ਸ਼ਬਦ–

– **ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ।।**

*–ਸੋਰਠ ਮ:੫, ਪੰਨਾ–੬੪੨*

– *ਕਲਜੁਗ ਕੀਰਤਨ ਨਾਮ ਅਧਾਰ।*

*–ਸੌ ਸਾਖੀ*

ਕੀਰਤਨ ਕਰਨਾ, ਨਾਮ ਜਪਣਾ, ਬਾਣੀ ਪੜ੍ਹਨੀ–ਸਿੱਖ ਦਾ ਕੰਮ ਹੈ। ਜੇ ਸਿੱਖ ਇਹ ਨਹੀਂ ਕਰਦਾ, ਤਾਂ ਭਾਈ ਫੇਰ ਭਾਵੇਂ ਕੁਛ ਆਖੋ ਤੁਸੀਂ—ਸਤਿਗੁਰੂ ਦੀ ਰਜ਼ਾ ਹੈ, ਭਾਵੇਂ ਉਹ ਮਹਾਂ ਪਾਪੀ ਨੂੰ ਬਖਸ਼ ਲਵੇ। ਪਰ ਜੇ ਉਹਨਾਂ ਦੇ ਹੁਕਮ ਜਿੰਨੇ ਅਸੀਂ ਨਾ ਮੰਨਾਂਗੇ ਓਨੇ ਅਸੀਂ ਪਿੱਛੇ ਹੋ ਜਾਵਾਂਗੇ। ਮੈਂ ਹੋਰ ਕੁਛ ਨਹੀਂ ਤੁਹਾਨੂੰ ਕਹਿਣਾ। ਮੈਂ ਕਹਿਨਾ, ਗੁਰੂ ਨਾਨਕ ਤੋਂ ਲੈ ਕੇ ਕੋਈ ਤੁਫਰਕਾ ਨਾ ਪਾਇਆ ਕਰੋ, ਕਿਸੇ ਤਕ ਕੋਈ ਮੰਨੇ, ਕਿਸੇ ਤਰ੍ਹਾਂ ਕੋਈ ਮੰਨੇ, ਕਿਸੇ ਤਰ੍ਹਾਂ ਕੋਈ ਪਾਠ ਕਰੇ—ਕਿਸੇ ਨੂੰ ਕੁਛ ਨਾ ਕਹੋ। ਆਪਣੀ ਦੁਕਾਨ ਤੇ ਸੌਦਾ ਬੇਚੋ। ਜੇ ਉਹਦਾ ਚਿਤ ਕਰਦੈ ਉਹ ਕਣਕ ਦਾ ਆਟਾ ਗੁੰਨ੍ਹੇ, ਕਿਸੇ ਦਾ ਚਿਤ ਕਰਦੈ ਬੇਂ [੩] ਦਾ ਗੁੰਨ੍ਹੇ, ਕਿਸੇ ਦਾ ਚਿਤ ਕਰਦੈ ਮੱਕੀ ਦਾ ਖਾਵੇ, ਛੋਲਿਆਂ ਦਾ ਖਾਵੇ, ਜੋ ਕਿਸੇ ਨੂੰ ਚੰਗਾ ਲੱਗਦਾ ਹੈ ਕਰੇ। ਪਰ ਪ੍ਰਸਾਦਾ ਪਕਾਵੇ ਚੰਗਾ ਬਣਾ ਕੇ, ਉਹ ਨਾ ਖਰਾਬ ਕਰੇ। ਬਾਣੀ ਜ਼ਰੂਰ ਸਾਰੇ ਸਿੱਖ ਪੜ੍ਹਿਆ ਕਰਨ, ਨਾਮ ਜਪਿਆ ਕਰਨ ਜਿਹੜਾ ਗੁਰੂ ਨਾਨਕ ਤੋਂ ਲੈ ਕੇ ਸਾਨੂੰ ਹੁਕਮ ਹੈ। ਮਾਸ ਖਾਣ ਦਾ ਹੁਕਮ ਨਹੀਂ ਗੁਰੂਆਂ ਦਾ, ਸ਼ਰਾਬ ਪੀਣ ਦਾ ਹੁਕਮ ਨਹੀਂ। ਮੈਂ ਦੋ ਮਿਸਾਲਾਂ ਦੇ ਕੇ ਖਤਮ ਕਰਦਾਂ।

## ਮਾਸ ਨਹੀਂ ਖਾਣਾ

ਪਹਿਲੀ ਮਿਸਾਲ ਹੈ—ਪਹਿਲੀ ਪਾਤਸ਼ਾਹੀ ਗੁਰੂ ਨਾਨਕ ਦੇਵ ਦੀ। ਪੜ੍ਹੋ ਜਨਮ ਸਾਖੀ ਔਰ ਨਾਨਕ ਪ੍ਰਕਾਸ਼ ਵਿੱਚ ਇਸ ਤਰ੍ਹਾਂ ਲਿਖਿਐ ਭਾਈ ਸੰਤੋਖ ਸਿੰਘ ਜੀ ਨੇ, ਕਿ ਮਹਾਰਾਜ ਗਏ ਦੇਵਲੂਤ ਦੇ ਪਾਸ। ਉਹ ਕਹਿੰਦਾ ਹੈ ਅੱਗੋਂ-

*ਕਰਹੁ ਰਸੋਈ ਸੰਤ ਜੀ ਭੋਜਨ ਅਚਹੁ ਬਨਾਇ।*

ਹੇ ਸੰਤ ਜੀ ਮਹਾਰਾਜ, ਇਹ ਉਹਨਾਂ ਨੂੰ ਸੰਤ—ਸੰਤ ਬੜਾ ਉੱਚਾ ਦਰਜਾ ਹੈ, ਪਰ ਅੱਜ ਸਾਡੇ ਕਰਮਾਂ ਨੇ ਸੰਤ ਦੇ ਦਰਜੇ ਨੂੰ ਗੇਰਿਐ ਜਿਹੜੇ ਸੰਤ ਕਹਾ ਕੇ ਕਰਮ ਬੁਰੇ ਕਰਦੇ ਹਨ। ਜਿਸ ਤਰ੍ਹਾਂ ਮਸੰਦ ਕਰਮ ਬੁਰੇ ਕਰਨ ਲੱਗੇ। ਮਸੰਦਾ ਨੂੰ ਲੋਕ ਗੁਰੂਆਂ ਵਾਂਗੂ ਪੂਜਦੇ ਸੀ। ਗੁਰੂ ਕੇ ਘਰ ਦੀ ਸੇਵਾ ਕਰਦੇ ਸੀ। ਫੇਰ ਮਹੰਤ ਲੱਗੇ ਗਲਣ। ਹੁਣ ਸਾਡਾ ਸੰਤਾਂ ਦਾ ਇਹੋ



ਹਾਲ ਹੈ। ਸੰਤ ਦਰਜਾ ਬੜਾ ਉੱਚਾ ਹੈ।

*ਕਰਹੁ ਰਸੋਈ ਸੰਤ ਜੀ ਭੋਜਨ ਅਚਹੁ ਬਨਾਇ।*

*ਕਿਰਪਾ ਮੁਝ ਪਰ ਕੀਜੀਐ-*

ਚੌਥਾ ਭਾਗ ਜਿਹੜਾ ਦੋਹਰੇ ਦਾ, ਉਹ ਭਾਈ ਸੰਤੋਖ ਸਿੰਘ ਜੀ ਕਹਿੰਦੇ ਨੇ-

*ਸੁਨਿ ਸ੍ਰੀ ਗੁਰੂ ਅਲਾਇ।*

ਇਹ ਗੱਲ ਸੁਣਕੇ ਗੁਰੂ ਨਾਨਕ ਦੇਵ ਮਹਾਰਾਜ ਕਿਆ ਕਹਿੰਦੇ ਹਨ-

*ਪ੍ਰਿਥਮ ਤਜਹੁ ਆਮਿਖ ਕੋ ਖਾਨਾ।*

ਪਹਿਲਾ ਮਾਸ ਖਾਣਾ ਛੱਡ ਦੇ।

*ਕਰਹੁ ਜਾਸ ਹਿਤ ਜੀਵਨ ਹਾਨਾ।*

ਜਿਸਦੇ ਖਾਣ ਵਾਸਤੇ ਤੂੰ ਜੀਵ ਮਾਰਦਾ ਹੈਂ।

*ਯੌ ਨਹਿ ਤੁਮਰੋ ਖਾਇ ਕਦਾ ਪੀ।*

ਅਸੀਂ ਤੇਰਾ ਕਦੇ ਨਹੀਂ ਅੰਨ ਖਾ ਸਕਦੇ।

*ਹੋ ਸਭਿ ਜੀਵਨ ਕੇ ਸੰਤਾਪੀ।*

ਤੂੰ ਜੀਆਂ ਨੂੰ ਦੁੱਖ ਦਿੰਨਾ ਹੈ। ਸਾਡਾ ਕੀ ਹੱਕ ਹੈ, ਅਸੀਂ ਕਹੀਏ—

*ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।*

—ਤੇ ਫਿਰ ਕੁੱਕੜੀਆਂ ਵੀ ਮਰੋੜ ਲਈਏ। ਫਿਰ ਕੁੱਕੜੀਆਂ ਦਾ ਭਲਾ ਤਾ ਨਾ ਨ ਮੰਨਿਆ। ਮੈਨੂੰ ਇੱਕ ਛਾਂਬੇ [੪] ਨਾਮਧਾਰੀਆਂ 'ਚ ਜਾਣਾ ਪਿਆ, ਜਿੱਥੇ ਜਾ ਕੇ ਮੈਨੂੰ ਇਹ ਗੱਲ ਦੇਖਣੀ ਪਈ ਬਈ, ਉਹਨਾਂ ਵੀ ਮੁਰਗੇ ਰੱਖੇ ਹੋਏ ਸੀ, ਮਗਰੋਂ ਪਤਾ ਲੱਗਾ। ਪਰ ਉਹਨਾਂ ਅੱਜ ਸਾਧ ਸੰਗਤ 'ਚ ਪ੍ਰਣ ਕੀਤਾ ਹੈ—ਕਿ ਅੱਗੇ ਨੂੰ ਨਹੀਂ ਇਹ ਇੱਲਤ ਕਰਾਂਗੇ। ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ—ਕੂਕਿਆਂ ਦਾ ਭਲਾ, ਕਿ ਅਕਾਲੀਆਂ ਦਾ—ਕਾਲੀਆਂ ਵਾਲਿਆਂ ਦਾ ਕਿ ਚਿੱਟੀਆਂ ਵਾਲਿਆਂ ਦਾ—ਲਾਲ ਵਾਲਿਆਂ ਦਾ—ਨਹੀਂ ਭਾਈ, ਹਰ ਇੱਕ ਦਾ ਭਲਾ, ਨਿੰਦਕ ਦਾ ਵੀ ਭਲਾ। ਕਿਉਂ-

*ਗੁਰ ਪੂਰਾ ਨਿਰਵੈਰੁ ਹੈ*

ਭਾਈ ਗੁਰਦਾਸ ਜੀ ਕਹਿੰਦੇ ਨੇ-

*ਨਿੰਦਕ ਦੋਖੀ ਬੇਮੁਖ ਤਾਰੇ।*

*–ਵਾਰ ੨੬, ਪਉੜੀ ੧੯*

ਉਹ ਆਉਂਦਾ ਹੀ ਇਸੇ ਵਾਸਤੇ ਹੈ। ਗੁਰੂ ਨਾਨਕ ਦਾ ਆਉਣਾ ਇਸ ਵਾਸਤੇ ਹੋਇਆ—ਨਿੰਦਿਆ ਕਰਨ ਵਾਲੇ, ਦੁਸ਼ਮਣੀ ਕਰਨ ਵਾਲੇ, ਇੱਟਾਂ ਮਾਰਨ ਵਾਲਿਆਂ ਦਾ ਉੱਧਾਰ ਕੀਤਾ। ਤੁਸੀਂ ਉਹਦੇ ਸਿੱਖ ਸਦਾਉਂਦੇ ਹੋ, ਅਰਜ਼ ਕਰਿਆ ਕਰੋ ਕਿ ਸੱਚਿਆ ਪਾਤਿਸ਼ਾਹ, ਜਿਹੜਾ ਕੁਛ ਤੂੰ ਲੈ ਕੇ ਆਇਆ ਹੈਂ, ਉਹਦੇ 'ਚੋਂ ਇੱਕ ਕਿਣਕਾ ਸਾਨੂੰ ਵੀ ਦੇਹ।

ਅੱਛਾ ਹੁਣ ਵਿਚਾਲਲਾ ਥਾਂ ਛੱਡ ਲਓ। ਵਿਦਵਾਨ ਕਹਿੰਦੇ ਨੇ—ਕਟਾਹ ਕੁੰਡਲ ਨਿਆਏ। ਜੇ ਕੜਾਹੇ ਦੇ ਦੋਏ ਕੁੰਡੇ ਫੜ ਲਈਏ ਤਾਂ ਵਿਚੋਂ ਕੜਾਹਾ ਚੁੱਕਿਆ ਜਾਂਦਾ ਹੈ। ਅਸੀਂ ਤਾਂ ਅਗਲੀ ਗੱਲ ਨਹੀਂ ਕਰਦੇ, ਪਰ ਅਸੀਂ ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ ਕਰਦੇ ਹਾਂ। ਸਤਿਗੁਰੂ ਰਾਮ ਸਿੰਘ ਦੇ ਵਕਤ, ਸਿੱਖ ਰਾਜ ਖਤਮ ਹੋਣ ਤੋਂ ਬਾਅਦ, ਸਿੱਖ ਕੋਈ ਨਾ ਰਹਿ ਗਿਆ ਪੰਜਾਬ ਵਿੱਚ। ਉਹਨਾਂ ਨੇ ਭਾਈ ਰਾਏ ਸਿੰਘ ਨੂੰ ਹਜ਼ੂਰ ਸਾਹਿਬ ਭੇਜਿਆ ਕਿ ਜਾਹ ਦੇਖ ਕੇ ਆ ਮਰਯਾਦਾ ਕਿਆ ਹੈ ਗੁਰੂ ਗੋਬਿੰਦ ਸਿੰਘ ਦੀ। ਕੋਈ ਕੂਕਿਆਂ ਦੀ ਮਰਯਾਦਾ ਆਪਣੀ ਨਹੀਂ। ਕੂਕੇ ਗੁਰੂ ਨਾਨਕ ਦੇ, ਗੁਰੂ ਗੋਬਿੰਦ ਸਿੰਘ, ਸਤਿਗੁਰੂ ਰਾਮ ਸਿੰਘ ਦੇ ਸਿੱਖ ਹਨ। ਉਹਦੇ ਹੁਕਮ ਅਨੁਸਾਰ ਮਰਯਾਦਾ ਰੱਖਦੇ ਹਨ। ਭਾਈ ਰਾਏ ਸਿੰਘ ਗਿਆ। ਸਾਢੇ ਤਿੰਨ ਮਹੀਨੇ ਰਿਹਾ। ਜੋ ਕੁਛ ਉੱਥੇ ਹੁੰਦਾ ਸੀ, ਉਸਨੇ ਲਿਖਿਆ। ਮੈਂ ਹੁਣ ਨਹੀਂ ਕਹਿੰਦਾ, ਦੋ ਤਿੰਨ ਸਾਲ ਤੋਂ। ਮੈਂ ਏਦੂੰ ਪਹਿਲਾਂ ਦੋ ਵੇਰ ਦਰਸ਼ਨ ਕੀਤਾ ਹੈ ਹਜ਼ੂਰ ਸਾਹਿਬ ਦਾ ਜਾ ਕੇ। ਜੋ ਨਾਮਧਾਰੀ ਛੂਤੀਏ ਦੀ ਮਰਯਾਦਾ, ਜਿਹੜਾ ਕਿਸੇ ਨੂੰ ਕਹਿੰਦੇ ਸੀ—

*ਕੂਕੇ ਬੜੇ ਕਸੂਤੇ ਗੜਵੀ ਨਹੀਂ ਦੇਂਦੇ ਨ੍ਹਾਉਣ ਨੂੰ।*

—ਨਾਲ ਨਹੀਂ ਕਿਸੇ ਨੂੰ ਲੱਗਣ ਦੇਂਦੇ, ਉਹੋ ਮਰਯਾਦਾ ਅੰਦਰਲੇ ਪੁਜਾਰੀ ਦੀ ਹੈ। ਭੁੰਜੇ ਸੌਂਦਾ ਹੈ। ਉਸ ਨੂੰ ਪੁੱਛਿਆ—ਮਹਾਰਾਜ ? ਹਜ਼ੂਰ ਸਾਹਿਬ ਦੇ ਲੰਗਰ ਵਿੱਚ ਮਾਸ ਨਹੀਂ ਪੈਂਦਾ। ਮੈਂ ਗੁਰੂ ਗੋਬਿੰਦ ਸਿੰਘ ਨੂੰ ਨਹੀਂ ਕਹਿੰਦਾ, ਉਹ ਸੌ ਗਾਂ ਵੀ ਇੱਕੋ ਵੇਰ ਮਾਰ ਦੇਵੇ, ਉਸਨੂੰ ਪਾਪ ਨਹੀਂ ਲੱਗਦਾ। ਉਹ



ਸਾਰੀ ਦੁਨੀਆਂ ਨੂੰ ਮਾਰ ਦੇ, ਉਹਨੂੰ ਪਾਪ ਨਹੀਂ ਲੱਗਦਾ। ਅਸੀਂ ਉਹਦੀ ਰੀਸ ਨਹੀਂ ਕਰ ਸਕਦੇ। ਅਸੀਂ ਇੱਕ ਦਾ ਨਹੁੰ ਨਹੀਂ ਬਣਾ ਸਕਦੇ। ਉਹ ਕਹਿੰਦਾ ਹੈ—ਜਾਓ ਉੱਡ ਜਾਓ ਤਾਂ ਉੱਡ ਸਕਦੇ ਨੇ। ਪਰ ਹਜ਼ੂਰ ਸਾਹਿਬ ਦੇ ਲੰਗਰ ਵਿੱਚ, ਜੇ ਗੁਰੂ ਸਾਹਿਬ ਦੀ ਮਾਸ ਦੀ ਮਰਯਾਦਾ ਹੁੰਦੀ ਤਾਂ ਲੰਗਰ ਵਿੱਚ ਮਾਸ ਰਿੱਝਦਾ ਹੁੰਦਾ। ਉੱਥੇ ਅਜੇ ਤਕ ਨਹੀਂ ਸੀ ਪੈਂਦਾ। ਹੁਣ ਮੈਨੂੰ ਨਹੀਂ ਪਤਾ ਦੋ ਤਿੰਨਾਂ ਸਾਲਾਂ ਤੋਂ। ਅੱਛਾ, ਫਿਰ, ਜਿਹੜਾ ਅੰਦਰਲਾ ਪੁਜਾਰੀ ਹੈ, ਉਹ ਸਾਡੇ ਵਾਂਗੂ ਅਛੂਤ ਮੈਂ ਕਹਿ ਦਿਆਂ ਤਾਂ ਕੋਈ ਡਰ ਨਹੀਂ, ਕਿਉਂਕਿ ਹੁਣ ਅਸੀਂ ਅਛੂਤਾਂ 'ਚ ਹਾਂ, ਜਿਹੜੇ ਥੋੜੇ ਰਹਿ ਗਏ। ਉਹ ਲੰਗਰ 'ਚੋਂ ਵੀ ਨਹੀਂ ਛਕਦਾ—ਓਸ 'ਚੋਂ। ਉਹਨੂੰ ਪੁੱਛਿਆ—ਬਈ ਮਹਾਰਾਜ, ਕੀ ਗੱਲ ਹੈ ? ਉਹ ਕਹਿੰਦੈ—ਲੰਗਰ ਵਿੱਚ ਨਹੀਂ ਮਾਸ ਭਾਂਵੇਂ ਰਿੱਝਦਾ ਪਰ ਮਾਸ ਸ਼ਰਾਬ ਖਾਣ ਵਾਲੇ ਲੰਗਰ 'ਚ ਆ ਕੇ ਹੱਥ ਲਾ ਦਿੰਦੇ ਹਨ। ਉਹਦਾ ਲਾਂਗਰੀ ਵੱਖਰਾ ਹੈ। ਤਾਂ ਇਸ ਆਸ਼ੇ ਅਨੁਸਾਰ ਨਾਮਧਾਰੀ ਮਾਸ ਸ਼ਰਾਬ ਦਾ ਤਿਆਗ ਕਰਦੇ ਹਨ ਕਿ—ਗੁਰੂ ਨਾਨਕ ਨੇ ਮਾਸ ਬੰਦ ਕੀਤਾ, ਜੀਵ ਹਿੰਸਾ ਬੰਦ ਕੀਤੀ, ਗੁਰੂ ਗੋਬਿੰਦ ਸਿੰਘ ਨੇ ਵੀ ਬੰਦ ਕੀਤਾ ਕਿਉਂਕਿ ਜੇ ਉਹਦਾ ਮਨਜ਼ੂਰ ਹੁੰਦਾ ਤਾਂ ਲੰਗਰ ਵਿੱਚ ਵੀ ਜ਼ਰੂਰ ਰਿੱਝਦਾ ਹੁੰਦਾ।

ਸਾਡੇ ਕੋਲ ਪੱਕੀ ਸਾਹਮਣੇ ਦਲੀਲ ਹੈ ਔਰ ਅੰਦਰਲਾ ਜਿਹੜਾ ਪੁਜਾਰੀ ਹੈ, ਉਹਦੀ ਮਰਯਾਦਾ ਦੇਖ ਕੇ ਉਸੇ ਮਰਯਾਦਾ ਨੂੰ ਲੈ ਕੇ ਸਤਿਗੁਰੂ ਰਾਮ ਸਿੰਘ ਨੇ ਆ ਕੇ ਉਸੇ ਕਾਇਦੇ ਨਾਲ ਮਰਯਾਦਾ ਬਣਾਈ। ਉਹ ਦੋ ਵਜੇ ਰੋਜ਼ ਤੜਕੇ ਸਣੇ ਕੇਸੀਂ ਇਸ਼ਨਾਨ ਕਰਦਾ ਹੈ। ਉਹਨਾਂ ਨੇਂ ਬਚਨ ਸੁਣਾਇਆ ਜਦੋਂ ਅਸੀਂ ਗਏ ਹਾਂ, ਉਹ ਸੈਣੀ ਦਾ ਸਿੰਘ ਸੀ ਪੰਜਾਬ ਦਾ—ਅੰਦਰਲਾ ਪੁਜਾਰੀ ਪੰਜਾਬੀ ਰਹਿੰਦਾ ਹੈ ਹਰ ਵਕਤ—ਉਹ ਕਹਿਣ ਲੱਗਾ—ਜੀ ਮੈਂ ਇੱਕ ਦਿੱਨ ਦਿਨੇਂ ਲੰਮਾ ਪੈ ਗਿਆ, ਮੇਰੀ ਮਾੜੀ ਜਿਹੀ ਅੱਖ ਲੱਗ ਗਈ। ਮੈਂ ਆਖਿਆ—ਚਲ ਕੀ ਡਰ ਹੈ, ਇਵੇਂ ਹੀ ਚਲੇ ਜਾਉ ਬਿਨਾਂ ਨ੍ਹਾਤਿਆਂ। ਜਿਹੜੀ ਮੈਂ ਅਰਜ਼ ਕਰੀ ਹੈ ਬਈ, ਐਵੇਂ ਨਹੀਂ ਜਾਣਾ ਪਾਠ ਕਰਨ ਵੀ। ਆਖਣ ਲੱਗਾ —ਮੈਂ ਜਾ ਕੇ ਸ਼ਸਤਰ ਸਾਂਭਣ ਲੱਗਾ ਹਾਂ, ਰੋਜ਼ ਸਾਂਭਣ ਵਾਲਾ—ਮੇਰੀ ਉਂਗਲ ਵੱਢੀ ਗਈ।

ਹੁਣ ਗੁਰੂ ਗੋਬਿੰਦ ਸਿੰਘ ਤਾਂ ਕਹਿੰਦਾ ਹੈ—

*ਬਿਨਾਂ ਇਸ਼ਨਾਨ ਨਾ ਗ੍ਰਹਸਤ ਬਿਤਾਵੈ।*
*ਬਿਨਾਂ ਇਸ਼ਨਾਨ ਨਾ ਭੋਜਨ ਖਾਵੈ।*

—ਤੇ ਅਸੀਂ ਐਤਵਾਰ ਹੀ ਇਸ਼ਨਾਨ ਕਰੀਏ, ਤੇ ਫਿਰ ?

## ਆਦਿ ਅੰਤ ਏਕੈ ਅਵਤਾਰਾ

ਮੇਰੀ ਅਰਜ਼ ਹੈ ਤੁਹਾਡੇ ਅੱਗੇ-ਕੇਸ, ਦਾੜ੍ਹੀ ਰੱਖਣ ਦਾ, ਗੁਰੂ ਕੇ ਸਿੱਖ ਸਦਾਉਣ ਦਾ, ਤਾਂ ਫਾਇਦਾ ਹੈ, ਜਿਹੜੇ ਸਾਡੇ ਸਤਿਗੁਰਾਂ ਸਾਨੂੰ ਹੁਕਮ ਦਿੱਤੇ ਹਨ, ਅਸੀਂ ਉਨ੍ਹਾਂ ਹੁਕਮਾਂ ਨੂੰ ...........। ਜਿਹਨਾਂ ਜਿਹਨਾਂ ਸੱਜਣਾ ਨੇ, ਜਿਸ ਜਿਸ ਸ਼ਰੇਣੀ ਵਿੱਚ ਹੋ ਕੇ ਉਹ ਲੱਗੇ ਹੋਏ ਹਨ—ਮੁਬਾਰਕ ਹੋਵੇ ਉਹਨਾ ਨੂੰ ਉਸੇ ਤਰ੍ਹਾਂ ਹੀ, ਸਾਨੂੰ ਇਸ ਨਾਲ ਕੋਈ ਜ਼ਿਦ ਨਹੀਂ, ਪਰ ਗੁਰੂ ਦੇ ਹੁਕਮ ਇੱਕੋ ਹਨ, ਉਹਨਾਂ 'ਚ ਕੋਈ ਫਰਕ ਨਹੀਂ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ–

**ਆਦਿ ਅੰਤਿ ਏਕੈ ਅਵਤਾਰਾ।।**
**ਸੋਈ ਗੁਰੂ ਸਮਝਿਯਹੁ ਹਮਾਰਾ।।**

*–ਦਸਮ ਗ੍ਰੰਥ, ਪੰਨਾ-੧੩੮੭*

ਕੋਈ ਦੂਸਰਾ ਨਹੀਂ—ਨਾ ਉਹ ਹੋਇਐ ਨਾ ਹੋਵੇਗਾ ਦੂਸਰਾ। ਔਰ ਇਹ ਨਹੀਂ, ਸਾਡੀ ਮਤ ਜਿੰਨੀ ਕੁ ਹੈ—ਅਕਾਸ਼ 'ਚ ਕੋਈ ਮੀਲ ਉੱਡਦਾ ਹੈ, ਕੋਈ ਦੋ, ਕੋਈ ਸੌ, ਕੋਈ ਦਸ ਹਜ਼ਾਰ ਮੀਲ। ਜਿਹੜੇ ਹੁਣ ਰਾਕਟ ਬਣਾ ਰਹੇ ਹਨ, ਉਹ ਜਿੱਥੇ ਤਕ ਜਾਣਗੇ, ਅਜੇ ਉਹਨਾਂ ਤੋਂ ਵੀ ਅੱਗੇ ਅਕਾਸ਼ ਹੋਵੇਗਾ। ਇਹ ਨਹੀਂ ਹੋ ਸਕਦਾ ਕਿ ਉਹ ਕਹਿਣ ਕਿ ਅਸੀਂ ਅਕਾਸ਼ ਦੇ ਪਰਲੇ ਸਿਰੇ ਚਲੇ ਗਏ। ਇਸ ਤਰ੍ਹਾਂ ਸਤਿਗੁਰੂ ਅਕਾਸ਼ ਦਾਤਾ ਹੈ, ਅਸੀਂ ਜਿੰਨਾ ਜਿੰਨਾ ਸਮਝ ਲਿਐ, ਜਿੰਨੀ-ਜਿੰਨੀ ਉਹਦੀ ਮਤ ਸਮਝ ਲਈ ਉਨੀਂ-ਉਨੀਂ ਹੀ ਚਲ ਸਕਦੇ ਹਾਂ। ਉਸਨੂੰ ਨਹੀਂ ਅਸੀਂ ਜਾਣ ਸਕਦੇ ਉਹ ਕੀ ਹੈ ਔਰ ਉਹ ਕੋਈ ਸਮਾਂ ਨਹੀਂ ਹੁੰਦਾ ਜਦੋਂ ਸਤਿਗੁਰੂ ਨਹੀਂ ਹੁੰਦਾ, ਕਿਉਂਕਿ ਉਹ ਅਕਾਲ ਪੁਰਖ ਹੈ।



**ਆਦਿ ਸਚੁ ਜੁਗਾਦਿ ਸਚੁ।।**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।।**

ਇਹ ਜ਼ਰੂਰ ਹੈ, ਵਕਤ ਦੇ ਮੁਤਾਬਕ ਜਿਹੜਾ ਉਹਦੀ ਮਰਜ਼ੀ ਹੈ ਰੂਪ ਧਾਰ ਲੈਂਦਾ ਹੈ। ਦੇਖੋ ਰਾਮਚੰਦਰ ਜੀ ਦੇ ਵਕਤ—ਰਾਵਣ ਉਤਨਾਂ ਕੁਟਲ ਨਹੀਂ ਸੀ ਜਿਤਨਾ ਕੰਸ ਸੀ। ਤਾਂ, ਕ੍ਰਿਸ਼ਨ ਮਹਾਰਾਜ ਨੇ ਵੀ ਕੁਟਲ ਨੀਤੀ ਧਾਰ ਕੇ ਉਹਨੂੰ ਮਾਰਿਆ। ਗੁਰੂ ਨਾਨਕ ਦੇ ਵਕਤ ਬਾਬਰ ਓਨਾ ਇੱਲਤੀ ਨਹੀਂ ਸੀ, ਜਿੰਨਾ ਔਰੰਗਜ਼ੇਬ ਗੁਰੂ ਗੋਬਿੰਦ ਸਿੰਘ ਦੇ ਵਕਤ ਸੀ। ਉਹਨਾਂ ਨੇ ਲਿਖਿਐ ਹੈ ਆਪਣੀ ਬਾਣੀ 'ਚ–

**ਨ ਦਾਨਮ[੫] ਕਿ ਈਂ ਮਰਦ ਰੋਬਾਹ[੬] ਪੇਚ।।**

*–ਹਕਾਯਤ ੧, ਦਸਮ ਗ੍ਰੰਥ, ਪੰਨਾ-੧੩੯੦*

ਮੈਂ ਨਹੀਂ ਸਾਂ ਜਾਣਦਾ ਕਿ ਇਹ ਮਰਦ ਲੂੰਬੜੀ ਵਾਂਗੂ ਫਿਰਨ ਵਾਲਾ ਹੈ। ਤਾਂ ਓਹੋ ਜਿਹੇ ਹੀ ਬਣਕੇ ..............। ਅੰਗਰੇਜ਼ ਸਭ ਤੋਂ ਬੇਈਮਾਨ ਆਇਆ। ਉਸ ਵੇਲੇ ਸਤਿਗੁਰੂ ਰਾਮ ਸਿੰਘ ਨੂੰ ਵੀ ਉਹੋ ਜਿਹਾ ਹੀ ਬਣ ਕੇ, ਆ ਕੇ ਉਹਦੀਆਂ ਜੜ੍ਹਾਂ ਖੋਖਲੀਆਂ ਕਰ ਕੇ ਉਹਨੂੰ ਇੱਥੋਂ ਕੱਢਿਆ। ਉਹ ਦੋ ਚਾਰ ਨਹੀਂ, ਉਹ ਵੱਡਾ ਛੋਟਾ ਨਹੀਂ। ਦਿਵਾਨ ਜੀ ਨੇ ਲਿਖਿਐ–

*ਗਾਹਿ[੭] ਸੂਫੀ[੮] ਗਹਿ ਜ਼ਾਹਦ[੯] ਗਹ ਕਲੰਦਰ[੧੦] ਮੇ ਸ਼ਵਦ[੧੧]।*
*ਰੰਗ ਹਾਇ ਮੁਖ਼ਤਲਿਫ਼[੧੨] ਦਾਰਦ[੧੩] ਬੁਤਿ[੧੪] ਅੱਯਾਰਿ[੧੫] ਮਾ[੧੬]।*

*–ਗਜ਼ਲ–੨*

ਗੂਜਰੀ ਰਾਗ ਵਿੱਚ ਗੁਰੂ ਜੀ ਕਹਿੰਦੇ ਹਨ–

**ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ[੧੭] ਮਹਿ ਭੂਮਾ[੧੮]।।**
**ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ[੧੯]।।**
**ਪਿਤਾ ਮੇਰੋ ਬਡੋ ਧਨੀ ਅਗਮਾ[੨੦]।।**

*–ਗੂਜਰੀ ਮ:੫, ਪੰਨਾ ੫੦੭*

ਕਿਆ ਉਸਤਤ ਕਰੀਏ ? ਕਿਸ ਤਰ੍ਹਾਂ ਕਰੀਏ ? ਅਸੀਂ ਕੀ ਜਾਣ ਸਕਦੇ ਹਾਂ ਕਿ ਉਹ ਕਿਆ ਚੀਜ਼ ਹੈ ?

## ਗੁਰੂ ਦੇ ਸਿੱਖ ਬਣੋ

ਸੋ ਮੇਰੀ ਇਹ ਅਰਜ਼ ਹੈ, ਗੁਰੂ ਕੇ ਸਿੱਖੋ, ਗੁਰੂ ਕੇ ਸਿੱਖ ਬਣੋ। ਗੁਰੂ ਕੇ ਸਿੱਖ ਬਣ ਕੇ ਗੁਰੂ ਦੇ ਹੁਕਮਾਂ ਉੱਤੇ ਚੱਲ ਕੇ—**ਇਹ ਲੋਕ ਸੁਖੀਏ ਪਰਲੋਕ ਸੁਹੇਲੇ**—ਬਣੋ। ਤੁਹਾਨੂੰ ਇੱਥੇ ਲੋਕ ਸੁਖੀ ਉਸ ਨੇ ਕੀਤਾ ਹੈ, ਕੋਈ ਪਿਛਲੇ ਜਨਮ ਤੁਸੀਂ ਪੁੰਨ ਕੀਤਾ ਹੈ ਜਿਹੜਾ ਹੁਣ ਭੋਗਦੇ ਹੋ। ਜੇ ਤੁਸੀਂ ਇੱਥੇ ਪਾਪ ਕਰੋਗੇ ਤਾਂ ਰਸਾਤਲ ਤਿਆਰ ਹੈ—ਉਹਦਾ ਹੁਕਮ ਹੈ ਮੇਰੀ ਗੱਲ ਨਹੀਂ। ਉਹ ਕਹਿੰਦੇ ਹਨ–

**ਸਾਧ ਕਰਮ ਜੇ ਪੁਰਖ ਕਮਾਵੈ।।**

ਗੁਰੂ ਗੋਬਿੰਦ ਸਿੰਘ ਕਹਿੰਦੇ ਨੇ–

**ਨਾਮ ਦੇਵਤਾ ਜਗਤ ਕਹਾਵੈ।।**
**ਕੁਕ੍ਰਿਤ ਕਰਮ ਜੇ ਜਗ ਮੈ ਕਰਹੀ।।**
**ਨਾਮ ਅਸੁਰ ਤਿਨ ਕੋ ਸਭ ਧਰਹੀ।।**

*–ਦਸਮ ਗ੍ਰੰਥ, ਪੰਨਾ–੪੮*

ਆਹ ਸਾਜ ਇੱਥੇ ਫੜ ਲਓ—ਇੱਕ ਗੰਧਾਰ ਨਾਲ ਮਿਲਿਐ—ਇੱਕ ਗੰਧਾਰ ਤੇ ਰਿਸ਼ਭ ਦੇ ਅੱਧ ਵਿਚਾਲੇ ਮਿਲਿਐ—ਇੱਕ ਪੰਚਮ ਤੇ ਮੱਧਮ ਦੇ ਅੱਧ ਵਿਚਾਲੇ—ਸਾਰੇ ਬੇ ਸੁਰੇ ਹਨ, ਤਾਂ ਅਸੁਰ ਹੈ। ਇਸੇ ਤਰ੍ਹਾਂ ਹੀ ਉਹ ਆਦਮੀ ਅਸੁਰ ਹੈ, ਜੋ ਰਸਤੇ ਉੱਤੇ ਨਹੀਂ ਚਲਦਾ—ਕਿਸੇ ਦਾ ਗਲ ਘੁੱਟਦਾ ਹੈ —ਕਿਸੇ ਦੀ ਚੀਜ਼ ਖੋਹੰਦਾ ਹੈ—ਕਿਸੇ ਤੇ ਧੱਕਾ ਕਰਦਾ ਹੈ—ਉਹ ਅਸੁਰ ਹੈ। ਸਿੰਗ ਨਹੀਂ ਲੱਗੇ ਹੋਏ ਗੁਰੂ ਗੋਬਿੰਦ ਸਿੰਘ ਦੇ ਹੁਕਮ ਅਨੁਸਾਰ–

**ਨਾਮ ਅਸੁਰ ਤਿਨ ਕੋ ਸਭ ਧਰਹੀ।।**

ਸੋ ਮੇਰੀ ਇਹ ਅਰਜ਼ ਹੈ, ਮੈਂ ਸਾਧ ਸੰਗਤ ਅੱਗੇ ਕੀਤੀ ਹੈ। ਹੁਣ ਪੰਡਤ ਜੀ[੨੧] ਦੀਵਾਨ ਲਾਉਣਗੇ। ਗਲ ਵੀ ਮੇਰਾ ਬੈਠਾ ਹੋਇਆ ਹੈ।

ਮਾਈਆਂ ਅੱਗੇ ਮੇਰੀ ਅਰਜ਼ ਹੈ—ਜਥੇਦਾਰਨੀ ਮਾਈ ਨੂੰ ਮੈਂ ਏਨੀਂ ਅਰਜ਼ ਕਰਦਾ ਹਾਂ ਬਈ, ਉਹਦੇ ਤੇੜ ਹੁਣ ਸਲਵਾਰ ਨਹੀਂ ਸੁਹਣੀ ਲਗਦੀ ਜੇ ਜਥੇਦਾਰਨੀ ਹੈ, ਤਾਂ। ਜਿਹੜੀਆਂ ਉਹਦੇ ਆਖੇ ਲੱਗਣ ਉਹ ਵੀ ਪਜਾਮੇ ਹੀ



ਪਾਉਣ। ਪਰ, ਮਾਈ ਜ਼ਰੂਰ ਜਥੇਦਾਰਨੀ ਅੱਗੇ ਮੇਰੀ ਅਰਜ਼ ਹੈ ਬਈ, ਉਹਨੂੰ ਨਹੀਂ ਸਲਵਾਰ ਪਾਉਣੀ ਚਾਹੀਦੀ। ਉਹ ਅੱਗੇ ਲੱਗੀ ਹੋਈ ਹੈ, ਤੇ ਜਿੰਨੇ ਸਾਡੇ ਆਗੂ ਹਨ, ਜਿੱਥੇ ਤਕ ਉਹਨਾਂ ਤੋਂ ਜਾਇਆ ਜਾਏ—ਮੈਂ ਉਹਨਾਂ ਨੂੰ ਨਹੀਂ ਬਹੁਤਾ ਕੁਛ ਕਹਿੰਦਾ, ਕਿਉਂਕਿ ਸੂਬਾ ਜੀ ਨੇ ਤੇ ਸਿੱਧੀ ਪੱਗ ਮੇਰੇ ਵਾਂਗੂ ਅੜਾਈ ਹੋਈ ਹੀ ਹੈ ਨ, ਹੋਰ ਜਿਵੇਂ ਮਰਜ਼ੀ ਹੈ ਕਰੀ ਜਾਣ। ਸਾਧ ਸੰਗਤ ਦੇ ਅੱਗੇ ਅਰਜ਼ ਹੈ–ਵੈਸੇ ਤੁਹਾਡਾ ਚਿਤ ਚੰਗਾ ਲਗਦਾ ਹੈ ਤੁਹਾਡਾ ਦਾੜ੍ਹੀਆਂ ਕੱਸਣ ਦਾ, ਪਰ ਪੁਰਾਣੇ ਸਿੱਖ ਇਹੋ ਜਿਹੇ ਬਚਨ ਕਰ ਦਿੰਦੇ ਸੀ ਨਿਹੰਗ ਸਿੰਘ ਬਈ—

*ਸਿੱਖ ਹੋਇ ਕੇ ਦਾੜ੍ਹੀ ਬੰਨ੍ਹੇ। ਇੱਥੇ ਉੱਥੇ ਲੱਗੇ ਨਾ ਬੰਨੇ।*

—ਤੇ ਗੁਰੂ ਕੇ ਬਚਨ ਦਾ ਮੈਨੂੰ ਨਹੀਂ ਪਤਾ। ਇੱਕ ਬਚਨ ਦਾ ਮੈਨੂੰ ਪਤਾ ਹੈ। ਭਾਈ ਬਿਧੀ ਚੰਦ ਜੀ—ਉਹਨਾਂ ਦਾ ਦਾੜ੍ਹਾ ਭਾਰਾ ਸੀ ਭਾਈ ਹਰਨਾਮ ਸਿੰਘ ਸਾਡੇ ਕੋਟ ਵਾਲਿਆਂ ਵਾਂਗੂੰ। ਪਹਿਲਾ ਘੋੜਾ ਜਿਸ ਵੇਲੇ ਲੈ ਆਏ, ਜਦੋਂ ਦੂਜੀ ਵੇਰ ਉਹ ਗਏ ਤਾਂ ਉਹਨਾਂ ਆਖਿਆ ਮੈਨੂੰ ਦਾੜ੍ਹੀ ਤੋਂ ਨਾ ਕੋਈ ਪਛਾਣ ਲਵੇ। ਇਤਿਹਾਸ ਪੜ੍ਹੋ ਬਾਹਰ ਜਾ ਕੇ ਜਦੋਂ ਦਰਿਆ ਦੇ ਕੰਢੇ ਬਰਦੀ ਬਦਲੀ। ਜਦੋਂ ਦਾੜ੍ਹੀ ਬੰਨ੍ਹਣ ਲੱਗੇ ਤਾਂ ਅਰਦਾਸ ਕੀਤੀ—ਕਿ ਮੈਂ ਪੰਜ ਰੁਪਏ ਦੀ ਤਨਖਾਹ ਦੇਵਾਂਗਾ ਦਾੜ੍ਹੀ ਬੰਨ੍ਹਣ ਦੀ। ਅਜੇ ਗੁਰੂ ਗੋਬਿੰਦ ਸਿੰਘ ਨੇ ਅੰਮ੍ਰਿਤ ਵੀ ਨਹੀਂ ਸੀ ਛਕਾਇਆ। ਅਰਜ਼ ਹੈ, ਜਿੱਥੇ ਤਕ ਹੋ ਸਕਦਾ ਹੈ। ਜੇ ਔਰਤ ਆਪਣੇ ਘਰ ਵਿੱਚ ਲੀੜੇ ਪਾਟੇ ਪਾਉਂਦੀ ਹੈ, ਲਿਬੜੀ ਰਹਿੰਦੀ ਹੈ, ਪਤੀ ਦੇ ਸਾਹਮਣੇ ਸ਼ਿੰਗਾਰ ਨਹੀਂ ਕਰਦੀ ਤੇ, ਜਦੋਂ ਬਾਹਰ ਨਿਕਲਦੀ ਹੈ, ਉਦੋਂ ਲੀੜੇ ਚੰਗੇ ਪਾ ਕੇ ਬਜ਼ਾਰ ਜਾਂਦੀ ਹੈ, ਜਾਂ ਦੁਕਾਨਾਂ ਤੇ ਸੌਦੇ ਖਰੀਦਦੀ ਹੈ, ਜਾਂ ਪਾਣੀ ਲੈਣ ਜਾਂਦੀ ਹੈ—ਤਾਂ ਪਤੀ ਨੂੰ ਉਹ ਚੰਗੀ ਨਹੀਂ ਲਗਦੀ। ਸਾਡੇ ਗੁਰੂ ਜੋ ਕੁਛ ਸਾਨੂੰ ਹੁਕਮ ਦੇਂਦੇ ਹਨ ਜੇ ਅਸੀਂ ਉਹਨਾਂ ਉੱਤੇ ਨਾ ਚਲਾਂਗੇ, ਅਸੀਂ ਉਹਨਾਂ ਨੂੰ ਚੰਗੇ ਨਹੀਂ ਲੱਗਣ ਲੱਗੇ।

ਮੈਂ ਤਾਂ ਅਰਜ਼ ਇਹੋ ਹੀ ਕਰਨੀ ਹੈ। ਅਰਜ਼ ਕਰ ਦਿੱਤੀ ਹੈ—ਬਈ, ਸਿੱਖ ਬਣੋ ਸਤਿਗੁਰੂ ਦੇ ਜਿਸ ਤਰ੍ਹਾਂ ਵੀ ਬਣੀਦਾ ਹੈ।



## ਸ਼ਬਦਾਰਥ

੧ ਰਸੋਈ ਘਰ, ਲੰਗਰ।
੨ ਸੁੱਚੀ।
੩ ਬੇਰੜਾ—ਜੌਂ ਅਤੇ ਛੋਲਿਆਂ ਦਾ ਮਿਲਿਆ ਹੋਇਆ ਆਟਾ।
੪ ਫਾਰਮ।
੫ ਮੈਂ ਨਹੀਂ ਸਾਂ ਜਾਣਦਾ।
੬ ਲੂੰਬੜ ਵਾਂਗ ਦਾਉ ਪੇਚ ਖੇਡਣ ਵਾਲਾ।
੭ ਕਦੀ।
੮ ਗ਼ੈਰ ਸ਼ਰੱਈ।
੯ ਸ਼ਰੱਈ।
੧੦ ਮਸਤਾਨੇ, ਬੇਪਰਵਾਹ।
੧੧ ਹੁੰਦਾ ਹੈ।
੧੨ ਵੱਖ ਵੱਖ।
੧੩ ਰੱਖਦਾ ਹੈ।
੧੪ ਮੂਰਤ, ਪ੍ਰੀਤਮ।
੧੫ ਚਲਾਕ, ਛਲੀਆ।
੧੬ ਸਾਡਾ।
੧੭ ਪ੍ਰਿਥਵੀ ਪਤੀਆਂ ਵਿੱਚ।
੧੮ ਪ੍ਰਿਥਵੀ ਪਤੀ।
੧੯ ਜਾਤਾਂ ਵਿੱਚੋਂ ਉੱਚੀ ਜਾਤ ਵਾਲਾ।
੨੦ ਅਥਾਹ।
੨੧ ਪੰਡਤ ਗੋਪਾਲ ਸਿੰਘ ਜੀ।

# ਬੈਂਕੋਕ ੨੯-੧੨-੧੯੫੮

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥**
**- ਜਾਂਹੀ ਕੁਲ ਤੇ ਪਰਗਟ ਹੋਏ ਤਾਂਹੀ ਕੁਲ ਕੋ ਨਾਮ॥**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**

ਪਿਆਰੇ ਸੱਜਣੋਂ, ਰਾਗਾ ਸਿੰਘਾਂ ਨੇ ਕੀਰਤਨ ਕਰ ਲਿਆ ਹੈ, ਤੇ ਨਿਤਨੇਮ ਕਰਨਾ ਹੈ। ਬਹੁਤਾ ਚਿਰ ਸਰੀਰ ਨਹੀਂ ਹੁਣ ਆਖੇ ਲਗਦਾ —ਬਹਿਣ ਨੂੰ। ਜ਼ਿਆਦਾ ਹੁਣ ਨਹੀਂ ਸਮਾਂ ਕੁਝ ਤੁਹਾਡਾ ਗੱਲ ਬਾਤ ਕਰਨ ਵੱਲ ਲੱਗਣਾ। ਗੱਲਾਂ ਕਰਕੇ ਤੇ ਸੁਣ ਕੇ ਬਥੇਰਾ ਕੁਝ ਹੋ ਗਿਆ।

**ਫਰੀਦਾ ਅਖੀ ਦੇਖਿ ਪਤੀਣੀਆਂ[੧] ਸੁਣਿ ਸੁਣਿ ਰੀਣੇ[੨] ਕੰਨ॥**
**ਸਾਖ[੩] ਪਕੰਦੀ[੪] ਆਈਆ ਹੋਰ ਕਰੇਂਦੀ ਵੰਨ[੫]॥**

*-ਪੰਨਾ-੧੩੭੮*

## ਭਜਨ ਕਰਿਆ ਕਰੋ

ਬੜਾ ਕੁਝ ਦੇਖਿਆ, ਸਾਧ ਸੰਗਤ ਦੇ ਦਰਸ਼ਨ ਕੀਤੇ, ਬੜੇ ਬਚਨ ਵੀ ਸੁਣੇ। ਜ਼ਰੂਰਤ ਹੈ ਇਸ ਗੱਲ ਦੀ, ਕਿ ਜੋ ਅਸੀਂ ਸਾਧ ਸੰਗਤ 'ਚ ਆ ਕੇ ਸੁਣੀਏ, ਅਸੀਂ ਕੋਈ ਹਿੱਸਾ ਉਹਦਾ ਗ੍ਰਹਿਣ ਕਰੀਏ। ਸਤਿਗੁਰ ਕਿਰਪਾ ਕਰਨ—ਮੂੰਹ ਖੁਲ੍ਹਾ ਹੁੰਦਾ ਹੈ ਹਾਹੇ ਦਾ, ਭਾਈ ਗੁਰਦਾਸ ਕਹਿੰਦਾ ਹੈ—ਸਮੁੰਦਰ



ਰਿੜਕਿਆ, ਉਹਦੇ 'ਚੋਂ ਕਾਮਧੇਨ ਨਿਕਲੀ, ਸਭ ਕੁਝ ਨਿਕਲਿਆ-

*ਸੰਖੁ ਸਮੁੰਦ੍ਰਹੁ ਸਖਣਾ ਧਾਹਾਂ ਦੇ ਦੇ ਰੋਇ ਸੁਣਾਏ।*

*-ਵਾਰ ੧੭, ਪਉੜੀ-੧*

ਸੰਖ ਵਾਲੀ ਗੱਲ ਨਾ ਹੋਵੇ, ਸਾਧ ਸੰਗਤ 'ਚ ਆ ਕੇ ਵੀ ਜੇ ਸਾਨੂੰ ਇਹ ਚੀਜ਼ ਨਾ ਮਿਲੇ। ਮੈਂ ਇਹ ਅਰਜ਼ ਕਰਾਂਗਾ—ਬਈ, ਇਸ ਗੱਲ ਦੀ ਕੋਸ਼ਿਸ਼ ਕਰਿਆ ਕਰੋ, ਪੰਜ ਮਿੰਟ, ਸੱਤ ਮਿੰਟ, ਦਸ ਮਿੰਟ ਜਦੋਂ ਬੈਠੋਂ—ਕਿਸੇ ਤੁਕ ਨੂੰ, ਕਿਸੇ ਸਤਿਗੁਰਾਂ ਦੇ ਬਚਨ ਨੂੰ, ਕਿਸੇ ਕਰਮ ਨੂੰ, ਜਿਹੜੇ ਉਹਨਾਂ ਦੇ ਹੁਕਮ ਦਿੱਤੇ ਹੋਏ ਹਨ, ਉਹਨਾਂ 'ਚੋਂ ਕਿਸੇ ਦੇ ਵਿਚਾਰਨ ਵਾਸਤੇ ਆਪਣਾ ਥੋੜ੍ਹਾ ਬਹੁਤਾ ਸਮਾਂ ਲਾ ਕੇ ਦੇਖਿਆ ਕਰੋ। ਜਿਸ ਤਰ੍ਹਾਂ ਰੋਜ਼ ਦੀ ਗਿਣਤੀ ਕਰ ਲੈਂਦੇ ਹੋ—ਅੱਜ ਐਨੇ ਥਾਨ ਵੇਚੇ, ਉਹਨਾਂ 'ਚ ਐਨਾ ਨਫਾ ਹੋਇਆ, ਐਨਾ ਤੋਟਾ ਹੋਇਆ, ਐਨੇ ਉਹਦੇ 'ਚੋਂ ਪੈਸੇ ਬਚੇ, ਆਹ ਕੁਛ ਹੋਇਆ, ਇਸੇ ਤਰ੍ਹਾਂ ਹੀ ਇਸ ਹਿਸਾਬ ਵੱਲ ਵੀ ਤੁਰਿਆ ਕਰੋ—ਅੱਜ ਕਿੰਨੀ ਬਾਣੀ ਪੜ੍ਹੀ, ਅੱਜ ਕਿੰਨਾ ਭਜਨ ਕੀਤੈ, ਭਗੌਤੀਆਂ ਦੀ ਮਾਲਾ ਫੇਰੀ ਹੈ ਕਿ ਨਹੀਂ, ਨਿਤਨੇਮ ਕੀਤਾ ਹੈ ਕਿ ਨਹੀਂ। ਜੇ ਅਸੀਂ ਇਹ ਨਾ ਕਰਾਂਗੇ, ਗੱਲਾਂ ਕਰ ਕਰ ਕੇ, ਜੇ ਅਸੀਂ ਨਿਰਾ ਈ ਇਉਂ ਪੜ੍ਹੀ ਜਾਈਏ-

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥**
**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥**

*-ਪੰਨਾ-੨੬੨*

ਸਿਮਰਨ ਨਾ ਕਰੀਏ, ਤਾਂ ਕੁਝ ਨਹੀ ਬਨਦਾ। ਸੋ ਮੈਂ ਏਨੀ ਅਰਜ਼ ਕਰਦਾ ਹਾਂ ਬਈ, ਇਹ ਵਕਤ ਹੈ। ਮਹਾਰਾਜ ਨੇ ਬਾਣੀ ਵਿੱਚ ਲਿਖਿਆ ਹੈ-

**ਸਤਜੁਗਿ ਸਤੁ[੬],**

ਸਤਿਜੁਗ ਦੇ ਲੋਕ ਸੱਚ ਬੋਲਦੇ ਸੀ। ਉਸ ਵੇਲੇ ਦਾ ਇਹੋ ਹੀ ਕੰਮ ਸੀ।

**ਤੇਤਾ[੭] ਜਗੀ[੮],**

ਤ੍ਰੇਤੇ ਵਿੱਚ ਲੋਕ ਜੱਗ ਕਰਦੇ ਸਨ।

**ਦੁਆਪਰਿ ਪੂਜਾ ਚਾਰ[੯]॥**

ਦੁਆਪਰ ਵਿੱਚ ਪੂਜਾ ਕਰਦੇ ਸਨ।

**ਤੀਨੌ ਜੁਗ ਤੀਨੌ ਦਿੜੇ[੧੦] ਕਲਿ[੧੧] ਕੇਵਲ[੧੨] ਨਾਮ ਅਧਾਰ[੧੩]।।**

*-ਗਉੜੀ ਰਵਿਦਾਸ ਜੀ, ਪੰਨਾ-੩੪੬*

ਗੁਰੂ ਨਾਨਕ ਦੇਵ ਮਹਾਰਾਜ, ਜਿਸ ਵੇਲੇ ਕਲਜੁੱਗ ਮਿਲਿਆ ਤੇ-

*ਕਲਿ ਆਈ ਕੁਤੇ ਮੁਹੀ,*

ਭਾਈ ਗੁਰਦਾਸ ਕਹਿੰਦਾ ਹੈ-

*ਖਾਜੁ ਹੋਇਆ ਮੁਰਦਾਰ ਗੁਸਾਈ।*

*-ਵਾਰ ੧, ਪਉੜੀ-੩੦*

ਕਈ ਚੀਜ਼ਾਂ ਜੀਊਂਦੇ ਜਾਨਵਰ ਨੂੰ ਮਾਰ ਕੇ ਖਾਂਦੀਆਂ ਹਨ—ਸ਼ੇਰ ਹੈ, ਬਘਿਆੜ ਹੈ, ਕੋਈ ਐਸੇ ਹਨ, ਲੇਕਿਨ ਕੁੱਤਾ ਮਰੇ ਹੋਏ ਨੂੰ ਵੀ ਖਾਂਦਾ ਹੈ। ਤਾਂ, ਕਲ ਦਾ ਮੂੰਹ ਹੈ, ਕੁੱਤੇ ਦਾ। ਫੇਰ, ਮੁਰਦਾਰ, ਗੰਦਾ, ਜਿਹੜਾ ਖਾਧਾ ਹੋਇਆ ਅੰਨ, ਉਸਦੀ ਵਿਸ਼ਟਾ ਨੂੰ ਖਾਣਾ। ਇਹਦੇ ਵਿੱਚ ਜਿਸ ਵੇਲੇ ਕਲਜੁੱਗ ਆਇਆ ਸਾਹਮਣੇ—ਜਨਮ ਸਾਖੀ 'ਚ ਕਦੇ ਕਦੇ ਪੜ੍ਹਦੇ ਸਾਂ, ਹੁਣ ਤੇ ਉਹ ਗੱਲਾਂ ਭੁੱਲ ਗਈਆਂ—ਬਈ, ਇੱਕ ਹੱਥ 'ਚ ਉਸਨੇ ਜ਼ਬਾਨ ਫੜੀ ਹੈ, ਇੱਕ 'ਚ ਇੰਦਰੀ ਫੜੀ ਹੈ ਪਿਸ਼ਾਬ ਵਾਲੀ ਕਿ ਮੈਂ ਇਹਨਾਂ ਦੋਹਾਂ ਨਾਲ ਲੋਕਾਂ ਦਾ ਕੁਝ ਨਹੀਂ ਰਹਿਣ ਦੇਣਾਂ, ਔਰ ਸੱਚ ਹੈ। ਅਸੀਂ ਵੀ, ਇੱਥੇ ਬੈਠ ਕੇ ਵੀ ਜਦੋਂ ਚਿਤ ਕਰਦਾ ਹੈ—ਇਹਨੂੰ ਪ੍ਰਸ਼ਾਦ ਚੰਗਾ ਮਿਲ ਗਿਆ, ਮੈਨੂੰ ਨਹੀਂ ਚੰਗਾ ਮਿਲਿਆ, ਔਰ ਨਹੀਂ ਦੇਖਦੇ ਧੀ, ਨਹੀਂ ਦੇਖਦੇ ਭੈਣ, ਜਦੋਂ ਸਾਡੀਆਂ ਅੱਖਾਂ ਕਿਸੇ ਪਾਸੇ ਵਿਗੜਦੀਆਂ ਹਨ। ਗੁਰੂ ਨਾਨਕ ਨੇ ਇਹ ਗੱਲ ਕਹੀ ਸੀ—ਮੇਰੇ ਸਿੱਖਾਂ ਉੱਤੇ ਤੇਰਾ (ਕਲਜੁੱਗ ਦਾ) ਇਹ ਅਸਰ ਨਹੀਂ ਹੋ ਸਕਦਾ, ਤੇ ਕਿਉਂ ਨਹੀਂ—ਜੇ ਗੁਰੂ ਨਾਨਕ ਦੇ ਸਿੱਖ ਬਣੀਏ। ਉਹ ਛੱਤੀ ਜੁਗ ਉਹਨਾਂ ਨੇ ਮਿਹਨਤ ਕਰੀ, ਚਾਰ ਜੁੱਗ ਫਿਰ ਇਕੱਠੇ ਚਾਰੇ ਅੱਖਰ ਕਰਕੇ ਮਿਹਨਤ ਕੀਤੀ। ਚਾਲ੍ਹੀ * ਜੁੱਗ ਕਰਕੇ ਸਾਨੂੰ ਲਿਆ ਕੇ ਇੱਕ ਬਣੀ ਬਣਾਈ ਚੀਜ਼ ਦਿੱਤੀ। ਕੋਈ ਆਦਮੀ ਆ ਕੇ ਰਹਿੰਦਾ ਹੈ—ਮੇਰੇ ਅਬਰਕ ਨੇ ਸੌ ਪੁੱਠ ਲਈ ਹੋਈ ਹੈ, ਇਹਦੀਆਂ ਦੋ ਪੁੜੀਆਂ ਨਾਲ ਬੁਖਾਰ ਨਹੀਂ ਰਹਿੰਦਾ, ਤੇ ਜਿਨ੍ਹੇ ਚਾਲ੍ਹੀ ਜੁੱਗ ਦੀ ਪੁੱਠ ਲਈ ਹੋਵੇ ਉਹਦੇ ਨਾਲ ਕੀ ਚੀਜ਼ ਰਹਿ ਸਕਦੀ ਹੈ।



ਫਿਰ, ਵੈਦ ਕੌਣ-

*ਸਤਿਗੁਰੁ ਪੂਰਾ ਵੈਦੁ ਹੈ,*

ਭਾਈ ਗੁਰਦਾਸ ਕਹਿੰਦਾ ਹੈ-

*ਪੰਜੇ ਰੋਗ ਅਸਾਧ ਨਿਵਾਰੇ।*

*-ਵਾਰ ੨੬, ਪਉੜੀ-੧੯*

ਤਾਂ, ਉਹ ਸਤਿਗੁਰੂ ਵੈਦ ਦੀ ਬਣਾਈ ਹੋਈ ਦਵਾਈ ਨੂੰ ਅਸੀਂ ਵਰਤੀਏ। ਭਜਨ ਕਰੀਏ ਔਰ ਭਜਨ ਕਰਕੇ ਅਰਦਾਸ ਕਰੀਏ—ਬਈ, ਜੇ ਕਰਾਉਣਾ ਹੈਂ ਭਜਨ ਤਾਂ ਮਨ ਵੀ ਨਿਰਮਲ ਤੂੰ ਹੀ ਕਰਨਾ ਹੈ। ਏਦੂੰ ਅੱਗੇ ਆਪਾਂ ਹੋਰ ਕੁਛ ਨਹੀਂ ਹੁਣ ਕਰਨਾ। ਰਾਤ ਨੂੰ ਪੰਡਤ ਜੀ[੧੪] ਦਾ ਦੀਵਾਨ ਲੱਗੂ, ਤੜਕੇ ਆਸਾ ਦੀ ਵਾਰ ਲੱਗੂ। ਹੁਣ ਅਰਦਾਸ ਕਰਕੇ ਇੱਕ ਘੰਟਾ ਨਿਤਨੇਮ ਕਰਨਾ ਹੈ, ਇਸ ਤੋਂ ਖੁੰਝਿਆ ਨਾ ਕਰੋ।

**ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ।।**
**ਸੰਤ ਸੰਗਿ ਹਰਿ ਸਿਮਰਣਾ,**

*-ਸਿਰੀ ਰਾਗ ਮ:੫, ਪੰਨਾਂ-੪੮*

ਇਕੱਲਿਆਂ ਵੀ ਜਪੀਦਾ ਹੈ ਪਰ ਇੱਥੇ ਇਹਦਾ ਅਸਰ ਹੈ, ਇਹਦਾ ਕੋਈ ਹਿਸਾਬ ਨਹੀਂ ਹੈ। ਜਿਸ ਤਰ੍ਹਾਂ ਵਿਸ਼ਵਾਮਿੱਤਰ ਦੇ ਦਸ ਹਜ਼ਾਰ ਵਰ੍ਹੇ ਦਾ ਤਪ ਤੇ ਵਸ਼ਿਸ਼ਟ ਜੀ ਦਾ ਇੱਕ ਘੜੀ ਦਾ ਸਤਿਸੰਗ ਉਹਨੂੰ ਮਾਰ ਗਿਆ ਸੀ। ਸਾਧ ਸੰਗਤ ਦੇ ਵਿੱਚ ਬੈਠ ਕੇ ਜਿਹੜਾ ਨਾਮ ਜਪੀਦਾ ਹੈ, ਏਸ ਦਾ ਵਜ਼ਨ ਬਹੁਤਾ ਭਾਰਾ ਹੋ ਜਾਂਦਾ ਹੈ। ਸੋ ਮੇਰੀ ਅਰਜ਼ ਹੈ—ਪੰਡਤ ਜੀ[੧੪] ਅਰਦਾਸ ਕਰਨਗੇ, ਬੈਠੋ, ਨਾਮ ਜਪੋ। ਮੇਰੇ ਤੇ ਵੀ ਕਿਰਪਾ ਕਰੋ ਬਈ, ਇਹ ਸਰੀਰ ਏਨਾ ਕੁ ਕਰਨ ਜੋਗਾ ਰਹਿੰਦਾ ਜਾਏ। ਸਰੀਰ ਹੁਣ ਜਵਾਬ ਦੇਂਦਾ ਹੈ ਕਿਸੇ ਵੇਲੇ। ਫਿਰ ਸਾਧ ਸੰਗਤ ਵਿੱਚ ਆਈਦਾ ਹੈ, ਜਾਈਦਾ ਹੈ। ਅੱਜ ਮੈਂ ਸਵੇਰੇ ਅਰਜ਼ ਕਰੀ ਸੀ, ਥੋੜ੍ਹੀ ਥੋੜ੍ਹੀ ਸਾਧ ਸੰਗਤ ਨੇ ਮੰਨੀ ਹੈ। ਫਿਰ ਸਰੀਰ ਜਾਣੋਂ ਨਹੀਂ ਦੁਪਹਿਰੇ ਹਟਦੇ। ਮੇਰੀ ਤਬੀਅਤ ਜਿਹੜੀ ਹੈ, ਉਹ ਚਿੜਚਿੜੀ ਹੋਈ-ਹੋਈ ਹੈ, ਨਹੀਂ ਚਾਹੁੰਦੀ ਬਗੈਰ ਕਿਸੇ ਨੂੰ ਬੁਲਾਉਣ ਤੋਂ ਕੋਈ ਡੇਰੇ ਜਾਏ। ਫਿਰ ਮੈਂ ਹੁਣ ਕਿਸੇ ਨੂੰ ਉੱਥੇ ਗਏ ਨੂੰ ਆਖਾਂ ਤੇ ਚੰਗਾ ਨਹੀਂ ਲਗਦਾ।

ਹਰ ਵੇਲੇ ਨਹੀਂ ਖੇਚਲ ਝੱਲਦਾ ਸਰੀਰ। ਕਿਰਪਾ ਕਰਕੇ ਹੁਣ ਅਰਦਾਸ ਸੁਣੋ, ਨਿੱਤਨੇਮ ਕਰੋ। ਪੰਡਤ ਜੀ [੧੪] ਫਿਰ ਰਾਤ ਨੂੰ ਕੀਰਤਨ ਕਰਨਗੇ, ਤੜਕੇ ਆਸਾ ਦੀ ਵਾਰ ਦਾ ਕੀਰਤਨ—ਹੁਣ ਸਵੇਰੇ ਜਥੇ ਵਾਲੇ ਸੁਣਾ ਲੈਣ, ਰਾਗੀਆਂ ਨੂੰ ਪੰਜ ਛੇ ਸੱਤ ਦਿਨ ਹੋ ਗਏ ਨੇ ਰੋਜ਼ ਵਾਰ ਲਾਉਂਦਿਆਂ। ਫਿਰ ਉਹਨਾਂ ਨੇ ਲੱਗੇ ਹੀ ਰਹਿਣਾ ਹੈ ਇੱਥੇ ਤੁਹਾਡੇ ਕੋਲ।

ਸਤਿ ਸ੍ਰੀ ਅਕਾਲ।



## ਟਿੱਪਣੀਆਂ

★ਚਾਲ੍ਹੀ ਜੁਗਾਂ ਦੇ ਵੇਰਵੇ ਲਈ ਦੇਖੋ 'ਲਾਲ ਏਹਿ ਰਤਨ', ਭਾਗ-੨, ਪੰਨਾਂ-੧੧੦

## ਸ਼ਬਦਾਰਥ

| | |
|---|---|
| ੧ | ਕਮਜ਼ੋਰ, ਦਿਸਣੋਂ ਘਟ ਗਿਆ। |
| ੨ | ਖਾਲੀ, ਬੋਲੇ ਹੋ ਗਏ। |
| ੩ | ਸਰੀਰ ਰੂਪ ਖੇਤੀ। |
| ੪ | ਪੱਕਦੀ ਹੋਈ। |
| ੫ | ਰੰਗ ਬੁਢੇਪੇ ਦਾ। |
| ੬ | ਸੱਚ ਪ੍ਰਧਾਨ ਸੀ। |
| ੭ | ਤਰੇਤਾ ਜੁੱਗ। |
| ੮ | ਜਗ ਕਰਨੇ ਪ੍ਰਧਾਨ ਸਨ। |
| ੯ | ਸਰੇਸ਼ਟ ਪੂਜਾ ਕਰਨੀ ਪ੍ਰਧਾਨ ਸੀ। |
| ੧੦ | ਦ੍ਰਿੜ, ਪ੍ਰਚਲਤ ਸਨ। |
| ੧੧ | ਕਲਜੁੱਗ ਵਿੱਚ। |
| ੧੨ | ਸਿਰਫ। |
| ੧੩ | ਆਸਰਾ। |
| ੧੪ | ਪੰਡਤ ਗੋਪਾਲ ਸਿੰਘ |

# ਬੰਕੋਕ ੩੦-੧੨-੧੯੫੮

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥**
**- ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ॥**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**

## ਆਸ਼ਕਾਂ ਦੀ ਕਸਕ

ਮਾਨਯੋਗ ਸਾਧ ਸੰਗਤ, ਰਾਗੀਆਂ ਨੇ ਸ਼ਬਦ ਪੜ੍ਹਿਆ ਹੈ-

**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥**

*-ਪੰਨਾ-੧੩੮੨*

ਕਹਿਣ ਵਾਲੇ ਕਹਿ ਗਏ, ਔਰ ਵਰਤਮਾਨ ਕਹੀ ਉਹਨਾਂ ਨੇ। ਫ਼ਰਕ ਇੱਕੋ ਹੀ ਹੈ—ਇੱਕ ਆਦਮੀ ਕਵਿਤਾ ਕਰਦੇ ਹਨ, ਲੋਕਾਂ ਨੂੰ ਦਿਖਾਉਣ ਵਾਸਤੇ, ਜਾਂ ਪੈਸੇ ਲੈਣ ਵਾਸਤੇ, ਜਾਂ ਵਾਹ ਵਾਹ ਲੈਣ ਵਾਸਤੇ—ਇੱਕ ਆਦਮੀਆਂ ਦੀ ਕਵਿਤਾ ਹੈ ਆਪਣਾ ਸ਼ੌਕ ਪੂਰਾ ਕਰਨ ਵਾਸਤੇ—ਤੀਸਰੇ ਉਹ ਹਨ ਜਿਹਨਾਂ ਦੀ ਕਵਿਤਾ ਕਿਸੇ ਲਗਨ ਵਿੱਚ ਹੈ। ਉਹਨਾਂ ਨੂੰ ਕਿਸੇ ਦੀ ਖ਼ਾਹਿਸ਼ ਨਹੀਂ, ਕਿਸੇ ਨਾਲ ਤਅੱਲਕ ਨਹੀਂ, ਉਹਨਾਂ ਦੀ ਕਿਸੇ ਦੀ ਵੀ ਦੇਖੋ। ਜਦ ਤੋਂ ਅਸੀਂ ਉਹ ਦੇਖਾਂਗੇ—ਜਿੰਨੀ ਕੁ ਮੇਰੀ ਆਪਣੀ ਸਮਝ 'ਚ ਆਈ ਹੈ—ਸਾਡੇ ਕੋਲ ਹਿੰਦੀ ਦੇ ਕਵੀਆਂ 'ਚੋਂ ਮੇਰੇ ਖਿਆਲ 'ਚ ਤੁਲਸੀ ਦਾਸ ਜੀ ਹਨ, ਪਹਿਲੇ ਜਿਨ੍ਹਾਂ ਨੂੰ ਅਸੀਂ ਦੇਖ ਸਕਦੇ ਹਾਂ। ਭਾਂਵੇਂ ਹਨੂੰ ਨਾਟਕ



ਵਾਲਿਆਂ ਨੇ ਵੀ ਲਿਖਿਆ, ਹਿਰਦਾ ਰਾਮ ਜੀ ਨੇ ਉਸਦਾ ਕੀਤਾ ਉਲਥਾ। ਇਹ ਮੈਂ ਕਹਿ ਨਹੀਂ ਸਕਦਾ, ਕਿਉਂਕਿ ਮੈਨੂੰ ਐਨੀ ਵਾਕਫੀਅਤ ਨਹੀਂ ਕਿ ਹਨੂੰ ਨਾਟਕ ਪਹਿਲੇ ਬਣਿਆ ਜਾਂ ਤੁਲਸੀ ਰਾਮਾਇਣ ਪਹਿਲੇ ਬਣਿਆ। ਉਹਨਾਂ ਨੇ ਕਿਸੇ ਦੇ ਵਾਸਤੇ ਕਵਿਤਾ ਨਹੀਂ ਕੀਤੀ। ਇਸੇ ਤਰ੍ਹਾਂ ਹੀ ਸਤਿਗੁਰਾਂ ਸਾਡਿਆਂ ਵੀ ਜਦੋਂ ਆਪਣੇ ਰੰਗ 'ਚ ਆਏ ਔਰ ਲੋਕਾਂ ਦੀ, ਦੁਨੀਆਂ ਦੀ ਅਕਲ ਤੋਂ ਉਹ ਕਵਿਤਾ ਵੱਖਰੀ ਰਹਿੰਦੀ ਹੈ। ਦੁਨੀਆਂ ਦੇ ਲੋਕ ਕਿਸੇ ਅਕਲ ਵਿੱਚ ਗੱਲ ਕਰਦੇ ਹਨ। ਉੱਥੇ ਇਹ ਗੱਲ ਹੈ, ਕਿ ਜਿੰਨਾਂ ਚਿਰ ਅਕਲ ਹੈ, ਉਨਾਂ ਚਿਰ ਕੁਛ ਨਹੀਂ ਬਣਦਾ। ਉਹ ਪਰਚੀਆਂ ਜਿੱਥੇ ਲਿਖੀਆਂ ਉਹਨਾਂ ਕਿਹਾ ਹੈ ਕਿ-

*ਅਕਲ ਕਹੇ ਤੂੰ ਪਹਿਨ ਪੁਸ਼ਾਕ, ਪ੍ਰੇਮ ਕਹੇ ਸਿਰ ਡਾਰੋ ਖਾਕ।*
*ਅਕਲ ਕਹੇ ਤੂੰ ਮਹਿਲ ਪੁਵਾ, ਪ੍ਰੇਮ ਕਹੇ ਅੱਗ ਬਾਲ ਲਗਾ।*
*ਅਕਲ ਕਹੇ ਇਹ ਧੀਆਂ ਪੂਤ, ਪ੍ਰੇਮ ਕਹੇ ਸਭ ਕੂੜਾ ਸੂਤ।*

ਤਾਂ ਉਹ ਜਿਹੜੀ ਜਗ੍ਹਾ ਹੈ, ਉਸ ਜਗ੍ਹਾ ਦਾ ਅੱਜ ਤਕ ਇਹ ਅਸਰ ਹੈ—ਉਹਨਾਂ ਮਹਾਂਪੁਰਖਾਂ ਦੇ ਬਚਨਾਂ ਦਾ—ਉਹਨਾਂ ਦੀ ਰਸਨਾ ਦੀ ਬਾਣੀ ਦਾ —ਕਿ ਉਹਨਾਂ ਨੇ ਸੱਚ ਵਾਸਤੇ ਅੰਦਰੋਂ ਹੋ ਕੇ ਕਹੀ। ਤੁਸੀਂ ਰੋਜ਼ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਹੋ। ਜੇ ਤੁਸੀਂ ਕਿਸੇ ਦੀ ਕਵਿਤਾ ਦੋ ਦਿਨ ਜਾਂ ਤਿੰਨ ਦਿਨ ਪੜ੍ਹੋ, ਬੇਸਵਾਦ ਹੋ ਜਾਂਦੀ ਹੈ। ਤੁਲਸੀ ਰਾਮਾਇਣ ਖਵਰ ਨਹੀਂ ਕਦੋਂ ਦਾ ਬਣਿਆ ਹੈ। ਅੱਜ ਦੀ ਦੁਨੀਆਂ ਭਾਵੇਂ ਨਹੀਂ, ਪਰ ਬਹੁਤ ਸੱਜਣ ਜਿਹੜੇ ਪ੍ਰੇਮੀ ਨੇ ਉਹ ਜਦੋਂ ਬੈਠਕੇ ਸੁਣਨਗੇ, ਉਹ ਹਨੂੰ ਨਾਟਕ ਜਦੋਂ ਸੁਣਨਗੇ —ਉਹਨਾਂ ਨੂੰ ਰਸ ਆਊਗਾ ਕਿਉਂਕਿ ਉਹ ਘਿਓ ਨਾਲ ਚੋਪੜੀ ਹੋਈ ਹੈ, ਉਹ ਸੁੱਕਦੀ ਨਹੀਂ। ਉਹਨੂੰ ਪ੍ਰੇਮ ਦਾ ਘਿਓ ਪਿਆ ਹੋਇਆ ਵਿੱਚ। ਇਸੇ ਤਰ੍ਹਾਂ ਸਤਿਗੁਰੂ, ਸਤਿਗੁਰਾਂ ਦੇ ਸਿੱਖ .........। ਹੁਣ ਅਸੀਂ ਗੁਰੂ ਨਾਨਕ ਦੀ ਬਾਣੀ, ਮਲ੍ਹਾਰ ਰਾਗ ਵਿੱਚ, ਮਹਾਰਾਜ ਆਪਣੇ ਰੰਗ ਵਿੱਚ ਰੱਤੇ ਹੋਏ ਨੇ ਅਤੇ ਬੋਲੀ ਹੈ ਕੂੰਜ, ਤੇ ਦੇਖ ਕੇ ਕਹਿੰਦੇ ਹਨ-

**ਬਾਗੇ[੧] ਕਾਪੜ ਬੋਲੈ ਬੈਣ[੨]॥**

ਤੇਰੇ ਖੰਭ ਚਿੱਟੇ ਹਨ।

**ਲੰਮਾ ਨਕੁ ਕਾਲੇ ਤੇਰੇ ਨੈਣ॥**

ਤੂੰ ਬੋਲਦੀ ਤੇ ਹੈਂ, ਦੁਖੀ ਹੋਈ ਹੋਈ।

**ਕਬਹੂੰ ਸਾਹਿਬੁ ਦੇਖਿਆ ਭੈਣ॥**

*-ਮਲਾਰ ਮ:੫, ਪੰਨਾ-੧੨੫੭*

ਤੂੰ ਬਈ, ਕਦੇ ਦੇਖਿਆ ਵੀ ਹੈ ਜਿਹਨੂੰ ਤੂੰ ਯਾਦ ਕਰਦੀ ਹੈਂ। ਇਹ ਮਨੁੱਖਾਂ ਦੀਆਂ ਗੱਲਾਂ ਨਹੀਂ। ਇੱਥੇ ਅਕਲ ਦਾ ਸੌਦਾ ਨਹੀਂ। ਇਸ ਤੋਂ ਅੱਗੇ, ਗੁਰੂ ਅਰਜਨ ਦੇਵ ਮਹਾਰਾਜ ਕਹਿੰਦੇ ਨੇ-

**ਖੰਭ ਵਿਕਾਂਦੜੇ ਜੇ ਲਹਾਂ ਘਿੰਨਾ[3] ਸਾਵੀ ਤੋਲਿ[4]॥**

*-ਮ:੫, ਪੰਨਾ-੧੪੨੬*

ਕੋਈ ਮਨੁੱਖ ਕਦੇ ਖੰਭ ਲਵੇ, ਤੇ ਲਵੇ ਸਾਵੇਂ ਤੋਲ ਤੋਂ, ਮੁੱਲ ਦੇ ਕੇ ਤੇ ਲਾਵੇ ਫਿਰ ਕਾਸ ਨੂੰ ? ਇੱਥੇ ਅਕਲ ਦਾ ਸੌਦਾ ਨਹੀਂ। ਜਦੋਂ ਸਰੀਰ ਤਾਂ ਦੇ ਦਿੱਤਾ ਲਾਊਗਾ ਕਾਸ ਨੂੰ। ਪਤਾ ਹੀ ਨਹੀਂ, ਉਹਦੇ ਮੁੱਲ ਦਾ ਵੀ ਪਤਾ ਨਹੀਂ, ਉਹਨਾਂ ਖੰਭਾਂ ਦੇ ਮੁੱਲ ਦਾ ਨਹੀਂ ਪਤਾ, ਜਿਹਦੇ ਨਾਲ ਦਰਸ਼ਨ ਹੋਣਾ ਹੈ। ਉਹਨਾਂ ਇਸੇ ਤਰ੍ਹਾਂ ਹੀ, ਇੱਕ ਦਿਨ ਮਜਨੂ ਨੂੰ ਆਵਾਜ਼ ਸੁਣੀ ਕੂੰਜ ਦੀ, ਤੇ ਦੇਖ ਕੇ-

*ਮਜਨੂ ਕੂਕ ਕੂੰਜਾਂ ਦੀ ਸੁਣਕੇ ਕਹਿੰਦਾ ਨਾ ਦੁਖ ਫੋਲੋ।*

ਉਹਨੂੰ ਵੀ ਉਹੋ ਹੀ ਆਵਾਜ਼ ਆਈ। ਮਹਾਰਾਜ ਬਬੀਹੇ ਦਾ ਪ੍ਰਮਾਣ ਦੇ ਕੇ, ਸਾਡੇ ਗੁਰੂ-

**ਬਾਬੀਹਾ ਬੇਨਤੀ ਕਰੇ ਕਰਿ ਕਿਰਪਾ ਦੇਹੁ ਜੀਅ ਦਾਨ॥**
**ਜਲ ਬਿਨੁ ਪਿਆਸ ਨ ਊਤਰੈ,**

*-ਮ:੩, ਪੰਨਾ-੧੨੮੪*

ਇਸੇ ਤਰ੍ਹਾਂ ਹੀ ਇੱਕ ਚੀਜ਼ ਕਲਜੁੱਗ ਵਾਸਤੇ ਜਿਹੜੀ ਆਈ, ਜੇ ਧਿਆਨ ਦੇ ਕੇ ਦੇਖਿਆ ਜਾਏ ਤਾਂ ਚਾਰ ਚੀਜ਼ਾਂ ਸ਼ਾਸਤਰ ਨੇ ਪਹਿਲਾਂ ਮੰਨੀਆਂ ਹਨ। ਮੁਕਤੀਆਂ ਵੀ ਚਾਰ ਮੰਨੀਆਂ ਹਨ। ਵੈਸੇ, ਲੋਕ ਪਹਿਲੇ ਇੱਥੇ ਦੁਨੀਆਂ ਦਾ ਸੁਖ ਇੱਕ ਚੀਜ਼ ਮੰਨਦੇ ਹਨ, ਇਸ ਤੋਂ ਬਾਅਦ ਸਵਰਗ ਹੈ, ਉਸ ਤੋਂ ਬਾਅਦ ਬੈਕੁੰਠ ਹੈ, ਉਸ ਤੋਂ ਬਾਅਦ ਲੋਕ ਮੁਕਤੀ ਮੰਨਦੇ ਹਨ। ਪਰ, ਜਿਹੜੇ ਦਰਸ਼ਨ



ਦੇ ਖਾਹਿਸ਼ਮੰਦ ਹਨ, ਉਹ ਮੁਕਤੀ ਤੋਂ ਅੱਗੇ ਰਹਿੰਦੇ ਹਨ। ਉਹ ਮੁਕਤੀ ਨੂੰ ਚੰਗੀ ਨਹੀਂ ਜਾਣਦੇ। ਗੁਰਬਾਣੀ ਵਿੱਚ ਮਹਾਰਾਜ ਨੇ ਕਿਹਾ ਹੈ-

**ਕਈ ਬੈਕੁੰਠ ਨਾਹੀ ਲਵੈ[5] ਲਾਗੇ[6]॥**
**ਮੁਕਤਿ ਬਪੁੜੀ[7] ਭੀ ਗਿਆਨੀ ਤਿਆਗੇ॥**

*-ਮਾਰੂ ਮ:੫, ਪੰਨਾ-੧੦੭੮*

ਕਿਉਂ—ਵੇਖੋ ਧਿਆਨ ਦਿਓ, ਇਤਿਹਾਸ ਦੇਖੋ। ਰਾਮ ਚੰਦਰ ਜੀ ਮਹਾਰਾਜ ਦੇ ਵਕਤ ਵਿੱਚ, ਭਰਤ ਜੀ ਦਾ ਤੇ ਹਨੂਮਾਨ ਜੀ ਦਾ, ਲਛਮਣ ਜੀ ਦਾ ਭਾਵੇਂ ਤਿੰਨਾਂ ਨੇ ਆਪਣੇ ਆਪਣੇ ਪਾਰਟ ਅਦਾ ਕੀਤੇ, ਪਰ ਜੰਗ ਦੇ ਪਾਰਟ 'ਚ ਜਿੰਨਾਂ ਕੰਮ ਹਨੂਮਾਨ ਜੀ ਨੇ ਕੀਤਾ, ਓਨਾਂ ਕਿਸੇ ਨੇ ਨਹੀਂ ਕੀਤਾ। ਕਰਨ ਤੋਂ ਬਾਅਦ ਮਹਾਰਾਜ ਰਾਮ ਚੰਦਰ ਜੀ ਕਹਿੰਦੇ ਹਨ,''ਹਨੂਮਾਨ ਮੰਗ।''

ਬੱਸ ! ਕਹਿੰਦਾ—

**ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ॥**

*-ਆਸਾ ਮ:੫, ਪੰਨਾ-੩੬੦*

—ਕੁਛ ਨਹੀਂ ਹੋਰ ਮੰਗਦਾ, ਇਹੋ ਹੀ ਮੰਗਦਾਂ, ਜਦੋਂ ਤੂੰ ਆਵੇਂ ਤੇਰੇ ਨਾਲ ਆਵਾਂ, ਜਦੋਂ ਜਾਵੇਂ ਤੇਰੇ ਨਾਲ ਜਾਵਾਂ, ਮੈਨੂੰ ਤੇਰੇ ਦਰਸ਼ਨ ਤੋਂ ਕਦੇ ਵੀ ਫਰਕ ਨਾ ਪਵੇ। ਸਤਿਗੁਰੂ ਸਾਡੇ ਜਿਸ ਵੇਲੇ ਬਾਣੀ 'ਚ ਕਹਿੰਦੇ ਨੇ-

**ਜੋ ਸੁਖੁ ਦਰਸਨੁ ਪੇਖਤੇ ਪਿਆਰੇ ਮੁਖ ਤੇ ਕਹਣੁ ਨ ਜਾਇ॥**

*-ਆਸਾ ਮ:੫, ਪੰਨਾ-੪੩੧*

ਇਹ ਹਨੂਮਾਨ ਜੀ ਦਾ ਉਹ ਕਿਹੜਾ ਦਰਜਾ ਹੈ—ਉਹ ਦਰਜਾ ਹੈ ਜੀਵਨ ਮੁਕਤ।

**ਬੇਣੀ ਕਹੈ ਸੁਨਹੁ ਰੇ ਭਗਤਹੁ ਮਰ ਨ ਮੁਕਤਿ ਕਿਨਿ ਪਾਈ॥**

*-ਪੰਨਾ-੯੩*

ਨਾਮ ਦੇਵ ਕਹਿੰਦਾ ਹੈ-

**ਮੂਏ ਹੂਏ ਜਉ ਮੁਕਤਿ ਦੇਹੁਗੇ**
(ਤੇਰੀ) **ਮੁਕਤਿ ਨ ਜਾਨੈ ਕੋਇਲਾ॥**

*-ਮਲਾਰ ਨਾਮ ਦੇਵ ਜੀ, ਪੰਨਾ-੧੨੯੨*

ਉਹ ਜਿਉਂਦੇ ਮੁਕਤ ਹਨ। ਕਬੀਰ ਜੀ ਕਹਿੰਦੇ ਹਨ–

**ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ [੮]।।**

*–ਧਨਾਸਰੀ ਕਬੀਰ ਜੀ, ਪੰਨਾ–੬੯੨*

ਉਹ ਜਿਉਂਦੇ ਮੁਕਤ ਹੋ ਗਏ। ਉਹ ਜਿਹੜੇ ਜਿਉਂਦੇ ਮੁਕਤ ਹਨ, ਉਹ ਕਿਉਂ ਹਨ ਜਿਉਂਦੇ ਮੁਕਤ—ਦਰਸ਼ਨ ਦੇ ਪ੍ਰੇਮੀ ਹਨ। ਉਹਨਾਂ ਨੂੰ ਬਗੈਰ ਦਰਸ਼ਨ ਦੀ ਖਾਹਸ਼ ਤੋਂ ਹੋਰ ਕਿਸੇ ਚੀਜ਼ ਨਾਲ ਉਹਨਾਂ ਦਾ ਤਅੱਲਕ ਨਹੀ ਰਿਹਾ। ਇਹਦੇ ਉੱਤੇ ਹੋਰਨਾਂ ਕਵੀਆਂ ਨੇ ਵੀ ਪ੍ਰਮਾਣ ਦਿੱਤੇ ਹਨ। ਲਿਖਿਆ ਹੈ ਕਿ ਮਜਨੂ ਜਿਸ ਵੇਲੇ ਮਰ ਗਿਆ, ਜੋ ਇੱਕ ਕਵੀ ਨੇ ਲਿਖਿਆ ਹੈ–

*ਮਜਨੂ ਮਰਿਆ ਤੇ ਮਾਤਮ ਹੋਇਆ ਆਸ਼ਕ ਮਾਰਨ ਧਾਹੀਂ।*
*ਰੋਵਨ ਪਿੱਟਣ ਤੇ ਕੁਰਲਾਵਣ ਪਿਛੇ ਮਜਨੂ ਜਿਹਾ ਕੋਈ ਨਾਹੀਂ।*
*ਤੇ ਗੁਰਜਾਂ ਪਕੜ ਫਰਿਸ਼ਤੇ ਆਏ ਦੇ ਜਵਾਬ ਅਸਾਂਹੀਂ।*

ਉਹ ਕਹਿੰਦਾ—

*ਇੱਕੋ ਸਬਕ ਅਸਾਂ ਕਾਮਲ ਪੜ੍ਹਿਆ ਕਿਤੇ ਲੇਲੀ ਡਿਠੀ ਕੇ ਨਾਹੀਂ।*

ਫਿਰ ਇੱਕ ਹੋਰ ਕਵੀ ਨੇ ਲਿਖਿਆ ਹੈ—ਕਦੇ ਕਦੇ ਕੋਈ ਯਾਦ ਆ ਜਾਂਦਾ ਹੈ, ਸਾਧ ਸੰਗਤ ਦੀ ਕਿਰਪਾ ਹੈ, ਸਰੀਰ ਅੱਜ ਬੜਾ ਹੋਰ ਤਰ੍ਹਾਂ ਦਾ ਸੀ, ਇਹ ਇਹਨਾਂ ਦੀ ਮਿਹਰਬਾਨੀ ਹੈ–

**ਸਾਧ ਸੰਗਤ ਮਿਲ ਮੋਆ ਜੀਜੈ।।**

*–ਪੰਨਾ–੬੮੩*

ਹੋ ਜਾਂਦਾ ਹੈ ਇਥੇ ਆ ਕੇ।

*ਕੋਈ ਆਸ਼ਕ ਗ੍ਰਿਫਤਾਰੀ ਇਸ਼ਕ ਕੇ ਰਾਹ ਪੜਾ ਹੋਗਾ।*
*ਉਹ ਅਜਰਾ ਈਲ ਕੇ ਆਨੇ ਸੇ ਪਹਿਲੇ ਹੀ ਮਰਾ ਹੋਗਾ।*
*ਕਹਾ ਹੱਕ ਨੇ ਤੂ ਕਰ ਸਜਦਾ ਤੋ ਮਜਨੂ ਨੇ ਕਹਾ ਹੱਕ ਸੇ।*
*ਮੇਰਾ ਸਜਦਾ ਹੈ ਲੇਲੀ ਸੇ ਤੂ ਲੇਲੀ ਸੇ ਬੜਾ ਹੋਗਾ।*

ਇਸੇ ਤਰ੍ਹਾਂ ਹੀ, ਸੱਸੀ ਦਾ ਹਾਲ ਹਾਸ਼ਮ ਲਿਖਦਾ ਲਿਖਦਾ ਕਹਿੰਦਾ ਹੈ–

*ਮੁਨਕਰ ਤੇ ਨਕੀਰ ਸੱਸੀ ਨੂੰ ਵਿੱਚ ਕਬਰੇ ਮਿਲਨੇ ਆਏ।*



*ਦੇ ਹਿਸਾਬ ਕਬਰ ਦਾ ਸੱਸੀਏ,*

ਜਿਸ ਤਰ੍ਹਾਂ ਅਸੀਂ ਚਿੱਤ੍ਰ ਗੁਪਤ ਕਹਿੰਦੇ ਹਾਂ, ਉਹ ਮੁਨਕਰ ਨਕੀਰ ਕਹਿੰਦੇ ਹਨ।

*ਦੇਹ ਹਿਸਾਬ ਕਬਰ ਦਾ ਸੱਸੀਏ ਤੁਸੀਂ ਕੀ ਕੀ ਕਰਮ ਕਮਾਏ।*

ਅਗੋਂ ਉਹ ਕਹਿੰਦੀ ਹੈ–

*ਕੌਣ ਤੁਸੀਂ ਕੀ ਜਾਤ ਤੁਸਾਂ ਦੀ ਤੁਸੀਂ ਕਦ ਕੇਚਮ ਥੀਂ ਆਏ।*
*ਮੈਂ ਉਹਨੂੰ ਦਿਆਂ ਹਿਸਾਬ ਕਬਰ ਦਾ ਜਿਹੜਾ ਪੁੰਨੂੰ ਆਣ ਮਿਲਾਏ।*

## ਪਿਰ ਦੇਖਨ ਕੀ ਆਸ

ਬਸ ! ਇਸ ਖਾਹਿਸ਼ ਵਾਲੇ ਪੁਰਸ਼, ਉਹ ਸਿੱਖ ਨਾਮਧਾਰੀ ਜਿਹਨਾਂ ਨੇ, ਬਾਬੇ ਸ਼ੇਰ ਸਿੰਘ ਹੁਰੀਂ, ਫੱਤੇ ਵਾਲੇ ਦੇ—ਸਰਦਾਰ ਲਛਮਣ ਸਿੰਘ ਹੁਰੀਂ ਨੇ ਸਾਡੇ, ਇਹਨਾਂ ਦੇ ਪਿਤਾ—ਫਿਰ, ਮੈਂ (ਸ਼ੇਰ ਸਿੰਘ) ਆਖਿਆ—ਬਾਬਾ ਜੀ, ਜੇ ਕੋਈ ਹੋਰ ਏਦੂੰ ਅੱਗੇ ? ਪਿਤਾ ਜੀ ਕਹਿੰਦੇ—ਓ, ਇਹ ਨਾ ਤੂੰ ਗੱਲ ਕਹੁ, ਏਦੂੰ ਅੱਗੇ ਹੋਰ ਹੈ ਹੀ ਕੋਈ ਨਹੀਂ। ਉਹਨਾਂ ਨੂੰ ਹੋਰ ਕੁਝ ਨਹੀਂ। ਉਹਨਾਂ (ਫ਼ਰੀਦ ਜੀ) ਨੇ ਇਹੀ ਆਖਿਆ—ਮੇਰਾ ਸਰੀਰ ਬੇਸ਼ਕ ਤੂੰ ਢੰਡੋਲ ਲਿਆ ਹੈ, ਪਰ ਨੇਤ੍ਰ ਨਾ ਮੇਰੇ ਖੋਹਵੀਂ, ਮੈਂ ਦਰਸ਼ਨ ਕਰਨਾ ਹੈ। ਆਸ —ਅਜੇ ਤਕ ਬ੍ਰਿਜ ਵਿੱਚ ਰਹਿਣ ਵਾਲੀਆਂ, ਕਈ ਮਾਈਆਂ ਬੀਬੀਆਂ ਉਸੇ ਹਾਲਤ 'ਚ ਹਨ ਬਈ, ਕ੍ਰਿਸ਼ਨ ਮਹਾਰਾਜ ਦੇ ਦਰਸ਼ਨ ਹੋਣੇ ਹਨ। ਅਜੇ ਉੱਥੇ ਕਿਸੇ ਵੇਲੇ ਜਾ ਕੇ ਕੋਈ ਆਦਮੀ ਦੇਖਦਾ ਹੈ, ਕੋਈ ਕੋਈ ਉਹ ਸੱਜਣ ਹਨ, ਜਿਨ੍ਹਾਂ ਨੇ ਜੁਗ ਬੀਤ ਗਏ, ਅਜੇ ਉੱਥੇ ਉਸੇ ਤਰ੍ਹਾਂ ਹਨ। ਕੋਈ ਕੋਈ ਇਸਾਈ ਯਸੂ ਨੂੰ ਮਰਿਆ ੧੯੫੮ ਹੋ ਗਿਆ ਅਜੇ ਉਹ ਰਾਤ ਨੂੰ ਬੱਤੀ ਮੋਮ ਦੀ ਜਗਾ ਕੇ ਬੈਠੇ ਰਹਿੰਦੇ ਹਨ ਕੁਰਸੀ ਤੇ, ਬੂਹਾ ਖੁੱਲ੍ਹਾ ਰੱਖਦੇ ਹਨ ਬਈ, ਯਸੂ ਨੇ ਆਉਣਾ ਹੈ।

ਉਹ ਰਾਮ ਚੰਦਰ ਜੀ ਦੀ ਗੱਲ, ਹਨੂਮਾਨ ਜੀ ਜਿਸ ਵੇਲੇ ਮਾਤਾ ਸੀਤਾ ਜੀ ਨੂੰ ਮਿਲੇ, ਉਹਨਾਂ ਦੀ ਗੱਲ ਬਾਤ ਤੁਰੀ, ਉਹ ਕਹਿੰਦੇ ਨੇ–

*ਬ੍ਰਿਹੋਂ ਕੀ ਜਵਾਲ ਮੇਂ ਨਾ ਜਾਤ ਜਰ ਮੇਰੋ ਤਨ।*

ਮੇਰਾ ਸਰੀਰ ਵਿਛੋੜੇ ਦੀ ਅੱਗ ਨਾਲ ਜਲਦਾ ਨਹੀਂ। ਕਿਉਂ—ਮੈਨੂੰ ਆਸ ਹੈ।

*ਨੈਨਨ ਕੇ ਨੀਰ ਹੂੰ ਮੈਂ ਬੂਡ ਨਾ ਮਰਤ ਹੂੰ।*

ਨੇਤ੍ਰਾਂ ਦੇ ਪਾਣੀ ਨਾਲ ਮੈਂ ਡੁੱਬਕੇ ਨਹੀਂ ਮਰਦੀ, ਕਿਉਂਕਿ ਇੱਕ ਕਵੀ ਨੇ ਇੱਥੋਂ ਤਕ ਕਵਿਤਾ ਕਰਦਿਆਂ ਕਰਦਿਆਂ—ਇਹ ਹਾਲਤ, ਫਿਰ ਮੈਂ ਉਹੋ ਹੀ ਗੱਲ ਕਰਾਂਗਾ ਅਕਲ ਵਾਲਿਆਂ ਦੀ ਨਹੀਂ—ਉਹ ਕਹਿੰਦੈ–

*ਗੋਕੁਲ ਨੈਨ ਤੇ ਨੀਰ ਬਹੈਂ ਪ੍ਰਨਾਰੇ ਬਹੈ।*

ਪ੍ਰਨਾਲੇ ਵਗੇ।

*ਤੇ ਤੌ ਹੋ ਗਏ ਨਾਰੇ।*

ਫਿਰ ਉਹ ਨਾਲੇ ਬਣ ਗਏ।

*ਨਾਰੇ ਬਹੇ ਬਹਿਕੇ ਨਦੀਆਂ।*

ਨਾਲਿਆਂ ਤੋਂ ਵਗ ਵਗ ਕੇ ਨਦੀਆਂ ਬਣ ਗਈਆਂ।

*ਵਹਿਕੇ ਨਦੀਆਂ ਨਦ ਹੋ ਗਏ ਭਾਰੇ।*

ਫਿਰ ਉਹ ਨਦ ਬਣ ਗਏ। ਜਿਸ ਤਰ੍ਹਾ ਗੰਗਾ ਸਾਗਰ ਆਉਂਦਾ ਹੈ, ਪੈਂਦਾ ਹੈ ਆ ਕੇ ਸਮੁੰਦਰ 'ਚ।

*ਵਹਿ ਅਬ ਚਾਹਤ ਸਿੰਧ ਹੂਓ।*

ਕ੍ਰਿਸ਼ਨ ਮਹਾਰਾਜ ਨੂੰ ਸੁਨੇਹਾ ਭੇਜਦੀਆਂ ਨੇ ਗੋਪੀਆਂ ਜਾ ਕੇ। ਕਹਿੰਦਾ ਹੈ ਕਵੀ, ਕਿ ਉਹ ਸਮੁੰਦਰ ਹੁਣ ਬਣਿਆ ਚਹੁੰਦਾ ਹੈ। ਫਿਰ ਕੀ ਹੋਊ–

*ਸਿੰਧ ਤੇ ਹੋਊ ਜਲਾ ਜਲ ਸਾਰੇ।*

–ਪਰਲੋ ਆ ਜਾਏਗੀ।

*ਬੇਗ ਚਲੋ ਤੋ ਚਲੋ ਬ੍ਰਿਜ ਕੋ*

*ਕਬਿ ਦੋਸ਼ ਕਹੈ ਮਨ ਮੋਹਨ ਪਿਆਰੇ।*

ਛੇਤੀ ਚਲੋ ਤੋਂ ਬਚਾਅ ਹੈ। ਉਹ ਸਿੱਖ, ਉਹ ਸੱਜਣ—ਹੁਣ ਕੁਛ ਗੌਰਮਿੰਟ ਦੇ ਕਾਗਜ਼ਾਂ ਚੋਂ ਮਿਲਿਐ—ਮਾਤਾ ਜੀ (ਜਿਊਣ ਕੌਰ ਜੀ) ਨੇ ਉਹਨਾਂ ਦੇ ਦਰਸ਼ਨ ਕੀਤੇ ਹਨ, ਅਸਾਂ ਤੇ ਕੀਤੇ ਨਹੀਂ, ਕਈਆਂ ਦੇ ਅਸਾਂ ਵੀ ਕੀਤੇ। ਭਾਈ ਹਰਨਾਮ ਸਿੰਘ ਜੀ, ਭਾਣੇ ਪਿੰਡ ਦੇ ਰਹਿਣ ਵਾਲੇ, ਫਰੀਦ



ਕੋਟ ਤੋਂ ਤਿੰਨ ਕੋਹ ਪੈਂਡਾ ਹੈ, ਮਾਤਾ ਚੰਦੋ ਉਹਨਾਂ ਦੇ ਘਰੋਂ। ਕਾਗਜ਼ਾਂ 'ਚੋਂ ਗੌਰਮਿੰਟ ਦੇ 'ਚ ਆਇਆ ਹੈ, ਗੌਰਮਿੰਟ ਕੋਲੋਂ ਇਜਾਜ਼ਤ ਮਿਲ ਗਈ ਉਹਨਾਂ ਨੂੰ। ਪਤਾ ਨਹੀਂ ਕਿਵੇਂ ਮਿਲੀ, ਕਿਵੇਂ ਮੀਰ ਮੁਨਸ਼ੀ ਨੇ ਮੁਹਰ ਲਾ ਦਿੱਤੀ ਬਈ, ਤੁਸੀਂ ਜਾ ਕੇ ਰੰਗੂਨ ਦਰਸ਼ਨ ਕਰ ਲਓ। ਜਦੋਂ ਬਾਬਾ ਦਰਬਾਰ ਸਿੰਘ ਹੁਰਾਂ ਨੂੰ ਪਤਾ ਲੱਗ ਗਿਆ ਨ, ਬਾਬੇ ਹੁਰੀਂ ਅਜੇ ਤੁਰੇ ਨਹੀਂ, ਪਹਿਲਾਂ ਹੀ ਉਹਨਾਂ ਨੇ ਅਰਜ਼ੀ ਦਿੱਤੀ ਹੈ ਉੱਥੇ। ਬਾਬਾ ਜੀ ਦਰਸ਼ਨ ਕਰਨ ਆਉਂਦੇ ਨੇ। ਉਹਨਾਂ ਤਰੀਖਾਂ 'ਚ ਅਰਜ਼ੀ ਉਹਨਾਂ ਦੀ, ਬਾਬਾ (ਦਰਬਾਰਾ ਸਿੰਘ) ਜੀ ਪੋਹ ਦੇ ਮਹੀਨੇ ੩੧ ਸੰਮਤ 'ਚ (੧੯੩੧ ਬਿਕ੍ਰਮੀ) ਆਏ ਹਨ, ਉਹਨਾਂ ਦੀ ਅਰਜ਼ੀ ਭੀ ਉਹਨਾਂ ਦਿਨਾਂ ਦੀ ਹੈ ਉੱਥੇ। ਮਿਲ ਗਈ ਛੁੱਟੀ; ਇੱਥੇ ਆ ਗਏ; ਦਰਸ਼ਨ ਕੀਤਾ। ਇੱਥੇ ਫੜ ਲਏ—ਬਈ, ਕਿਉਂ ਇੱਥੇ ਆਏ। ਘਰ ਚਲੇ ਗਏ। ਮਾਤਾ ਜੀ (ਜਿਊਣ ਕੌਰ ਜੀ) ਕਹਿੰਦੇ ਸਨ ਕਿ ਪ੍ਰਸ਼ਾਦਾ ਨਹੀਂ ਸਾਰੀ ਉਮਰ ਚੋਪੜ ਕੇ ਦੋਹਾਂ ਨੇ ਛਕਿਆ; ਮੰਜੀ ਉੱਤੇ ਲੰਮੇ ਨਹੀਂ ਪਏ; ਪੈਰੀਂ ਜੁੱਤੀ ਨਹੀਂ ਪਾਈ। ਜਲ ਬਾਬੇ ਦੇ ਨੇਤ੍ਰਾਂ 'ਚ ਵੀ ਆਉਂਦਾ ਸਾਧ ਸੰਗਤ 'ਚ ਪਰ ਮਾਤਾ ਚੰਦੋ ਦੀ ਉਹ ਗੱਲ ਦੱਸਦੇ ਸਨ, ਜਿਉਂ ਸਤਿਗੁਰੂ ਗਏ, ਉਹਦੇ ਜਲ ਨਹੀਂ ਬੰਦ ਹੋਇਆ ਨੇਤ੍ਰਾਂ ਦਾ। ਸਾਧ ਸੰਗਤ ਘਰ ਗਈ ਹੋਵੇ ਤੇ ਵਗਦਾ ਰਹਿਣਾ ਉਂਞ, ਜੇ ਸਾਧ ਸੰਗਤ ਤੁਰ ਆਵੇ ਫਿਰ ਧਾਹੀਂ ਮਾਰਨੀਆਂ। ਇਸੇ ਤਰ੍ਹਾਂ ਹੀ ਉਹਨਾਂ ਦੀ ਜ਼ਿੰਦਗੀ ਬਤੀਤ ਹੋਈ। ਉਹਨਾਂ ਨੂੰ ਅਸੀਂ ਕਹਿ ਸਕਦੇ ਹਾਂ—ਪਿਰ ਦੇਖਣ ਕੀ ਆਸ।

ਹੁਣ ਅਗਲੀ ਗੱਲ ਦੇਖੋ। ਸਤਿਗੁਰ ਸੱਚੇ ਪਾਤਸ਼ਾਹ ਦੀ ਬਾਬਤ ਗੁਰੂ ਗੋਬਿੰਦ ਸਿੰਘ ਜੀ ਨੇ ਸੌ ਸਾਖੀ ਵਿੱਚ ਇਹ ਚੀਜ਼ ਲਿਖੀ ਹੈ, ਕਿ–

*ਪੰਚ ਪਚਾਸ ਦੇਹ ਰਹਿ ਸੰਧਾ।*

ਪੰਜ ਪੰਜਾਹੇ ਸਤਿਗੁਰੂ ਰਾਮ ਸਿੰਘ ਜੀ ਦੀ ਦੇਹ ਲਿਖੀ ਹੈ ਉਮਰ, ਢਾਈ ਸੌ ਸਾਲ। ਉਹ ਵੀ ਇਹ ਕਹਿੰਦੇ ਸੀ—ਬਈ, ਇਹ ਮੜ੍ਹਾ ਓਨਾਂ ਚਿਰ ਨਹੀਂ ਜਾਂਦਾ ਜਿੰਨਾਂ ਚਿਰ ਗਊ ਦੇ ਗਲ ਤੋਂ ਛੁਰੀ ਨਹੀਂ ਲਹਿੰਦੀ, ਧਰਮ ਨਹੀਂ ਵਰਤਦਾ। ਗੁਰੂ ਗੋਬਿੰਦ ਸਿੰਘ ਨੇ ਲਿਖਿਆ ਹੈ ਸਾਰਾ। ਦੇਖੋ, ਪੜ੍ਹੋ, ਰੋਜ਼ ਉਗ੍ਰਦੰਤੀ ਦਾ ਜਿਹੜੇ ਪਾਠ ਕਰਦੇ ਹਨ–

**ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊਂ।।**
**ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।।**

*-ਉਗ੍ਰਦੰਤੀ ਪ:੧੦*

ਕੋਈ ਪੰਜਾਬ ਹਿੰਦੁਸਤਾਨ ਨਹੀਂ, ਦੁਨੀਆਂ 'ਚ ਹੀ ਨਾ ਕੋਈ ਗਊ ਮਾਰੂਗਾ। ਹਥਿਆਰ ਨਹੀਂ ਕਿਤੇ ਦੁਨੀਆਂ 'ਚ ਰਹਿਣਾ। ਜਿੰਨਾਂ ਚਿਰ ਹਥਿਆਰ ਹੈ, ਉਨਾਂ ਚਿਰ ਦੁਸ਼ਮਣੀ ਹੈ। ਉਹ ਇੱਕ ਵੇਲਾ ਆਵੇਗਾ ਸਮੁੰਦਰਾਂ 'ਚ ਜਾਣਗੇ ਹਥਿਆਰ ਸਭ। ਸਭ ਲੋਕ ਭਜਨ ਕਰਨਗੇ।

*ਮਾਇਆ ਇਕੱਠੀ ਕਰਕੇ*—ਗੁਰੂ ਨਾਨਕ ਨੇ ਰੁਕਨਦੀਨ ਨੂੰ ਉਦੋਂ ਮਦੀਨੇ 'ਚ ਆਖਿਆ–

*ਦੇਹੋਂ ਲੰਗਰ ਲਾਇ।*
*ਨੰਗਾ ਭੁਖਾ ਆਰਥੀਆ ਖਾਲੀ ਕੋਇ ਨ ਜਾਇ।*
*ਗਊ ਦੁਧ ਬਹੁ ਦੇਇਗੀ ਪਰਬਤ ਦੇਇੰਗੇ ਲਾਲ।*
*ਮੇਵੇ ਸਭ ਤਰ ਦੇਂਗੇ ਵੇਖੇ ਆਪ ਅਕਾਲ।*
*ਧਰਮਸਾਲ ਬਹੁ ਹੋਇੰਗੀ, ਛਪੈਂ ਮਸੀਤ ਕੁਰਾਨ।*

ਇਹ ਗੱਲ ਹੋਏਗੀ। ਉਹਨਾਂ ਦੀਆਂ ਕਿਤਾਬਾਂ ਵੀ ਮੰਨਦੀਆਂ ਨੇ ਮੁਸਲਮਾਨਾਂ ਦੀਆਂ ਕਿ ਹਿਜਰੀ ੧੩੮੦ 'ਚ ਮੁਸਲਮਾਨੀ ਖ਼ਤਮ ਹੋ ਜਾਣੀ ਹੈ। ਇਹ ਕੋਈ ਸਾਡੀ ਗੱਲ ਨਹੀਂ, ਉਹਨਾਂ ਦੀਆਂ ਗੱਲਾਂ ਭੀ ਹਨ। ਪਰ ਓਦੂੰ ਪਹਿਲਾਂ ਅਸੀਂ ਖ਼ਤਮ ਹੁੰਦੇ ਜਾਨੇ ਹਾਂ, ਉਹ ਤੇ ਹੁੰਦੇ ਹੋਣਗੇ। ਅਸੀਂ ਆਪਣੇ ਆਪਣੇ ਅੰਦਰ ਝਾਤੀ ਮਾਰੀਏ, ਹਿੰਦੂ, ਸਿੱਖ, ਕੂਕਾ, ਅਕਾਲੀ ਕੁਛ ਕਹੋ, ਕਿਆ ਉਹ ਆਪਣੇ ਕਰਮਾਂ ਵੱਲ ਵੇਖਦਾ ਹੈ, ਆਪਣੇ ਕਰਮ ਤੇ ਠੀਕ ਹੈ। ਪਹਿਲੀ ਸਭ ਤੋਂ ਵੱਡੀ ਚੀਜ਼—ਬਾਣੀ ਵਿੱਚ ਇਹ ਲਿਖਿਆ ਹੈ–

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।।**

ਸੂਰ, ਗਾਂ ਪਹਿਲਾਂ, ਫਿਰ–

**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।।**

*-ਮ:੧, ਪੰਨਾ-੧੪੧*

ਗਾਂ, ਸੂਰ ਉਹ ਨਹੀਂ ਬਈ, ਗਾਂ ਹਲਾਲ ਕੀਤੀ ਹੈ ਤੇ ਸੂਰ ਝਟਕਿਆ



ਹੋਇਆ ਹੈ—ਉਹ ਭੀ ਮਰਿਆ ਹੋਇਆ, ਮੁਰਦਾਰ ਸ਼ਬਦ ਹੈ। ਫਿਰ, ਹੁਣ ਜੇ ਅਸੀਂ ਖਾ ਕੇ ਮੁੱਕਰ ਜਾਈਏ ਕਿਸੇ ਦੇ ? ਸਤਿਗੁਰਾਂ ਹੁਕਮਨਾਮੇ 'ਚ ਲਿਖਿਆ ਹੈ—ਕਰਜ਼ਾ ਲੈਣਾਂ ਲੈ ਕੇ ਨਾ ਦੇਣਾ, ਚੋਰੀ ਧਾੜੇ ਥੀਂ ਵੀ ਵੱਡਾ ਪਾਪ ਹੈ। ਚੋਰੀ ਕਰਨ ਲੱਗਿਆਂ ਤੇ ਜਾਨ ਮਾਰਕੇ ਜਾਂਦਾ ਹੈ ਆਪਣੀ, ਧਾੜੇ ਵਾਲਾ ਮਰਿਆ ਹੋ ਕੇ ਜਾਂਦਾ ਹੈ, ਇਹ ਵਸਾਹਘਾਤ ਹੈ। ਸਾਡੇ ਦਿਲ 'ਚ ਨਹੀਂ ਇਹ ਚੀਜ਼, ਜਿਹੜੇ ਇਸ ਤਰ੍ਹਾਂ ਨਹੀਂ ਭੀ ਕਿਸੇ ਦਾ ਲੈ ਕੇ ਦੇ ਦੇਂਦੇ, ਉਹਨਾਂ ਦੇ ਇਹ ਚਿਤ 'ਚ ਨਹੀਂ ਆਉਂਦਾ ਕਿਸੇ ਦੀ ਚੀਜ਼ ਖਾਣ ਨੂੰ। ਸਾਨੂੰ ਦੇਖਣਾ ਚਾਹੀਦਾ ਹੈ। **ਪਿਰ ਦੇਖਨ ਕੀ ਆਸ,** ਜੇ ਸਾਡੀ ਹੋਵੇ ਤਾਂ ਇਹ ਗੱਲਾਂ ਨਾ ਸਾਡੇ 'ਚ ਰਹਿਣ। ਫਿਰ ਸਾਨੂੰ ਕਿਸੇ ਗੱਲ ਦੀ ਖਾਹਿਸ਼ ਨਹੀਂ ਰਹਿੰਦੀ। ਆਸ਼ਕਾਂ ਦੇ ਵਾਸਤੇ ਕੋਈ ਖਾਹਿਸ਼ ਨਹੀਂ ਹੋਰ ਹੁੰਦੀ—ਬਿਨਾਂ ਇੱਕੇ ਚੀਜ਼ ਤੋਂ, ਜਿਹੜੀ ਮੈਂ ਅੱਗੇ ਅਰਜ਼ ਕਰ ਚੁੱਕਾ ਹਾਂ।

ਹੁਣ ਮੈਂ ਦੁਨੀਆਂਦਾਰੀ ਦੇ ਹਿਸਾਬ ਨਾਲ ਗੱਲ ਲੱਗਾਂ ਦੱਸਣ ਤੁਹਾਨੂੰ। ਸਤਿਗੁਰਾਂ ਦੀ ਦੇਹ * ਦੇ ਮੁਤਅਲੱਕ, ਹੁਣ ਦੇਹ ਕਰਕੇ ਅਵਸਥਾ ਪੰਦਰਾਂ ਤੇ ਅਠਾਈ ਤਰਤਾਲੀ ੧੪੩ ਸਾਲ ਬਣਦੀ ਹੈ। ੧੫੦ ਸਾਲ ਦੇ ਆਦਮੀ ਨੇ ਰੂਸ ਵਿੱਚ, ਥੋੜੇ ਦਿਨਾਂ ਦੀ ਗੱਲ ਹੈ, ਆਪਣਾ ਦਿਨ ਮਨਾਇਆ ਔਰ ਉਹ ਘੋੜੇ ਦੀ ਸਵਾਰੀ ਕਰਦਾ ਹੈ, ਉਹ ੧੫੦ ਸਾਲ ਦਾ। ਓਦੂੰ ਪਹਿਲੇ ਇੱਕ ਆਦਮੀ ਦੀ ਖਬਰ ਆਈ ਸੀ, ੧੬੫ ਸਾਲ ਦਾ ਆਦਮੀ ਬੱਕਰੀਆਂ ਚਾਰਦਾ ਹੈ। ਇੱਕ ਹੋਰ ਆਦਮੀ ਈਰਾਨ ਦੇ ਦੀ ਤਸਵੀਰ ਆਈ ਹੈ, ਮੇਰੇ ਕੋਲ ਉੱਥੇ ਰੱਖੀ ਹੋਈ ਹੈ, ਅਖਬਾਰ 'ਚ ਛਪੀ ਹੈ ਹਿੰਦੁਸਤਾਨ ਟਾਈਮਜ਼ 'ਚ, ੧੯੫ ਸਾਲ ਦੀ ਉਮਰ ਦਾ ਉਹ ਰਾਜੀ ਬਾਜੀ ਤੁਰਦਾ ਫਿਰਦਾ ਹੈ। ਹੁਣ ਪਰਸੋਂ ਜਾ ਚੌਥੇ ਕਲਕੱਤੇ ਪੜ੍ਹਿਆ ਹੈ ਕਿ ੨੦੮ ਸਾਲ ਦੀ ਇੱਕ ਔਰਤ ਐਸ ਵੇਲੇ ਜਿਊਂਦੀ ਹੈ ਵਲਾਇਤ ਵਿੱਚ। ਸਤਿਗੁਰ ਹੁਣ ਕਿੱਥੇ ਗਏ ਹਨ —ਓਹ ਉਸ ਥਾਂ ਗਏ ਹਨ ਰੂਸ 'ਚ, ਜਿਥੇ ਲੋਕਾਂ ਦੀ ਆਮ ਉਮਰ ੧੫੦ ਸਾਲ ਦੀ ਹੈ। ਇਹ ਉਹਨਾਂ ਆਦਮੀਆਂ ਵਾਸਤੇ ਜਿਹੜੇ ਦੁਨੀਆਂਦਾਰੀ ਦੇ ਹਿਸਾਬ ਨਾਲ ਮੰਨਦੇ ਹਨ ਕਿ ਕਿਵੇਂ ਹੋ ਸਕਦਾ ਹੈ। ਆਪਣੇ ਹਿਸਾਬ ਦੀ ਗੱਲ ਨਹੀਂ, ਅਸੀਂ ਤਾਂ ਕਾਫਿਰ ਹਾਂ ਜੇ ਹੋਰ ਕੋਈ ਗੱਲ ਸਾਡੇ ਚਿਤ 'ਚ

ਆਉਂਦੀ ਹੈ। ਗੁਰੂ ਹਰੀ ਸਿੰਘ ਜੀ, ਸੰਤ ਚਵਿੰਡੇ[੯] ਵਾਲੇ ਕਹਿੰਦੇ ਸੀ— ਜਿਹੜਾ ਆਖੇ ਇਹ ਗੱਲ ਨਹੀਂ ਹੋਣੀ, ਦਰਸ਼ਨ ਨਹੀਂ ਹੋਣੇ, ਉਸਦਾ ਸੌ ਵੇਰ ਫਿੱਟੇ ਮੂੰਹ। ਨਾਮਧਾਰੀਆਂ ਨੂੰ ਇਹ ਗੱਲ ਸੀ।



## ਟਿੱਪਣੀਆਂ

★ ਸਤਿਗੁਰੂ ਜੀ ਦੀ ਉਮਰ ਬਾਰੇ ਦੇਖੋ ਪੰਨਾ-੪੪੭

## ਸ਼ਬਦਾਰਥ

੧ ਚਿੱਟੇ।
੨ ਬਚਨ।
੩ ਲੈ ਲਵਾਂ।
੪ ਆਪਣੇ ਸਰੀਰ ਨਾਲ ਤੋਲਕੇ।
੫ ਬਰਾਬਰੀ।
੬ ਕਰ ਸਕਦੇ।
੭ ਵਿਚਾਰੀ।
੮ ਅਹਿਸਾਨ ਹੋਵੇਗਾ।
੯ ਕੇਸਰ ਸਿੰਘ ਜੀ ਚਵਿੰਡੇ ਵਾਲੇ।

# ਬੈਂਕੋਕ ੫-੧-੧੯੫੯

.........ਹਿੰਮਤ ਕਰੋ ਤੇ ਸਿਰੇ ਚੜ੍ਹਾਓ। ਬਲਕਿ ਜੇ ਕਿਸੇ ਦੇ ਦਿਲ 'ਚ ਕੋਈ ਖਿਆਲ ਵੀ ਹੈ ਨ, ਜੇ ਤੇ ਕੋਈ ਇਹ ਚਾਹੁਣ ਬਈ, ਬਹਿ ਕੇ ਗੱਲਾਂ, ਬਾਤਾਂ ਕਰ ਕੇ—ਬਹਿਸ 'ਚ ਮੈਂ ਨਹੀਂ ਪੈ ਸਕਦਾ। ਜਿਹਦੇ ਦਿਲ 'ਚ ਇਹਦੇ ਵਿੱਚ ਕੋਈ ਸੁਝਾਅ ਵਾਸਤੇ ਕੋਈ ਚੰਗਾ ਖਿਆਲ ਹੋਵੇ, ਉਹ ਕਿਰਪਾ ਕਰਕੇ ਕੱਲ ਸ਼ਾਮ ਤਕ ਮੈਨੂੰ ਲਿਖ ਕੇ ਦੇ ਦੇਵੇ ਕਿ ਇਹਦੇ 'ਚ ਆਹ ਗੱਲ ਐਂ ਹੋਣੀ ਚਾਹੀਦੀ ਹੈ। ਕੱਲ ਸ਼ਾਮ ਤਕ ਜਿਹੜਾ ਨਾ ਦੇਵੇਗਾ ਫਿਰ ਪਰਸੋਂ ਉਹ ਗੱਲ ਨਾ ਕਰੇ—ਬਈ, ਮੇਰੀ ਗੱਲ ਨਹੀਂ ਕਿਸੇ ਨੇ ਸੁਣੀ। ਪਰਸੋਂ ਅਸੀਂ ਕੁਛ ਇਹਦੇ ਤੇ ਵਿਚਾਰ ਕਰਕੇ ਜਿਹੜੀ ਸਾਡੀ ਸਮਝ 'ਚ ਆਵੇਗਾ, ਅਸੀਂ ਉਹਦੇ ਮੁਤਅੱਲਕ ਇਹਨੂੰ ਫਿਰ ਜਿਹੜਾ ਮੇਰੀ ਸਮਝ 'ਚ ਆਵੇਗਾ, ਮੈਂ ਉਹ ਗੱਲ ਕਰਾਂਗਾ। ਜਿਹੜੀ ਪਿਛਲੀ ਕਮੇਟੀ ਵਾਲਿਆਂ ਨੇ ਕਮੇਟੀ ਬਣਾ ਕੇ ਉਹਦੇ ਜਿਹੜੇ ਉਹਨਾਂ ਨੇ ਰੈਗੂਲੇਸ਼ਨ ਬਣਾਏ ਨੇ, ਉਹ ਵੀ ਮੈ ਦੇਖ ਲਵਾਂਗਾ। ਮੈਂ ਅਜੇ ਤਾਂਈ ਕੁਛ ਨਹੀਂ ਦੇਖਿਆ। ਜੇ ਕਿਸੇ ਦੇ ਦਿਲ 'ਚ ਹੋਰ ਕੋਈ ਖਿਆਲ ਹੋਵੇ, ਕਿਉਂਕਿ ਇਹ ਕੰਮ ਇੱਕ ਆਦਮੀ ਦਾ ਨਹੀਂ ਹੈ, ਸਾਰੀ ਕੌਮ ਦਾ ਹੈ, ਸਾਰਿਆਂ ਨੇ ਰਲਕੇ ਕਰਨਾ ਹੈ। ਸੇਠ ਮਹਿਲ ਸਿੰਘ ਹੁਰਾਂ ਜਦੋਂ ਮੇਲਾ ਕਰਨਾ ਹੈ, ਮੇਲਾ ਤੇ ਅਸੀਂ ਇਕੱਲੇ ਕਰ ਸਕਦੇ ਹਾਂ, ਪਰ ਜੇ ਸਾਰਿਆਂ ਨੂੰ ਰਲਾ ਲਈਏ, ਭਾਵੇਂ ਕੋਈ ਦੋ ਪੈਸੇ ਵਿੱਚ ਪਾਵੇ ਉਹਦਾ ਖਿਆਲ ਹੁੰਦਾ ਹੈ ਮੇਰਾ ਵੀ ਇਹਦੇ ਵਿੱਚ ਹਿੱਸਾ ਹੈ। ਸਾਡਾ ਇਹ ਮਤਲਬ ਹੈ ਕਿ ਸਾਰੇ ਰਲ ਕੇ ਇਸ ਕੰਮ ਨੂੰ ਕਰਨ ਔਰ ਬੜੀ ਜ਼ਰੂਰੀ ਐਸ ਵੇਲੇ ਇਹ ਗੱਲ ਹੈ।



## ਮੁੱਢਲੀ ਵਿੱਦਿਆ

ਸਭ ਤੋਂ ਵੱਡੀ ਇੱਕੋ ਗੱਲ ਹੈ ਜਿਸ ਨਾਲ ਸਾਰਾ ਸੰਸਾਰ ਦੁਖੀ ਹੈ। ਉਹ ਕੀ ਹੈ—ਮੁੱਢਲੀ ਵਿੱਦਿਆ। ਮੁੱਢਲੀ ਵਿੱਦਿਆ, ਸਾਡੇ ਪੁਰਾਣੇ, ਭਾਵੇਂ ਉਹਨਾਂ ਨੂੰ ਧਰਮਸ਼ਾਲਾ ਕਹੋ ਅੱਜ ਜਿਹਨਾਂ ਨੂੰ ਗੁਰਦਆਰੇ ਕਿਹਾ ਜਾਂਦਾ ਹੈ, ਭਾਵੇਂ ਠਾਕੁਰ ਦੁਆਰੇ ਸਨ, ਭਾਵੇਂ ਮਸੀਤਾਂ ਸਨ। ਉਹਨਾਂ 'ਚ ਉਹ ਬਜ਼ੁਰਗ ਹੁੰਦੇ ਸਨ, ਜਿਹੜੇ ੭੦-੮੦ ਸਾਲ ਦੇ ਹੁੰਦੇ ਸਨ। ਉਹਨਾਂ ਨੇ ਸਾਰੀ ਦੁਨੀਆਂ ਦੇਖੀ ਹੁੰਦੀ; ਉਹਨਾਂ ਦੇ ਆਚਰਣ ਉੱਚੇ ਹੁੰਦੇ ਸਨ। ਉਹਨਾਂ ਕੋਲ ਜਿਹੜੇ ਲੜਕੇ ਜਾਂਦੇ, ਉਹ ਧਾਰਮਿਕ ਸੰਸਥਾ, ਉਹਨਾਂ ਨੂੰ ਧਾਰਮਿਕ ਵਿੱਦਿਆ ਪ੍ਰਾਪਤ ਹੁੰਦੀ। ਉਹਦੇ ਨਾਲ ਉਹਨਾਂ ਨੂੰ ਇੱਕ ਵਾਰ ਪਲਸਤਰ ਹੋ ਜਾਂਦਾ, ਮੁੜਕੇ ਭਾਵੇਂ ਉਹ ਕੁਝ ਪੜ੍ਹਨ, ਕਿਤੇ ਜਾਣ, ਉਹਨਾਂ ਦਾ ਧਰਮ ਨਹੀਂ ਸੀ ਹਿਲਦਾ।

ਸੇਠ ਦਿਆਲ ਸਿੰਘ ਹੁਰੀਂ ਆਂਹਦੇ ਸਨ—ਸਾਡੇ ਵਰਗੇ ਸਾਡੇ ਬੱਚੇ ਕਿਵੇਂ ਬਣਨ। ਬਾਬਾ ਜੈ ਸਿੰਘ ਹੁਰੀਂ ਸਾਨੂੰ ਬਹਾ ਲੈਂਦੇ ਸੀ, ਇੱਕ ਜਣਾ ਰਹਿਰਾਸ ਪੜ੍ਹਦਾ ਸੀ, ਦੂਏ ਸੁਣਦੇ ਸਨ। ਭਾਂਡੇ ਸਾਰਿਆਂ ਨੂੰ ਮਾਂਜਣ ਨੂੰ ਦਿੰਦੇ ਸਨ। ਜੋ ਚੀਜ਼ ਉਹ ਬਣਾਉਂਦੇ ਸਨ ਸਾਰਿਆਂ ਨੂੰ ਇੱਕੋ ਜਿਹੀ ਵਰਤ ਕੇ ਦਿੰਦੇ ਸਨ। ਅੱਜ ਸਾਡੇ ਬੱਚੇ ਸਕੂਲਾਂ 'ਚ ਪੜ੍ਹਦੇ ਨੇ, ਹੁਣ ਕਿਸ ਤਰ੍ਹਾਂ ਇਹ ਸਿੱਖਿਆ ਪ੍ਰਾਪਤ ਹੋਵੇ। ਇਹ ਬੜੀ ਜ਼ਰੂਰੀ ਗੱਲ ਹੈ। ਹੋਰ ਕਿਸੇ ਚੀਜ਼ ਦੀ ਓਨੀ ਲੋੜ ਨਹੀਂ, ਜਿੰਨੀ ਲੋੜ ਸਭ ਤੋਂ ਪਹਿਲਾਂ ਧਾਰਮਿਕ ਸਿੱਖਿਆ ਦੀ ਹੈ, ਹਰ ਇੱਕ ਸੰਸਥਾ ਨੂੰ ਆਪੋ ਆਪਣੇ ਦੀ। ਕਿਉਂ ਸਾਡੇ ਬੱਚੇ ਹਕੀਕਤ ਰਾਓ ਵਰਗਿਆਂ ਨੇ ਧਰਮ ਨਾ ਛੱਡਿਆ; ਕਿਉਂ ਸਾਹਿਬਜ਼ਾਦਿਆਂ ਨੇ ਧਰਮ ਨਾ ਛੱਡਿਆ; ਕਿਉਂ ਉਹ ਬਾਰਾਂ ਸਾਲ ਦਾ ਲੜਕਾ ਬਿਸ਼ਨ ਸਿੰਘ ਦਾੜ੍ਹੀ ਫੜ ਕੇ ਸ਼ਹੀਦ ਹੋ ਗਿਆ—ਉਹਨਾਂ ਦੇ ਅੰਦਰ ਧਰਮ ਦੀ ਜਿਹੜੀ ਚੀਜ਼ ਸੀ ਉਹ ਕੁੱਟ ਕੇ ਬਚਪਨ ਤੋਂ ਭਰੀ ਹੋਈ ਸੀ।

ਹੁਣ ਸਾਡੇ ਬੱਚੇ ਜੰਮਦੇ ਸਿਆਮੀਆਂ 'ਚ। ਅੰਗਰੇਜ਼ਾਂ ਦੇ ਸਕੂਲਾਂ 'ਚ ਜਿੱਥੇ ਉਹ ਜਾਂਦੇ ਹਨ, ਉਹਨਾਂ ਵਰਗੀ ਉਹਨਾਂ ਦੀ ਅਕਲ ਹੋ ਜਾਂਦੀ ਹੈ। ਉਸੇ

ਤਰ੍ਹਾਂ ਹੀ ਸੌਂਦੇ ਹਨ; ਉਸੇ ਤਰ੍ਹਾਂ ਹੀ ਬਹਿੰਦੇ ਹਨ; ਉਠਦੇ ਹਨ। ਭਜਨ ਬਾਣੀ ਦਾ ਉਹਨਾਂ ਨੂੰ ਪਤਾ ਹੀ ਨਹੀਂ ਬਈ, ਇਹਦਾ ਮਤਲਬ ਕੀ ਹੈ, ਕਿਉਂਕਿ ਜਿਹੜੀ ਸਾਡੀ ਅਸਲੀਅਤ ਹੈ, ਮਜ਼ਹਬ ਦੀ, ਉਸ ਨੂੰ ਅਸੀਂ ਭੁਲਾਇਆ ਹੈ। ਇਸਦੇ ਵਾਸਤੇ ਜਿਸ ਸੱਜਣ ਦੇ ਕਿਸੇ ਦੇ ਦਿਲ 'ਚ ਕੋਈ ਖਿਆਲ ਹੋਵੇ, ਉਹ ਕਿਰਪਾ ਕਰੇ ਤੇ ਲਿਖ ਕੇ ਦੇ ਦੇਵੇ। ਦੂਜਾ ਕੋਈ ਆਦਮੀ ਇਹ ਖਾਹਿਸ਼ ਨਾ ਕਰੇ ਕਿ ਮੈਂ ਕਿਸੇ ਨੂੰ ੧੦-੧੫ ਮਿੰਟ ਵਕਤ ਦਿਆਂਗਾ। ਜਿਹਨੂੰ ਕੋਈ ਲੋੜ ਹੈ ਖ਼ਾਸ ਮਤਲਬ ਦੀ, ਜਿਹਨਾਂ ਦੇ ਆਪਣੇ ਰੌਲੇ ਹਨ ਉਹ ਆਪਸ ਵਿੱਚ ਮੁਕੱਦਮੇ ਕਰਨ ਜਾਂ ਉਹਨਾਂ ਦੀ ਪੰਚਾਇਤ ਕੰਮ ਕਰੇ। ਜਿਹਨੂੰ ਕਿਸੇ ਖ਼ਾਸ ਮਤਲਬ ਵਾਸਤੇ ਕੋਈ ਜ਼ਰੂਰਤ ਹੈ, ਉਹ ਮੈਨੂੰ ਲਿਖ ਕੇ ਦੇ ਦੇਵੇ। ਬਹਿਕੇ ਮੈਂ ਕਿਸੇ ਨਾਲ ਗੱਲਾਂ ਕਰਕੇ, ਬਹਿਸ ਕਰਨ ਜੋਗਾ ਮੇਰਾ ਦਿਮਾਗ਼ ਕੰਮ ਨਹੀਂ ਕਰਦਾ। ਇਹ ਚੀਜ਼ ਹੈ।

## ਧਰਮ ਹੀ ਸਭ ਕੁਛ ਹੈ

ਦੂਜੀ ਚੀਜ਼ ਹੈ ਨੌਜਵਾਨਾਂ ਸਾਡਿਆਂ ਦੀ, ਮੈਂ ਖਵਰੇ ਮੁੜ ਕੇ ਨਾ ਹੀ ਇਹ ਗੱਲ ਆਖਾਂ ਨੌਜਵਾਨਾਂ ਨੂੰ ਜਿਹੜੀ ਅੱਜ ਲੱਗਾ ਹਾਂ ਆਖਣ। ਉਹ ਇਹ ਹੈ—ਕੋਈ ਕੰਮ ਦੁਨੀਆਂ ਦਾ ਜੁਆਨਾਂ ਦੇ ਸਿਰ ਤੇ ਚਲਦਾ ਹੈ—ਜੇ ਕਿਸੇ ਮੁਲਕ ਦੀ ਫੌਜ ਅੱਛੀ ਹੋਈ ਤੇ ਉਹਨਾਂ ਨੇ ਮੁਲਕ ਸਰ ਕਰ ਲਿਆ—ਜੇ ਕਿਸੇ ਕੌਮ ਦੇ ਅੱਛੇ ਨੌਜਵਾਨ ਹੋਏ, ਉਹਨਾਂ ਦੇ ਚਾਲ ਚਲਨ ਅੱਛੇ ਹੋਏ—ਉਹਨਾਂ ਨੇ ਪੈਸੇ ਕਮਾਉਣ 'ਚ, ਉਹਨਾਂ ਨੇ ਆਪਣੀ ਕੌਮ ਨੂੰ ਉੱਚਾ ਕਰਨ ਵਿੱਚ, ਸਭ ਤੋਂ ਵੱਡਾ ਹਿੱਸਾ ਉਹਨਾਂ ਦਾ ਹੈ, ਕਿਉਂਕਿ ਉਹਨਾਂ ਦੀ ਉਮਰ ਹੈ, ਉਹ ਕੰਮ ਕਰ ਸਕਦੇ ਹਨ—ਬੁੱਢੇ ਨਹੀਂ ਕੁਛ ਕਰ ਸਕਦੇ—ਬੱਚੇ ਨਹੀਂ ਕੁਛ ਕਰ ਸਕਦੇ। ਉਹਨਾਂ ਅੱਗੇ ਮੇਰੀ ਇਹ ਅਰਜ਼ ਹੈ—ਬਈ, ਐਸ ਵੇਲੇ ਸਾਡੇ ਹਾਲਾਤ ਐਸੇ ਹੋ ਗਏ ਨੇ ਕਿ ਹਰ ਇੱਕ ਆਦਮੀ ਆਪਣੇ ਕਾਇਦੇ ਨਾਲ ਧਰਮ ਨੂੰ ਢਾਲਣਾ ਚਹੁੰਦਾ ਹੈ, ਧਰਮ ਦੇ ਮਗਰ ਆਪਣੇ ਆਪ ਨੂੰ ਨਹੀਂ ਢਾਲਦਾ। ਉਹ ਕਹਿੰਦਾ ਹੈ—ਮੇਰੀ ਮਰਜ਼ੀ ਦਾ ਧਰਮ ਹੋਵੇ—ਮੇਰੀ ਮਰਜ਼ੀ ਦਾ ਖਾਣ ਹੋਵੇ—ਮੇਰੀ ਮਰਜ਼ੀ ਦਾ ਸੌਣ ਹੋਵੇ—ਮੇਰੀ ਮਰਜ਼ੀ ਦਾ ਪਹਿਨਣ ਹੋਵੇ, ਮੇਰੀ ਮਰਜ਼ੀ



ਦਾੜ੍ਹੀ ਮੈਂ ਕਿਵੇਂ ਰੱਖਾਂ। ਕਿਉਂ ਜੀ—ਇਹਦੇ 'ਚ ਕੀ ਹੈ, ਕੋਈ ਆਪਣੀ ਮਰਜ਼ੀ ਨਾਲ ਰ੍ਹਵੇ। ਹੁਣ ਇਹ ਜਿਹੜੀ ਆਜ਼ਾਦੀ ਜਿਹਨੂੰ ਕਹਿੰਦੇ ਹਨ, ਇਹ ਬਰਬਾਦੀ ਹੈ, ਕਿਉਂਕਿ ਆਜ਼ਾਦੀ ਦਾ ਮਤਲਬ ਜਾਂ ਤੇ ਇਹ ਹੋਵੇ ਬਈ, ਮੈਂ ਆਜ਼ਾਦ ਹੋਇਆਂ, ਮੈਂ ਕਿਸੇ ਦਾ ਕਹਿਣਾ ਨਾ ਮੰਨਾਂ, ਲੇਕਿਨ ਮੈਂ ਵੀ ਕਿਸੇ ਤੇ ਹਕੂਮਤ ਨਾ ਕਰਾਂ ਫਿਰ। ਜੇ ਆਜ਼ਾਦੀ ਦੀ ਗੱਲ ਹੈ ਤਾਂ ਮੇਰੇ ਈ ਵਾਸਤੇ ਆਜ਼ਾਦੀ ਨਹੀਂ ਨ ਹੈ, ਕਿ ਮੈਂ ਆਜ਼ਾਦ ਹਾਂ, ਜੋ ਮਰਜ਼ੀ ਕਰ ਲਵਾਂ, ਜਿਹੜੇ ਮੇਰੇ ਤੋਂ ਨੀਵੇਂ ਹਨ ਜਾਂ ਮੇਰੇ ਹੇਠ ਹਨ ਉਹਨਾਂ ਨੂੰ ਵੀ ਤਾਂ, ਮੈਂ ਤੰਗ ਨਾ ਨ ਕਰਾਂ, ਉਹਨਾਂ ਨੂੰ ਵੀ ਨਾ ਫਿਰ ਆਖਾਂ ਕਿ ਉਹ ਹੁਕਮ ਕਿਉ ਨਹੀਂ ਮੰਨਦੇ।

ਸੋ ਨੌਜਵਾਨਾਂ ਅੱਗੇ ਅਰਜ਼ ਬੇਨਤੀ ਹੈ ਬਈ, ਉਹਨਾਂ ਦੇ ਸਿਰ ਤੇ ਬੜਾ ਭਾਰਾ ਭਾਰ ਹੈ। ਵਕਤ ਬੜਾ ਖ਼ਰਾਬ ਆ ਰਿਹਾ ਹੈ, ਆਚਰਣ ਗਿਰ ਰਿਹਾ ਹੈ। ਜਿਹੜਾ ਐਸ ਵੇਲੇ ਇਹ ਖਿਆਲ ਹੈ ਲੋਕਾਂ ਦੇ ਦਿਲਾਂ 'ਚ, ਇਹ ਇਸ ਤਰ੍ਹਾਂ ਦਾ ਗਲਤ ਖਿਆਲ ਹੈ ਕਿ ਧਰਮ ਕੋਈ ਚੀਜ਼ ਨਹੀਂ। ਧਰਮ ਹੀ ਇੱਕ ਚੀਜ਼ ਹੈ ਜੇ ਦੁਨੀਆਂ 'ਚ ਹੈ ਤਾਂ ਸਭ ਕੁਛ ਹੈ। ਕਿਉਂ, ਕੋਈ ਵੀ ਸਾਡਾ ਆਗੂ—ਭਾਵੇਂ ਉਹ ਇਸਾਈ ਸੀ—ਭਾਵੇਂ ਉਹ ਮੁਸਲਮਾਨ ਸੀ—ਭਾਵੇਂ ਉਹ ਸਿੱਖ ਸੀ—ਭਾਵੇਂ ਉਹ ਹਿੰਦੂ ਸੀ—ਭਾਵੇਂ ਕੋਈ ਸੀ, ਧਰਮ ਨੂੰ ਕਿਸੇ ਨੇ ਨਹੀਂ ਛੱਡਿਆ। ਉਹ ਹੀ ਲੋਕ ਆਗੂ ਬਣੇ ਜਿਹਨਾਂ ਨੇ ਧਰਮ ਨੂੰ ਕਾਇਮ ਕੀਤਾ। ਅੱਜ ਭਾਵੇਂ ਬੋਧੀਆਂ 'ਚ ਕੁਛ ਹੋਵੇ ਲੇਕਿਨ ਉਹਨਾਂ ਨੇ ਅਹਿੰਸਾ ਪਰਮੋ ਧਰਮਾਂ—ਸਭ ਤੋਂ ਪਹਿਲਾ ਉਹਨਾਂ ਦਾ ਸ਼ਬਦ ਇਹ ਹੈ ਕਿ ਅਹਿੰਸਾ ਕਰਨੀ, ਪਰਮੋ ਧਰਮ ਹੈ। ਸਭ ਤੋਂ ਵੱਡਾ ਧਰਮ ਦਾ ਸ਼ਬਦ ਹੈ ਉਹ। ਸਾਰਿਆਂ ਵਿੱਚ ਧਰਮ ਦਾ ਸ਼ਬਦ ਆਇਆ। ਸਾਡੇ ਸਤਿਗੁਰਾਂ ਤੇ ਰੱਖਕੇ ਹੀ ਧਰਮ ਨੂੰ ਮੁਖ, ਸਭ ਕੁਛ ਕੀਤਾ। ਉਹਨਾਂ ਫਿਰ ਧਰਮ ਤੋਂ—**ਧਰ ਪਈਐ ਧਰਮ ਨ ਛੋਡੀਐ**—ਗੁਰੂ ਤੇਗ਼ ਬਹਾਦਰ ਸਾਹਿਬ ਨੇ ਸਿਰ ਦਿੱਤਾ ਧਰਮ ਨਹੀਂ ਦਿੱਤਾ। ਗੁਰੂ ਅਰਜਨ ਨੇ ਧਰਮ ਨਹੀਂ ਛੱਡਿਆ। ਇੱਕ ਦੀ ਕੀਹਦੀ ਗੱਲ ਕਰੀਏ। ਧਰਮ ਦੇ ਵਾਸਤੇ ਗੁਰੂ ਗੋਬਿੰਦ ਸਿੰਘ ਸਾਹਿਬ, ਪਿਤਾ, ਮਾਤਾ, ਪੁੱਤਰ ਆਪਣੇ ਆਪ ਨੂੰ, ਕਿੰਨੀ ਤਕਲੀਫ ਝੱਲੀ। ਉਹ ਮਾਈਆਂ ਉਸ

ਵੇਲੇ ਮਹਾਰਾਜ ਦੇ ਘਰੋਂ ਮਹਿਲ ਜਿਹੜੇ ਸਨ, ਖਵਰੇ ਕਿਸ ਹਾਲਤ 'ਚ ਉਹ ਕਿਸ ਤਰ੍ਹਾਂ ਨਿਕਲੇ ਹੋਣਗੇ, ਕਿਸ ਤਰ੍ਹਾਂ ਉਹਨਾਂ ਦੇ ਸਰੀਰ ਸਨ, ਕਿਵੇਂ ਉਹ ਸਨ, ਉਹਨਾਂ ਨੇ ਕੀ ਕੀਤਾ। ਉਹਨਾਂ ਨੇ ਇੱਕ ਗੱਲ ਨੂੰ ਮੁੱਖ ਰੱਖਿਆ। ਜਿਸ ਵੇਲੇ ਹਿੰਦੂਆਂ ਨੇ ਆਟੇ ਦੀ ਗਾਂ ਬਣਾਕੇ ਨਾਲ ਛੁਰੀ ਧਰ ਕੇ ਭੇਜੀ, ਕਿ ਅਸੀਂ ਇਹਦੇ ਉੱਤੇ ਛੁਰੀ ਫੇਰੀਏ, ਜੇ ਤੇਰੇ ਨਾਲ, ਨਿਕਲੇ ਨਾਲ ਬੁਰਾ ਕਰੀਏ। ਸਾਫ ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ ਕਿ–

*ਹਮ ਜੈਸੇ ਛੱਤ੍ਰੀ ਨਹੀਂ ਮਾਨੈ ਔਰ ਕੌਣ ਫਿਰ ਮਾਨੈ।*

ਧਰਮ ਦੀ ਆਨ ਨੂੰ ਨਹੀਂ ਲੰਘਿਆ ਆਪ ਤਕਲੀਫ ਝੱਲ ਲਈ, ਬਾਲ ਬੱਚਾ ਤਬਾਹ ਕਰ ਲਿਆ। ਉਹ ਤੇ ਤਬਾਹ ਹੋਣ ਵਾਲੇ ਨਹੀਂ, ਪਰ ਵਿਹਾਰਕ ਗੱਲ ਵਿੱਚ ਰਾਜ ਭਾਗ ਸਾਰਾ ਤਬਾਹ ਕਰ ਲਿਆ, ਲੇਕਿਨ ਧਰਮ ਨਹੀਂ ਛੱਡਿਆ। ਸਤਿਗੁਰੂ ਰਾਮ ਸਿੰਘ ਜੀ ਦਾ ਵਕਤ ਆਇਆ। ਜਿਹੜੇ ਸਿੱਖ ਗੁਰੂ ਗੋਬਿੰਦ ਸਿੰਘ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਤਕ ਜਿੰਨਾਂ ਚਿਰ ਸਿੱਖ ਧਰਮ ਵਾਲੇ ਰਹੇ—ਮਨੀ ਸਿੰਘ ਜੀ, ਤਾਰੂ ਸਿੰਘ ਜੀ ਜਿਹਨਾਂ ਨੇ ਆਪਣੇ ਧਰਮ ਨੂੰ ਕਾਇਮ ਰੱਖਿਆ—ਉਹ ਚੜ੍ਹਦੀ ਕਲਾ 'ਚ ਗਏ। ਉਹ ਰਾਜ ਦੇ ਵਿੱਚ ਰਾਜ ਦੀਆਂ ਕੰਧਾਂ ਹਿਲਾ ਦਿੱਤੀਆਂ ਉਹਨਾਂ। ਜਿਦਣ ਸਿੱਖ ਧਰਮ ਤੋਂ ਭੁੱਲ ਗਏ, ਮਹਾਰਾਜਾ ਰਣਜੀਤ ਸਿੰਘ ਨੇ ਪਹਿਲਾਂ ਕੰਜਰੀ ਜਦੋਂ ਲਿਆਂਦੀ, ਓਦੋਂ ਬਾਬਾ ਫੂਲਾ ਸਿੰਘ ਜੀ ਜਿਊਂਦੇ ਸਨ। ਇਹ ਗਲਤ ਗੱਲ ਹੈ, ਜਮਹੂਰੀਅਤ ਕਦੇ ਰਾਜ ਨਹੀਂ ਕਰਦੀ। ਸਾਡੇ ਹਿੰਦੁਸਤਾਨ 'ਚ ਖਾਸ ਤੌਰ ਤੇ ਇੱਕ ਹੀ ਆਦਮੀ ਚੰਗਾ ਹੁੰਦਾ ਰਿਹੈ—ਭਾਵੇਂ ਮਹਾਤਮਾ ਬੁੱਧ ਕਹੋ, ਯਸੂ ਕਹੋ, ਕਿਸੇ ਦਾ ਨਾਂ ਲਓ, ਰਾਮ ਚੰਦਰ ਜੀ ਮਹਾਰਾਜ, ਕ੍ਰਿਸ਼ਨ ਜੀ ਮਹਾਰਾਜ ਜਿਹਦਾ ਵੀ ਵਕਤ ਆਇਆ। ਗੁਰੂ ਗੋਬਿੰਦ ਸਿੰਘ ਅੱਜ ਹੋਵੇ ਤਾਂ ਫਿਰ ਸਾਡੇ ਸਿਰਾਂ 'ਚ ਨਾ ਤੇਲ ਪਾ ਕੇ ਸਾੜੇ ਸਾਨੂੰ। ਅਸੀ ਚਾਰ ਆਦਮੀ ਰਲਕੇ ਉੱਥੇ ਗੱਲ ਆਪਣੀ ਬਣਾ ਕੇ ਜੋ ਮਰਜ਼ੀ ਹੈ ਕਰਕੇ ਧਰਮ ਦੇ ਨਾਂ ਉੱਤੇ ਪਿੱਟਦੇ ਹਾਂ, ਦੋ ਓਧਰ ਬੈਠ ਕੇ ਕਰਦੇ ਹਨ। ਕੀ ਗੁਰੂ ਰਾਮ ਸਿੰਘ ਅੱਜ ਆ ਜਾਏ ਤਾਂ ਸਾਡੀਆਂ ਸ਼ਕਲਾਂ ਦੇਖ ਕੇ, ਸਾਡੇ ਆਪਣੇ ਕੰਮ ਦੇਖ ਕੇ, ਅਸੀਂ ਇੱਕ ਦੂਏ ਨਾਲ ਧੋਖੇ ਕਰਕੇ, ਲੋਕਾਂ ਦੇ ਪੈਸੇ ਲੈ ਕੇ, ਖਾ ਕੇ, ਮੁੱਕਰ ਜਾਂਦੇ



ਹਾਂ—ਫਿਰ ਸਾਨੂੰ ਮੱਥੇ ਲਾਵੇ ਉਹ। ਸਿਰ ਤੇ ਕੋਈ ਨਹੀਂ, ਡੰਡਾ ਕੋਈ ਨਹੀਂ, ਡਰ ਕੋਈ ਨਹੀਂ, ਬੇਫਿਕਰ ਹੋ ਕੇ। ਜਿਹੜਾ ਹਰਿਆ ਪਸ਼ੂ ਹੋਵੇ, ਉਸਦੀਆਂ ਲੱਤਾਂ ਬਾਹਵਾਂ ਟੁੱਟ ਜਾਂਦੀਆਂ ਹਨ, ਉਸਦਾ ਹਾਲ ਕਦੇ ਨਹੀਂ ਚੰਗਾ ਰਹਿੰਦਾ। ਜਿਹੜਾ ਖੁਰਲੀ ਤੇ ਪੱਠੇ ਖਾਣ ਵਾਲਾ ਹੋਵੇ, ਲੋਕ ਉਹਦੀ ਸੇਵਾ ਵੀ ਕਰਦੇ ਹਨ, ਉਹ ਦੁੱਧ ਵੀ ਦਿੰਦਾ ਹੈ, ਘਰਦਿਆਂ ਨੂੰ ਵੀ ਫਾਇਦਾ ਹੁੰਦਾ ਹੈ।

ਇਸੇ ਹੀ ਤਰ੍ਹਾਂ ਅੱਜ ਧਰਮ ਨੂੰ ਵੇਚਿਆ ਜਾ ਰਿਹਾ ਹੈ, ਬੜੇ ਸਸਤੇ ਭਾਅ ਤੋਂ। ਸਿਨੇਮੇ ਤੋਂ ਵੇਚਦੇ ਹੋ। ਸਾਬਣ ਦਾੜ੍ਹੀ ਨੂੰ ਲਾ ਲਾਓ, ਉਹ ਬੜੇ ਸਿਆਣੇ ਲੋਕ ਹੋ ਗਏ ਹਨ, ਪਰ ਦੇਖਣ ਵਾਲੇ ਓਦੂੰ ਵੀ ਸਿਆਣੇ ਹੁੰਦੇ ਹਨ। ਕਈ ਆਦਮੀ ਇਹਨਾਂ ਥਾਵਾਂ ਤੋਂ ਵਾਲ ਘੱਟ ਕਰ ਦਿੰਦੇ ਹਨ; ਕਈ ਮੁੱਛਾਂ ਥੋੜੀਆਂ ਥੋੜੀਆਂ ਛੋਟੀਆਂ ਕਰ ਲੈਂਦੇ ਨੇ; ਕਈ ਇਥੋਂ ਦਾੜ੍ਹੀ ਸਾਫ ਕਰਕੇ ਇੱਕੋ ਜਿਹੀ ਬਣਾ ਲੈਂਦੇ ਹਨ; ਉਸਤਰਾ ਨਹੀਂ ਲਾਉਂਦੇ। ਇਹ ਉਹ ਚੀਜ਼ ਹੈ, ਤਾਰੂ ਸਿੰਘ ਜੀ ਨੂੰ ਜਦੋਂ ਆਖਿਆ ਸੀ—ਤੇਰੇ ਕੇਸ ਮੈਂ ਜੁੱਤੀਆਂ ਨਾਲ ਉਡਾ ਦਿਆਂਗਾ। ਉਹਨੇ ਆਖਿਆ—ਇਹਨਾਂ 'ਚ ਅੰਮ੍ਰਿਤ ਪਿਆ ਹੋਇਆ ਹੈ, ਇਹਨਾਂ ਨੂੰ ਨਹੀਂ ਕੋਈ ਕੱਟ ਸਕਦਾ। ਤਾਂ, ਹੁਣ ਸਾਡਾ ਇੱਕ ਵਕਤ ਹੈ, ਲੋੜ ਸੰਭਲਣ ਦੀ ਹੈ।

ਮੈਂ ਅੱਗੇ ਵੀ ਇਹ ਗੱਲ ਸੁਣਾਈ ਹੋਵੇਗੀ ਕਿ ਧਰਮ ਤੋਂ ਬਗੈਰ—ਹਰੀ ਚੰਦ ਨੇ ਧਰਮ ਰੱਖਿਆ, ਰਾਜ ਗੁਆਇਆ ਅੱਜ ਉਹਦਾ ਲੋਕ ਨਾਂ ਲੈਂਦੇ ਹਨ; ਰਾਮ ਚੰਦਰ ਜੀ ਨੇ ਆਪਣੀ ਇਸਤ੍ਰੀ ਬਿਨਾ ਨਾ ਵੇਖਿਆ; ਸੀਤਾ ਨੇ ਪਤੀ ਬ੍ਰਤ ਧਰਮ ਰੱਖਿਆ, ਅੱਜ ਉਹਨਾਂ ਦਾ ਨਾਉਂ ਦੁਨੀਆਂ 'ਚ ਮਸ਼ਹੂਰ ਹੈ। ਜਿਨ੍ਹਾਂ ਆਪਣੇ ਧਰਮ ਨੂੰ ਕਾਇਮ ਰੱਖਕੇ .........., ਉਹਨਾਂ ਨੂੰ ਪਤਾ ਹੈ, ਧਰਮ ਦਾ ਮੁੱਲ ਜਿਹੜਾ ਹੈ ਸਿਰ, ਕੋਈ ਬਹੁਤਾ ਨਹੀਂ। ਜਿਸ ਤਰ੍ਹਾਂ ਇੱਕ ਅਨਜਾਣ ਬੱਚੇ ਨੂੰ ਇੱਕ ਆਦਮੀ ਮਠਿਆਈ ਦੇ ਕੇ ਉਹਦੇ ਕੜੇ ਲਾਹ ਲੈਂਦਾ ਹੈ। ਬੱਚੇ ਨੂੰ ਪਤਾ ਨਹੀਂ ਕਿ ਸੋਨੇ ਦੇ ਕੜੇ ਬਹੁਤੇ ਮੁੱਲ ਦੇ ਹਨ, ਉਹ ਮਠਿਆਈ ਨੂੰ ਬੜੀ ਪਸੰਦ ਕਰਦਾ ਹੈ। ਇਸ ਤਰ੍ਹਾਂ ਅਸੀਂ ਲੋਕ ਹੁਣ ਧਰਮ ਨੂੰ ਮਠਿਆਈ ਤੋਂ ਵੇਚ ਰਹੇ ਹਾਂ—ਕੋਈ ਸਿਨੇਮੇ ਵੱਲ ਜਾਹ—ਕੋਈ ਦਾੜ੍ਹੀ ਬੰਨ੍ਹ—ਕੋਈ ਦਾੜ੍ਹੀ ਕਤਰ—ਕੋਈ ਕੁਛ ਖਾਹ—ਕੁਛ ਪੀ। ਹੁਕਮ ਨਹੀਂ ਹੈ ਇਹ।

ਕੂਕਿਆਂ ਦੀ ਗੱਲ ਨਹੀਂ ਹੈ। ਕੂਕਿਆਂ ਨੇ ਕੋਈ ਦੂਜੀ ਨਵੀਂ ਚੀਜ਼ ਨਹੀਂ ਕੀਤੀ, ਜੋ ਗੁਰੂ ਗੋਬਿੰਦ ਸਿੰਘ ਨੇ ਲਿਖਿਆ ਹੈ ਉਹਦੇ ਤੇ ਪੂਰਨਾ ਪਾਇਆ ਹੈ। ਜਿਸਦੀ ਮਰਜ਼ੀ ਹੈ, ਅਰਾਮ ਨਾਲ ਵਿਚਾਰ ਕਰਕੇ, ਬੈਠ ਕੇ ਗੱਲ ਕਰ ਸਕਦਾ। ਗੁਰੂ ਗੋਬਿੰਦ ਸਿੰਘ ਕਹਿੰਦਾ ਹੈ–

*ਜਹਾਂ ਕਹਾਂ ਕਾ ਛਕੈ ਪ੍ਰਸਾਦ।*
*ਸਿੱਖ ਨਹੀਂ ਮੇਰਾ ਆਦਿ ਜੁਗਾਦਿ।*

ਇਹ ਕੋਈ ਕੂਕਿਆਂ ਦੀ ਤੁਕ ਨਹੀਂ ਘੜੀ ਹੋਈ।

*ਜਾਕੀ ਰਹਿਤ ਨ ਜਾਣੀਐ ਗੁਰ ਮੰਤ੍ਰ ਨਹੀਂ ਚੀਤ।*
*ਉਨਕਾ ਭੋਜਨ ਖਾਇ ਕੈ ਵਿਸਰੈ ਹਰਿ ਸਿਓ ਪ੍ਰੀਤਿ।*

ਉਹਨਾਂ ਨੇ ਇਹ ਲਿਖਿਐ, ਇਹਦੇ ਤੇ ਸਤਿਗੁਰਾਂ ਲਿਖਿਐ—ਭਾਈ ਖਾਲਸਾ ਜੀ ਜਲ ਪ੍ਰਸਾਦਿ ਸੁੱਚ ਸੋਧ ਦਾ ਵਰਤਣਾ, ਇਹ ਨਾ ਸਮਝਣਾ ਕਿ ਬੈਠਾ ਕਾਲੇ ਪਾਣੀ ਦੀਆਂ ਲੀਕਾਂ ਕੱਢਦਾ ਹੈ। ਅਸੀਂ ਸਮਝਦੇ ਹਾਂ, ਤੁਸੀਂ ਮਜਬੂਰ ਹੋ, ਤੁਸੀਂ ਨਲਕੇ ਦਾ ਪਾਣੀ ਪੀਂਦੇ ਹੋ, ਲੇਕਿਨ ਜਿਹੜੇ ਲੋਕ ਮਾਸ ਖਾਣ, ਉਹ ਤੁਹਾਡੇ ਬੱਚਿਆ ਨੂੰ—ਮਾਈਆਂ ਤੁਹਾਡੇ ਸਾਂਭਦੀਆਂ ਹਨ। ਉਹ ਕੀ ਪਰਹੇਜ ਹੈ ਤੁਹਾਡਾ। ਤੁਸੀਂ ਇੱਕ ਆਪਣੇ ਸੁਖ ਵਿੱਚ ਪੈ ਕੇ, ਆਪਣੇ ਧਰਮ ਨੂੰ ਗੁਆ ਰਹੇ ਹੋ। ਭਾਈ ਗੁਰਦਾਸ ਕਹਿੰਦੇ ਹਨ–

*ਤਨਕ ਹੀ ਜਾਵਨ*[੧] *ਕੈ ਦੂਧ ਦਧ*[੨] *ਹੋਤ ਜੈਸੇ,*

ਜਰਾ ਕੁ ਜਾਮਣ ਲਾ ਦਈਏ ਤਾਂ ਦੁੱਧ ਦਾ ਦਹੀਂ ਬਣ ਜਾਂਦਾ ਹੈ ਪਰ–

*ਤਨਕ ਹੀ ਕਾਂਜੀ ਪਰੈ ਦੂਧ ਫਾਟਿ ਜਾਤ ਹੈ।*

*–ਸਵੈਯਾ ੧੭੪*

ਜੇ ਕਾਂਜੀ ਦਾ ਇੱਕ ਤੁਪਕਾ ਪੈ ਜਾਏ ਤਾਂ ਦੁੱਧ ਫਟ ਜਾਂਦਾ ਹੈ। ਬੜੀ ਸੋਚਣ ਦੀ ਲੋੜ ਹੈ। ਮੰਨ ਲਓ, ਤੁਸੀਂ ਨਲਕੇ ਦੇ ਪਾਣੀ ਬਿਨਾ ਤੁਹਾਡਾ ਨਹੀਂ ਸਰਦਾ, ਲੇਕਿਨ ਤੁਸੀਂ ਗਾਂ ਖਾਣ ਵਾਲਿਆਂ ਦੇ ਹੱਥਾਂ ਦਾ ਤਾਂ ਨਾ ਖਾਓ। ਕੁਝ ਨਾ ਕੁਝ ਤਾਂ ਤੁਹਾਡਾ ਨਿਯਮ ਹੋਵੇ, ਕੁਝ ਨਾ ਕੁਝ ਤੁਹਾਡਾ ਬਚਾਅ, ਕੁਝ ਨ ਕੁਝ ਤੁਹਾਡਾ ਇਖਤਿਆਰ। ਤੁਸੀਂ ਜਿਹੜੀਆਂ ਗੱਲਾਂ ਛੱਡ ਰਹੇ ਹੋ,



ਕੋਈ ਦਿਨ ਉਹ ਆਊਗਾ, ਸਤਿਗੁਰਾਂ ਨੇ ਕਿਹਾ ਹੈ—ਪ੍ਰਿਥਵੀ ਨੇ ਵੀ ਬੜੀ ਸਿੰਙ ਮਿੱਟੀ ਚੁੱਕੀ ਹੋਈ ਹੈ ਪਰ ਪ੍ਰਿਥਵੀ ਉੱਤੇ ਵੀ ਬੜੀ ਅਫਾਤ ਉੱਠੀ ਹੈ। ਹੁਣ ਆਹ ਜੋ ਕੁਝ ਬਣ ਰਿਹਾ ਹੈ, ਆਹ ਜੋ ਬੰਬ ਬਣ ਰਹੇ ਹਨ, ਜੋ ਨਵੇਂ ਦਿਨ ਇੱਕ ਗੱਲ ਨਵੀਂ ਆ ਰਹੀ ਹੈ, ਉਹ ਇਸ ਵਾਸਤੇ ਆ ਰਹੇ ਹਨ—ਦੁਨੀਆਂ 'ਚ ਤਬਾਹੀ ਵਾਸਤੇ। ਜੇ ਦੁਨੀਆਂ ਦੀ ਤਬਾਹੀ ਵਾਸਤੇ ਨਾ ਹੋਵੇ, ਪਿਆਰ ਕਰਨ ਵਾਸਤੇ ਕੌਣ ਬੰਬ ਬਣਾਉਂਦਾ ਹੈ। ਮੈਨੂੰ ਕੀ ਲੋੜ ਹੈ ਕਿ ਮੈਂ ਰਾਗੀ ਸਿੰਘ ਨੂੰ ਬੰਬ ਮਾਰ ਕੇ ਮਾਰ ਦਿਆਂ। ਤਬਾਹੀ ਹੀ ਕਰਨ ਵਾਸਤੇ ਮੈਂ ਇਹ ਕੰਮ ਕਰਦਾ ਹਾਂ, ਜੋ ਵੀ ਕੋਈ ਕਰਦਾ ਹੈ, ਕਿਸੇ ਨੂੰ ਧੱਕਾ ਦੇਣਾ, ਕਿਸੇ ਨੂੰ ਛੇਕਣਾਂ, ਕਿਸੇ ਤੋਂ ਨਫਰਤ ਕਰਨੀ। ਪ੍ਰੇਮ ਪਿਆਰ ਕਰੋ ਲੋਕਾਂ ਨੂੰ ਸਮਝਾਓ। ਮਹਾਰਾਜ ਕਹਿੰਦੇ ਹਨ–

**ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹੁ॥**

*–ਸਿਰੀ ਰਾਗ ਮ:੧, ਪੰਨਾ–੨੦*

ਉਹ ਸਾਨੂੰ ਮਿਤ੍ਰ ਬਣਾ ਕੇ ਪਿਆਰਾ ਕਹਿ ਕੇ ਜਿਹੜਾ ਬਚਨ ਕਰਦੇ ਹਨ, ਕਿਰਪਾ ਕਰਦੇ ਹਨ। ਜੇ ਅਸੀਂ ਉਹਨਾਂ ਦੇ ਸਿੱਖ ਹਾਂ ਸਾਨੂੰ ਸੋਚਣਾ ਚਾਹੀਦਾ ਹੈ। ਸਾਡੀ ਗਿਰਾਵਟ ਜਿਹੜੀ ਹੈ ਇਹ ਬੜੀ ਦੂਰ ਲਿਜਾ ਰਹੀ ਹੈ। ਮੈਂ ਉਂਗਲ ਧਰਕੇ ਕਿਸੇ ਦੀ ਗੱਲ ਨਹੀਂ ਕਰਦਾ। ਮੇਰੇ ਸਾਹਮਣੇ ਜਦੋਂ ਨੌਜਵਾਨ ਆਉਂਦੇ ਹਨ, ਤਾਂ ਕਈ ਗੱਲਾਂ ਦੇਖ ਕੇ, ਉਹਨਾਂ ਦੀਆਂ ਹਰਕਤਾਂ ਮੇਰੇ ਦਿਲ 'ਚ ਆਉਂਦੀਆ ਹਨ। ਮੈਂ ਅਜੇ ਤਕ ਕਿਸੇ ਨੂੰ ਕੁਛ ਨਹੀਂ ਕਿਹਾ। ਦੇਖੋ, ਏਥੇ ਇੱਕ ਸੇਠ ਲੱਧਾ ਸਿੰਘ ਹੁਰੀਂ ਆਏ। ਉਹਨਾਂ ਦੇ ਪਿਤਾ ਨੇ ਸੰਤਾਂ ਤੋਂ ਭਜਨ ਪੁੱਛਿਆ ਸੀ। ਉਹ ਧਾਰਮਿਕ ਆਦਮੀ ਸੀ, ਆਹ ਅੱਜ ਕਿੱਡਾ ਬਾਗ ਖਿੜਿਆ ਹੋਇਆ ਹੈ। ਅਗਰ ਉਹਨਾਂ ਦੀ ਕਰੀ ਨੂੰ ਤੁਸੀਂ ਖਰਾਬ ਕਰ ਦਿਓਗੇ ਤਾਂ ਫਿਰ ਇਹ ਰੋਜ਼ ਕਿਸੇ ਦਾ ਰਾਜ ਨਹੀਂ ਰਿਹਾ, ਭਾਗ ਨਹੀਂ ਰਿਹਾ। ਦੇਖ ਲਓ ਤੁਹਾਡੇ ਇੱਥੇ ਸਾਹਮਣੇ ਕਿਤਨੀਆਂ ਤਬਦੀਲੀਆਂ ਤੁਹਾਡੇ ਸਿਆਮ 'ਚ ਹੀ ਆਈਆਂ ਹਨ। ਸਾਰੀ ਦੁਨੀਆਂ 'ਚ ਆਉਂਦੀ ਹੈ ਔਰ ਆਵੇਗੀ, ਕਿਉਂਕਿ ਹੁਕਮ ਜਿਨ੍ਹਾਂ ਨੇ ਲਿਖਿਆ ਹੈ, ਸਤਿਗੁਰਾਂ ਕਿਹਾ ਸੀ—ਸੂਰਜ ਲਹਿੰਦਿਓਂ ਚੜ੍ਹਿਆ ਮੰਨ ਲਿਓ, ਜੋ ਸੱਚੇ ਪਾਤਸ਼ਾਹ ਕਲਗੀ ਵਾਲੇ

ਦਾ ਹੁਕਮ ਹੈ, ਅੱਖਰ-ਅੱਖਰ ਪੂਰਾ ਵਰਤੇਗਾ। ਉਹਨੂੰ ਨਹੀਂ ਕੋਈ ਰੋਕ ਸਕਦਾ। ਸੰਤ (ਕੇਸਰ ਸਿੰਘ) ਚਵਿੰਡੇ ਵਾਲੇ, ਗੁਰੂ ਹਰੀ ਸਿੰਘ ਜੀ ਕਹਿੰਦੇ ਸੀ,''ਜਿਹੜਾ ਆਖੇ ਇਹ ਗੱਲ ਨਹੀਂ ਹੋਣੀ ਉਹਦਾ ਸੌ ਵੇਰ ਫਿਟੇ ਮੂੰਹ।'' ਤੁਹਾਡੇ ਉਹ ਸਾਹਮਣੇ ਖੜੀ ਹੈ, ਹੁਣ ਵੀ ਕੋਈ ਰੌਲਾ ਹੈ-

**ਫਰੀਦਾ ਕਿੜੀ[੩] ਪਵੰਦੀਈ[੪] ਖੜਾ[੫] ਨ ਆਪੁ ਮੁਹਾਇ[੬]।।**

*-ਪੰਨਾ-੧੩੭੭*

ਅੱਗ ਅੱਜ ਬਲੀ, ਕੱਲ ਬਲੀ, ਕਉਣ ਮਾਰਦਾ ਹੈ, ਕਉਣ ਮਰਦਾ ਹੈ। ਬਚੇਗਾ ਕਉਣ—ਜਿਹੜਾ ਨਾਮ ਜਪੇਗਾ। ਤੁਹਾਡੇ ਕੋਲ ਪ੍ਰਮਾਣ ਪਏ ਹਨ ਕਿ ਇੱਕ ਪੰਜ ਸਾਲ ਦਾ ਪ੍ਰਹਿਲਾਦ ਲੜਕਾ, ਸਾਰੀ ਦੁਨੀਆਂ ਜਿਹਦੇ ਖਿਲਾਫ ਸੀ, ਨਾਮ ਜਪਣ ਕਰਕੇ ਉਹਦਾ ਵਾਲ ਨਹੀਂ ਕੋਈ ਵਿੰਗਾ ਕਰ ਸਕਿਆ। ਇੱਕੇ ਪਉੜੀ 'ਚ ਭਾਈ ਗੁਰਦਾਸ ਕਹਿੰਦਾ ਹੈਂ-

*ਜਲ ਅਗਨੀ ਵਿਚਿ ਘਤਿਆ, ਜਲੈ ਨ ਡੁਬੈ ਗੁਰ ਪਰਸਾਦਿ।*

*-ਵਾਰ ੧੦, ਪਉੜੀ ੨*

ਨਾ ਉਹ ਜਲਿਆ, ਨਾ ਡੁੱਬਿਆ। ਸੋ ਮੈਂ ਇਹੋ ਅਰਜ਼ ਕਰਨੀ ਹੈ ਕਿ-

**ਹੰਸੁ ਨ ਕੋਧ੍ਰਾ ਖਾਇ।।**

*-ਸਲੋਕ ਫਰੀਦ ਜੀ ਪੰਨਾਂ-੧੩੮੧*

ਹੰਸ ਦਾ ਕੰਮ ਕੋਧਰਾ ਖਾਣਾ ਨਹੀਂ, ਹੰਸ ਦਾ ਕੰਮ ਮੋਤੀ ਚੁਗਣਾ ਹੈ। ਤੁਸੀਂ ਗੁਰੂ ਦੇ ਸਿੱਖ ਹੋ, ਤੁਸੀਂ ਗੁਰੂ ਦੇ ਲੜ ਲੱਗੇ ਹੋਏ ਹੋ, ਤੁਸੀਂ ਹੰਸ ਬਣੇ ਹੋ ਤੇ ਆਪਣਾ ਹੰਸ ਰੂਪ ਰੱਖੋ। ਤੁਸੀਂ ਬਗਲੇ ਬਣਕੇ ਡੱਡੀਆਂ, ਮੱਛੀਆਂ, ਗੰਦ ਨਾ ਖਾਓ। ਤੁਸੀਂ ਦੂਜੇ ਪਾਸੇ ਨਾ ਜਾਓ।

ਜਿਹੜੀ ਮੈਂ ਦੂਜੀ ਅਰਜ਼ ਕਰੀ ਹੈ, ਵਿਦਿਆਲੇ ਵਾਲੀ ਉਹਦਾ ਵੀ ਧਿਆਨ ਕਰੋ, ਔਰ ਇਹ ਚੀਜ਼ ਹੈ ਨੌਜਵਾਨਾਂ ਉੱਤੇ, ਵੱਡਿਆਂ ਆਦਮੀਆਂ ਉੱਤੇ। ਜਿਹੜੇ ਸੇਠ ਅੱਗੇ ਇੱਥੇ ਲੱਗੇ, ਉਹਨਾਂ ਨੂੰ ਮੈਂ ਅਰਜ਼ ਕਰੀ, ਉਹਨਾਂ ਨੇ ਸਿੱਧਾ ਦਸਤਾਰਾ ਕੀਤਾ ਹੈ, ਅੱਜ ਰੋੜਬੰਸ ਸਾਰੀ ਦੇ ਸਿੱਧੇ ਦਸਤਾਰੇ ਹੋ ਗਏ। ਵੱਡਾ ਆਦਮੀ ਕੋਈ ਅੱਗੇ ਲੱਗ ਕੇ ਕਰ ਲਵੇ, ਉਹਦੇ ਮਗਰ ਸਾਰੇ ਲੱਗ ਪੈਂਦੇ ਹਨ। ਹੁਣ ਵੀ ਤੁਹਾਡੇ ਸਿਰ ਤੇ ਬੜਾ ਭਾਰਾ ਭਾਰ ਹੈ ਔਰ



ਇਹ ਸਿਹਰਾ ਤੁਸੀਂ ਲੈ ਸਕਦੇ ਹੋ, ਜਿਹੜੇ ਅੱਗੇ ਲੱਗੇ ਹੋਏ ਹੋ, ਦੋ ਚਾਰ ਘਰ ਜਿਹੜੇ ਚੰਗੇ ਹੋ। ਤੁਹਾਡੇ ਬੱਚੇ ਜਿਹੜੇ ਇੱਥੇ ਆਏ ਹੋਏ ਨੇ, ਜਿਹੜੇ ਨਹੀਂ ਆਏ ਹੋਏ, ਉਹ ਉੱਥੇ ਡੇਰੇ ਬੈਠਕੇ, ਸਾਰਿਆਂ ਅੱਗੇ ਅਰਜ਼ ਕਰੀਏ —ਉਹ ਰਲ ਕੇ ਅੱਗੇ ਤੁਰਨ, ਉਹ ਮੋਢਾ ਡਾਹੁਣ, ਉਹ ਕੰਮ ਕਰਨ, ਆਪਣੇ ਘਰ ਦਾ ਵੀ ਕਰਨ, ਲੇਕਿਨ ਇੱਕ ਇੱਕ ਘੰਟਾ ਰੋਜ ਦਾ ਜੇ ਵਿਦਿਆਲੇ ਵਾਸਤੇ, ਜਾਂ ਪੰਥਕ ਕੰਮ ਵਾਸਤੇ, ਜਾਂ ਕਿਸੇ ਵਾਸਤੇ ਵੀ, ਕੋਈ ਧਾਰਮਿਕ ਕੰਮ ਵਾਸਤੇ ਦੇਵੇ ਤਾਂ ਏਨਾ ਹੋ ਸਕਦਾ ਹੈ ਜਿਹਦਾ ਕੋਈ ਹਿਸਾਬ ਨਹੀਂ।

## ਧਨ ਕੁਚਾਲ ਚਲਣ ਤੇ ਘਟਦਾ ਹੈ

ਮੈਂ ਜ਼ਿਆਦਾ ਸਮਾਂ ਨਾ ਬੋਲ ਸਕਦਾ ਹਾਂ, ਨਾ ਬੋਲਣਾ ਹੈ। ਮੈਂ ਤੁਹਾਨੂੰ ਇਹੋ ਅਰਜ਼ ਕਰਨੀ ਹੈ ਕਿ ਅੱਗ ਬਲ ਰਹੀ ਹੈ, ਔਰ ਭਾਂਬੜ ਮੱਚ ਰਿਹਾ ਹੈ। ਜੇ ਇੱਕ ਆਦਮੀ ਕਹਿੰਦਾ ਹੈ—ਮੈਂ ਤੈਨੂੰ ਆਖਿਆ ਸੀ ਕਿ ਅੱਗ ਲੱਗਣੀ ਹੈ, ਉਹ ਕਹਿੰਦਾ ਹੈ—ਵਿੱਚੇ ਹੀ ਤੂੰ ਜਲਨ ਡਿਹਾ ਹੈਂ, ਤਾਂ ਤੂੰ ਕਿਹੜੀ ਅਕਲਮੰਦੀ ਕੀਤੀ। ਜੇ ਜਲ ਕੇ ਹੀ ਮਰ ਜਾਣਾ ਹੈ ਤੁਸੀ ਅੱਗ ਓਸ 'ਚ ਤਾਂ ਤੁਹਾਡੇ ਕਹਿਣ ਦਾ ਫਾਇਦਾ ਨਹੀਂ। ਤੁਸੀਂ ਸਤਿਗੁਰੂ ਨੂੰ ਮਿਲੇ ਹੋ। ਸਤਿਗੁਰੂ ਨਾਨਕ ਨੇ ਇਸ ਸਮੇਂ ਨੂੰ ਲਿਖਿਆ—**ਬੱਚਾ ਅਜਿੱਤਿਆ ਅਜੇਹਾ ਸਮਾਂ ਆਵੇਗਾ ਕਿ ਤੂੰ ਵੀ ਭੁੱਲ ਜਾਏਂਗਾ**। ਗੁਰੂ ਗੋਬਿੰਦ ਸਿੰਘ ਨੇ ਇਸ ਸਮੇਂ ਨੂੰ ਲਿਖਿਐ, ਸਤਿਗੁਰੂ ਰਾਮ ਸਿੰਘ ਨੇ ਇਸ ਸਮੇਂ ਨੂੰ ਦੱਸਿਆ। ਇਸ ਸਮੇਂ ਦਾ ਧਿਆਨ ਕਰੋ। ਜੇ ਨਾਮ ਜਪੋਗੇ, ਜੇ ਆਪਣੀ ਮਰਿਯਾਦਾ ਰਖੋਗੇ, ਸਤ-ਸੰਤੋਖ ਰਖੋਗੇ, ਅੰਨ ਪਾਣੀ 'ਚ ਬਰਕਤ ਪੈ ਜਾਏਗੀ।

ਸਤਿਗੁਰਾਂ ਲਿਖਿਆ ਹੈ,''ਪੁੰਨ ਦਾਨ ਤੇ ਧਨ ਨਹੀ ਘਟਦਾ, ਧਨ ਕੁਚਾਲ ਚਲਣ ਤੇ ਘਟਦਾ ਹੈ।'' ਸਾਡੇ ਸਾਹਮਣੇ ਦੀ ਗੱਲ ਹੈ। ਭੈਣੀ ਸਾਹਿਬ ਦਾ ਸਾਰਾ ਪਿੰਡ ਤਮਾਕੂ ਬੀਜਦਾ ਸੀ, ਔਰ ਰਾਈਆਂ ਵਿੱਚ ਤੇ ਚੜ੍ਹਦੇ ਪਾਸੇ ਕਟਾਣੀ ਪਿੰਡ ਵਿੱਚ ਲੋਕ ਹਰ ਸਾਲ ਜ਼ਮੀਨ ਖਰੀਦਦੇ। ਇਹ ਚਾਰ ਚਾਰ ਪੰਜ ਪੰਜ ਸੌ ਰੁਪਏ ਦਾ ਇੱਕ ਇੱਕ ਜੱਟ ਨੂੰ ਏਨਾਂ ਹੀ ਬੜਾ ਸੀ, ਵਾਧੂ ਤਮਾਕੂ ਵੇਚਦੇ—ਇਹਨਾਂ ਦੇ ਕਰਜਾਈ ਸਨ ਸਾਰੇ। ਸਾਧ ਸੰਗਤ ਦੀ ਕਿਰਪਾ

ਹੋਈ ਦੀਵਾਨ ਲਗਦੇ ਰਹੇ। ਜਾ ਕੇ ਅਰਜ਼ ਬੇਨਤੀ ਕੀਤੀ। ਲੋਕਾਂ ਛੱਡ ਦਿੱਤਾ। ਹੁਣ ਸਭ ਰੱਜ ਕੇ ਰੋਟੀ ਖਾਂਦੇ ਨੇ। ਕੁਕਰਮ ਨਾਲ ਰੱਜ ਕੇ ਰੋਟੀ ਨਹੀਂ ਮਿਲਣੀ, ਭਾਵੇਂ ਕੁਝ ਕਰ ਲਓ। ਚਾਲ ਚਲ ਕੇ ਨਹੀਂ ਰੋਟੀ ਚੰਗੀ ਮਿਲਣੀ, ਕਿਸੇ ਨਾਲ ਧੋਖਾ ਕਰਕੇ ਕੁਝ ਨਹੀਂ ਬਣਨਾ। ਇੱਕ ਆਦਮੀ ਅੱਜ ਲੱਖ, ਦੋ ਲੱਖ, ਚਾਰ ਲੱਖ ਦਸ ਲੱਖ, ਰੁਪੱਈਆ ਲੈ ਜਾਂਦਾ ਹੈ। ਕੀ ਪਤਾ ਹੈ, ਉਹਦੇ ਮਕਾਨ ਹੀ ਸੜ ਜਾਣ ਬਣੇ ਹੋਏ, ਕੋਈ ਚੋਰ ਹੀ ਲੈ ਜਾਵੇ।

ਇੱਕ ਗੱਲ ਕਹਿ ਕੇ ਖਤਮ ਕਰਦਾ ਹਾਂ, ਮੈਂ ਦੱਸੀ ਅੱਗੇ ਵੀ ਹੋਵੇਗੀ। ਦੋ ਆਦਮੀ ਬਾਹਰ ਬੈਠੇ ਸਨ। ਇੱਕ ਗਰੀਬ ਆਦਮੀ ਗਿਆ। ਉਹ ਇੱਕ ਆਦਮੀ ਕਹਿਣ ਲੱਗਾ,''ਜੇ ਕ੍ਰਵੇਂ ਪਾਪ ਦੀ ਜੈ, ਧਰਮ ਦੀ ਖੈ, ਤਾਂ ਮੈਂ ਤੈਨੂੰ ਪੰਜ ਸੌ ਰੁਪਏ ਦਿਆਂ।'' ਦੂਸਰੇ ਆਖਿਆ,''ਜੇ ਤੂੰ ਧਰਮ ਦੀ ਜੈ ਆਖੇ ਤਾਂ ਪੈਸੇ ਦੋ ਹੀ ਹਨ ਸਾਡੇ ਕੋਲ, ਇੱਕ ਟਕਾ ਹੈ।'' ਹੁਣ ਕਿਹੜਾ ਪੰਜ ਸੌ ਛੱਡ ਕੇ ਦੋ ਪੈਸੇ ਵਾਸਤੇ ਲਵੇ। ਉਹਨੇ ਕਿਹਾ, ਉਹ ਲੈ ਗਿਆ। ਉਹ ਨਾਲ ਦੇ ਗੁਆਂਢੀਆਂ ਅਗਲੇ ਦਿਨ ਰੁਪੱਈਏ ਕੱਢ ਲਏ। ਫਿਰ ਉਹ ਅਗਲੇ ਦਿਨ ਗਿਆ। ਫਿਰ ਉੱਥੇ ਜਾ ਕੇ ਉਹਨੇ ਇਸੇ ਤਰ੍ਹਾਂ ਹੀ ਗੱਲ ਕੀਤੀ। ਉਹਨੇ ਆਖਿਆ—ਮੈਂ ਲਾਲ ਦਿਆਂ, ਜਿਹੜਾ ਪਾਪ ਦੀ ਜੈ ਵਾਲਾ ਸੀ। ਉਹ ਲਾਲ ਲੈ ਗਿਆ। ਉਹ ਲਾਲ ਲੈ ਕੇ ਗਿਆ—ਹੈ ਸੀ ਤੇ ਗਰੀਬ ਹੀ ਨ—ਦਰਿਆ ਦੇ ਕੰਢੇ ਧਰ ਕੇ ਪਾਣੀ ਲੱਗਾ ਪੀਣ, ਉਹ ਲਾਲ ਮੱਛੀ ਚੁੱਕ ਕੇ ਲੈ ਗਈ। ਤੀਸਰੇ ਦਿਨ ਫਿਰ ਗਿਆ। ਫਿਰ ਉਹ ਪਾਪ ਦੀ ਜੈ ਵਾਲੇ ਨੇ ਆਖਿਆ—ਕਿ ਜੇ ਕ੍ਰਵੇਂ ਪਾਪ ਦੀ ਜੈ ਤਾਂ ਮੈਂ ਨੌ ਲੱਖਾ ਹਾਰ ਦਿਆਂ ਤੈਨੂੰ। ਉਹਨੇ ਆਖਿਆ—ਕਿ ਮੇਰੇ ਕੋਲ ਤਾਂ ਟਕਾ ਹੀ ਹੈ ਧਰਮ ਦੀ ਜੈ ਵਾਲੇ ਨੇ। ਫਿਰ ਹਾਰ ਲੈ ਲਿਆ। ਹਾਰ ਲੈ ਕੇ ਤੁਰਿਆ, ਝਪਟ ਮਾਰ ਕੇ ਇੱਲ ਹਾਰ ਚੁੱਕ ਲੈ ਗਈ। ਸਾਫ ਹੋ ਗਿਆ। ਪਾਪ ਵਾਲਾ ਬੱਸ ਹੋ ਗਿਆ। ਚੌਥੇ ਦਿਨ ਜਿਦਣ ਗਿਆ ਧਰਮ ਦੀ ਜੈ ਵਾਲੇ ਕੋਲ। ਜਾ ਕੇ ਉਹਨੇ ਕਿਹਾ —ਕਿ ਜੇ ਕ੍ਰਵੇਂ ਤਾਂ ਟਕਾ ਲੈ ਲੈ। ਉਹ ਭੁੱਖਾ ਸੀ ਉਹਨੇ ਮੰਗਿਆ, ਉਸਨੇ ਟਕਾ ਲਿਆ। ਉਹ ਟਕਾ ਲੈ ਕੇ ਤੁਰਿਆ ਤਾਂ ਉਸ ਰਸਤੇ 'ਚ ਮੱਛੀ ਲਈ। ਗਰੀਬ ਆਦਮੀ ਸੀ, ਮੀਂਹ ਪਿਆ ਸੀ, ਉਹਨੇ ਆਖਿਆ ਕਿ ਹੁਣ ਬਾਲਣ



ਸੁੱਕਾ ਕਿਥੋਂ ਲੱਭੇ। ਉਹਨੇ ਦੇਖਿਆ ਕਿ ਇੱਲ ਦਾ ਆਲ੍ਹਣਾ ਸੁੱਕਾ ਹੈ। ਉਹ ਉੱਤੇ ਚੜ੍ਹਿਆ ਤੇ ਉਹਨੂੰ ਹਾਰ ਵੀ ਮਿਲ ਗਿਆ। ਘਰ ਆਇਆ। ਆ ਕੇ ਆਹਦਾ—ਮਾਂ ਆ ਜਾ, ਆਪਣਾ ਸਭ ਕੁਝ ਲੱਭ ਗਿਆ। ਗੁਆਂਢੀਆਂ ਨੂੰ ਪਤਾ ਲੱਗ ਗਿਆ ਕਿ ਇਹਨਾਂ ਨੂੰ ਚੋਰੀ ਦਾ ਪਤਾ ਲੱਗ ਗਿਆ ਹੈ, ਉਹ ਵੀ ਰੁਪੱਈਆ ਦੇ ਗਏ। ਧਰਮ ਦੀ ਜੈ ਦਾ ਇਹ ਮਤਲਬ ਹੈ।

ਧਰਮ ਤੋਂ ਬਗੈਰ ਕਦੇ ਕੋਈ ਚੀਜ਼ ਨਹੀਂ ਬਚਦੀ—ਧਰਮ ਛੋਡ ਧਨ ਕੋਈ ਖਾਇ—ਆਮ ਪੰਜਾਬੀ ਕਹਾਵਤ ਹੈ। ਇਹ ਪਚ ਕੇ, ਇਹ ਗਾਲ ਦਿੰਦਾ ਹੈ, ਇਹਦੇ ਨਾਲ ਨਾਸ ਹੋ ਜਾਂਦਾ ਹੈ। ਕੁਲਾਂ ਉੱਡ ਗਈਆਂ—ਰਾਵਣ ਨੇ ਧਰਮ ਛੱਡਿਆ ਜਿਹਦਾ ਘਰ ਦਾ ਹੀ ਸਵਾ ਦੋ ਲੱਖ ਆਦਮੀ ਸੀ–

**ਇਕੁ ਲਖੁ ਪੂਤ ਸਵਾ ਲਖੁ ਨਾਤੀ।।**
**ਤਿਹ ਰਾਵਨ ਘਰ ਦੀਆ ਨ ਬਾਤੀ।।**

*–ਆਸਾ ਕਬੀਰ ਜੀ, ਪੰਨਾ–੪੮੧*

ਕਿੰਨੀ ਵੇਰ ਫੌਜ ਲੈ ਕੇ ਆਇਆ ਜਰਾ ਸੰਧ, ਕੱਖ ਨਾ ਰਿਹਾ, ਧਰਮ ਵਾਲੇ ਜਿੱਤੇ। ਧਰਮ ਤੋਂ ਬਗੈਰ ਕਦੇ ਕੁਛ ਚੀਜ਼ ਨਹੀਂ ਦੁਨੀਆਂ 'ਚ ਰਹਿੰਦੀ। ਤੁਸੀਂ ਹੁਣ ਦੇਖੋ, ਭਾਈ ਗੁਰਦਾਸ ਨੇ ਲਿਖਿਆ ਹੈ–

*ਵੱਗ ਨ ਹੋਵਨਿ ਕੁੱਤੀਆਂ*

*–ਵਾਰ ੩੯, ਪਉੜੀ–੫*

ਕੁੱਤੀ ਅੱਠ, ਛੇ, ਸੱਤ, ਚਾਰ, ਬੱਚੇ ਦਿੰਦੀ ਹੈ, ਗਾਂ ਇੱਕ ਦਿੰਦੀ ਹੈ—ਵੱਗ ਗਊਆਂ ਦੇ ਚੁਗਦੇ ਹਨ, ਕੁੱਤਿਆਂ ਦਾ ਵੱਗ ਨਹੀਂ ਕਿਤੇ ਵੇਖੋਗੇ। ਸਾਮ੍ਹਣੇ ਪਾਪ ਦਾ ਫਲ ਹੈ। ਸੋ ਮੈਂ ਇਹ ਅਰਜ਼ ਕਰਨੀ ਸੀ। ਧਰਮ ਵੱਲ ਝਾਕੋ, ਨੌਜਵਾਨੋ ਤੜਕੇ ਉੱਠਿਆ ਕਰੋ—ਇਸ਼ਨਾਨ ਕਰਿਆ ਕਰੋ—ਇੱਕ ਘੰਟਾ, ਅੱਧਾ ਘੰਟਾ, ਪੌਣਾ ਘੰਟਾ ਜਿੰਨਾਂ ਚਿਰ ਬੈਠਿਆ ਜਾਂਦਾ ਹੈ, ਬੈਠੋ—ਨਾਮ ਜਪਿਆ ਕਰੋ। ਜਪ ਕੇ ਤਾਂ ਦੇਖੋ, ਮਗਰੋਂ ਪਤਾ ਤੁਹਾਨੂੰ ਲੱਗੇ ਕਿ ਤੁਹਾਡਾ ਧਨ ਕਿੰਨਾਂ ਵਧਦਾ ਹੈ। ਮੇਰੇ ਅੱਗੇ ਇੱਕ ਗੱਲ ਆਈ ਹੈ ਇੱਕ ਸਿੱਖ ਦੀ, ਇਸ ਤਰ੍ਹਾਂ ਸਤਿਗੁਰਾਂ ਦੀ ਕਿਰਪਾ ਸੀ, ਇੱਕ ਸੁਨਿਆਰੇ ਸਿੰਘ ਮਾਲਵੇ ਵਿੱਚ, ਮਲੋਟ ਦੇ ਪਾਸ ਭਾਈ ਸਾਧੂ ਸਿੰਘ ਜੀ ਸਨ ਜੰਡ ਵਾਲੇ 'ਚ। ਬਹੁਤ ਗੁਰਮੁਖ

ਆਦਮੀ ਸੀ ਮੈਂ ਉਹਨਾਂ ਦੇ ਦਰਸ਼ਨ ਕੀਤੇ ਹਨ। ਸਤਿਗੁਰਾਂ ਦਾ ਹੁਕਮ ਸੀ ਬਈ ਦਾਣੇ ਉੱਤੋਂ ਪਾ ਕੇ, ਉੱਤੋਂ ਦੀ ਦਾਣੇ ਨਹੀਂ ਕੱਢਣੇ—ਥੱਲਿਉਂ ਭੜੋਲੀ ਚੋਂ, ਉੱਤੋਂ ਬੰਦ ਕਰ ਦੇਣਾ ਮੂੰਹ। ਗੁਰਦੁਆਰੇ ਭੈਣੀ ਸਾਹਿਬ ਭੀ ਜਿਸ ਦਿਨ ਬੁਖਾਰੀ ਸਾਫ ਕਰਨੀ ਹੋਵੇ, ਭਾਵੇਂ ਕੋਈ ਵੜੇ, ਨਹੀਂ ਤਾਂ ਉੱਤੋਂ ਝਾਤੀ ਕੋਈ ਨਹੀਂ ਮਾਰਦਾ। ਉਹ ਦਾਣੇ ਕੱਢੀ ਗਏ। ਭੜੋਲੀ ਸੀ ਉਹਨਾਂ ਦੀ ਪੰਜ ਛੇ ਮਣ ਦਾਣਿਆਂ ਦੀ। ਸੇਵਾ ਬੜੀ ਕਰਦੇ ਸੀ ਸਾਧ ਸੰਗਤ ਦੀ। ਰਾਤ ਨੂੰ ਐਸ ਤਰ੍ਹਾਂ ਹੱਥ ਫੇਰ ਲਿਆ, ਸਫਾ ਕਰ ਦਿੱਤੀ ਭੜੋਲੀ। ਨਹੀਂ ਉਹਦਾ ਉੱਤੋਂ ਚਾਪੜ ਲੱਥਾ, ਨਹੀਂ ਉਹਦੀ ਮਿੱਟੀ ਲੱਥੀ, ਦਿਨ ਚੜ੍ਹਦੇ ਨੂੰ ਭੜੋਲੀ ਭਰ ਕੇ ਆਉਣ ਤੋਂ ਦਾਣੇ ਬਾਹਰ ਆਏ ਹੋਏ ਸੀ। ਕਦੇ ਨਹੀਂ ਘਾਟਾ ਆਉਂਦਾ, ਧਰਮ ਨਾਲ ਘਾਟਾ ਕਦੇ ਨਹੀਂ ਆਉਂਦਾ, ਦੁੱਖ ਜ਼ਰੂਰ ਹੁੰਦਾ ਹੈ। ਧਰਮ ਇੱਕ ਐਸੀ ਚੀਜ਼ ਹੈ, ਕਿਉਂਕਿ ਕਲਜੁਗ ਦਾ ਸੁਭਾਅ ਹੈ, ਗੁਰੂ ਨਾਨਕ ਨੂੰ ਆਖਿਆ ਸੀ ਕਲਜੁਗ ਨੇ—ਮੈਂ ਇਹਨਾ ਦੋਹਾਂ ਇੰਦ੍ਰੀਆਂ ਨਾਲ ਪੇਸ਼ਾਬ ਵਾਲੇ ਨਾਲ ਅਤੇ ਜ਼ਬਾਨ ਨਾਲ ਲੋਕਾਂ ਨੂੰ ਮਾਰਨਾ ਹੈ। ਉਹਨਾਂ ਆਖਿਆ—ਮੇਰਿਆਂ ਉੱਤੇ ਤੇਰਾ ਅਸਰ ਨਹੀਂ ਹੁੰਦਾ। ਜਿਹੜੇ ਗੁਰੂ ਨਾਨਕ ਦੇ ਕਹਾਉਣਗੇ, ਉਹਨਾਂ ਉੱਤੇ ਅਸਰ ਨਹੀਂ ਹੁੰਦਾ। ਇਹਨਾਂ ਦੋਹਾਂ ਤੋਂ ਬਚਣਗੇ ਤਾਂ, ਜੇ ਨਾਮ ਜਪਣਗੇ। ਸੋ ਮੈਂ ਏਨੀ ਅਰਜ਼ ਕਰਕੇ ਹੁਣ ਸਮਾਪਤ ਕਰਦਾ ਹਾਂ। ਸਵੇਰੇ ਆਸਾ ਦੀ ਵਾਰ ਦਾ ਕੀਰਤਨ ਇੱਥੇ ਹੋਵੇਗਾ। ਅਗਲਾ ਜਿਹੜਾ ਪ੍ਰੋਗ੍ਰਾਮ ਹੋਵੇਗਾ ਫਿਰ ਦੇਖਿਆ ਜਾਏਗਾ। ਹੁਣ ਅਰਦਾਸ ਹੋਵੇਗੀ।

## ਈਰਖਾ ਦਾ ਤਿਆਗ ਕਰੋ

ਸਾਧ ਸੰਗਤ ਅੱਗੇ ਅਰਜ਼ ਬੇਨਤੀ ਹੈ ਕਿ ਕਿਰਪਾ ਕਰਕੇ ਈਰਖਾ ਛੱਡ ਕੇ, ਸਭ ਤੋਂ ਚੰਗੇ ਉਹ ਹੋਣਗੇ, ਜਿਹੜੇ ਸਾਧ ਸੰਗਤ ਵਿੱਚ ਆ ਕੇ, ਆਪਣੇ ਦਿਲਾਂ 'ਚੋਂ ਦੂਈ ਗੁਆ ਦੇਣ। ਗੁਰੂ ਅਰਜਨ ਦੇਵ ਜੀ ਮਹਾਰਾਜ ਗਉੜੀ ਰਾਗ ਦੀ ਅਸ਼ਟਪਦੀ ਜਿਉਂ ਲਿਖਣ ਲੱਗੇ ਨੇ–

**ਜੋ ਇਸੁ[7] ਮਾਰੇ ਸੋਈ ਸੂਰਾ[8]।।**
**ਜੋ ਇਸੁ ਮਾਰੇ ਸੋਈ ਪੂਰਾ।।**



- - - - - - - - - - - - -

**ਜੋ ਇਸੁ ਮਾਰੇ ਸੋਈ ਜਤੀ।।**
**ਜੋ ਇਸੁ ਮਾਰੇ ਤਿਸੁ ਹੋਵੈ ਗਤੀ।।੩।।**

- - - - - - - - - - - - -

**ਇਸੁ ਮਾਰੀ ਬਿਨੁ ਥਾਇ ਨ ਪਰੈ।।**
**ਕੋਟਿ ਕਰਮ ਜਾਪ ਤਪ ਕਰੈ।।**
**ਇਸੁ ਮਾਰੀ ਬਿਨੁ ਜਨਮੁ ਨ ਮਿਟੈ।।**
**ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ।।੬।।**
**ਇਸੁ ਮਾਰੀ ਬਿਨੁ ਗਿਆਨੁ ਨ ਹੋਈ।।**
**ਇਸੁ ਮਾਰੀ ਬਿਨੁ ਜੂਠਿ[9] ਨ ਧੋਈ।।**

ਕਹਿੰਦੇ ਹਨ–

**ਗੁਰਿ ਦੁਬਿਧਾ ਜਾ ਕੀ ਹੈ ਮਾਰੀ।।**
**ਕਹੁ ਨਾਨਕ ਸੋ ਬ੍ਰਹਮ ਬੀਚਾਰੀ।।੮।।**

*–ਗਉੜੀ ਮ:੫, ਪੰਨਾ–੨੩੭*

ਜੇ ਤੁਸੀਂ ਇਸ ਗੱਲ ਨੂੰ—ਹੁਣ ਤੇ ਤੁਹਾਡੇ ਆਪਨੇ ਘਰਾਂ 'ਚ ਪੈ ਗਈ, ਪੁੱਤਰ ਪਿਓ 'ਚ ਪੈ ਗਈ, ਭਰਾ ਭਰਾ 'ਚ ਪੈ ਗਈ, ਔਰਤ ਪਤੀ 'ਚ ਪੈ ਗਈ—ਜਿੰਨਾਂ ਚਿਰ ਛੱਡੋਗੇ ਨਹੀਂ, ਸੁਖ ਨਹੀਂ ਲਓਗੇ। ਆਪਨੇ ਅੰਦਰ ਕੁੜ੍ਹਦੇ ਰਹਿੰਦੇ ਹੋ ਕਿ ਫਲਾਣੇ ਦਾ ਨੁਕਸਾਨ ਹੋਵੇ। ਉਸ ਦਾ ਖਵਰੇ ਹੋਣਾ ਹੈ ਕਿ ਨਹੀਂ ਹੋਣਾ, ਆਪ ਤੇ ਦੁਖੀ ਰਹਿੰਦੇ ਹੋ। ਆਪਨੇ ਅੰਦਰ ਤੇ ਕੋਲੇ ਧਰੇ ਰਹਿੰਦੇ ਹਨ। ਜੇ ਆਪਨੇ ਅੰਦਰ ਇਹ ਤੁਹਾਡੇ ਰਹੇ ਬਈ ਰਾਗਾ ਸਿੰਘ ਨੂੰ ਬਹੁਤਾ ਕੁਛ ਮਿਲੇ, ਇਹ ਬੜਾ ਸੁਖੀ ਰਹੇ, ਇਹ ਭਜਨ ਬਾਣੀ ਬਹੁਤਾ ਕਰੇ ਤੇ ਤੁਹਾਡਾ ਦਿਲ ਆਪਨਾ ਵੀ ਸੁਖੀ ਰਹੂ ਇਹ ਭੀ ਸੁਖੀ ਹੋ ਜਾਊ, ਕਿਉਂਕਿ ਪਤਾ ਨਹੀਂ ਕਿਹੜੇ ਪਾਸਿਓਂ ਕੀਹਦੀ ਸੁਣ ਲਵੇ। ਮੇਰੀ ਇਹ ਅਰਜ਼ ਹੈ, ਸਾਧ ਸੰਗਤ 'ਚ ਆਏ ਹੋ, ਅੱਜ, ਕੱਲ, ਕੋਈ ਲੋੜ ਨਹੀਂ ਸਾਹਮਣੇ ਖੜੇ ਹੋ ਕੇ ਬਈ, ਮੈਂ ਦੂਜੇ ਨਾਲ ਗੱਲ ਕਰਾਂ, ਅੰਦਰਾਂ ਤੋਂ ਛੱਡੋ, ਅੰਦਰੋਂ ਕਦੂਰਤਾਂ[10] ਛੱਡੋ, ਇੱਕ ਦੂਏ ਨਾਲ ਦੁਸ਼ਮਣੀਆਂ ਛੱਡੋ। ਜੇ ਕਿਸੇ ਨੇ ਕਿਸੇ

ਦਾ ਕੁਝ ਦੇਣਾ ਲੈਣਾ ਹੈ, ਹੱਥ ਜੋੜੋ, ਰੁਪਏ ਦੇ ਦੋ ਆਨੇ ਦੇਣ ਜੋਗੇ ਹੋ ਦੋ ਦਿਓ, ਚਾਰ ਆਨੇ ਦੇਣ ਜੋਗੇ ਹੋ ਚਾਰ ਆਨੇ ਦਿਓ, ਦੇ ਕੇ ਉਹਦੇ ਤੋਂ ਮਾਫੀ ਮੰਗੋ। ਕਿਸੇ ਨੇ ਨਹੀਂ ਅੱਗੇ ਜਾ ਕੇ ਛਡਾਉਣਾਂ।

ਸਤਿ ਸ੍ਰੀ ਅਕਾਲ।



**ਸ਼ਬਦਾਰਥ**

੧ ਜਾਮਨ।
੨ ਦਹੀਂ।
੩ ਪੁਕਾਰ ਕਰਨ ਦੀਆਂ ਅਵਾਜ਼ਾਂ।
੪ ਪੈ ਰਹੀਆਂ ਹਨ।
੫ ਜਾਗਦਾ ਹੋਇਆ।
੬ ਆਪਣੇ ਆਪ ਨੂੰ ਲੁਟਾ।
੭ ਦੁਬਿਧਾ, ਦ੍ਵੈਤ ਨੂੰ।
੮ ਬਹਾਦਰ।
੯ ਦਿਲ ਦੀ ਮੈਲ।
੧੦ ਮੈਲ, ਮਲੀਣਤਾ।

# ਬੰਕੋਕ ੬-੧-੧੯੫੯

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ।।**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।**

## ਵਿਦਿਆਲੇ ਦੀ ਸੇਵਾ

ਪਿਆਰੇ ਸੱਜਣੋ, ਮੈਨੂੰ ਹੁਣ ਇੱਥੇ ਆਉਣ ਕਰਕੇ, ਕੁਛ ਕਰਨਾ ਪੈਂਦਾ ਹੈ। ਸਰੀਰ ਮੇਰਾ ਆਖੇ ਨਹੀਂ ਲਗਦਾ। ਏਨਾਂ ਵਕਤ ਵੀ ਮਸਾਂ ਗੁਜ਼ਰਦਾ ਹੈ। ਅੱਜ ਨਿਤਨੇਮ ਦਾ ਵੀ ਭੋਗ—ਉਹ ਰਾਗੀਆਂ ਨੂੰ ਵੀ ਪਹਿਲਾਂ ਕਿਸੇ ਨੇ ਲਾਇਆ, ਉਹ ਵੀ ਵਿਚਾਰੇ ਮੇਰੇ ਹੀ ਸਾਥੀ ਬਣੇ ਸਨ—ਮੈਂ ਪੰਜ ਮਿੰਟ ਪਹਿਲਾਂ ਹੀ ਅਰਦਾਸਾ ਅੱਜ ਕਰ ਦਿੱਤਾ ਹੈ ਆਪਣਾ। ਅਰਜ਼ ਇਹ ਹੈ ਬਈ, ਕੱਲ ਵਿਦਿਆਲੇ ਵਾਸਤੇ ਗੱਲ ਕੀਤੀ ਸੀ। ਅਰਜਨ ਸਿੰਘ ਨੇ ਕੋਈ ਗੱਲਾਂ ਦੱਸੀਆਂ ਹਨ। ਉਹ ਬਹਿ ਕੇ ਵਿਚਾਰ ਲਈਆਂ ਜਾਣਗੀਆਂ, ਜਿਹੜੀਆਂ ਠੀਕ ਹੋਣਗੀਆਂ, ਉਹਦੇ ਨਾਲ। ਮੈਂ ਤੇ ਇਹ ਗੱਲ ਕਹਿੰਦਾ ਹਾਂ ਬਈ, ਉਹ ਆਦਮੀ ਗਲਤ ਹੈ, ਜਿਹੜਾ ਆਪਣੇ ਆਪ ਨੂੰ ਇਹ ਸਮਝਦਾ ਹੈ ਕਿ ਮੈਨੂੰ ਬੜੀ ਅਕਲ ਹੈ। ਭਾਵੇਂ ਕੋਈ ਵੀ ਆਦਮੀ ਹੋਵੇ, ਜਿਹੜੀ ਲੋਕਾਂ 'ਚ ਇਹ ਗੱਲ ਮਸ਼ਹੂਰ ਹੈ, ਕਿ ਕੋਲ ਕੋਈ ਨਾ ਹੋਵੇ ਤੇ ਕੰਧ ਤੋਂ ਅਕਲ ਪੁੱਛ ਲਓ। ਕੰਧ ਦਾ ਮਤਲਬ ਇਹ ਨਹੀਂ ਹੁੰਦਾ, ਬਈ, ਭਾਵੇਂ ਕੰਧ ਵਰਗਾ ਵੀ ਆਦਮੀ



ਹੋਵੇ, ਕੋਈ ਗੱਲ ਕਿਤੋਂ ਚੰਗੀ ਮਿਲ ਜਾਂਦੀ ਹੈ। ਇੱਕ ਦਿਨ ਬੈਠਿਆਂ ਬੈਠਿਆਂ ਸ਼ਬਦ ਤੇ ਵਿਚਾਰ ਸ਼ੁਰੂ ਹੋ ਗਈ, ਤੰਬੋਲੀ ਦੇ ਖੂਹਾਂ ਤੇ ਮਾਂਗੇ ਸੰਤ ਸੰਮਾਂ ਸਿੰਘ ਹੁਰੀਂ ਜਿੱਥੇ ਸਨ। ਉੱਥੇ ਬੈਠਿਆਂ ਬਚਨ ਚਲ ਪਿਆ–

**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ।।**

*–ਸੋਰਠ ਨਾਮਦੇਵ ਜੀ, ਪੰਨਾ-੬੫੭*

ਇਹਦਾ ਅਰਥ ਕੁਝ ਸੱਜਣਾ ਨੇ ਐਸਾ ਕੀਤਾ—ਉਨ੍ਹੇ ਰਾਮ ਚੰਦਰ ਦੇ ਰੂਪ 'ਚ ਸਮੁੰਦਰ ਦਾ ਪੁਲ ਬੱਧਾ। ਮੈਂ ਜਿਹੜਾ ਅਰਥ ਸੁਣਿਆ ਸੀ, ਸੰਤਾਂ ਤੋਂ—ਉਹ ਇਹ ਉਹਨਾਂ ਕੀਤਾ ਕਿ ਸਮੁੰਦਰ ਦਾ ਪਾਣੀ ਜਿਹੜਾ ਉਹ ਚਾਰ ਜੋਜਨ ਜ਼ਮੀਨ ਤੋਂ ਉੱਚਾ ਖੜ੍ਹਾ ਹੈ, ਇਹ ਉਸਦੀ ਬਖ਼ਸ਼ਸ ਨਾਲ ਖੜਾ ਹੈ। ਇੱਕ ਸਾਧੂ ਸਾਡਾ ਹਲ ਵਾਹ ਜ਼ਿਮੀਦਾਰ, ਉਹ ਕਹਿੰਦਾ—ਇਉਂ ਨਹੀਂ ਜੀ, ਗੱਲ ਇਹ ਹੈ ਬਈ—**ਜਲਧਿ ਬਾਂਧਿ**—ਬੱਦਲਾਂ 'ਚ ਕਰੋੜਾਂ ਮਣ ਪਾਣੀ ਬੰਨ੍ਹ ਦਿੱਤਾ ਹੈ, ਉਸਨੇ। ਅਸੀਂ ਉੱਥੇ ਹੈਰਾਨ ਹੋਏ। ਜਿਹੜਾ ਉੱਤੋਂ ਬਾਰਸ਼ਾਂ 'ਚ ਪਾਣੀ ਆਉਂਦਾ ਹੈ—**ਜਲਧਿ ਬਾਂਧਿ ਧ੍ਰੂ ਥਾਪਿਓ ਹੋ**। ਇਹ ਗੁਰੂ ਕੇ ਘਰ ਦੀ ਬੇਅੰਤ ਵਡਿਆਈ ਹੈ। ਇਸ ਤਰ੍ਹਾਂ ਹੀ ਕੋਈ ਵੀ ਆਦਮੀ ਕੋਈ ਕੰਮ ਕਰਨ ਲਗਦਾ ਹੈ, ਜੇ ਉਸ ਕੰਮ ਵਿੱਚ ਉਹ ਕਿਸੇ ਦੀ ਅਕਲ ਨੂੰ ਮਾੜੀ ਜਾਣਦਾ ਹੈ—ਠੀਕ ਨਹੀਂ। ਹਾਂ, ਵਿਚਾਰ ਕਰੋ ਬੈਠ ਕੇ, ਇੱਕ ਦੋ ਚਾਰ ਗੱਲ।

ਹੁਣ ਮੈਂ ਜਿਹੜੇ ਉਹਨਾਂ ਨੇ ਨਿਯਮ ਬਣਾਏ ਹਨ। ਕੁਛ ਮੈਂ ਅੱਜ ਉਹ ਦੇਖ ਲਏ ਹਨ, ਅਜੇ ਕੋਈ ਬਹੁਤੀ ਉਹਨਾਂ 'ਚ ਵਾਧਾ ਘਾਟਾ ਕਰਨ ਦੀ ਲੋੜ ਨਹੀਂ। ਮੈਂ ਇਹ ਅਰਜ਼ ਕਰਾਂਗਾ ਬਈ, ਜਿਹੜੀ ਕਮੇਟੀ ਤੁਸੀਂ ਆਪੇ ਬਣਾਈ ਹੈ, ਮੈਂ ਤੇ ਨਹੀਂ ਉਹ ਬਣਾਈ, ਉਸਨੂੰ ਇੱਕ ਸਾਲ ਉਸੇ ਤਰ੍ਹਾਂ ਹੀ ਰਹਿਣ ਦਿਓ, ਛੇੜੋ ਨਾ। ਕੰਮ ਨਹੀਂ ਏਵੇਂ ਹੁੰਦਾ। ਮੈਨੂੰ ਇਹ ਪਤਾ ਹੈ। ਮੈਂ ਤੁਹਾਨੂੰ ਇੱਕ ਆਪਣੇ ਤਜਰਬੇ ਦੀ ਗੱਲ ਦੱਸਦਾ ਹਾਂ। ਡੰਗਰਾਂ ਦੇ ਤਜਰਬੇ ਵਿੱਚ, ਗਊਆਂ ਮਹੀਆਂ ਵਿੱਚ, ਉੱਥੇ ਮੈਂ ਆਪਣੀ ਮਰਜੀ ਨਾਲ ਕਰਨ ਵਾਲਾ ਹਾਂ, ਮੇਰੇ ਆਖੇ ਲੱਗਣ ਵਾਲੇ ਕਰਨ ਵਾਲੇ ਹਨ। ਹਿੰਦੁਸਤਾਨ 'ਚ ਕਿਸੇ ਕੋਲ ਓਡੀ ਗਊ ਨਹੀਂ ਚੰਗੀ ਦੁੱਧ ਵਾਲੀ ਰਹਿ ਗਈ। ਕਿਸੇ ਫਾਰਮ 'ਚ ਨਹੀਂ। ਫਾਰਮਾਂ 'ਚ ਇੱਕ ਆਦਮੀ ਨੂੰ ਤਿੰਨ ਸਾਲ ਨੌਕਰੀ ਮਿਲਦੀ

ਹੈ, ਉਹ ਆਪਣੀ ਕੋਈ ਨਾ ਕੋਈ ਸਕੀਮ ਬਣਾਉਂਦਾ ਹੈ। ਉਹ ਬਦਲ ਜਾਂਦਾ ਹੈ, ਦੂਜਾ ਹੋਰ ਆ ਜਾਂਦਾ ਹੈ, ਕੰਮ ਵਿਗੜ ਜਾਂਦਾ ਹੈ, ਇਸ ਤਰ੍ਹਾਂ ਕਰਨ ਨਾਲ। ਸਾਡੇ ਆਦਮੀ ਥੋੜੇ ਚੰਗੇ ਰਹਿ ਗਏ। ਨਹੀਂ, ਵੈਸੇ ਪੁਰਾਣੇ ਭਾਵੇਂ ਉਹਨਾਂ ਨੂੰ ਮਹੰਤ ਕਹੋ, ਭਾਵੇਂ ਜਥੇਦਾਰ ਕਹੋ, ਜਿਨ੍ਹਾਂ ਨੂੰ ਇੱਕ ਵਾਰ ਚੁਗਦੇ ਸੀ, ਉਹਨਾਂ ਦੀ ਤਬਦੀਲੀ ਨਹੀਂ ਸਨ ਕਰਦੇ। ਉਹ ਆਪਣੇ ਕੰਮ ਨੂੰ ਲਈ ਤੁਰੇ ਜਾਂਦੇ ਸਨ।

ਹੁਣ ਅਜੇ ਇੱਕ ਸਾਲ ਵਾਸਤੇ ਇਹ ਮੇਰੀ ਅਰਜ਼ ਹੈ, ਉਹ ਕਮੇਟੀ ਕਾਇਮ ਰਵ੍ਹੇ, ਉਹ ਕੰਮ ਕਰੇ। ਉਹਨਾਂ ਨੇ ਬੜਾ ਚੰਗਾ ਕੰਮ ਕੀਤਾ ਹੈ, ਜਿਹੜਾ ਕੀਤਾ ਹੈ। ਉਹਨਾਂ ਅੱਗੇ ਮੇਰੀ ਅਰਜ਼ ਹੈ—ਬਈ, ਜੇ ਕਰਨਾ ਹੈ ਕੰਮ, ਗਾਲ੍ਹਾਂ ਤੇ ਬਦਨਾਮੀ ਤੇ ਸਭ ਕੁਛ ਝੱਲ ਕੇ ਸਿਰ ਡਾਹੀ ਰੱਖਣ। ਜੇ ਤੇ ਉਹ ਝਾੜੂ ਬਰਦਾਰ ਸਾਧ ਸੰਗਤ ਦੇ ਹੋ ਕੇ ਸੇਵਾ ਕਰਨਗੇ ਤੇ ਸਿਰੇ ਚੜ੍ਹਾ ਲੈਣਗੇ ਤੇ ਜੇ ਹਕੂਮਤ ਵਾਲੇ ਬਣਨਗੇ, ਕਿਸੇ ਨੇ ਨਹੀਂ ਪੁੱਛਣਾ। ਉੱਦਮ ਉਹਨਾਂ ਦਾ ਬੜਾ ਚੰਗਾ ਹੈ। ਮੈਂ ਸਾਧ ਸੰਗਤ ਅੱਗੇ ਅਰਜ਼ ਕਰਾਂਗਾ—ਬਈ, ਇੱਕ ਸਾਲ ਭਰ ਦੇ, ਜਿੰਨੇ ਤੁਹਾਡੇ ਖਰਚ ਵਾਧੂ ਹਨ, ਜੁੱਤੀਆਂ ਜਿੰਨੀਆਂ ਨਾਲ ਤੁਹਾਡਾ ਕੰਮ ਚਲਦਾ ਹੈ—ਉਨੀਆਂ ਪਾਓ, ਜਿਹੜੀਆਂ ਵਾਧੂ ਲੈਂਦੇ ਹੋ, ਉਹਨਾਂ ਦੇ ਪੈਸੇ ਬਚਾ ਕੇ ਵਿਦਿਆਲੇ ਨੂੰ ਦਿਓ। ਜਿੰਨੇ ਕਪੜੇ ਵਾਧੂ ਸਿਉਂਦੇ ਹੋ, ਜਿੰਨੇ ਗਹਿਣੇ ਇੱਕ ਸਾਲ 'ਚ ਵਾਧੂ ਬਣਾਉਂਦੇ ਹੋ, ਜੇ ਤੁਸੀਂ ਉਹ ਹੀ ਕੰਮ ਕਰਕੇ, ਉਹਨੂੰ ਵਿਦਿਆਲੇ ਨੂੰ ਦਿਓਗੇ, ਤੁਹਾਡਾ ਨਾਂ ਹੋਣਾ ਹੈ। ਮੈਂ ਨਹੀਂ ਪੜ੍ਹਨ ਆਉਣਾ, ਮੇਰੇ ਬੱਚਿਆਂ ਨੇ ਨਹੀਂ ਪੜ੍ਹਨ ਆਉਣਾ। ਤੁਹਾਡਾ ਆਪਣਾ ਨਾਂ ਹੋਣਾ ਹੈ। ਦੇਖੋ ਸਾਡੇ ਭਰਾਵਾਂ ਨੇ ਸਿੰਘ ਸਭਾ 'ਚ ਕਿੰਨਾ ਕੰਮ ਕਰ ਲਿਆ ਹੈ। ਹਸਪਤਾਲ ਬਣ ਗਿਆ ਹੈ, ਸਕੂਲ ਬਣ ਗਿਆ ਹੈ, ਜਗ੍ਹਾ ਬਣ ਗਈ ਹੈ। ਹਿੰਦੂਆਂ ਭਰਾਵਾਂ ਨੇ ਬਣਾ ਲਈ ਹੈ। ਥੋੜ੍ਹਾ ਬਹੁਤਾ ਤੁਸੀਂ ਵੀ ਕਰੋਗੇ। ਸਭ ਤੋਂ ਵੱਡੀ ਚੀਜ਼ ਹੈ, ਜਿਹੜੀ ਮੈਂ ਕੱਲ ਵੀ ਅਰਜ਼ ਕਰੀ ਸੀ। ਪਹਿਲੇ ਤਿੰਨ ਚਾਰ ਸਾਲ ਆਪਣੀ ਧਾਰਮਿਕ ਵਿੱਦਿਆ, ਮੁੱਢਲੀ ਜਿਹੜੀ ਵਿੱਦਿਆ ਹੈ, ਜਿਹਦੇ 'ਚ ਆਪਣੇ ਗੁਰੂਆਂ ਦਾ—ਆਪਣੇ ਇਸ਼ਟ ਦਾ—ਭਾਵੇਂ ਉਹ ਹਿੰਦੂ ਮਨਾਵੇ—ਭਾਵੇਂ ਸਿੱਖ ਮਨਾਵੇ—ਅਕਾਲੀ ਮਨਾਵੇ—ਕੂਕਾ ਮਨਾਵੇ, ਜਿੰਨਾਂ ਚਿਰ ਇਹ ਗੱਲ ਨਾ ਹੋਵੇ, ਓਨਾਂ ਚਿਰ ਬੱਚੇ ਜਿਹੜੇ ਨੇ ਉਹਨਾਂ ਨੂੰ ਕੋਈ ਪਤਾ ਨਹੀਂ ਲੱਗਦਾ—ਮੈਂ ਇਹ ਅਰਜ਼ ਕਰਾਂਗਾ।



ਐਤਕਾਂ ਮੈਂ ਇਹ ਅਰਜ਼ ਨਹੀਂ ਕਿਸੇ ਅੱਗੇ ਕੀਤੀ, ਤੇ ਹੁਣ ਮੈਂ ਇਹ ਕਰ ਦੇਨਾ ਤੇ ਜੇ ਹੋਰ ਕੁਝ ਨਹੀਂ ਤੇ ਇੱਕ ਸਾਲ ਵਾਸਤੇ ਸਿਨੇਮੇ ਵਾਲੇ ਵੀ ਜਿਹੜੇ ਸੱਜਣ ਸਾਡੇ ਨਾਮਧਾਰੀ ਦੇਖਦੇ ਹੋਣ, ਉਹ ਕਿਰਪਾ ਕਰਕੇ ਪੈਸੇ ਇਸ ਵਿਦਿਆਲੇ ਨੂੰ ਹੀ ਦੇ ਦੇਣ। ਇੱਕ ਸਾਲ ਉਹ ਵੀ ਸਬਰ ਸੰਤੋਖ ਦਾ ਘੁੱਟ ਭਰ ਲੈਣ, ਜੇ ਕੋਈ ਜਾਂਦਾ ਹੈ। ਮੈਨੂੰ ਨਹੀਂ ਪਤਾ, ਮੈਂ ਕਿਸੇ ਤੇ ਉਂਗਲ ਨਹੀਂ ਧਰੀ। ਮੈਂ ਇਹ ਅਰਜ਼ ਕਰਾਂਗਾ। ਇਸੇ ਤਰ੍ਹਾਂ ਹੀ ਸਾਡੀਆਂ ਮਾਈਆਂ, ਬੀਬੀਆਂ, ਇੱਕ ਸਾਲ 'ਚ ਬਹੁਤੇ ਸੂਟ ਨਾ ਬਣਾਉਣ। ਉਹ ਆਪਣਾ ਗਹਿਣਾ ਕੋਈ ਨਾ ਇੱਕ ਸਾਲ ਬਣਾਉਣ। ਜਿਨ੍ਹਾਂ ਲੋਕਾਂ ਨੇ ਆਪਣੇ ਵੱਡੇ ਕੰਮ ਕਰਨੇ ਹਨ, ਉਹਨਾਂ ਕੰਮਾਂ ਵਿੱਚ ਉਹ ਥੋੜਾ ਜਿਹਾ ਧਿਆਨ ਰੱਖਣ।

## ਗਰੀਬ ਦੀ ਮਦਦ

ਕਿਰਪਾ ਗੁਰੂ ਨੇ ਕੀਤੀ ਹੋਈ ਹੈ, ਅੰਨ ਪਾਣੀ ਛਕਣ ਨੂੰ ਮਿਲਦਾ ਹੈ ਔਰ ਜਿਹੜਾ ਉਹਨਾਂ ਨੇ ਇਹ ਕੰਮ ਸ਼ੁਰੂ ਕੀਤਾ ਹੈ, ਉਹਦੇ 'ਚ ਇੱਕ ਚੀਜ਼ ਜਿਹੜੀ ਉਹਨਾਂ ਨੇ ਰੱਖੀ ਹੈ, ਬਈ ਗਰੀਬਾਂ ਦੀ ਮਦਦ ਕਰਨੀ ਹੈ। ਇਹ ਸਭ ਤੋਂ ਵੱਡਾ ਉੱਦਮ ਹੈ। ਲੇਕਿਨ ਮੈਂ ਗਰੀਬਾਂ ਅੱਗੇ ਵੀ ਅਰਜ਼ ਕਰਾਂਗਾ। ਜਿਸ ਤਰ੍ਹਾਂ ਹਰੀਜਨਾਂ ਨੂੰ ਖਾਸ ਜਗ੍ਹਾ ਦੇ ਦਿੱਤੀ ਉੱਥੇ, ਪਰ ਉਸ ਜਗ੍ਹਾ ਦਾ ਨਤੀਜਾ ਇਹ ਹੋਇਆ—ਉਹਨਾਂ ਨੂੰ ਸਮਝ ਨਹੀਂ ਸੀ—ਉਹ ਅਧਿਕਾਰਾਂ ਤੋਂ ਵੱਧ ਵਰਤਣ ਲੱਗ ਪਏ।

ਮੈਂ ਗਰੀਬ ਦਾ ਵੀ ਭਾਵ ਇਹ ਸਮਝਾਂਗਾ, ਇੱਕ ਆਦਮੀ ਹੈ, ਬਈ ਉਸਦੇ ਕੰਮ ਕਰਨ 'ਚ ਕੋਈ ਫਰਕ ਨਹੀਂ, ਉਸ ਦੇ ਚਾਲ ਚਲਨ 'ਚ ਕੋਈ ਫਰਕ ਨਹੀਂ, ਉਹ ਕੁਦਰਤੀ ਕਮਜ਼ੋਰ ਹੋ ਗਿਐ, ਉਸਦੀ ਮਦਦ ਕਰਨੀ ਹੈ। ਇੱਕ ਆਦਮੀ ਕੰਮ ਨਹੀਂ ਕਰਦਾ, ਜਾਣਕੇ ਵਿਹਲਾ ਬਹਿ ਰਹਿੰਦਾ ਹੈ, ਉਸਦੀ ਮਦਦ ਕੋਈ ਕਰਨ ਦੀ ਲੋੜ ਨਹੀਂ। ਇੱਕ ਆਦਮੀ ਫਜ਼ੂਲ ਖਰਚਿਆਂ 'ਚ

ਪੈਸੇ ਗੁਆਉਂਦਾ ਹੈ। ਉਹ ਇਹ ਦੇਖ ਲੈਂਦਾ ਹੈ ਬਈ, ਇੱਕ ਆਦਮੀ ਨੂੰ ੧੦੦੦ ਰੁਪੱਈਆ ਰੋਜ਼ ਦੀ ਆਮਦਨ ਹੈ, ਇੱਕ ੫੦ ਰੁਪਈਏ ਰੋਜ਼ ਵਾਲਾ, ਉਹਦੇ ਮੁਕਾਬਲੇ 'ਚ ਆਪਣੇ ਫਜ਼ੂਲ ਖਰਚੀ ਕਰਦਾ ਹੈ, ਉਹਨੂੰ ਕੋਈ ਜ਼ਰੂਰਤ ਨਹੀਂ ਦੇਣ ਦੀ।

ਤੁਸੀਂ ਘੱਟ ਤੋਂ ਘੱਟ ਖਰਚ ਕਰਕੇ ਆਪਣੇ ਕਪੜੇ ਓਨੇ ਪਾਓ ਜਿੰਨਿਆਂ ਨਾਲ ਤੁਹਾਡਾ ਗੁਜ਼ਾਰਾ ਹੁੰਦਾ ਹੈ। ਦੋ ਤਿੰਨ ਕੁੜਤੇ ਦੇਖ ਮੇਰੇ ਨਹੀਂ ਗਲ ਪਾਏ ਹੋਏ, ਇੱਕੋ ਹੀ ਹੈ। ਤਿੰਨ ਚਾਰ ਹੋਣ ਤਾਂ ਵੀ ਸਾਰ ਲਵਾਂਗੇ। ਜੇਕਰ ੧੫-੨੦ ਸੁਆ ਕੇ ਰੱਖ ਛੱਡਾਂਗੇ ਫਜ਼ੂਲ ਖਰਚ ਹੋਊ, ਕਿਸੇ ਕੰਮ ਨਹੀਂ ਆਉਣੇ। ਜੁੱਤੀਆਂ ਅੱਠ-ਅੱਠ, ਦਸ-ਦਸ, ਜੋੜੇ ਨਾ ਲਓ, ਦੋ ਜੁੱਤੀਆਂ ਰੱਖੋ, ਜਦੋਂ ਇੱਕ ਟੁੱਟਣ ਲੱਗੇ ਦੂਜੀ ਹੋਰ ਲੈ ਲਓ। ਤਿੰਨ ਨਾ ਕਰੋ। ਜੇ ਤੁਸੀਂ ਇਸ ਤਰ੍ਹਾਂ ਕਰੋਗੇ, ਬੜਾ ਕੁਛ ਕਰ ਲਓਗੇ।

੧੦੦ ਰੁਪੱਈਆ, ਖਰਚ ਸਾਰੇ ਆਪਣੇ ਕੱਢ ਕੇ, ਜਿਹਨੂੰ ਬਚ ਜਾਏ, ਉਹ ਇੱਕ ਗੋਲਕ ਆਪਣੀ ਬਣਾ ਛੱਡੇ, ਇਸ ਖਰਚ ਤੋਂ ਬਿਨਾਂ ਉਹ ਇੱਕ ਰੁਪੱਈਆ ਉਹਦੇ 'ਚ ਪਾ ਛੱਡੇ, ਸੌ ਬਚੇ ਹੋਏ ਚੋਂ। ਉਹ ਕਿਸੇ ਨੂੰ ਨਾ ਅਜੇ ਦਿਓ। ਆਪੋ ਆਪਣੇ ਕੋਲ ਰੱਖੋ। ਮੈਨੂੰ ਦੱਸੋ ਤੁਸੀਂ ਬਈ, ਸਾਡੀ ਏਨੀ ਏਨੀ ਗੋਲਕ ਜਮ੍ਹਾਂ ਹੈ। ਮੈਂ ਆਵਾਂ, ਜਾਂ ਲਿਖਾਂ, ਜਾਂ ਇੱਥੇ ਕੁਝ ਕਰਕੇ, ਉਹ ਸਾਰਿਆਂ ਨੂੰ ਬਈ, ਕਿਸ ਤਰ੍ਹਾਂ ਉਹ ਵਰਤਣਾ ਹੈ। ਇਹ ਉਨ੍ਹਾਂ ਨਾਲ ਫੈਸਲਾ ਹੋ ਗਿਆ ਹੈ, ਬਈ, ਕੋਈ ਕੰਮ ਜਿਹੜਾ ਮੈਂ ਦੇਖ ਲਿਆ ਹੈ, ਇਹਨੂੰ ਉਹ ਚਲਾਉਣ, ਜਿਸ ਤਰ੍ਹਾਂ ਬਣਿਆ ਹੋਇਆ ਹੈ। ਅਗਰ ਕੋਈ ਤਬਦੀਲੀ ਦੀ ਹੋਰ ਲੋੜ ਪਵੇਗੀ, ਉਹ ਮੈਨੂੰ ਪੁੱਛ ਲੈਣਗੇ। ਮੇਰੀ ਜਿਹੜੀ ਤੁੱਛ ਬੁੱਧੀ ਹੋਵੇਗੀ, ਮੈਂ ਉਹ ਦੱਸ ਦਿਆਂਗਾ। ਤਾਂ ਹੁਣ ਇਸ ਕੰਮ ਨੂੰ ਸਿਰੇ ਚੜ੍ਹਾਕੇ, ਸਾਰਿਆਂ ਦਾ ਕੰਮ ਹੈ, ਰਲਕੇ ਸਾਰਿਆਂ ਨੇ ਕਰਨਾ ਹੈ। ਇੱਕ ਆਦਮੀ ਦਾ ਇਹ ਕੰਮ ਨਹੀਂ। ਰਾਮ ਚੰਦਰ ਜੀ ਦੇ ਪੁਲ ਬੰਨ੍ਹਣ 'ਚ ਇੱਕ ਗਾਲ੍ਹੜ ਸੀ ਜਿਹੜੀ ਮਿੱਟੀ 'ਚ ਲਿਬੜਕੇ ਪਾਣੀ 'ਚ ਜਾ ਪੈਂਦੀ ਸੀ ਤੇ ਉਹ ਕਹਿੰਦੀ ਸੀ—ਮੇਰਾ ਏਨਾ ਹੀ ਬੜਾ ਹੈ। ਇਹ ਪਤਾ ਨਹੀਂ ਕਿਸੇ ਦਾ ਇੱਕ ਪੈਸਾ ਵੀ ਇਹੋ ਜਿਹਾ ਆ ਜਾਏ।



## ਧਰਮ ਦੀ ਕਿਰਤ ਕਮਾਈ

ਮੈਂ ਇੱਕ ਅਰਜ਼ ਕਰਾਂ। ਸਾਖੀ ਯਾਦ ਆ ਗਈ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜਿਸ ਵੇਲੇ ਕਿਰਪਾ ਕੀਤੀ ਪੰਥ ਦੀ ਤਾਂ ਤਿੰਨ ਜੋੜੀਆਂ ਰਾਗੀਆਂ ਦੀਆਂ ਕਾਇਮ ਹੋਈਆਂ, ਇੱਕ ਢਾਡੀਆਂ ਦੀ ਵੱਖਰੀ ਹੋਈ, ਉਹ ਸਾਰੇ ਫਿਰਦੀ ਸੀ। ਜਿਹੜੇ ਰਾਗੀ ਕਾਇਮ ਹੋਏ, ਉਦੋਂ ਉਹ ਰਬਾਬੀ ਸਨ—ਭਾਈ ਦਿੱਤੂ, ਭਾਈ ਫਕੀਰੀਆ, ਭਾਈ ਵਜੀਰਾ, ਇਹ ਤਿੰਨ ਭਰਾ ਸਨ। ਇੱਕ ਪਾਸੇ ਭਾਈ ਪ੍ਰੇਮ ਸਿੰਘ ਹੁਰੀਂ ਮਜ਼੍ਹਬੀ ਸਿੰਘ ਸਨ, ਜਿਨ੍ਹਾਂ ਦਾ ਪੋਤਰਾ ਹੁਣ ਹਜ਼ੂਰਾ ਸਿੰਘ ਹੈ, ਭਾਈ ਕਿਰਪਾਲ ਸਿੰਘ ਹੁਰੀਂ ਰਾਗੀ। ਇੱਕ ਪਾਸੇ ਭਾਈ ਤਾਰਾ ਤੇ ਮਾਲੀ, ਇਹ ਅਟਾਰੀ ਦੇ ਸਨ। ਇਹ ਤਿੰਨ ਜੋੜੀਆਂ ਰਾਗੀਆਂ ਦੀਆਂ ਨੂੰ, ਭਾਈ ਦਿੱਤੂ ਹੁਰਾਂ ਨੂੰ ਦੜਪ ਦਾ ਇਲਾਕਾ ਬਖਸ਼ਿਆ, ਦੁਆਬਾ ਤੇ ਦੜਪ; ਭਾਈ ਤਾਰੇ ਹੁਰਾਂ ਨੂੰ ਮਾਝਾ ਤੇ ਬਾਰ; ਭਾਈ ਕਿਰਪਾਲ ਸਿੰਘ ਹੁਰਾਂ ਨੂੰ ਮਾਲਵਾ। ਤੇ ਲਿਖਕੇ ਹੁਕਮਨਾਮਾ ਦਿੱਤਾ, ਬਈ, ਇੱਕ ਰੁਪੱਈਆ ਸਾਧ ਸੰਗਤ ਇਹਨਾਂ ਦੀ ਭੇਟਾ ਕਰਿਆ ਕਰੇ। ਮੈਂ ਕੱਲ ਵੀ ਧਰਮ ਦੀ ਸਾਖੀ ਸੁਣਾਈ ਸੀ, ਹੁਣ ਇਹ ਭੀ ਖਾਸ ਗੱਲ ਹੈ। ਸਤਿਗੁਰਾਂ ਦਾ ਬਚਨ ਹੈ। ਮੈਨੂੰ ਬਾਬਾ ਗੁਰਮੁਖ ਸਿੰਘ ਹੁਰੀਂ, ਇਹ ਜਿਹੜੇ ਗੁਰਦਿਆਲ ਸਿੰਘ ਹੁਰੀਂ ਸਾਡੇ ਐਡੀਟਰ ਨੇ ਝਾੜੂ, ਇਹਨਾਂ ਦੇ ਪਿਤਾ ਨੇ ਸੁਣਾਇਆ, ਉਹ ਸਤਿਗੁਰਾਂ ਦੇ ਵੇਲੇ ਤੋਂ ਲੈ ਕੇ ਉਗਰਾਹੀ ਕਰਦੇ ਰਹੇ ਸਨ।

ਸਤਿਗੁਰਾਂ ਇਹ ਕਿਹਾ—ਭਾਈ ਦਿੱਤੂ ਇਹ ਨਾ ਸਮਝੀਂ ਬਈ, ਇੱਕ ਰੁਪੱਈਆ ਹੈ, ਇਹ ਕਿਰਤ ਵਾਲਿਆਂ ਦਾ ਰੁਪੱਈਆ ਹੈ, ਧਰਮ ਦੀ ਕਿਰਤ ਵਾਲਿਆਂ ਦਾ ਰੁਪੱਈਆ ਹੈ। ਜ਼ਰਾ ਧਰਮ ਦੀ ਕਿਰਤ ਦਾ ਧਿਆਨ ਰੱਖਣਾ। ਉਹਨਾਂ ਸੁਣਾਈ ਸਾਖੀ—ਕਿ ਭਾਈ, ਇੱਕ ਸ਼ਾਹੂਕਾਰ ਇੱਕ ਜਹਾਜ਼ ਲੈ ਕੇ ਸਮੁੰਦਰ 'ਚ ਗਿਆ। ਤੁਰੇ ਜਾਂਦੇ ਜਾਂਦਿਆਂ, ਜਹਾਜ਼ ਇੱਕ ਐਸੀ ਜਗ੍ਹਾ ਜਾ ਲੱਗਾ ਜਿੱਥੇ ਹੀਰੇ ਮੋਤੀ ਬੜੇ ਸਨ। ਹੁਣ ਤਾਂ ਲੋਕਾਂ ਸਾਰੀ ਦੁਨੀਆਂ ਭਾਲ ਲਈ ਹੈ, ਉਦੋਂ ਤਰਪਾਲਾਂ ਵਾਲੇ ਜਹਾਜ਼ ਸੇ, ਕਦੇ ਕਿਧਰੇ ਜਾ ਲੱਗਾ। ਜਾ ਉਤਰੇ, ਉਤਰ ਕੇ ਦੇਖਿਆ ਲੋਕਾਂ ਨੇ ਬੜੇ ਹੀਰੇ ਮੋਤੀ ਸਸਤੇ ਖਰੀਦੇ। ਇੱਕ

ਆਦਮੀ ਵਿੱਚ ਉਹ ਸੀ, ਜਿਹੜਾ ਕਦੇ ਵੀ ਪਾਪ ਦੀ ਕਮਾਈ ਦੇ ਨੇੜੇ ਨਹੀਂ ਸੀ ਜਾਂਦਾ। ਜਿਸ ਤਰ੍ਹਾਂ ਮੈਂ ਕੱਲ ਵੀ ਅਰਜ਼ ਕਰੀ ਸੀ, ਬਈ, ਕਰਜ਼ਾ ਲੈਣਾ ਲੈ ਕੇ ਨਾ ਦੇਣਾ ਚੋਰੀ ਧਾੜੇ ਥੀਂ ਬੀ ਬੱਡਾ ਪਾਪ ਹੈ—ਸਤਿਗੁਰਾਂ ਦਾ ਹੁਕਮ ਹੈ। ਬੇਗਾਨੀ ਅੰਸ ਨੂੰ ਖਾਣਾ ਗੁਰੂ ਜੀ ਨੇ ਬਾਣੀ ਵਿੱਚ ਸੂਰ ਔਰ ਗਾਂ ਲਿਖਿਆ ਹੈ। ਸੂਰ ਔਰ ਗਾਂ ਭੀ ਜਿਊਂਦਾ ਨਹੀਂ, ਇਹ ਨਹੀਂ ਬਈ ਝਟਕਾ ਤੇ ਹਲਾਲ ਕੀਤਾ ਹੋਇਆ। ਕਹਿੰਦੇ–

**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ।।**

*-ਮ:੧, ਪੰਨਾ-੧੪੧*

ਜਿਹਨੂੰ, ਮਰੇ ਨੂੰ ਕੁੱਤੇ ਖਾਂਦੇ ਹਨ, ਕੋਈ ਭੀ ਆਦਮੀ ਨਹੀਂ ਖਾਂਦਾ। ਬੇਗਾਨਾ ਹੱਕ ਐਸੀ ਚੀਜ਼ ਹੈ। ਜਿਹੜਾ ਆਦਮੀ ਬੇਗਾਨੇ ਹੱਕ ਨੂੰ ਖਾਂਦਾ ਹੈ, ਅਖੀਰ ਉਹ ਮਾਰਿਆ ਜਾਂਦਾ ਹੈ। ਕੋਈ ਬਾਦਸ਼ਾਹਤ ਨਹੀਂ ਰਹੀ, ਕੋਈ ਕੌਮ ਨਹੀ ਅੱਜ ਤਕ ਰਹੀ, ਜਿਨ੍ਹਾਂ ਕਿਸੇ ਦਾ ਧੱਕੇ ਨਾਲ ਖਾਧਾ। ਉਹ ਇੱਕ ਆਦਮੀ ਵਿੱਚ, ਧਰਮ ਦੀ ਕਿਰਤ ਵਾਲਾ ਸੀ। ਉਹਦੇ ਕੋਲ ਇੱਕੋ ਰੁਪੱਈਆ ਸੀ। ਉਹ ਨੂੰ ਕਹਿਣ ਲੱਗੇ—ਤੂੰ ਭੀ ਕੁਛ ਲੈ ਲੈ। ਉਹਨੇ ਆਖਿਆ—ਬਈ ਮੇਰਾ ਤੇ ਧਰਮ ਨਾਲ ਇੱਕ ਕੌਡੀ ਕੌਡੀ ਕਰਕੇ ਜੋੜਿਆ ਹੋਇਆ ਹੈ ਇੱਕ ਰੁਪੱਈਆ। ਮੈਨੂੰ ਉਹ ਚੀਜ਼ ਲੈ ਦਿਓ, ਜਿਹੜੀ ਇੱਥੇ ਸਭ ਤੋਂ ਸਸਤੀ ਹੈ। ਉੱਥੇ ਹਰੀੜਾਂ ਸਭ ਤੋਂ ਸਸਤੀਆਂ ਸਨ। ਉਹਨੇ ਇੱਕ ਬੋਰੀ ਹਰੀੜਾਂ ਦੀ, ਉਸ ਇੱਕ ਰੁਪਏ ਦੀ ਭਰ ਲਈ। ਜਹਾਜ਼ ਤੁਰ ਪਿਆ। ਜਹਾਜ਼ ਤੁਰਿਆ, ਜਹਾਜ਼ 'ਚ ਬਿਮਾਰੀ ਪੈ ਗਈ। ਤਾਂ, ਹੁਣ ਡਾਕਟਰ, ਉਦੋਂ ਵੈਦ ਸਨ। ਉਹਨੂੰ ਪੁੱਛਿਆ, ਵੈਦ ਨੇ ਕਿਹਾ—ਬਈ, ਜੇ ਹਰੀੜਾਂ ਮਿਲਣ ਤੇ ਲੋਕ ਬਚ ਸਕਦੇ ਹਨ। ਸਤਿਗੁਰ ਕਹਿੰਦੇ ਨੇ—ਭਾਈ ਦਿੱਤੂ, ਇੱਕ ਇੱਕ ਹਰੀੜ ਉਹਦੀ ਇੱਕ ਇੱਕ ਮੋਹਰ ਤੋਂ ਵਿਕ ਗਈ।

ਧਰਮ ਦੀ ਕਿਰਤ ਦਾ ਤੁਸੀਂ ਇੱਕ ਰੁਪੱਈਆ ਨਾ ਸਮਝਣਾ। ਭਾਈ ਹੁਰਾਂ ਸਾਰੀ ਉਮਰ ਸਾਜ ਨਹੀਂ ਕਿਤੇ ਜਾ ਕੇ ਖੋਲ੍ਹਿਆ। ਇੱਕ ਇੱਕ ਮਹੀਨਾ ਇੱਕ ਇੱਕ ਪਿੰਡ 'ਚ ਦੀਵਾਨ ਲਾਉਂਦੇ ਰਹੇ। ਕਿਸੇ ਨੇ ਆਖਿਆ, ਕਹਿਣ ਲੱਗੇ —ਸਤਿਗੁਰਾਂ ਨੇ ਸਾਡਾ ਇੱਕ ਰੁਪਈਆ ਰੋਜ਼ ਲਾਇਆ ਹੈ, ਉਹ ਨਹੀਂ ਖੁੱਸਦਾ,



ਜਿਸ ਦਿਨ ਤੀਹ ਦਿਨ ਪੂਰੇ ਹੋ ਗਏ, ਉਸ ਦਿਨ ਤੀਹ ਮਹੀਨੇ ਦੇ ਮਿਲ ਗਏ। ਕਿੰਨਾਂ ਸਬਰ ਸੀ ਆਪਸ ਵਿੱਚ, ਇਹਨਾਂ ਦੋਹਾਂ ਚੌਂਕੀਆਂ ਨੂੰ ਮੈਂ ਦੇਖਿਆ—ਭਾਈ ਤਾਰੇ ਹੁਰੀਂ ਤਾਂ ਮੇਰੇ ਤੋਂ ਪਹਿਲੇ ਗੁਜਰ ਗਏ—ਬਈ, ਇੱਕ ਭਾਈ ਦਿੱਤੂ ਆ ਜਾਏ ਜਾਂ ਭਾਈ ਜੈ ਸਿੰਘ ਭਾਈ ਦਿੱਤੂ ਦਾ ਪੁੱਤਰ ਆ ਜਾਏ, ਉਧਰੋਂ ਇੱਕ ਕਿਰਪਾਲ ਸਿੰਘ ਹੁਰਾਂ ਚੋਂ ਆ ਜਾਏ, ਜਿੱਥੇ ਚੌਂਕੀ ਮੇਲਿਆਂ 'ਚ ਕਰਨੀ, ਪੈਸੇ ਅੱਧੇ ਅੱਧੇ ਵੰਡ ਲੈਣੇ, ਉਹ ਨੂੰ ਇਕੱਲੇ ਨੂੰ ਅੱਧੇ ਦੇਣੇ। ਜੇ ਕਿਰਪਾਲ ਸਿੰਘ ਇਕੱਲਾ ਹੈ ਤਾਂ ਉਹਨਾਂ ਦੀ ਚੌਂਕੀ ਸਾਰੀ ਹੈ ਤਾਂ ਉਹਨੂੰ ਇਕੱਲੇ ਨੂੰ ਅੱਧੇ। ਜੇ ਉਹਨਾਂ ਚੋਂ ਇੱਕ ਆ ਗਿਆ ਤਾਂ ਉਹਨਾਂ ਨੇ ਸਾਰੀ ਚੌਂਕੀ ਚੋਂ ਅੱਧੇ। ਏਨਾ ਆਪਸ ਵਿੱਚ ਸਬਰ ਸੰਤੋਖ ਸੀ। ਸਤਿਗੁਰਾਂ ਉਹਨਾਂ ਦੇ ਦਿਨ ਲੰਘਾਏ।

ਸਬਰ ਸੰਤੋਖ ਵਾਲਿਆਂ ਦਾ, ਧਰਮ ਦੀ ਕਿਰਤ ਵਾਲਿਆਂ ਦਾ, ਕਦੇ ਪੈਸਾ ਨਹੀਂ ਘਟਦਾ। ਤੁਸੀਂ ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ। ਸਮਾਂ ਬੜਾ ਜ਼ਬਰਦਸਤ ਹੈ। ਗਾਲ੍ਹਾਂ ਕੱਢਕੇ, ਧੱਕਾ ਕਰਕੇ, ਕਿਸੇ ਨੂੰ ਪੈਸਿਆ ਨਾਲ ਜਿੱਤ ਕੇ, ਕਿਸੇ ਨੂੰ ਮਾਰਕੇ, ਕਿਸੇ ਨੂੰ ਵੋਟਾਂ ਨਾਲ ਜਿੱਤਕੇ—ਇਹ ਥੋੜੇ ਸੁਖ ਹਨ। ਥੋੜੇ ਹੀ ਚਿਰ ਵਾਸਤੇ ਐਸੀਆਂ ਚੀਜ਼ਾਂ ਚਲਦੀਆਂ ਹਨ, ਜਦੋਂ ਦਿਲ 'ਚ ਇਹ ਹੈ ਬਈ, ਮੈਂ ਕਿਸੇ ਨੂੰ ਮਾਰਨਾ ਹੈ। ਦਿਲ 'ਚ ਹੋਵੇ—ਮੈਂ ਕਿਸੇ ਨੂੰ ਉਬਾਰਨਾ ਹੈ—ਮੈਂ ਕਿਸੇ ਦਾ ਬਚਾਅ ਕਰਨਾ ਹੈ। ਜੇ ਤੁਸੀਂ ਕਿਸੇ ਦੇ ਬੱਚੇ ਨਾਲ ਪਿਆਰ ਕਰੋਗੇ, ਤੁਹਾਡੇ ਨਾਲ ਲੋਕ ਕਰਨਗੇ। ਜੇ ਤੁਸੀਂ ਕਿਸੇ ਦੇ ਪਿਤਾ ਦੀ ਇੱਜ਼ਤ ਕਰੋਗੇ, ਤੁਹਾਡੇ ਪਿਤਾ ਦੀ ਲੋਕ ਆਪੇ ਹੀ ਇੱਜ਼ਤ ਕਰਨਗੇ। ਤੁਹਾਨੂੰ ਚਾਹੀਦਾ ਹੈ ਕਿ–

*ਮਿਠਾ ਬੋਲੇ ਨਿਵ ਚਲੇ, ਹੱਥੋਂ ਭੀ ਕਿਛ ਦੇਇ।*
*ਰਬ ਤਿਨਾਂ ਦੀ ਬੁਕਲੀ, ਜੰਗਲ ਕਿਆ ਢੂੰਡੇਇ।*

## ਜੋਗੀ ਨੂੰ ਗੁਰੂ ਦਰਸ਼ਨ

ਤੁਹਾਨੂੰ ਇਹ ਚਾਹੀਦਾ ਹੈ, ਮਿੱਠਾ ਬੋਲਣਾ ਨਿਉਂ ਕੇ ਚੱਲਣਾ, ਸਭ ਨਾਲ ਪਿਆਰ ਕਰਨਾ। ਇੱਕ ਚੀਜ਼ ਜਰੂਰ ਹੈ, ਉਹ ਹੈ ਕਿ ਆਪਣੇ ਇਸ਼ਟ ਨੂੰ

ਮੰਨਣ ਵਾਲੇ ਦੇ ਥਾਂ ਹੋਰ ਕਿਸੇ ਨੂੰ ਨਹੀਂ ਮੰਨਣਾਂ। ਮਹੇਸ਼ਾ ਜੋਗੀ, ਗੜਸ਼ੰਕਰ ਵਿੱਚ ਰਹਿੰਦਾ ਸੀ। ਉੱਥੇ ਗੁਰੂ ਸਾਹਿਬ ਦਾ ਇੱਕ ਤਿਲਕਾ ਸਿੱਖ ਸੀ, ਗੁਰੂ ਅਰਜਨ ਦੇਵ ਜੀ ਦਾ।

ਉਹ ਜੋਗੀ 'ਚ ਬੜੀ ਤਾਕਤ ਸੀ। ਉਸ ਨੇ ਵਰ ਲੈ ਲਿਆ ਸੀ ਸ਼ਿਵਜੀ ਤੋਂ, ''ਜਿਹੜਾ ਮੇਰਾ ਇੱਕ ਵਾਰੀ ਦਰਸ਼ਨ ਕਰੇ, ਉਸਨੂੰ ਇੱਕ ਸਾਲ ਦਾ ਸਵਰਗ ਹੋ ਜਾਏ।'' ਕਈ ਲੋਕ ਦਿਨ 'ਚ ਰੋਜ਼ ਕਈ ਕਈ ਵੇਰਾਂ ਦਰਸ਼ਨ ਕਰਨ ਜਾਣ। ਗੜਸ਼ੰਕਰ ਸ਼ਹਿਰ ਪੁਰਾਣਾ ਇਸੇ ਤਰ੍ਹਾਂ ਸੀ। ਸਾਰੇ ਲੋਕ ਗਏ। ਉਨ੍ਹੇ (ਜੋਗੀ ਨੇ) ਪੁੱਛਿਆ ? ਉਹਨਾਂ (ਲੋਕਾਂ ਨੇ) ਆਖਿਆ—ਇੱਕ ਸਿੱਖ ਤਿਲਕਾ, ਉਹ ਨਹੀਂ ਆਇਆ। ਉਹਨੂੰ ਸੱਦੋ, ਉਹਨੂੰ ਕਹੋ ਕਿ ਮੈਂ ੧੦੦ ਵਰ੍ਹੇ ਦਾ ਸਵਰਗ ਦੇ ਦੇਨਾਂ ਹਾਂ।

ਭਾਈ ਤਿਲਕੇ ਨੇ ਆਖਿਆ, ਜਿਹੜਾ ਇੱਕ ਵਰ੍ਹੇ ਦੀ ਕੈਦ ਨਹੀਂ ਕੱਟਣਾ ਚਾਹੁੰਦਾ, ਗੁਰੂ ਤੋਂ ਲਾਂਭੇ ਹੋ ਕੇ, ਉਹ ੧੦੦ ਕਿਉਂ ਮੰਨਦੈ, ਬਈ।

**ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ।।**

*-ਆਸਾ ਮ:੫, ਪੰਨਾ-੩੬੦*

ਗੁਰਬਾਣੀ ਦੀਆਂ ਤੁਕਾਂ ਹਨ ਇਹ, ਕਿ ਗੁਰੂ ਦੇ ਦਰਸ਼ਨ ਦਾ ਪਿਆਰਾ, ਮੁਕਤ ਨੂੰ ਭੀ ਛੱਡ ਦਿੰਦਾ ਹੈ, ਬੈਕੁੰਠ ਨੂੰ ਭੀ ਛੱਡ ਦਿੰਦਾ ਹੈ। ਗੋਪੀਆਂ ਨੇ ਕਿਹਾ ਹੈ ਨ, ਉਸ ਵੇਲੇ ਜਿੱਥੇ ਕ੍ਰਿਸ਼ਨ ਮਹਾਰਾਜ ਨਹੀਂ—*ਬੈਕੁੰਠੇ ਮੇਰੀ ਜਾਇ ਬਲਾਏ।*

ਜੋਗੀ ਤੁਰ ਕੇ ਤਿਲਕੇ ਦੇ ਘਰ ਆਇਆ। ਤਿਲਕੇ ਨੂੰ ਪਤਾ ਲੱਗਾ ਬਈ, ਬੜਾ ਰੌਲਾ ਪੈਂਦਾ ਆਉਂਦਾ ਹੈ। ਸਤਿਗੁਰ ਕਿਰਪਾ ਐਸੀ ਕਰਦੇ ਹਨ। ਹੁਣ ਤੇ ਆ ਕੇ ਤੁਹਾਡੇ ਤੇ ਦੋਏ ਕਿਰਪਾ ਕੀਤੀਆਂ ਹਨ, ਬਈ, ਧਨ ਦੇ ਕੇ ਸਿੱਖੀ ਵੀ ਨਾਲ ਦਿੱਤੀ ਹੋਈ ਹੈ। ਤੁਸੀਂ ਬਹੁਤ ਵੱਡੇ ਭਾਗ ਆਪਣੇ ਸਮਝੋ, ਨਹੀਂ ਗਰੀਬੀ—ਨਾਮ ਦੇਓ ਦਾ, ਕਬੀਰ ਦਾ, ਕਿਸੇ ਦਾ ਹਾਲ ਦੇਖੋ—ਕੋਈ ਵਿਚਾਰਾ ਅੱਟੀ ਵੇਚਦਾ ਫਿਰਿਆ, ਕੋਈ ਕੁਛ ਕਰਦਾ ਫਿਰਿਆ। ਤਿਲਕੇ ਦੀਆਂ ਝੀਤਾਂ ਵੱਡੀਆਂ ਖੁਲ੍ਹੀਆਂ ਸਨ। ਉਹਨੇ ਆਖਿਆ—ਬਈ ਜੇ ਦਰਸ਼ਨ ਹੋ ਗਿਆ ਜੋਗੀ ਦਾ, ਸ਼ਿਵਜੀ ਦਾ ਬਚਨ ਹੈ, ਮੈਂ ਤੇ ਸਾਲ ਭਰ ਲਈ ਸਵਰਗ



'ਚ ਚਲਾ ਜਾਵਾਂਗਾ। ਉਹਨੇ ਝੀਤਾਂ 'ਚ ਕਪੜੇ ਦੇ ਦਿੱਤੇ, ਬੂਹਾ ਮਾਰ ਲਿਆ ਬਈ, ਮੈਂ ਨਹੀਂ ਦਰਸ਼ਨ ਕਰਨਾ।

ਜੋਗੀ ਬੂਹੇ ਤੇ ਆਇਆ। ਆ ਕੇ ਕਿਹਾ—ਤੂੰ ਕੀਹਦਾ ਸਿੱਖ ਹੈਂ ?

ਉਹਨੇ (ਤਿਲਕੇ) ਆਖਿਆ—ਮੈਂ ਗੁਰੂ ਨਾਨਕ ਦਾ।

ਉਹਨੇ ਆਖਿਆ—ਮੈਨੂੰ ਆਪਣੇ ਗੁਰੂ ਦਾ ਦਰਸ਼ਨ ਕਰਾ।

ਤਿਲਕੇ ਨੇ ਦਰਵਾਜਾ ਖੋਲ੍ਹ ਦਿੱਤਾ, ਕਹਿਣ ਲੱਗਾ—ਚੱਲ। ਲੈ ਕੇ ਤੁਰ ਪਿਆ। ਜੋਗੀ ਦੇ ਦਿਲ 'ਚ ਰਸਤੇ 'ਚ ਖਿਆਲ ਪੈਦਾ ਹੋ ਗਿਆ—ਬਈ, ਮੈਂ ਪੁੱਛਾਂ, ਇਹਦੇ ਗੁਰੂ ਦੀ ਉਮਰ ਕਿੰਨੀ ਹੈ ? ਉਹਨੇ ਆਖਿਆ—ਤੇਰੇ ਗੁਰੂ ਦੀ ਉਮਰ ਕਿੰਨੀ ਹੈ ?

ਉਹਨੇ ਆਖਿਆ—ਗੁਰੂ ਦੀ ਮੇਰੇ ਦੀ ਉਮਰ ਤਾਂ ਜਦੋਂ ਧਰਤੀ ਨਹੀਂ ਸੀ, ਉਦੋਂ ਵੀ ਸੀ, ਜਦੋਂ ਨਹੀਂ ਰਹਿਣੀ ਉਦੋਂ ਵੀ, ਪਰ ਦੇਹ ਕਰਕੇ ਹੁਣ ਗੁਰੂ ਅਰਜਨ ਦੇਵ ਜੀ ਪੰਜਵੇਂ ਪਾਤਸ਼ਾਹ ੫੦ ਸਾਲ ਦੇ ਹਨ।

ਤਾਂ, ਜੋਗੀ ਦੇ ਦਿਲ 'ਚ ਖਿਆਲ ਪੈਦਾ ਹੋ ਗਿਆ—ਬਈ, ਮੈਂ ਤਾਂ ਮੁੰਡੇ ਨੂੰ ਮੱਥਾ ਟੇਕੂੰ, ਮੇਰੀ ਤਾਂ ਸਾਢੇ ਤਿੰਨ ਸੌ ਸਾਲ ਦੀ ਉਮਰ ਹੈ। ਚਲਾ ਗਿਆ।

ਮਹਾਰਾਜ ਜਾਣੀ ਜਾਣ, ਜਿਹੜੇ ਸਾਰੀ ਸ੍ਰਿਸ਼ਟੀ ਨੂੰ ਜਾਨਣ ਵਾਲੇ। ਉਹਨਾਂ ਨੇ ਜਾਂਦਿਆਂ ਨੂੰ ਕਨਾਤ ਲਵਾ ਦਿੱਤੀ—ਬਈ, ਜੋਗੀ ਹੰਕਾਰੀ ਹੈ, ਏਹਨੂੰ ਦਰਸ਼ਨ ਨਹੀਂ ਦੇਣਾ, ਤੂੰ ਤਿਲਕਿਆ ਅੰਦਰ ਆ ਜਾ। ਤਿਲਕਾ ਅੰਦਰ ਚਲਾ ਗਿਆ। ਹੁਣ ਜੋਗੀਆਂ ਵਿੱਚ ਇੱਕ ਰਿਵਾਜ ਹੈ, ਬਈ ਜੇ ਮੁੰਦਰਾ ਕੰਨ ਟੁੱਟ ਜਾਏ, ਉਹਨੂੰ ਜਿਉਂਦੇ ਨੂੰ ਦੱਬ ਦੇਂਦੇ ਹਨ ਲੂਣ ਵਿੱਚ। ਉਹ ਡਰਦਾ ਜੋਗੀਆਂ ਚੋਂ ਨਿਕਲ ਕੇ ਏਧਰ ਆਇਆ ਸੀ। ਉਸ ਦਾ ਇੱਕ ਕੰਨ ਤੇ ਮੁੰਦਰਾ ਹੈ ਨਹੀਂ ਸੀ। ਮਹਾਰਾਜ ਸੱਚੇ ਪਾਤਸ਼ਾਹ, ਉਹ ਅਕਾਲ ਪੁਰਖ ਦੀ ਜੋਤ, ਉਹ ਕਹਿੰਦੇ ਨੇ—ਜੋਗੀ ਜੀ, ਕਨਾਤ ਹੇਠ ਦੀ ਹੱਥ ਕਰੋ ਅੰਦਰ। ਤੁਹਾਡਾ ਸੱਜਾ ਕੰਨ ਕਿੱਥੇ ਹੈ, ਮੁੰਦਰਾ ਸਣੇ।

ਜੋਗੀ ਚੁੱਪ ਹੋ ਗਿਆ।

ਕਹਿੰਦੇ ਨੇ—ਹੱਥ ਕਰੋ ਅੰਦਰ। ਕੰਨ ਉਸਦੇ ਹੱਥ ਉੱਤੇ ਧਰ ਦਿੱਤਾ।

ਕਹਿਣ ਲੱਗੇ—ਉਹ ਵੇਲਾ ਯਾਦ ਕਰ, ਜਦੋਂ ਤੂੰ ਜਹਾਜ਼ ਵਿੱਚ ਚੜ੍ਹਿਆ

ਸੈਂ, ਜਹਾਜ਼ ਡੁੱਬਣ ਲੱਗਾ, ਲੋਕਾਂ ਆਖਿਆ ਕੋਈ ਬਲੀ ਦਿਓ। ਕਿਸੇ ਦਾ ਚਾਚਾ ਕਿਸੇ ਦਾ ਸਾਲਾ, ਕਿਸੇ ਦਾ ਭਣਵਈਆ, ਕਿਸੇ ਦਾ ਮਾਮਾ, ਉਹਨਾਂ ਆਖਿਆ ਇਹ ਜੋਗੀ ਇਕੱਲਾ ਹੈ। ਤੈਨੂੰ ਦਰਿਆ 'ਚ ਸੁੱਟਿਆ ਸੀ, ਤੇ ਤੂੰ ਅਰਾਧਿਆ ਸੀ ਸਾਨੂੰ। ਅਸਾਂ ਮੱਛ ਬਣ ਕੇ ਤੇਰਾ ਕੰਨ ਤੇ ਮੁੰਦਰਾ ਕੱਟ ਲਿਆ ਸੀ। ਤੈਨੂੰ ਮੁੜਕੇ ਜਹਾਜ ਵਿੱਚ ਸੁੱਟਿਆ ਸੀ।

ਜੋਗੀ ਨੇ ਕਿਧਰੇ ਕਨਾਤ ਮਾਰੀ, ਚਰਨੀਂ ਜਾ ਲੱਗਾ। ਇਹ ਹੈ ਸਿੱਖ ਦਾ ਕੰਮ। ਸੁਹਾਗਣ ਦਾ ਕੰਮ ਹੈ ਔਰਤ ਦਾ, ਪਾਟੇ ਲੀੜੇ ਹੋਣ, ਆਪਣੇ ਪਤੀ ਬਿਨਾ ਕਿਸੇ ਨੂੰ, ਰੱਬ ਨਾ ਜਾਣੇ ਉਸ ਤਰ੍ਹਾਂ। ਸੇਵਾ ਸਭ ਦੀ—ਕਿਸੇ ਦੀ ਭਰਾ ਜਾਣਕੇ—ਕਿਸੇ ਦੀ ਚਾਚਾ ਜਾਣਕੇ—ਕਿਸੇ ਦੀ ਭਤੀਆ ਜਾਣਕੇ—ਸਭ ਦੀ ਸੇਵਾ ਕਰਨੀ। ਗੁਰੂ—ਗੁਰੂ ਨੂੰ ਜਾਨਣਾ। ਜਿਹੜਾ ਆਦਮੀ ਗੁਰੂ ਦੇ ਸਿਦਕ ਤੋਂ ਲਾਂਭੇ ਹੋ ਜਾਂਦਾ ਹੈ, ਉਹ ਵਿਭਚਾਰੀ ਹੋ ਜਾਂਦਾ ਹੈ। ਉਹ ਦੁਹਚਾਰਨੀ ਹੋ ਜਾਂਦੀ ਹੈ। ਉਸ ਨੂੰ ਕਦੇ ਸੁਖ ਨਹੀਂ ਹੁੰਦਾ। ਸਤਿਗੁਰੂ ਦਾ ਨਾਮ ਜਪਿਆ ਕਰੋ। ਵਕਤ ਬੜਾ ਨੇੜੇ ਹੈ। ਤੁਸੀਂ ਬੜੇ ਭਾਗਾਂ ਵਾਲੇ ਹੋਵੋਂਗੇ, ਜਿਸ ਦਿਨ ਸਤਿਗੁਰਾਂ ਦੇ ਦਰਸ਼ਨ ਹੋ ਜਾਣਗੇ। ਉਹਨਾਂ ਦੇ ਹੁਕਮ ਅਨੁਸਾਰ, ਉਹ ਜਿਹੜਾ ਗੁਰੂ ਗੋਬਿੰਦ ਸਿੰਘ ਜੀ ਨੇ ਓਦੋਂ ਸੁਹੇਵੇਂ ਸਾਹਿਬ ਹੁਕਮ ਦਿੱਤਾ ਸੀ, ਬਈ ਜਦੋਂ ਇਹ ਪਿੱਪਲ ਜੰਡ ਨੂੰ ਖਾ ਜਾਏਗਾ। ਉਹ ਪਿਛਲੀ ਵਸਾਖੀ ਤੇ ਅਸੀਂ ਜਾ ਕੇ ਵੇਖਿਆ ਹੈ, ਹੁਣ ਉਹ ਪਿੱਪਲ ਜੰਡ ਨੂੰ ਖਾ ਗਿਆ ਹੈ। ਸਮਾਂ ਪੂਰਾ ਹੋਇਆ ਹੋਇਆ ਹੈ, ਕੋਈ ਦਿਨ ਰਹਿੰਦੇ ਹੋਣਗੇ, ਉਹ ਜਾਣਦੇ ਹਨ। ਸਾਖੀ ੩੦ ਵਰ੍ਹੇ ਮੇਰੇ ਕੋਲ ਪਈ ਰਹੀ, ਮੈਂ ਦੇਖ ਹੀ ਨਹੀਂ ਸਕਿਆ ਬਈ, ਕਿੱਥੇ ਹੈ। ਜਦੋਂ ਪੜ੍ਹਕੇ ਦੇਖਿਆ, ਉਹਦੇ ਵਿੱਚ ਲਿਖਿਆ ਸੀ ਕਿ ਪਿੱਪਲ ਹੇਠ ਇੱਕ ਅਖੰਡ ਪਾਠ ਕਰੋ। ਪਰ (ਪਿਛਲੇ) ਸਾਲ ਉਹ ਭੀ ਕਰ ਆਏ ਹਾਂ। ਮਨਜ਼ੂਰੀ ਅੱਗੇ ਉਹਨਾਂ ਦੇ ਹੱਥ 'ਚ ਹੈ, ਉਹ ਸਾਡੀ ਨਹੀਂ। ਵਡਤੀਰਥ ਤੇ ਹੁਕਮ ਸੀ ਤਿੰਨ ਸਾਲ ਪਾਠ ਕਰਨ ਦਾ। ਉਹ ਭੀ ਤਿੰਨੇ ਅਖੰਡ ਪਾਠ ਪੂਰੇ ਹੋ ਗਏ ਹਨ, ਐਤਕਾਂ। ਵਕਤ ਸਾਰੇ ਪੂਰੇ ਹੋ ਗਏ ਹਨ। ਸਮੇਂ 'ਚ ਅੱਗ ਬਲਦੀ ਹੈ।

*ਕਲਿਜੁਗਿ ਕਾਲੀ ਬਦਲੀ ਝੜਿ ਝੜਿ ਪੈਨ ਅੰਗਿਆਰ।*



ਅੰਗਿਆਰਾਂ ਤੋਂ ਬਚਾਅ ਹੈ—ਗੁਰੂ ਦਾ ਨਾਮ। ਜਿਹੜੇ ਗਰੜ ਉਦਗਾਰ ਇੱਕ ਬੂਟੀ ਨੂੰ ਮੂੰਹ 'ਚ ਪਾ ਕੇ ਸੱਪ ਲੜਾ ਲੈਣ, ਉਹਨਾਂ ਤੇ ਸੱਪ ਦਾ ਜ਼ਹਿਰ ਨਹੀਂ ਹੁੰਦਾ। ਤੁਹਾਨੂੰ ਸਤਿਗੁਰਾਂ ਨੇ ਆਪਣਾ ਨਾਮ—ਉਹ ਨਾਮ ਜਿਹਦੇ ਤੇ ਗੁਰੂ ਨਾਨਕ ਨੇ ਚਾਲ੍ਹੀ ਜੁਗ ਮਿਹਨਤ ਕਰਕੇ ਦਿੱਤਾ ਹੈ, ਤੁਸੀਂ ਉਹਨੂੰ ਜਪੋ। ਫਿਰ ਕਿਸੇ ਗੱਲ ਦਾ ਘਾਟਾ ਨਹੀਂ। ਕਿਸੇ ਨੂੰ ਬੁਰਾ ਨਾ ਜਾਣੋ।

**ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ।।**

*–ਧਨਾਸਰੀ ਮ:੫, ਪੰਨਾ–੬੭੧*

ਗੁਰੂ ਆਪਣੇ ਨੂੰ ਗੁਰੂ ਮੰਨਕੇ, ਸੇਵਾ ਸਭ ਦੀ। ਸਤਿਗੁਰਾਂ ਓਥੋਂ ਲਿਖਿਆ —**ਭਾਈ ਨਿੰਦਿਆ ਕਰਨ ਵਾਲੇ ਦੀ ਸੇਵਾ ਕਰਨੀ। ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ, ਨਿੰਦਿਆ ਕਰਨ ਵਾਲੇ ਨੂੰ ਨਿੰਦਿਆ ਦਾ। ਗਊ ਦੀ ਰੱਤ ਦੀ ਛੁਰੀ ਭਿੱਜੀ ਵਾਲਾ ਤੁਹਾਡੇ ਬੂਹੇ ਤੇ ਆ ਕੇ ਅਗਰ ਭੁੱਖਾ ਜਾਂਦਾ ਹੈ, ਤੁਸੀਂ ਬਖਸ਼ੇ ਨਹੀਂ ਜਾਓਗੇ।** ਸੇਵਾ ਤੁਸੀਂ ਉਹਦੀ ਵੀ ਕਰਨੀ। ਤੁਹਾਡਾ ਇਹ ਫਰਜ਼ ਹੈ, ਸੇਵਾ ਸਭ ਦੀ ਕਰਨੀ।

ਹੁਣ ਸਵੇਰ ਦੀ ਆਸਾ ਦੀ ਵਾਰ ਦਾ ਕੀਰਤਨ ਤਰਲੋਕ ਸਿੰਘ ਹੁਰੀਂ ਆਪਣੇ ਡੇਰੇ ਕਰਾਉਣ ਲੱਗੇ ਹਨ। ਉੱਥੇ ਹਵਨ ਹੋਣਾ ਹੈ। ਉੱਥੇ ਕੀਰਤਨ ਹੋਣਾ ਹੈ ਸਵੇਰੇ। ਲਿਜਾਣ ਦਾ ਪ੍ਰਬੰਧ ਇਹ ਜਾਨਣ, ਉਹ ਸਾਨੂੰ ਨਹੀਂ ਪਤਾ। ਸਾਨੂੰ ਤੇ ਏਨੀ ਗੱਲ ਦਾ ਪਤਾ ਹੈ, ਕੀਰਤਨ ਹੋਵੇਗਾ। ਹਵਨ ਵਾਲੇ ਸਿੰਘ ਹੁਣ ਤੋਂ ਤਿਆਰ ਰਹਿਣ, ਇਹ ਨਾ ਕਿਰਪਾ ਕਰਨ ਕਿ ਜਦੋਂ—**ਜੁਗੁ ਜੁਗੁ ਭਗਤ ਉਪਾਇਆ**—ਪੜ੍ਹਨ ਲਗੀਏ, ਉਦੋਂ ਹਵਨ ਦਾ ਕੁੰਡ ਖੋਦਣ ਲੱਗਣ। ਮੇਰਾ ਸਰੀਰ ਹੁਣ ਮਸਾਂ ਹੀ ਘੰਟਾ ਡੇਢ ਘੰਟਾ ਕੱਢ ਸਕਦਾ ਹੈ, ਜ਼ਿਆਦਾ ਦੇਰ ਬਹਿਣ ਜੋਗਾ ਹੈ ਨਹੀਂ। ਫੇਰ ਮਗਰੋਂ ਬੇ ਸੁਵਾਦੀ ਹੋ ਜਾਂਦੀ ਹੈ। ਹੁਣ ਏਨੀ ਕਹਿ ਕੇ, ਮੈਂ ਅਰਜ਼ ਕਰਦਾ ਹਾਂ—ਸਤਿਗੁਰੂ ਅੱਗੇ ਰੋਜ਼ ਅਰਦਾਸ ਕਰਿਆ ਕਰੋ, ਸਾਡਾ ਸਿਦਕ ਰੱਖੇ। ਸਾਡੇ ਉੱਤੇ ਕਿਰਪਾ ਕਰੇ। ਜਿਸ ਪੁਰਸ਼ ਦਾ ਸਿਦਕ ਨਹੀਂ, ਉਸ ਦਾ ਕੁਛ ਭੀ ਨਹੀਂ। ਭਜਨ ਕਰਕੇ ਵੀ ਜੇ ਸਿਦਕ ਨਹੀਂ, ਉਸਦਾ ਕੁਛ ਨਹੀਂ ਬਣਦਾ। ਬਾਣੀ ਪੜ੍ਹਕੇ ਵੀ ਜੇ ਸਿਦਕ ਨਹੀਂ ਤਾਂ ਕੁਛ ਨਹੀਂ।

# ਅਫ਼ਰੀਕਾ, ਮਾਰਚ ੧੯੫੯*੧

# ੧

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ।।**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।**

## ਜਮਹੂਰੀਅਤ

ਸਤਿਗੁਰੂ ਦੀ ਸਾਜੀ ਨਿਵਾਜੀ ਸਾਧ ਸੰਗਤ, ਅੱਜ ਦੁਨੀਆਂ ਵਿੱਚ ਇੱਕ ਲਹਿਰ ਚੱਲੀ ਹੋਈ ਹੈ—ਸਾਰੀ ਦੁਨੀਆਂ ਨੇ ਇਸ ਗੱਲ ਨੂੰ ਮੰਨ ਲਿਆ ਹੈ —ਜਮਹੂਰੀਅਤ। ਜਮਹੂਰੀਅਤ ਦਾ ਹੀ ਰਾਜ ਹੋਣਾ ਚਾਹੀਦੈ, ਜਮਹੂਰੀਅਤ ਦੇ ਰਸਤੇ ਚਲਣਾ ਚਾਹੀਦੈ। ੧੯੩੪ ਸੰਨ ਵਿੱਚ ਮੈਂ ਪਹਿਲੇ ਬਰਮਾ ਗਿਆ, ਫਿਰ ਸਿਆਮ ਸਾਧ ਸੰਗਤ ਦੇ ਨਾਲ ਜਾ ਕੇ ਦਰਸ਼ਨ ਮੇਲੇ ਕੀਤੇ। ਕਲਕੱਤੇ ਰਹੇ, ਉੱਥੇ ਐਸੀਆਂ ਹਾਲਤਾਂ ਦੇਖੀਆਂ ਆਪਣੀਆਂ ਹੀ, ਕਿਸੇ ਦੀ ਗੱਲ ਨਹੀਂ—ਆਪਣੇ ਘਰ ਦੀ ਗੱਲ ਹੈ। ਹੁਣ ਮੈਂ ਅਰਜ਼ ਕਰਾਂ—ਜਮਹੂਰੀਅਤ ਉੱਤੇ, ਵੋਟਾਂ ਨਾਲ ਹੀ ਜਮਹੂਰੀਅਤ ਦਾ ਫੈਸਲਾ ਹੁੰਦਾ ਹੈ। ਤੁਸੀਂ ਸਿੱਖ ਲੋਕ—ਜੇ ਹਿੰਦੁਸਤਾਨ 'ਚ ਵੀ ਚਾਹੋ—ਤੁਸੀਂ ਜਮਹੂਰੀਅਤ ਨਾਲ, ਵੋਟਾਂ ਨਾਲ ਕਿਸੇ ਵੀ ਜਗ੍ਹਾ ਨਹੀਂ ਆ ਸਕਦੇ ਪੂਰੇ। ਕਿਉਂਕਿ ਜਿੱਥੇ ੪੦ ਕਰੋੜ ਆਦਮੀ ਵਿੱਚ ੪੦ ਲੱਖ ਸਿੱਖ ਸਾਰਾ ਗਿਣਤੀ ਦਾ ਹੋਵੇ, ਉਹ ਵੀ ਸਾਡੀ ਇਹ ਹਾਲਤ



ਹੋਵੇ—ਨੌਂ ਹਿੰਦੁਸਤਾਨੀ ਤੇਰ੍ਹਾਂ ਚੁੱਲ੍ਹੇ। ਅਸੀਂ ਕਿਸੇ ਨਾਲ, ਦੂਏ ਨਾਲ ਰਲਕੇ ਬਹਿਣਾ ਬੁਰਾ ਸਮਝੀਏ, ਕਿਸੇ ਦੀ ਗੱਲ ਸੁਣਨਾ ਬੁਰਾ ਸਮਝੀਏ। ਚਲੋ ਮੰਨ ਲਓ ਅਗਰ ਅਸੀਂ ਇਕੱਠੇ ਹੋ ਵੀ ਜਾਈਏ ਤਾਂ ਸੌ ਪਿੱਛੇ ਇੱਕ ਵੋਟ ਨਾਲ ਸਾਨੂੰ ਕੀ ਮਿਲੇਗਾ। ਫਿਰ ਨਾਮਧਾਰੀਆਂ ਅੱਗੇ ਅਰਜ਼ ਹੈ, ਇਹ ਚਾਲ੍ਹੀ ਲੱਖ ਚੋਂ ਤਿੰਨ ਚਾਰ ਲੱਖ ਸ਼ਾਇਦ ਹੋਣਗੇ—ਨਾ ਹੀ ਹੋਣ ਮੇਰਾ ਤਾਂ ਹਿਸਾਬ ਹੈ ਬਈ, ਤਿੰਨ ਲੱਖ ਵੀ ਨਹੀਂ, ਭਾਵੇਂ ਕਹਿਣ ਨੂੰ ਕੁਛ ਕਹ ਦੇਈਦਾ ਹੈ—ਜੇ ਇਹ ਵੋਟਾਂ ਲੈਣ ........। ਉੱਥੇ ਇਹ ਗੱਲ ਚੱਲੀ ਸੀ, ਇੰਦਰਾ ਗਾਂਧੀ ਨੇ ਕਿਹਾ—ਕਿ, ਤੁਸੀਂ ਕਾਂਗਰਸ 'ਚ ਭਰਤੀ ਹੋਵੋ। ਭਰਤੀ ਹੋ ਕੇ ਅਸੀਂ ਕੀ ਕਰ ਸਕਦੇ ਹਾਂ ਕਾਂਗਰਸ ਵਿੱਚ। ਕਾਂਗਰਸ ਸਾਡੇ 'ਚ ਭਰਤੀ ਹੋਵੇ, ਜਿਹੜੀ ਦੇ ਬਣਨ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਨੇ ਇਹ ਝੰਡਾ ਚੁੱਕਿਆ। ਜਿਸ ਚੀਜ਼ ਨੂੰ ਗਾਂਧੀ ਜੀ ਨੇ ਅਪਨਾਇਆ—ਉਹ ਸਤਿਗੁਰਾਂ ਦੀ ਗੱਲ ਸੀ। ਤੇ, ਇਸ ਤਰ੍ਹਾਂ ਜਮਹੂਰੀਅਤ ਹੁਣ ਐਸੀ ਹੋ ਗਈ—ਬਹੁਤੇ ਆਦਮੀ ਚੰਗੇ ਨਹੀਂ ਰਹੇ। ਬਹੁਤਿਆਂ ਦੇ ਚੰਗੇ ਨਾ ਰਹਿਣ ਕਰਕੇ ਕਿਸੇ ਪਾਰਲੀਮੈਂਟ ਵਿੱਚ ਅੱਛੇ ਆਦਮੀ ਅੱਗੇ ਨਹੀਂ ਜਾ ਸਕਦੇ। ਜਿੱਥੇ ਅੱਗੇ ਮਾੜੇ ਜ਼ਿਆਦਾ ਚਲੇ ਜਾਣ ਉਹ ਰਾਜ ਖਰਾਬ ਹੋ ਜਾਂਦਾ ਹੈ—ਮੇਰੇ ਵਿਚਾਰ ਵਿੱਚ।

## ਸਰਬ ਸੰਪਰਦਾ ਕਾਨਫਰੰਸ

ਅਸੀਂ ੧੯੩੪ 'ਚ ਗਏ ਜਿਸ ਵੇਲੇ, ਕਲਕੱਤੇ ਵਿੱਚ ਆਪਸ ਵਿੱਚ ਸਾਡੀ ਐਸੀ ਫੁੱਟ ਸਿੱਖਾਂ ਵਿੱਚ, ਦੋ ਧੜੇ ਹੋ ਕੇ—ਮੈਂ ਤਾਂ ਨਹੀਂ ਦੂਸਰੇ ਕਹਿੰਦਾ, ਪਰ ਜੇ ਇਉਂ ਵੀ ਮੰਨ ਲਈਏ—ਬਈ, ਨਾਮਧਾਰੀ ਉਨ੍ਹਾਂ 'ਚ ਕੋਈ ਵੀ ਨਹੀਂ ਸਨ। ਸਿੰਘ ਸਭਾ ਯਾ ਅਕਾਲੀ ਦਲ ਵਾਲੇ ਹੀ ਦੋ ਜਗ੍ਹਾ ਹੋ ਕੇ ਇੱਕ ਦੂਏ ਤੇ ਚਿੱਕੜ ਸੁੱਟਦੇ ਸਨ। ਹੱਥ ਦੋਹਾਂ ਅੱਗੇ ਜੋੜੇ, ਇਕੱਠੇ ਕੀਤੇ। ਅਸੀਂ ਇੱਕ ਰਾਤ ਖੜਗਪੁਰ ਚਲੇ ਗਏ। ਉਨ੍ਹਾਂ 'ਚ ਬਾਬਾ ਗੁਰਦਿੱਤ ਸਿੰਘ ਜੀ ਸਨ ਇੱਕ ਪਾਰਟੀ ਵਿੱਚ। ਉਹ ਦੂਜੀ ਪਾਰਟੀ ਨੇ ਬਾਬੇ ਹੁਰਾਂ ਤੇ ਉਹ ਇਸ਼ਤਿਹਾਰ ਲਿਖ ਕੇ ਛਾਪਿਆ ਸਾਡੇ ਆਉਂਦਿਆਂ ਨੂੰ, ਚਿੱਕੜ ਸੁੱਟਿਆ, ਜਿਹੜਾ ਕਹਿਣ ਸੁਣਨ ਤੋਂ ਬਾਹਰਾ ਸੀ। ਉਹ ਰੋ ਪਏ। ਅਸੀਂ ਆਖਿਆ—ਬਾਬਾ ਜੀ ਕੀ ਕਰੀਏ ?

ਬਰਮਾ 'ਚ ਗਏ। ਉੱਥੇ ਕੀ ਦੇਖਿਆ ? ਉੱਥੇ ਜਿਹੜਾ ਸਿੰਘ ਸਭਾ ਦਾ ਗੁਰਦੁਆਰਾ ਹੈ, ਉੱਥੇ ਇਹ ਰੌਲਾ—ਬਈ, ਸਿਵਲ ਵਾਲਾ ਪ੍ਰੈਜ਼ੀਡੈਂਟ ਹੋਵੇ ਯਾ ਮਿਲਟਰੀ ਵਾਲਾ ਹੋਵੇ। ਇਸ ਰੌਲੇ ਤੋਂ ਕੁਰਸੀਆਂ ਨਾਲ ਲੜ ਪਏ। ਦੁੱਖ ਲੱਗਿਆ ਦੇਖ ਕੇ। ਸਿਆਮ ਗਏ, ਉੱਥੇ ਵੀ ਦੋ ਧੜੇ।

ਆਏ, ਆ ਕੇ ਅਰਜ਼ ਕਰੀ ਸਾਰੇ ਗੁਰੂ ਨਾਨਕ ਨਾਮ ਲੇਵਾਂ ਅੱਗੇ ਕਿ ਆਉ ਇੱਕ ਵੇਰਾਂ ਆਪਾਂ ਇਕੱਠੇ ਹੋਈਏ, ਕੁਛ ਸੋਚੀਏ, ਵਿਚਾਰੀਏ, ਜਿਹਦੇ ਉੱਤੇ ਅਸੀਂ ਬੈਠ ਕੇ, ਕਿਤੇ ਇਕੱਠੇ ਬੈਠ ਸਕੀਏ।

ਮੈਂ ਇੱਕ ਮੁਸਲਮਾਨ ਨੂੰ ਕਿਹਾ—ਤੁਸੀਂ ਇਸਾਈਆਂ ਦੇ ਨਾਲ ਬਹਿ ਕੇ ਖਾ ਲੈਂਦੇ ਹੋ, ਉਹ ਸੂਰ ਖਾ ਲੈਂਦੇ ਹਨ। ਉਹ ਮੈਨੂੰ ਕਹਿਣ ਲੱਗਾ—ਇਹ ਸਾਡੇ ਅਹਿਲੇ ਕਿਤਾਬ ਹਨ। ਸਾਡਾ ਵੀ ਗੁਰੂ ਹੈ, ਗੁਰਬਾਣੀ ਸਾਡੀ ਵੀ ਇੱਕੋ ਹੀ ਹੈ। ਉਹਨਾਂ ਦੇ ਐਨੇ ਫਰਕ ਦੇ ਹੁੰਦਿਆਂ ਉਹ ਇਕੱਠੇ ਬਹਿ ਕੇ ਖਾ ਸਕਦੇ ਹਨ, ਅਸੀਂ ਇਕੱਠੇ ਨਹੀਂ ਬਹਿ ਸਕਦੇ।

ਅਰਜ਼ ਕਰੀ, ਗੁਰੂ ਨਾਨਕ ਨਾਮ ਲੇਵਾ—ਬੜੀ ਉਹਨਾਂ ਨੇ ਕਿਰਪਾ ਕਰੀ —ਭੈਣੀ ਸਾਹਿਬ ਵਿੱਚ ਇਹ ਇਕੱਠ ਹੋਇਆ। ਸਾਰੇ ਜਿਤਨੇ—ਉਦਾਸੀ ਨਹੀਂ ਸੀ ਆਏ—ਨਿਰਮਲੇ, ਨਿਹੰਗ ਸਿੰਘ, ਅਕਾਲੀ ਸਿੰਘ, ਭਸੌੜ ਵਾਲੇ, ਚੀਫ ਖਾਲਸਾ ਦੀਵਾਨ—ਸਾਰੇ ਇਕੱਠੇ ਹੋਏ। ਬੈਠ ਕੇ ਸੋਚਿਆ—ਬਈ, ਕਿਵੇਂ ਇਕੱਠੇ ਰਹਿ ਸਕਦੇ ਹਾਂ। ਤਾਂ ਉੱਥੇ ਇਹ ਦੋ ਗੁਰਮਤੇ ਪਾਸ ਕੀਤੇ ਗਏ—ਖਿਮਾਂ ਕਰਨਾ, ਦੋ ਹੀ ਕਹਾਂਗਾ।

ਪਹਿਲੀ ਚੀਜ਼ ਇਹ—ਕਿ ਉਹ ਸਾਡਾ ਸਾਥੀ ਹੈ ਜਿਹੜਾ ਗੁਰੂ ਨਾਨਕ ਤੇ ਉਸਦੇ ਜਾਨਸ਼ੀਨਾ ਨੂੰ ਮੰਨਦਾ ਹੋਵੇ, ਕਿਉਂਕਿ ਇੱਥੇ ਸਾਡਾ ਰੌਲਾ ਪੈਂਦਾ ਸੀ—ਇੱਕ ਕਹਿੰਦੇ ਸੀ ਗੁਰੂ ਗੋਬਿੰਦ ਸਿੰਘ ਤੋਂ ਅੱਗੇ ਗੁਰੂ ਗ੍ਰੰਥ ਸਾਹਿਬ ਹੈ, ਦੂਜੇ ਅਸੀਂ ਕਹਿੰਦੇ ਸੀ ਗੁਰੂ ਬਾਲਕ ਸਿੰਘ, ਗੁਰੂ ਰਾਮ ਸਿੰਘ ਹੈ—ਰੌਲਾ ਨਹੀਂ ਪੈਂਦਾ। ਗੁਰੂ ਨਾਨਕ ਦੇਵ ਔਰ ਉਸਦੇ ਜਾਨਸ਼ੀਨ—ਕਈ ਸੱਤਾਂ ਤੱਕ ਹੀ ਰਾਮ ਰਈਏ ਮੰਨਦੇ ਹਨ—ਆਦਿ ਔਰ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉੱਤੇ ਜਿਹੜਾ ਭਰੋਸਾ ਰੱਖੇ, ਉਹ ਇਹਦਾ ਮੈਂਬਰ ਬਣੇ। ਇਹ ਉਹ ਰੈਜ਼ੂਲੈਸ਼ਨ ਸੀ।



ਇਹਦੇ ਨਾਲ ਦੂਸਰੀ ਚੀਜ਼ ਕੀ—ਕਿ ਆਪਣਾ ਪ੍ਰਚਾਰ ਮੰਡਨ ਰੂਪ—ਮਤਲਬ ਇਹ ਹੈ, ਕਿ ਤੁਸੀਂ ਆਪਣੇ ਮਜ਼ਹਬ ਦੀ ਖ਼ੂਬੀ ਦੱਸੋ ਪਰ ਦੂਜੇ ਦੀ ਨਿੰਦਿਆ ਨਾ ਕਰੋ। ਕੋਈ ਨਾਮਧਾਰੀ ਹੁੰਦਾ ਹੋਇਆ ਇਹ ਕਦੇ ਨਾ ਕਵ੍ਹੇ ਕਿ ਗ੍ਰੰਥ ਸਾਹਿਬ ਗੁਰੂ ਨਹੀਂ ਹੋ ਸਕਦਾ। ਕੋਈ ਦੂਜਾ ਇਹ ਨਾ ਕਵ੍ਹੇ ਕਿ ਦੇਹਧਾਰੀ ਗੁਰੂ ਨਹੀਂ ਹੋ ਸਕਦਾ। ਨਾਮਧਾਰੀ ਕਹੇ ਦੇਹਧਾਰੀ ਗੁਰੂ ਹੋਣਾ ਚਾਹੀਦੈ, ਦੂਸਰੇ ਕਹਿਣ ਗੁਰੂ ਗ੍ਰੰਥ ਸਾਹਿਬ ਗੁਰੂ ਹੈ, ਲੇਕਿਨ ਇਹਦੇ ਤੇ ਲੜੋ ਨਾ।

ਇਸ ਗੱਲ ਤੇ ਫੈਸਲਾ ਕੀਤਾ। ਇਹਦਾ ਨਤੀਜਾ ਇਹ ਹੋਇਆ ਕਿ ਤਿੰਨ ਕੁ ਕਾਨਫਰੰਸਾਂ ਹੋਈਆਂ। ਕੁਛ ਸੱਜਣ ਐਸੇ ਸਨ ਜਿਹਨਾਂ ਨੂੰ ਇਹ ਦੁੱਖ ਲੱਗਾ—ਬਈ, ਨਾਮਧਾਰੀ ਆ ਗਏ ਅੱਗੇ, ਇਹ ਲੋਕਾਂ ਨੂੰ ਇਕੱਠੇ ਕਰ ਰਹੇ ਹਨ। ਉਹ ਤਿੰਨਾਂ ਤੋਂ ਬਾਅਦ ਨਾ ਹੋਈ ਪਰ ਉਹਦਾ ਅਸਰ ਇਹ ਹੋਇਆ ਕਿ ੭੫ ਫੀ ਸਦੀ ਲੋਕ ਇਕੱਠੇ ਰਲ ਕੇ ਬਹਿਣ ਲੱਗ ਪਏ।

## ਸਤਿਗੁਰੁ ਤਿਸ ਕਾ ਨਾਉ

ਹੁਣ ਮੈਂ ਤੁਹਾਡੇ ਅੱਗੇ ਇਹ ਅਰਜ਼ ਕਰਨੀ ਹੈ ਅੱਜ, ਕਿ ਨਾਮਧਾਰੀ, ਸਤਿਗੁਰੂ ਨਾਨਕ ਦੇਵ ਤੋਂ ਲੈ ਕੇ ਗੁਰੂ ਰਾਮ ਸਿੰਘ ਤਕ, ਕਿਸ ਤਰ੍ਹਾਂ ਮੰਨਦੇ ਹਨ। ਉਹਨਾਂ ਨੇ ਕੀ ਗੁਰਬਾਣੀ ਵਿੱਚੋਂ ਲੱਭ ਕੇ ਇਸ ਪਾਸੇ ਨੂੰ ਲਿਐ। ਪਹਿਲੇ ਤੇ, ਆਦਿ ਬਾਣੀ ਜਿਹੜੀ ਸਾਡੀ ਸਭ ਤੋਂ ਮੁੱਢ ਹੈ। ਹਰ ਇੱਕ ਮਜ਼ਹਬ ਵਿੱਚ ਦੋ ਤਰ੍ਹਾਂ ਦੇ ਗਰੰਥ ਮੰਨੇ ਗਏ ਹਨ। ਇੱਕ ਹੈ ਸੁਤੈ ਪ੍ਰਮਾਣ —ਜਿਹਨੂੰ ਕਿਸੇ ਦਾ ਆਸਰਾ ਨਾ ਹੋਵੇ। ਇੱਕ ਪ੍ਰਤੈ ਪ੍ਰਮਾਣ—ਲੋਕਾਂ ਦਿਆਂ ਆਸਰਿਆਂ ਨਾਲ, ਜਿਹੜੀ ਚੀਜ਼ ਬਣਾਈ ਹੋਵੇ। ਇਸ ਗੁਰਬਾਣੀ ਨੂੰ ਅਸੀਂ ਸੁਤੈ ਪ੍ਰਮਾਣ ਮੰਨਦੇ ਹਾਂ। ਭਾਈ ਗੁਰਦਾਸ ਯਾਂ ਹੋਰ ਸੂਰਜ ਪ੍ਰਕਾਸ਼ ਵਗੈਰਾ ਨੂੰ ਅਸੀਂ ਪ੍ਰਤੈ ਪ੍ਰਮਾਣ ਮੰਨਾਂਗੇ। ਤਾਂ, ਇਸ ਗੁਰਬਾਣੀ ਦੇ ਆਸਰੇ ਅਸੀਂ ਇਹ ਮੰਨਦੇ ਹਾਂ ਕਿ-

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥**

*-ਗਉੜੀ ਸੁਖਮਨੀ, ਮ:੫, ਪੰਨਾ-੨੮੬*

ਸਾਡੇ ਹਿਸਾਬ ਨਾਲ ਗਿਣਤੀ ਨਹੀਂ—ਜਿਹੜਾ ਵੀ ਜਾਣ ਲਵੇ ਸਤਿ ਪੁਰਖ ਨੂੰ, ਫਿਰ–

**ਹਰਿ ਜੁਗੁ ਜੁਗੁ ਭਗਤ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ॥**

*–ਆਸਾ ਮ:੪, ਪੰਨਾ–੪੫੧*

ਫਿਰ, ਸਿਰੀ ਰਾਗ ਦੇ ਵਿੱਚ ਗੁਰੂ ਸਾਹਿਬ ਕਹਿੰਦੇ ਨੇ–

**ਹਰਿ ਜੁਗਹ ਜੁਗੋ ਜੁਗ ਜੁਗਹ ਜਗੋ**
**ਸਦ ਪੀੜੀ ਗੁਰੂ ਚਲੰਦੀ॥**

*–ਸਿਰੀ ਰਾਗ, ਮ:੪, ਪੰਨਾ–੭੯*

ਹਰ ਜੁਗ ਵਿੱਚ। ਐਸੀਆਂ ਚੀਜ਼ਾਂ ਵੀ ਸਾਨੂੰ, ਸਾਡੇ ਜ਼ਿਹਨ ਮੁਤਾਬਕ ਆਈਆਂ ਗੁਰਬਾਣੀ ਚੋਂ—ਬਈ, ਗੁਰੂ ਨਾਨਕ ਦੇਵ ਤੋਂ ਪਹਿਲੇ ਔਰ ਗੁਰੂ ਗ੍ਰੰਥ ਸਾਹਿਬ ਦੀ ਬੀੜ, ਗੁਰੂ ਸਾਹਿਬ ਦੇ ਬੰਨ੍ਹਣ ਤੋਂ ਪਹਿਲੇ ਵੀ ਗੁਰਬਾਣੀ ਸੀ, ਜਿਸਦੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਗਵਾਹੀ ਦਿੰਦੀ ਹੈ। ਭਾਈ ਗੁਰਦਾਸ ਵੀ ਗਵਾਹੀ ਦਿੰਦਾ ਹੈ। ਗੁਰੂ ਪੂਰੇ ਵੀ ਥੇ ਪਹਿਲੇ, ਕਿਉਂਕਿ ਗੁਰੂ ਅਮਰ ਦਾਸ ਮਹਾਰਾਜ ਗੁਰਬਾਣੀ ਵਿੱਚ ਕਹਿੰਦੇ ਹਨ–

**ਨਾਮਾ ਛੀਬਾ ਕਬੀਰੁ ਜੋੁਲਾਹਾ**
**ਪੂਰੇ ਗੁਰ ਤੇ ਗਤਿ ਪਾਈ॥**

*–ਸਿਰੀ ਰਾਗ, ਮ:੩, ਪੰਨਾ–੬੭*

ਤੋ, ਇਸ ਆਸਰੇ ਨੂੰ ਲੈ ਕੇ ਅਸੀਂ ਇਹ ਕਹਿਨੇ ਹਾਂ ਕਿ ਜਿਤਨਾ ਚਿਰ ਦੁਨੀਆਂ ਹੈ, ਜੋ ਗੁਰੂ ਗੋਬਿੰਦ ਸਿੰਘ ਨੇ ਲਿਖਿਆ ਹੈ ਕਿ–

**ਜਬ ਜਬ ਹੋਤ ਅਰਿਸ਼ਟ ਅਪਾਰਾ॥**
**ਤਬ ਤਬ ਦੇਹ ਧਰਤ ਅਵਤਾਰਾ॥**

*–ਦਸਮ ਗ੍ਰੰਥ, ਪੰਨਾ–੧੫੫*

ਜਦੋਂ ਵੀ ਦੁਨੀਆਂ ਤੇ ਪਾਪ ਹੁੰਦਾ ਹੈ, ਗੁਰੂ ਦੇਹ ਧਾਰ ਕੇ ਆਉਂਦਾ ਹੈ। ਫਿਰ, ਗੁਰੂ ਨਾਨਕ ਦੇਵ ਮਹਾਰਾਜ ਮਦੀਨੇ ਵਿੱਚ ਬੈਠੇ ਹਨ। ਰੁਕਨਦੀਨ ਨਾਲ ਕਰਨੀ ਨਾਮਾ ਉਚਾਰਨ ਵੇਲੇ ਇਹ ਫਰਮਾ ਰਹੇ ਹਨ ਹਜ਼ੂਰ—ਕਿ ਮੈਂ



ਗੁਰੂ ਗੋਬਿੰਦ ਸਿੰਘ ਦੇ ਰੂਪ ਵਿੱਚ ਹੋ ਕੇ–

*ਤੁਕ ਬਲ ਆਪਣਾ ਦੇ ਕੇ ਭੇਜ ਦਊਂਗਾ ਸਿੰਘ।*

ਜ਼ਫਰ ਨਾਮਾ ਲਿਖ ਕੇ ਭੇਜਾਂਗਾ ਸਿੰਘ, ਔਰੰਗਜ਼ੇਬ ਦੇ ਪਾਸ। ਉਸ ਨੂੰ ਪੜ੍ਹ ਕੇ, ਉਹਦੇ ਫੰਧ ਭੁੱਲ ਜਾਣਗੇ। ਤਾਂ, ਫਿਰ ਰਾਜ ਸਿੱਖਾਂ ਦਾ ਹੋਵੇਗਾ। ਇਸਦੀ ਪੁਸ਼ਟੀ ਭਾਈ ਗਿਆਨ ਸਿੰਘ ਜੀ ਗਿਆਨੀ ਨੇ ਆਪਣੇ ਪੰਥ ਪ੍ਰਕਾਸ਼ ਵਿੱਚ, ਗੁਰੂ ਨਾਨਕ ਦੇਵ ਦੇ ਅਵਤਾਰ ਦੇ ਪ੍ਰਕਾਸ਼ ਹੋਣ ਵੇਲੇ ਬਿਆਸ ਜੀ ★[2] ਦੇ ਲਿਖੇ ਹੋਏ ਸਲੋਕਾਂ ਨਾਲ ਕੀਤੀ। ਜਿੱਥੇ ਉਹਨਾਂ ਨੇ ਇਹ ਸਲੋਕ ਲਿਖਿਐ–

*ਏਵੰ ਵੈ ਧਰਮਯ ਪ੍ਰਾਚੁਰਯੰ,*

ਮੈਨੂੰ ਯਾਦ ਨਹੀਂ, ਕਿਉਂਕਿ ਮੈਂ ਸੰਸਕ੍ਰਿਤ ਪੜ੍ਹਿਆ ਹੋਇਆ ਵੀ ਨਹੀਂ। ਉੱਥੇ ਜਾ ਕੇ ਲਿਖਿਐ–

*ਪਸਿਚਮੇ ਤੁ ਸ਼ੁਭੇ ਦੇਸ਼ੇ ਵੇਦੀ ਵੰਸ਼ੇ ਚ ਨਾਨਕੋਂ*

ਪਸਚਮ ਮੁਲਕ, ਹਿੰਦੁਸਤਾਨ ਦੇ ਨਨਕਾਣਾ ਸਾਹਿਬ ਪੱਛਮ ਵਿੱਚ ਹੈ, ਵਿਚਾਲੇ ਨਹੀਂ ਹੈ, ਕਿਉਂਕਿ ਨਨਕਾਣਾ ਸਾਹਿਬ ਤੋਂ ਪਸ਼ੌਰ ਜਿਹੜਾ ਹੈ, ਉਹ ਦੋ ਢਾਈ ਸੌ ਮੀਲ ਰਹਿ ਜਾਂਦਾ ਹੈ ਅਤੇ ਕਲਕੱਤਾ ਤੇਰ੍ਹਾਂ, ਚੌਦ੍ਹਾਂ, ਸੌ ਮੀਲ ਹੋ ਜਾਏਗਾ।

*ਪਸਿਚਮੇ ਤੁ ਸ਼ੁਭੇ ਦੇਸ਼ੇ ਵੇਦੀ ਵੰਸ਼ੇ ਚ ਨਾਨਕੋਂ*
*ਨਾਮਨਾ ਭੁਵਿ ਰਾਜ ਰਿਖੀ,*

ਜਿਹੜਾ ਰਾਜ ਰਿਖੀ ਹੋਵੇਗਾ। ਕਿਉਂਕਿ ਸਿੱਧਾਂ ਨੇ ਕਿਹਾ ਸੀ—ਕਿ ਤੂੰ ਅਤੀਤਪਨਾ ਛੱਡਦਾ ਹੈਂ, ਤੇ ਗ੍ਰਹਿਸਤੀ ਬਣਿਆ ਹੈ। ਗੁਰੂ ਨਾਨਕ ਦੇਵ ਕਹਿੰਦੇ ਨੇ—ਤੁਸੀਂ ਅਤੀਤ, ਗ੍ਰਹਿਸਤ ਛੱਡ ਕੇ ਗ੍ਰਹਿਸਤੀਆਂ ਦੇ ਘਰ ਮੰਗਣ ਜਾਂਦੇ ਹੋ। ਮੈਂ ਰਾਜ ਜੋਗ ਦੇ ਕੇ, ਘਰ ਵਿੱਚ ਰਹਿੰਦਿਆਂ ਹੋਇਆਂ ਗ੍ਰਹਿਸਤੀਆਂ ਨੂੰ ਪੂਰਨ ਸਿੱਖ ਬਣਾਉਣੈ, ਸੰਤ ਬਣਾਉਣਾ ਹੈ—ਬਣੇ। ਉਹ ਕਹਿੰਦੇ ਹਨ —ਫਿਰ ਗੁਰੂ ਗੋਬਿੰਦ ਸਿੰਘ ਦਾ ਸਮਾਂ ਆਵੇਗਾ, ਉਹਦੇ 'ਚ ਵੀ ਦੱਸਿਆ ਸੀ। ਫਿਰ ਬਿਆਸ ਜੀ ਕਹਿੰਦੇ ਹਨ—ਅਲਪ ਕਾਲੇਨ ਸਿੱਖ ਰਾਜ।

*ਅਲਪ ਕਾਲੇਨ ਤੇਸਾਂ ਤੁ ਰਾਜਯ ਬ੍ਰਿਧਿ ਭਵਸ਼ਯਤਿ।*

ਥੋੜਾ ਚਿਰ ਸਿੱਖ ਰਾਜ ਹੋਵੇਗਾ। ਗੁਰੂ ਸਾਹਿਬ ਗੁਰੂ ਨਾਨਕ ਦੇਵ, ਓਦਣ ਹੀ ਰੁਕਨਦੀਨ ਨੂੰ ਕਹਿੰਦੇ ਹਨ–

*ਬਚਨ ਪਾਲ ਨਹੀਂ ਸਕਣਗੇ ਬਹੁਤ ਖਾਣਗੇ ਗਮ।*

ਕਿਉਂ ? ਗੁਰੂ ਗੋਬਿੰਦ ਸਿੰਘ ਦੇ ਅਗਰ ਰਹਿਤਨਾਮੇ ਅਸੀਂ ਪੜ੍ਹੀਏ, ਤੇ ਅਸੀਂ ਜਿਹੜੇ ਆਪਣੇ ਆਪ ਨੂੰ, ਕੂਕੇ ਆਕੜੇ ਫਿਰਦੇ ਹਾਂ, ਅਸੀਂ ਵੀ ਚੌਥਾ ਕੁ ਹਿੱਸਾ ਹੀ ਸਿੱਖ ਹੋਵਾਂਗੇ। ਇਤਨੀ ਮਰਯਾਦਾ ਕਰੜੀ ਲਿਖੀ ਹੋਈ ਹੈ–

*ਜਾਮ ਜਾਮਨੀ ਮਜੈ ਆਛੇ*

ਪਹਿਰ ਰਾਤ ਰਹਿੰਦੀ ਨਾਲ ਇਸ਼ਨਾਨ ਕਰੇ।

*ਜਲ ਲੇ ਹੋ ਮੂਤਰ ਕੇ ਪਾਛੇ*

ਚੀਤਾ ਛੱਡੋ ਤਾਂ ਪਾਣੀ ਲਓ। ਕਿਉਂਕਿ ਜਪੁ ਸਾਹਿਬ ਰੋਜ਼ ਪੜ੍ਹ ਲੈਂਦੇ ਹੋ, ਪਰ–

**ਮੂਤ ਪਲੀਤੀ ਕਪੜੁ ਹੋਇ।।**
**ਦੇ ਸਾਬੂਣੁ ਲਈਐ ਓਹੁ ਧੋਇ।।**

*–ਪੰਨਾ–੪*

ਜਦੋਂ ਖੜੋ ਕੇ ਆਪਾਂ ਪਿਸ਼ਾਬ ਕਰਦੇ ਹਾਂ, ਫਿਰ ਨਹੀਂ ਆਪਣੀ ਪਤਲੂਣ ਜਾਂ ਕੱਛ ਲਿਬੜਦੀ। ਗੁਰੂ ਗੋਬਿੰਦ ਸਿੰਘ ਕਹਿੰਦੈ–

*ਜਲ ਲੇ ਹੋ ਮੂਤਰ ਕੇ ਪਾਛੇ।*
*ਸੀਤਲ ਜਲ ਕੋ ਅੰਗੀ ਕਾਰੇ।*

ਠੰਡੇ ਪਾਣੀ ਨਾਲ ਨ੍ਹਾਵੇ, ਪਰ ਜੇ ਸਰੀਰ ਨਹੀਂ ਝੱਲਦਾ ਤਾਂ–

*ਜੇ ਨਾ ਹੋਏ ਤਪਤ ਕਰ ਬਾਰੇ।*

–ਤੱਤਾ ਕਰਕੇ ਕਰੇ, ਇਸ਼ਨਾਨ ਜ਼ਰੂਰ ਕਰੇ, ਕਰੇ ਸਣੇ ਕੇਸੀਂ।

## ਸਿੱਖੀ ਦੀ ਨਿੱਘਰਦੀ ਦਸ਼ਾ

ਸਿੱਖ ਰਾਜ ਤਕ, ਜਿਤਨਾ ਚਿਰ ਬਾਬਾ ਫੂਲਾ ਸਿੰਘ ਨਿਹੰਗ ਅਕਾਲੀ ਰਿਹਾ, ਉਸ ਦੇ ਹੋਣ ਤਕ, ਮਹਾਰਾਜਾ ਰਣਜੀਤ ਸਿੰਘ ਨੇ ਜਦੋਂ



ਇੱਲਤ ਕੀਤੀ, ਕੰਜਰੀ ਲਿਆਂਦੀ—ਪਰ, ਵਾਹ ! ਮਹਾਰਾਜਾ ਰਣਜੀਤ ਸਿੰਘ ਤੇ ਵਾਹ ! ਬਾਬਾ ਫੂਲਾ ਸਿੰਘ। ਮਹਾਰਾਜਾ ਹੁੰਦਾ ਹੋਇਆ, ਪੰਜਾਬ ਦਾ ਰਾਜਾ —ਇੱਥੇ ਅੱਜ ਤੁਹਾਡੇ ਕੋਲ ਜੇ ਕਿਸੇ ਕੋਲ ਚਾਰ ਪੈਸੇ ਹਨ, ਜੇ ਕਿਸੇ ਨੂੰ ਕਹੀਏ ਤੂੰ ਕੀ ਕਰਦਾਂ ਹੈ ਤਾਂ ਅਗਲਾ ਗਲ ਪੈ ਜਾਏਗਾ—ਉਹਨੇ (ਬਾਬਾ ਫੂਲਾ ਸਿੰਘ) ਕਿਹਾ ਮਹਾਰਾਜਾ ਨੂੰ—ਤੈਨੂੰ ਨੰਗਾ ਕਰਕੇ ਦਰਬਾਰ ਸਾਹਿਬ ਦਰਸ਼ਨੀ ਡਿਉੜੀ ਦੇ ਬਾਹਰ ਬੇਰੀ ਨਾਲ ਬੰਨ੍ਹ ਕੇ ਕੋਰੜੇ ਮਾਰਨੇ ਨੇ, ਤੂੰ ਕਿਉਂ ਕੰਜਰੀ ਲੈ ਕੇ ਆਇਆ ਹੈ, ਸਿੱਖ ਰਾਜ ਕਿਉਂ ਖਰਾਬ ਕੀਤੈ। ਮਹਾਰਾਜਾ ਨੇ ਲੀੜੇ ਲਹਾ ਕੇ ਬੇਰੀ ਨਾਲ ਆਪਣੇ ਆਪ ਨੂੰ ਬੰਨ੍ਹਵਾਇਆ। ਸਿੱਖਾਂ ਨੇ ਅਰਜ਼ ਕਰੀ—ਬਾਬਾ ਜੀ ਹੁਣ ਬੱਸ ਕਰੋ। ਤਾਂ, ਸਿੱਖ ਰਹੇ ਸੀ। ਸਿੱਖੀ ਤਾਂ ਕਾਇਮ ਸੀ—ਸਿਰ ਤੇ ਡੰਡੇ ਵਾਲਾ ਸੀ। ਜਿਦਣ ਬਾਬਾ ਫੂਲਾ ਸਿੰਘ ਦਾ ਸਰੀਰ ਚੱਲ ਗਿਆ, ਮਹਾਰਾਜਾ ਰਣਜੀਤ ਸਿੰਘ ਫਿਰ ਵਿਗੜ ਗਿਆ। ਇਤਿਹਾਸ ਗਵਾਹ ਹੈ ਕਿ ਮਹਾਰਾਜਾ ਸ਼ਰਾਬ ਪੀ ਕੇ ਮਰਿਆ, ਲਕਵਾ ਹੋ ਕੇ। ਮਹਾਰਾਜੇ ਤਕ ਦਾੜ੍ਹੇ ਖੁਲ੍ਹੇ ਰਹੇ। ਗਿਆਨ ਸਿੰਘ ਜੀ ਗਿਆਨੀ ਕਹਿੰਦੇ ਹਨ–

*ਮਹਾਰਾਜਾ ਲਓ ਰਹਾਨਾ ਪੰਥ ਕਾ ਪੁਰਾਣ ਢੰਗ।*
*ਫਿਰ ਬਦਲਾਨਾ ਰੰਗ ਕੂਪ ਭੰਗ ਜਿਉ ਪਰੈ।*

ਮਹਾਰਾਜਾ ਸ਼ੇਰ ਸਿੰਘ ਨੂੰ ਡੋਗਰੇ ਮਿਲੇ ਜਿਸ ਵੇਲੇ, ਫਿਰ ਦਾੜ੍ਹੀਆਂ ਬੱਧੀਆਂ ਗਈਆਂ। ਉਦੂੰ ਪਹਿਲੇ ਸਿੱਖ ਰਾਜ ਵਿੱਚ ਦਾੜ੍ਹੀ ਬੰਨਣ ਦਾ ਬਿਲਕੁਲ ਰਿਵਾਜ਼ ਨਹੀਂ ਸੀ ਅਜਿਹਾ। ਬਲਕਿ ਐਉਂ ਸਿੱਖ ਕਹਿੰਦੇ ਸੀ ਬਈ–

*ਸਿੱਖ ਹੋਇ ਕੈ ਦਾੜ੍ਹੀ ਬੰਨ੍ਹੇ ਤੇ ਐਥੇ ਉੱਥੇ ਲੱਗੇ ਨਾ ਬੰਨੇ।*

ਇਤਿਹਾਸ ਕਹਿੰਦਾ ਹੈ ਕਿ ਜਦੋਂ ਅਜੇ ਅੰਮ੍ਰਿਤ ਵੀ ਨਹੀਂ ਸੀ ਛਕਾਇਆ, ਬਿਧੀ ਚੰਦ ਜਿਸ ਵੇਲੇ ਦੂਸਰਾ ਘੋੜਾ ਲੈਣ ਚੱਲਿਆ—ਦਾੜ੍ਹੀ ਬੱਧੀ ਤੇ ਅਰਦਾਸ ਕੀਤੀ ਕਿ ਮਹਾਰਾਜ, ਮੈਨੂੰ ਦਾੜ੍ਹੀ ਬੰਨਣੀ ਪਈ ਹੈ, ਮੈਂ ਪੰਜ ਰੁਪਈਏ ਇਹਦੇ ਡੰਨ ਦੇ ਦੇਵਾਂਗਾ ਦਾੜ੍ਹੀ ਬੰਨ੍ਹੀ ਦਾ, ਨਹੀਂ ਤੇ ਘੋੜਾ ਨਹੀਂ ਲਿਆ ਸਕਦਾ। ਤੁਹਾਡਾ ਕਿਸੇ ਦਾ ਕਸੂਰ ਨਹੀਂ; ਕੋਈ ਤੁਹਾਨੂੰ ਕਹਿੰਦਾ ਨਹੀਂ; ਕੋਈ ਤੁਹਾਡਾ ਲਿਹਾਜ਼ ਕਰਦਾ ਹੈ; ਕੋਈ ਕੁਛ ਕਰਦਾ ਹੈ। ਮੈਂ ਜਿਸ ਤਰ੍ਹਾਂ ਕਰਦਾ

ਹਾਂ—ਹੁਣ ਕੂਕੇ ਵੀ ਦਾੜ੍ਹੀਆਂ ਬੰਨ੍ਹੀ ਫਿਰਦੇ ਨੇ। ਮਹਾਰਾਜਾ ਤੋਂ ਬਾਅਦ ਕੰਜਰੀਆਂ ਆ ਗਈਆਂ, ਆਪਣੀਆਂ ਔਰਤਾਂ ਛੱਡ ਦਿੱਤੀਆਂ ਕਿਉਂਕਿ ਗੁਰੂ ਗੋਬਿੰਦ ਸਿੰਘ ਸਾਹਿਬ ਪਹਿਲੇ ਹੀ ਪੇਸ਼ੀਨਗੋਈ ਇਹ ਕਰ ਗਏ ਸੀ।

*ਗਨਕਾ ਮੁਸਲੀ ਸੇਵੈਂ ਸਰਦਾਰ।*
*ਤਿਨ ਘਰ ਜਨਮੈ ਕਾਮ ਗਵਾਰ।*

*-ਸੌ ਸਾਖੀ*

ਸਰਦਾਰ ਕੰਜਰੀਆਂ, ਮੁਸਲਮਾਨਣੀਆਂ ਰੱਖਣਗੇ, ਉਹਨਾਂ ਦੇ ਘਰ ਕਾਮਿਆਂ ਦੇ ਪੁਤ ਜੰਮਣਗੇ। ਮਾਈਆਂ ਨੂੰ ਭੀ ਤਾਂ ਲੋੜ ਹੈ ਨ—ਆਦਮੀ ਜਿਹੜੀਆਂ ਦੇ ਕੋਲੋਂ ਚਲੇ ਜਾਣਗੇ—ਉਹਨਾ ਨੇ ਭੀ ਤਾਂ ਕੁਛ ਕਰਨਾ ਸੀ। ਉਨ੍ਹਾਂ ਦਾ ਕਸੂਰ ਕੋਈ ਨਹੀਂ ਸੀ। ਆਪਣੀਆਂ ਔਰਤਾਂ ਛੱਡੀਆਂ, ਮੁੰਡੇ ਰੱਖੇ, ਕੰਜਰੀਆਂ ਦੇ ਗਏ, ਬਾਦਫ਼ਰੰਗ ਹੋਏ, ਲੋਕਾਂ ਨੇ ਮਖੌਲ ਕੀਤੇ। ਗਿਆਨ ਸਿੰਘ ਜੀ ਗਿਆਨੀ, ਨਾਮਧਾਰੀ ਪੰਥ ਤੋਂ ਪਹਿਲੇ ਦੀ ਦਸ਼ਾ ਸਿੱਖ ਰਾਜ ਦੀ ਦੱਸਦੇ ਹਨ-

*ਜਾਗ ਜਿਨ ਕੇ ਬਡੇਰੇ ਬਾਣੀ ਪੜ੍ਹਤੇ ਸਵੇਰੇ,*
*ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੈ।*
*ਤਿਨ ਹੀ ਕੇ ਨਾਤੀ,*

ਉਨ੍ਹਾਂ ਦੇ ਪੋਤਰੇ—ਨਾਤਾ ਜਿਹੜਾ ਸ਼ਬਦ ਹੈ ਇਹ ਪੜੋਤੇ ਤੋਂ ਅੱਗੇ ਹੁੰਦਾ ਹੈ, ਨਾਤੀ ਜਿਹੜਾ ਸ਼ਬਦ ਹੈ ਇਹ ਪੋਤੇ ਦਾ ਵਾਚਕ ਹੈ ਕਵਿਤਾ ਵਿੱਚ।

*ਤਿਨਹੀ ਕੇ ਨਾਤੀ ਧੂਪ ਦੀਪ ਕੀ ਕਹਾਂ ਬਖ਼ਯਾਤੀ,*

ਉਹਨਾਂ ਦੇ ਪੋਤਰਿਆਂ ਨੇ ਧੂਪ ਦੀਪ ਤਾ ਕੀ ਦੇਣੀ ਹੈ—

*ਪਾਇ ਹੈ ਨ ਝਾਤੀ,*

—ਕਦੇ ਜਾ ਕੇ ਨਹੀਂ ਅੰਦਰ ਵੜੇ।

*ਮੂਸ ਖਾਤ ਗ੍ਰੰਥ ਜੇ ਪਰੈਂ।*

ਆਲਿਆਂ ਵਿੱਚ ਹੀ ਰੱਖੇ ਹੋਏ, ਅਲਮਾਰੀਆਂ ਨਹੀਂ ਸਨ ਹੁੰਦੀਆਂ, ਮੇਰੇ ਦੇਖਦਿਆਂ ਵੀ ਬਹੁਤੇ ਆਲੇ ਹੀ ਹੁੰਦੇ ਸਨ। ਆਲਿਆਂ ਦੇ ਵਿੱਚ ਮਹਾਰਾਜ ਦੀਆਂ ਬੀੜਾਂ ਪਈਆਂ ਹੋਈਆਂ ਨੂੰ—ਜਿਲਦ ਨੂੰ ਲੱਗੀ ਹੋਈ ਸੀ



ਲੇਵੀ—ਚੂਹੇ ਖਾ ਗਏ।

*ਜਪੁਜੀ ਨ ਰਹਿਰਾਸ ਪਢੈਂ ਸੁਨੈ ਕਬੀ ਖਾਸ,*
*ਔਰ ਜੋ ਪਢਤ ਪਾਸ ਹਾਸ ਤਿਨ ਯੌਂ ਰਰੈਂ।*

ਨਹੀਂ ਜਪੁ ਸਾਹਿਬ ਪੜ੍ਹਨਾ, ਖਿਮਾ ਕਰਨਾ—ਤੁਹਾਡੀ ਹਾਲਤ ਹੁਣ ਇਸੇ ਤਰ੍ਹਾਂ ਹੁੰਦੀ ਜਾਂਦੀ ਹੈ। ਮੈਂ ਤੁਹਾਡੇ ਨਾਲ ਹਾਂ, ਮੇਰੇ ਉੱਤੇ ਔਖੇ ਨਾ ਹੋਣਾ। ਮੈਨੂੰ ਅਪਣੱਤ ਤੁਹਾਡੀ ਦਾ ਦੁੱਖ ਹੈ। ਮੈਂ ਵੀ ਇੱਕ ਤੁਹਾਡੇ ਵਿੱਚੋਂ ਹਾਂ, ਸਿੱਖ ਪੰਥ ਦਾ ਸੇਵਕ ਹਾਂ। ਇਹ ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਦੀ ਵਾੜੀ, ਗੁਰੂ ਰਾਮ ਸਿੰਘ ਦੀ ਲਾਈ ਹੋਈ ਹੈ। ਇਹਦੇ 'ਚ ਕੰਡੇ ਹੋ ਜਾਣ, ਅਗਰ ਇਹਦੀਆਂ ਜੜ੍ਹਾਂ ਸੁੱਕਣ, ਤਾਂ ਮੇਰੀ ਵੀ ਕੋਈ ਜੁੰਮੇਵਾਰੀ ਹੈ—ਮੈਂ ਅਰਜ਼ਾਂ ਤੁਹਾਡੇ ਅੱਗੇ ਕਰਾਂ ਕਿ ਤੁਸੀਂ ਤਕੜੇ ਹੋਵੋ।

*ਔਰ ਜੋ ਪਢਤ ਪਾਸ ਹਾਸ ਤਿਨ ਯੌਂ ਰਰੈਂ।*

ਔਰ ਜਿਹੜਾ ਪੜ੍ਹੇ, ਉਹਨੂੰ ਹਾਸਾ ਕਰਦੇ ਹਨ।

*ਕਹਾਂ ਰਬ ਬਹਿਰਾ ਹੈ,*

ਆ ਹਾ ਹਾ ! ਉਏ, ਰੱਬ ਬੋਲਾ ਹੈ, ਤੂੰ ਉੱਚੀ ਪੜ੍ਹ ਪੜ੍ਹ ਕੇ ਬਾਣੀ ਸੁਣਾਉਨੈ। ਹੁਣ ਵੀ ਕਈ ਲੋਗ ਕਹਿੰਦੇ ਨੇ—ਕਿਉਂ ਜੀ, ਜੇ ਕਿਸੇ ਨੂੰ ਬਹੁਤੀਆਂ ਅਵਾਜ਼ਾਂ ਮਾਰੀਏ ਉਹ ਅੱਕ ਜਾਂਦਾ ਹੈ, ਤੁਸੀਂ ਸਾਰਾ ਦਿਨ ਭਜਨ ਕਰਦੇ ਹੋ। ਓ, ਤੁਹਾਡਾ ਕਿਸੇ ਕਾਣੀ ਬੁੱਢੀ ਨਾਲ ਪਿਆਰ ਹੈ, ਤੁਸੀਂ ਰਾਤ ਦਿਨ ਉਹਦਾ ਭਜਨ ਕਰਦੇ ਹੋ। ਤੁਸੀਂ ਜਿਹੜਾ ਸਿਨੇਮਾ ਦੇਖ ਆਉਂਦੇ ਹੋ —ਕੋਈ ਖੇਲ, ਉਹਦੇ ਹਉਕੇ ਲੈਂਦੇ ਰਹਿੰਦੇ ਹੋ, ਰਾਤ ਦਿਨ। ਇਹ ਜਿਹੜਾ ਰੱਬ ਦਾ ਨਾਂ ਲੈਂਦੇ ਹੋ, ਉਹਦੇ ਨਾਲ ਰਾਤ ਦਿਨ ਰਹਿੰਦੇ ਹੋ, ਉਹਦੇ ਨਾਲ ਤਾਂ ਕੰਮ ਖਰਾਬ, ਉਹ ਤੇ ਅੱਕ ਜਾਂਦਾ ਹੈ—ਤੁਹਾਡੇ ਤੇ ਨਹੀਂ ਨ ਅੱਕਦੇ ਜਿਧਰ ਤੁਸੀਂ ਝਾਕਦੇ ਹੋ।

*ਔਰ ਜੋ ਪਢਤ ਪਾਸ ਹਾਸ ਤਿਨ ਯੌ ਰਰੈਂ।*
*ਕਹਾ ਰਬ ਬਹਿਰਾ ਹੈ ਗਹਿਰਾ ਪੁਕਾਰੈ ਜੌ ਤੂੰ,*
*ਸ਼ਹਿਰਾਂ ਮੈਂ ਜਾਇ ਲੁਕਮੇ ਰਿਝਾਇ ਲੈ ਤਰੈਂ।*

ਫਿਰ, ਕੀ ਬਣਿਆ ? ਉਹ ਕਹਿੰਦੇ ਨੇ-

*ਸਿਖਨ ਕੇ ਪੂਤ ਮਜਬੂਤ ਸਿੰਘ ਨਾਮ ਵਾਰੇ,*

ਜਿਹਨਾਂ ਦੇ ਨਾਮ ਸਿੰਘ, ਸਿੱਖਾਂ ਦੇ ਪੁੱਤ–

*ਕੇਈ ਬਾਰ ਪਾਰੈਂ,*

ਗਿਆਨ ਸਿੰਘ ਜੀ ਦੀ ਇਹ ਲਿਖਦੇ ਹਨ, ਕਿ ਕਈ ਵਾਲਾਂ ਨੂੰ ਪਾੜਦੇ ਹਨ, ਇਉਂ ਬੰਨ੍ਹਦੇ ਹਨ—ਓਚੈਂ-ਉੱਚੇ ਕਰ ਕੇ–

*ਨਾਕ ਨੋਚੈਂ ਮੋਚਨੇ ਲੈ*

ਕਈ ਮੋਚਨੇ ਨਾਲ ਨੱਕ ਦੇ ਵਾਲ ਪਾੜਦੇ ਹਨ—ਪੁੱਟਦੇ ਹਨ।

*ਕੋਊ ਦਾੜ੍ਹੈ ਹੀ ਉਖਾੜੈ,*

–ਇਹ ਰਿਵਾਜ਼ ਸੀ। ਹੁਣ ਇਹਦਾ ਬੜਾ ਸੁਖ ਹੈ। ਹੁਣ ਪੁੱਟਣੇ ਨਹੀਂ ਪੈਂਦੇ, ਸਾਬਣ ਇਹੋ ਜਿਹੇ ਨੇ—ਮੁੰਡਿਆਂ ਦੀ ਜਿੱਥੇ ਤਕ ਮਰਜ਼ੀ ਹੈ ਸਿੱਧੇ ਕਰ ਲੈਂਦੇ ਹਨ।

– *ਨਾਕ ਨੋਚੈਂ ਮੋਚਨੇ ਲੈ*
*ਕੋਊ ਦਾੜ੍ਹੈ ਹੀ ਉਖਾੜੈਂ*
*ਹਾਥ ਮਾਥ ਪੈ ਚਲਾਇ ਹੈਂ।*

ਐਥੋਂ ਮੱਥੇ ਦੀਆਂ ਚੁੰਡਾਂ ਕੱਢਦੇ ਹਨ।

*ਸਿਖਨ ਕੇ ਪੂਤ ਮਜਬੂਤ ਸਿੰਘ ਨਾਮ ਵਾਰੇ,*
*ਹਾਇ ਵੇ ਕਸਾਈ ਰਹੇ ਸਿਖੀ ਗਊ ਘਾਇ ਹੈ।*

ਸਿੱਖੀ ਗਾਂ ਦੇ ਗੱਲ ਤੇ ਛੁਰੀ ਫੇਰਦੇ ਹਨ। ਇਹ ਸਿੱਖਾਂ ਦੀ ਹਾਲਤ ਹੋਈ। ਪਰ, ਹੁਣ ਕਰੀਏ ਕੀ ? ਸਾਡੇ ਤੇ ਵਕਤ ਐਸਾ ਆਇਆ ਜਿਸ ਵੇਲੇ—ਨਾ ਸਿੱਖ—ਨਾ ਮੁਸਲਮਾਨ—ਨਾ ਹਿੰਦੂ ਨੂੰ—ਕੋਈ ਪੜ੍ਹਾਉਣ ਵਾਲਾ ਰਿਹਾ। ਕਿਤਾਬਾਂ ਇਹੋ ਜਿਹੀਆਂ ਆ ਗਈਆਂ। ਮੈਂ ਛੋਟੇ ਹੁੰਦੇ ਨੇ ਪੰਜਾਬ ਵਿੱਚ ਦੇਖਿਆ—ਕਿ ਮਾਂ ਬੱਚੇ ਕੋ ਗੋਦ ਮੇ ਲੀਏ ਬੈਠੀ ਹੈ, ਬਾਪ ਕੋਲ ਬੈਠਾ ਹੁੱਕਾ ਪੀ ਰਿਹਾ ਹੈ। ਇਸਦਾ ਕਿਸੇ ਨਾਲ ਵੀ ਸੰਬੰਧ ਨਹੀਂ। ਨਾ ਉਹ ਮਸੀਤ ਵਿੱਚ ਜਾ ਸਕਦਾ ਹੈ, ਨਾ ਉਹ ਠਾਕੁਰ ਦੁਆਰੇ 'ਚ ਜਾ ਸਕਦਾ ਹੈ, ਗੁਰਦੁਆਰੇ ਤਾਂ ਉਹਨੇ ਕੀ ਜਾਣੈ। ਤਾਂ, ਇਹ ਕਿਸੇ ਨੇ ਨਾ ਦੱਸਿਆ ਕਿ ਨ੍ਹਾਉਣਾ ਚਾਹੀਦੈ ਸਵੇਰੇ, ਰੱਬ ਦਾ ਨਾਂ ਲੈਣਾ ਚਾਹੀਦੈ। ਉਹਨਾਂ ਕਿਤਾਬਾਂ



ਨੂੰ ਪੜ੍ਹ ਪੜ੍ਹ ਕੇ ਅਸੀਂ ਆਪਣਾ ਆਪ ਗਵਾ ਲਿਐ।

*ਹਾਇ ਵੇ ਕਸਾਈ ਰਹੇ ਸਿਖੀ ਗਊ ਘਾਇ ਹੈਂ।*

ਉਹ ਸਿੱਖੀ ਗਊ ਨੂੰ .............।

## ਨਦੇੜ ਕੌਤਕ

ਕਿਉਂ ਉਹਨਾਂ ਦੀ ਬਾਬਤ, ਮਗਰੋਂ ਘੋੜਾ ਨਹੀਂ ਕਿਤੇ ਕੋਤਲ ਰੱਖਿਆ ਗਿਆ। ਗੁਰੂ ਗੋਬਿੰਦ ਸਿੰਘ ਦੇ ਹਜ਼ੂਰ ਸਾਹਿਬ ਅਜੇ ਤਕ ਕੋਤਲ, ਕਾਠੀਆਂ ਪੈ ਕੇ ਦੁਸਹਿਰੇ ਔਰ ਹੋਲੇ ਦੇ ਦਿਨ੍ਹਾਂ 'ਚ ਬਾਹਰ ਕਿਉਂ ਨਿਕਲਦੇ ਹਨ।

ਦੂਸਰੀ ਚੀਜ਼—ਕਨਾਤ ਲਵਾਈ

*ਦੂਰ ਕਨਾਤੋਂ ਸਭ ਸਿਖ ਕਰੀਓ।*
*ਹਮਰੀ ਤਰਫ ਨ ਕੋਊ ਨਿਹਰੀਓ।*
– *ਫੋਲਿਓ ਹਮਰਾ ਨਾਹਿ ਅੰਗੀਠਾ।*
*ਨਾਹਿ ਸਮਾਧ ਬਨਾਈਓ ਨੀਠਾ।*

ਜੇ ਗੁਰੂ ਤੇਗ਼ ਬਹਾਦਰ ਦੀ ਆਪ ਸਮਾਧ ਬਣਾ ਕੇ ਅਨੰਦਪੁਰ ਆਉਂਦੇ ਨੇ ਤਾਂ ਆਪਣੀ ਤੋਂ ਕਿਉਂ ਰੋਕਦੇ ਨੇ। ਨਾਲ ਦੀਆਂ ਕਿਉਂ ਬਣੀਆਂ ਪਹਿਲਿਆਂ ਦੀਆਂ।

*ਜੋ ਸਮਾਧ ਹਮਰੀ ਬਨਵੈ ਹੈ।*
*ਜਗ ਮਹਿ ਤਿਹ ਸਰਬੰਸ ਨ ਰੈ ਹੈ।*

*–ਪੰਥ ਪ੍ਰਕਾਸ਼, ਪੰਨਾ–੧੭੨੦*

ਉਸ ਦਾ ਸਰਬੰਸ ਨਾਸ ਹੋਵੇਗਾ।

ਚਲੋ ਮੰਨੋ ਬਈ, ਗੁਰੂ ਸਾਹਿਬ ਦੀ ਦੇਹ ਸ਼ਬਦ ਦੀ ਸੀ। ਉਹਨਾ ਨੇ —ਫਿਰ ਆਪਣੇ ਆਪ ਅੱਗ ਲਾਉਣੀ। ਕਦੇ ਵੀ ਕੋਈ ਮਨੁੱਖ ਨਹੀਂ ਮੰਨਦਾ ਇਸ ਨੂੰ। ਕਿਤਨਾਂ ਬੁਰਾ ਸਾਡੇ ਮੁਲਕ ਚ ਮੰਨਿਆ ਹੈ—ਕਿ ਆਪਣੇ ਆਪ ਨੂੰ ਜਿਊਂਦੇ ਸਾੜਨਾ। ਕਦੇ ਗੁਰੂ ਸਾਹਿਬ ਨਹੀਂ ਇਹ ਕਰ ਸਕਦੇ। ਜਿਸ ਤਰ੍ਹਾਂ ਮੈਂ ਕੱਲ ਅਰਜ਼ ਕਰੀ ਸੀ ਬਈ, ਸਾਨੂੰ ਇਹ ਭੁਲੇਖੇ ਸਨ ਬਈ, ਬੱਕਰੇ ਮਾਰ ਕੇ ਫਿਰ ਲੋਕਾਂ ਨੂੰ ਝੂਠ ਦਿਖਾਇਆ ਜਾਂਦਾ ਸੀ—ਇਹ ਗਲਤ ਹੈ।

ਉਹ ਗੁਰੂ ਹੈ, ਉਹ ਸਰਬ ਕਲਾ ਸਮਰੱਥ ਹੈ। ਘੋੜਾ ਨਹੀਂ ਰਹਿੰਦਾ ਤਬੇਲੇ 'ਚ। ਗੁਰੂ ਸਾਹਿਬ ਦਾ ਘੋੜਾ, ਜਦੋਂ ਦੇਖਿਆ, ਕਾਠੀ ਤਬੇਲੇ 'ਚ ਪਵਾਈ—ਉਹ ਹੈ ਨਹੀਂ। ਉਹ ਕਿਧਰ ਗਿਆ। ਉਹ ਤਾਂ ਪੰਚ ਤੱਤ ਦਾ ਸੀ, ਉਹ ਤਾਂ ਘੋੜੀ ਘੋੜੇ ਦਾ ਬੱਚਾ ਸੀ। ਫਿਰ, ਸਿੱਖ ਬੈਠ ਕੇ ਵੈਰਾਗ ਕਰਦੇ ਹਨ—ਕਿ ਸੱਚੇ ਪਾਤਸਾਹ, ਤੂੰ ਸਾਨੂੰ ਇੱਥੇ ਛੱਡ ਕੇ ਚਲਾ ਗਿਐਂ।

ਪੰਜਾਬੋ ਚਾਰ ਸਾਧੂ ਜਾਂਦੇ ਹਨ, ਉਹ ਕਹਿੰਦੇ ਹਨ—ਕਿਉ ਵੈਰਾਗ ਕਰਦੇ ਹੋ।

–ਗੁਰੂ ਸਾਹਿਬ ਸਾਡੇ..........।

ਉਹ ਕਹਿੰਦੇ—ਕਿਉਂ ਗਲਤੀ ਕਰਦੇ ਹੋ, ਸਾਨੂੰ ਤੇ ਉੱਥੇ ਸ਼ਿਕਾਰ ਖੇਡਦੇ ਮਿਲੇ ਹਨ, ਚਿੱਟਾ ਘੋੜਾ, ਚਿੱਟਾ ਬਾਜ਼ ਹੱਥ ਤੇ ਧਰਿਆ ਹੋਇਆ, ਕਿਹਾ ਉਹਨਾਂ,''ਉਹਨਾਂ ਨੂੰ ਜਾ ਕੇ ਕਹਿ ਦਿਉ, ਮੈਂ ਕਿਤੇ ਨਹੀਂ ਗਿਆ।''

ਉਸ ਤਾਰੀਖ ਤੋਂ ਬਾਅਦ ਰੁਸਤਮ ਰਾਉ ਤੇ ਬਾਲਾ ਰਾਉ ਨੂੰ, ਸਿਤਾਰੇ ਦੇ ਕਿਲ੍ਹੇ ਵਿੱਚੋਂ—ਸਾਹਿਬ ਘੋੜਾ ਲੈ ਕੇ ਜਾਂਦੇ ਹਨ, ਉਹਨਾਂ ਦੋਹਾਂ ਨੂੰ ਰਕਾਬਾਂ ਫੜਾ ਕੇ ਬਾਹਰ ਕੱਢ ਕੇ ਲਿਆਉਂਦੇ ਹਨ। ਉਹ ਮੌਜ ਦੇ ਮਾਲਕ ਹਨ। ਕੌਤਕ ਕਰਨ ਵਾਲੇ ਹਨ। ਜਿਦਣ ਉੱਚ ਦੇ ਪੀਰ ਬਣਕੇ ਭੱਜੇ ਸਨ, ਊਂ ਨਹੀਂ ਸਨ ਲੁਕ ਸਕਦੇ। ਉਹਨਾਂ ਨੇ ਉਦਣ ਭੀ ਕੌਤਕ ਦਿਖਾਇਆ। ਨਹੀਂ ਪਤਾ ਲੱਗਣ ਦਿੱਤਾ, ਉਹਨਾਂ ਦੀਆਂ ਅੱਖਾਂ 'ਚ ਘੱਟਾ ਪਾ ਦਿੱਤਾ।

ਬਹੁਤ ਸਾਰਾ ਸਬੂਤ ਭਾਈ ਕਾਹਨ ਸਿੰਘ ਹੁਰਾਂ ਦੀ ਪੁਸਤਕ ਤੋਂ ਮਿਲਿਐ। ਲੇਕਿਨ, ਉਹ ਦੂਜੀ ਵੇਰ ਜਿਸ ਵੇਲੇ ਗਏ ਲਾਇਲਪੁਰ, ਉਹਨਾਂ ਦਾ ਗਲ ਫੜ ਕੇ ਨੌਜਵਾਨ ਮੁੰਡਿਆਂ ਨੇ ਘੁੱਟ ਲਿਆ, ਕਿ ਤੂ ਇਹ ਕਿਉਂ ਲਿਖਿਐ। ਮੇਰੇ ਕੋਲ ਉਹ ਰੋਏ ਖੁਦ ਕਾਹਨ ਸਿੰਘ ਹੁਰੀਂ ਨਾਭੇ ਵਾਲੇ, ਕਿ ਮੇਰੇ ਕੋਲੋਂ ਲਿਖਵਾ ਲਿਐ—ਬਈ, ਬਾਬਾ ਅਜਾਪਾਲ ਸਿੰਘ ਹੁਰੀਂ ਗੁਰੂ ਗੋਬਿੰਦ ਸਿੰਘ ਨਹੀਂ ਸੀ। ਉਦੋਂ ਦੀ ਉਹਨਾਂ ਦੀ ਲਿਖੀ ਪੁਸਤਕ ਹੈ, ਜਿਹਦਾ ਮੇਰੇ ਕੋਲ ਪ੍ਰਮਾਣ ਹੈ। ਉਹਨਾਂ ਦੇ ਦਾਦੇ ਦੀ ਕਹੀ ਹੋਈ, ਉਹਨਾਂ ਦੇ ਭਰਾ ਦੀ ਲਿਖੀ ਹੋਈ ਹੈ ਜਿਹਦੇ 'ਚ ਲਿਖਿਐ ਕਿ ਸਾਹਿਬ ਕਲਗੀ ਧਰ ਥੇ ਬਾਬਾ



ਜੀ। ਉਹਨਾਂ ਨੇ ਇਹ ਨਿਸ਼ਾਨ ਦੇਖੇ ਹਨ ਉਹਨਾਂ ਦੇ। ਉਸ ਹਿਸਾਬ ਨਾਲ, ਗੁਰੂ ਬਾਲਕ ਸਿੰਘ ਜੀ ਨੂੰ ਮਿਲਣ ਤੋਂ ਗਿਆਨ ਸਿੰਘ ਜੀ ਗਿਆਨੀ ਕਹਿੰਦੇ ਨੇ–

*ਐਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,*
*ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।*

## ਗੁਰੂ ਬਾਲਕ ਸਿੰਘ ਜੀ ਨੂੰ ਗੁਰਿਆਈ

ਗੁਰੂ ਬਾਲਕ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਨੇ ਦਰਸ਼ਨ ਦਿੱਤਾ। ਅਸੀਂ ਤਾਂ ਇਵੇਂ ਹੀ ਕਹਿਨੇ ਹਾਂ ਕਿ—ਨਰੀਅਲ ਰੱਖੇ, ਗੁਰਿਆਈ ਦਿੱਤੀ। ਪਰ ਗੁਰਿਆਈ ਗੁਰੂ ਕੇ ਘਰ ਵਿੱਚ, ਪੰਥ ਵਿੱਚ ਤਿੰਨ ਤਰ੍ਹਾਂ ਆਈ। ਇੱਕ ਤੇ ਇਹ ਬਈ ਨਾ ਗੁਰੂ ਨਾਨਕ ਨੂੰ ਕਿਸੇ ਨੇ ਦਿੱਤੀ, ਨਾ ਕੋਈ ਦੇਣ ਵਾਲਾ, ਨਾ ਲੈਣ ਵਾਲਾ—ਉਹ ਆਪੇ ਹੀ ਆਪ ਹੈ। ਦੂਸਰੀ ਇਹ ਹੈ ਗੁਰੂ ਨਾਨਕ ਨੇ ਮਰਯਾਦਾ ਚਲਾਈ-ਪੰਜ ਪੈਸੇ ਤੇ ਨਾਰੀਅਲ ਜਿਹਦੇ ਅੱਗੇ ਮੱਥਾ ਟੇਕਿਆ। ਤੀਸਰੀ ਇਹ ਕਿ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਵਿੱਚ ਦੇਹ ਦਾ ਓਹਲਾ ਕਰਨ ਲੱਗੇ ਬਾਬਾ ਬਕਾਲਾ ਕਹਿ ਦਿੰਦੇ ਹਨ—ਨਾ ਤੇਗ਼ ਬਹਾਦਰ ਨਾਉਂ—ਨਾ ਪੰਜ ਪੈਸੇ—ਨਾ ਕੁਛ, ਨਾ ਕੁਛ—ਲੈਣਾ ਨਹੀਂ, ਦੇਣਾ ਨਹੀਂ। ਜੇ ਉਹ ਬਾਬਾ ਬਕਾਲਾ ਬਣ ਸਕਦਾ ਹੈ, ਤਾਂ ਉਹ–

*ਤਿਸ ਮੈ ਰਾਮ ਸਿੰਘ ਮਮਸਾਰਾ।*
*ਦੇਸ ਮਾਲਵੇ ਮੇ ਅਵਤਾਰਾ।*

ਤਾਂ, ਉਹ ਵੀ ਬਣ ਸਕਦੈ।

ਉੱਥੇ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ—ਲੈ ਭਾਈ ਅਮਾਨਤ ਸਾਂਭ, ਮੇਰਾ ਅਵਤਾਰ ਰਾਮ ਸਿੰਘ ਹੋਵੇਗਾ।

ਸੂਬਾ ਜੀ ਲੈਣ ਗਏ ਗ੍ਰੰਥ, ਗਿਆਨੀ ਗਿਆਨ ਸਿੰਘ ਜੀ, ਨਿਰਮਲੇ ਮਹਾਤਮਾ ਨੇ, ਉਹਨਾਂ ਨੇ ਪੰਥ ਪ੍ਰਕਾਸ਼ ਲਿਖਿਐ। ਮਗਰੋਂ ਸਾਡੀ ਐਸੀ ਗੱਲ ਹੈ, ਦੁੱਖ ਮੈਨੂੰ ਲਗਦਾ ਹੈ, ਮੇਰਾ ਕਲੇਜਾ ਮੂੰਹ ਨੂੰ ਆਉਂਦਾ ਹੈ, ਅਸੀਂ ਆਦਿ ਬਾਣੀ ਜਿਹੜੀ ਹੈ ਜਿਹਨੂੰ ਅਸੀਂ ਗੁਰੂ ਜਾਣ ਕੇ ਮੱਥਾ ਟੇਕਦੇ ਹਾਂ, ਅਸੀਂ

ਇਹ ਵੀ ਨਹੀਂ ਸਹੀ ਰਹਿਣ ਦਿੱਤੀ। ਅਸੀਂ ਇਹਦੇ ਉੱਤੇ ਆਪਣੇ, ਉਦਰ ਭਰਨ ਵਾਸਤੇ, ਆਪਣੇ ਲਾਲਚ ਕਰ ਕਰ ਕੇ, ਅਸੀਂ ਇਹਨੂੰ ਅਖਬਾਰਾਂ 'ਚ ਉਹ ਗੱਲਾਂ ਲਿਖ ਦਿਤੀਆਂ ਜਿਹਨੂੰ ਕੋਈ ਵੀ ਅੱਜ, ਜੇ ਸਰਸਰੀ ਜਿਹੀ ਅਹਿਮ ਮਤ ਵਾਲਾ ਕੋਈ ਆਵੇ ਤਾਂ ਤੁਸੀਂ ਕਿਸੇ ਬੀੜ ਉੱਤੇ—ਮੇਰੇ ਸਾਹਮਣੇ ਉਹਨੂੰ ਕਹੋ—ਉਹ ਕਦੇ ਵੀ ਸਹੀ ਨਹੀ ਦੱਸ ਸਕਦਾ—ਕਿਹੜੀ ਹੈ। ਪਰ ਕਿਉਂ—ਲਾਲਚ ਨੇ ਸਾਨੂੰ ਮਾਰਿਆ, ਸਾਨੂੰ ਗੁਰੂ ਭੁੱਲਿਆ।

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥**

*-ਮਾਝ ਮ:੫, ਪੰਨਾ-੧੩੫*

ਦਰਸ਼ਨ ਹੋਇਆ ਗੁਰੂ ਬਾਲਕ ਸਿੰਘ ਜੀ ਨੂੰ। ਉਹ ਕਹਿੰਦੇ ਨੇ-

*ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ,*
*ਨਿਜ ਸ਼ਕਤਿ ਰਖਾਈ, ਗੁਰ ਵਾਕ ਦਿਢ ਥੇ ਧਰੇ।*

ਗੁਰੂ ਗੋਬਿੰਦ ਸਿੰਘ ਦੇ ਬਚਨ ਦ੍ਰਿੜ ਕਰ ਕੇ, ਉਹਨਾਂ ਨੇ ਭਜਨ ਬਾਣੀ ਕੀਤਾ। ਲੋਕਾਂ ਨੂੰ ਭਜਨ ਦੱਸੇ ਪਰ ਇਹ ਚੀਜ਼ ਨਹੀਂ ਕਿਸੇ ਨੂੰ ਦਿੱਤੀ। ਉਹ ਕਹਿੰਦੇ ਨੇ-

*ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ,*

## ਸਤਿਗੁਰੂ ਰਾਮ ਸਿੰਘ ਜੀ

ਗਿਆਨ ਸਿੰਘ ਗਿਆਨੀ ਨਿਰਮਲੇ ਦੀ ਮੈਂ ਗੱਲ ਕਰ ਰਿਹਾ ਹਾਂ, ਮੇਰੀ ਨਹੀਂ ਇਹ, ਨਾਮਧਾਰੀਆਂ ਦੀ ਬਣਾਈ ਹੋਈ ਇਹ ਨਹੀਂ।

*ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ।*

ਇੱਕ ਚੀਜ਼ ਹੈ, ਗੁਰਿੰਡ ਨਾਮਾ ਇੱਕ ਪੁਸਤਕ ਹੈ, ਜਿਨ੍ਹਾਂ ਉਸ ਨੂੰ ਵੀ ਖਰਾਬ ਕੀਤਾ। ਉਹਨੂੰ ਗੁਰਿੰਡ ਲਿਖਿਐ। ਗੁਰਿੰਡ ਸ਼ਬਦ ਬੜਾ ਭਰਿਸ਼ਟ ਹੈ, ਅਪਭ੍ਰੰਸ ਹੈ। ਗੁਰਿੰਡ ਸ਼ਬਦ ਦਾ ਅਰਥ ਹੈ—ਗਯ ਤੇ ਦਯ ਦੀ ਸੂਰ ਬਦਲ ਸੰਘਿਆ ਹੈ—ਗੁਰ ਇੰਦ—ਗੁਰਿੰਦ ਨਾਮਾ—ਭਵਿਸ਼ ਵਿੱਚ ਗੁਰੂ ਗੋਬਿੰਦ ਸਿੰਘ ਜੀ ਦਾ ਲਿਖਿਆ ਹੋਇਐ। ਉਹ ਕਹਿੰਦੇ ਨੇ ਸੁਕ ਪ੍ਰੀਸ਼ਦ ਸੰਬਾਦੇ —ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ। ਉਸਦਾ ਉਲਥਾ ਕਰਕੇ ਉਹ ਕਹਿੰਦੇ



ਹਨ-

*ਜਾਮੇ ਧਾਰੇ ਦਸ ਗੁਰੂ ਨਵ ਸਤਿ ਕਲਾ ਸੁਧਾਰ।*
*ਗੁਪਤ ਗਿਆਰਵਾਂ ਖੇਲਸੀ ਕੋਇ ਨ ਪਾਵੈ ਪਾਰ।*
*ਜਾਂਮਾ ਪਹਿਰੈ ਬਾਰ੍ਹਵਾਂ ਪ੍ਰਗਟੈ ਆਦਿ ਰਘੁਬੰਸ।*

ਹੁਣ ਤੁਸੀਂ ਤਾਂ, ਤੁਹਾਨੂੰ ਕੀ ਆਖੀਏ, ਭਾਵੇਂ ਕਿਸੇ ਤਰ੍ਹਾਂ ਤੁਸੀਂ ਵੀ ਉਸੇ ਗੱਲ ਨੂੰ ਅਪਣਾਇਆ। ਉਹ ਕਹਿੰਦੇ ਰਘੁਬੰਸ—ਰਾਮ ਦੀ ਬੰਸ ਵਿੱਚ ਰਾਮ ਸਿੰਘ ਹੋਇਆ। ਆਹ ਸੰਤ ਸੂਰਤ ਸਿੰਘ ਜੀ ਦਾ ਲਿਖਿਆ ਹੋਇਆ ਕਿਸੇ ਵੇਲੇ ਪੁਸਤਕ ਦੇਖਿਆ, ਰਾਮਗੜ੍ਹੀਏ ਜਿਹੜੇ, ਤੁਸੀਂ ਵੀ ਉੱਥੇ ਹੀ ਜਾ ਕੇ ਮਿਲਦੇ ਹੋ।

*ਸੰਗਤ ਮਿਲੈ ਅਨੰਤਿ ਤਬ ਮਾਨੋ ਕੋਟ ਸਹੰਸ।*

ਫਿਰ ਗੁਰੂ ਗੋਬਿੰਦ ਸਿੰਘ ਕਹਿੰਦੈ-

**ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ॥**

ਰਾਮਗੜ੍ਹੀਆਂ ਦੀ ਕੁਲ ਵਿੱਚ ਪਰਗਟ ਹੋਵੇਗਾ, ਰਾਮ ਸਿੰਘ ਹੀ ਨਾਮ ਹੋਵੇਗਾ।

**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**

ਗੁਰੂ ਗੋਬਿੰਦ ਸਿੰਘ ਉਹਨੂੰ ਨਮਸ਼ਕਾਰ ਕਰਦਾ ਹੈ, ਜੇ ਅਸੀਂ ਨਾ ਕਰੀਏ ਤੇ ਫਿਰ ਸਾਡੇ ਵਰਗਾ ਵੀ ਕੋਈ ਪਾਪੀ ਹੈ। ਫਿਰ, ਏਨੀ ਗੱਲ ਨਹੀਂ। ਸੰਮਤ ਦਿੱਤੇ ਹੋਏ ਨੇ ਸਾਰੇ, ਮੈਨੂੰ ਯਾਦ ਨਹੀਂ ਕਿ ਕਿਹੜੇ ਵਕਤ ਪਰਗਟ ਹੋਣਗੇ, ਕਿਹੜੇ ਸਾਲ ਵਿੱਚ ਲੋਕਾਂ 'ਚ ਪਰਚਾਰ ਹੋਵੇਗਾ।

*ਏਕ ਹਜ਼ਾਰ ਮਧ ਨੌ ਸੈ ਆਵੈ।*
*ਏਕੇ ਆਗੈ ਸਾਤਾ ਲਾਵੈ।*
*ਪ੍ਰਗਟਿ ਬਾਰ੍ਹਵਾਂ ਬੱਪ ਦਰਸਾਵੈ।*

੧੯੧੭ ਦੀ ਵੈਸਾਖੀ ਉੱਤੇ ਸਤਿਗੁਰ ਜਾਂਦੇ ਹਨ, ਉਸ ਤੋਂ ਬਾਅਦ ਆ ਕੇ ਪਰਚਾਰ ਕਰਦੇ ਹਨ। ਫਿਰ ਅੱਗੇ ਜਾ ਕੇ ਇੱਕ ਹੋਰ ਭਵਿੱਖ ਤੁਕ ਲਿਖੀ ਹੈ। ਲਿਖਣ ਵਾਲੇ ਗਿਆਨੀ ਜੀ, ਉਹ ਲਿਖਿਆ ਹੈ-

*ਸ਼ਾਸਤਰ ਵੇਦ ਪੁਰਾਣ ਨਿਰਖਾਵੈ।*

ਛੇ ਸ਼ਾਸਤਰ, ਚਾਰ ਵੇਦ, ੧੮ ਪੁਰਾਣ—ਅਠਾਈ।

*ਨਾਗ ਵਸੁ ਤਬ ਕਰਣ ਮਿਲਾਵੈ।*

ਨੌਂ ਕੁਲਾਂ ਨਾਗਾਂ ਦੀਆਂ, ਵਸੁ—ਅੱਠ, ਕਰਣ—ਦੋ। ਅੱਠ ਤੇ ਦੋ ਦੱਸ, ਤੇ ਨੌਂ—ਉਨੀਂ। ਉਨੀਂ ਸੌ ਅਠਾਈ ਸੰਮਤ ਹੋਵੇਗਾ।

*ਅਨਕ ਦੇਸ ਬਿਪਰੈਚ ਸਧਾਵੈ।*

ਫਿਰ, ਸਤਿਗੁਰ ਬਾਹਰ ਪਰਦੇਸਾਂ ਨੂੰ ਜਾਣਗੇ। ਮੈਂ ਤੁਹਾਨੂੰ ਇਹ ਦੱਸਾਂ, ਉਹਨਾਂ ਨੇ ਕਿਹਾ ਸੀ—ਬਈ, ਗੁਰੂ ਗੋਬਿੰਦ ਸਿੰਘ ਦਾ ਸਾਨੂੰ ਹੁਕਮ ਹੈ, ਜਿੰਨ੍ਹਾਂ ਚਿਰ ਦੁਨੀਆਂ ਤੇ ਧਰਮ ਨਹੀਂ ਵਰਤਦਾ ਇਹ ਮੜ੍ਹਾ ਨਹੀਂ ਚੱਲਦਾ। ਢਾਈ ਸੌ ਸਾਲ ਤਾਂ ਗੁਰੂ ਗੋਬਿੰਦ ਸਿੰਘ ਦੀ ਲਿਖਿਤ ਹੈ–

*ਪੰਚ ਪਚਾਸ ਦੇਹ ਰਹਿ ਸੰਧਾ।*

*–ਸੌ ਸਾਖੀ*

ਪੰਜ ਪੰਜਾਹੇ ਗੁਰੂ ਰਾਮ ਸਿੰਘ ਦੀ ਦੇਹ ਰਹਿਣੀ ਹੈ, ਜਿਸਨੂੰ ਅੱਜ ੧੪੩ ਵਰ੍ਹੇ *[੩], ਹੁੰਦੇ ਹਨ ਅਜੇ। ਔਰ ਡੇਢ ਸੌ ਸਾਲ ਤੋਂ ਵੱਡੇ ਅੱਜ ਰੂਸ 'ਚ ਬੰਦੇ ਬੈਠੇ ਹਨ ਜਿਹੜੇ ਆਪਣੀਆਂ ਵਰ੍ਹੇ ਗੰਢਾਂ ਮਨਾ ਕੇ ਘੋੜਿਆਂ ਤੇ ਚੜ੍ਹਦੇ ਹਨ ਜਿਹੜੇ ਮਨੁੱਖ ਹਨ, ਜਿਹੜੇ ਦੁਨੀਆਂਦਾਰ ਹਨ। (ਸੰਨ) ੧੯੧੬–੧੭ ਦੇ ਉਹ ਆਦਮੀ ਸਾਡੇ ਕੋਲ ਐਸੇ ਵੇਲੇ ਜਿਊਂਦੇ ਹਨ ਜਿਹਨਾਂ ਨੇ ਜਰਮਨੀ 'ਚ ਸਤਿਗੁਰਾਂ ਦੇ ਦਰਸ਼ਨ ਕੀਤੇ। ਅੰਗਰੇਜ਼ਾਂ (ਸੰਨ) ੧੮੮੫ 'ਚ ਕਿਹਾ ਸੀ ਨ ਸਤਿਗੁਰਾਂ ਦਾ ਸਰੀਰ ਚੱਲ ਗਿਆ। ਉਹ ਬੰਦੇ ਜਿਊਂਦੇ ਹਨ ਅੱਜ।

ਇੱਕ ਧੰਨਾ ਸਿੰਘ ਦੁਆਬੇ ਦਾ—ਲੋਕ ਦੁਆਬੇ ਵਾਲੇ ਜਾਣਦੇ ਹਨ —ਉਹ ਉਸ ਫ਼ੌਜ ਵਿੱਚ ਸੀ ਜਿਹਦੇ ਨਾਲ ਦੇ ਆਦਮੀ ਦੋ ਸਾਲ ਬਾਅਦ ਛੁੱਟ ਕੇ ਆਏ। ਇਹ ਰੋਟੀਆਂ ਲੈ ਕੇ ਗਿਆ, ਉਹ ਨਾਲ ਵਾਲੇ ਜਰਮਨ ਵੱਲ ਚਲੇ ਗਏ, ਜਿਹੜੇ ਦਰਸ਼ਨ ਕਰਕੇ ਆਏ। ਉਹ ਕੋਈ ਨਾਮਧਾਰੀ ਨਹੀਂ ਸਨ ਜਿਹਨਾਂ ਆ ਕੇ ਦੱਸਿਆ ਕਿ ਅਸੀਂ ਸਤਿਗੁਰਾਂ ਦਾ ਦਰਸ਼ਨ ਕੀਤੈ। (ਸੰਨ) ੧੯੨੧–੨੨ ਵਿੱਚ ਕਪੂਰਥਲੇ ਦੇ ਇਲਾਕੇ ਦਾ ਇੱਕ ਆਦਮੀ, ਉਹ ਕਹਿੰਦਾ ਸੀ—ਮਰ ਗਿਐ—ਉਹਦੀ ਚਿੱਠੀ ਮੈਂ ਪੜ੍ਹੀ ਹੈ ਜਿਹੜੀ ਮੈਂ ਰਾਵਲਪਿੰਡੀ ਦੇ ਹੋਲੇ 'ਚ ਸੁਣਾਈ ਹੈ। ਉਹ ਕਹਿੰਦੈ—ਜਿਹਨ੍ਹਾਂ ਨੂੰ ਗੁਰੂ ਰਾਮ ਸਿੰਘ ਭੀ



ਕਹਿੰਦੇ ਹਨ, ਬਾਬਾ ਰਾਮ ਸਿੰਘ ਵੀ ਕਹਿੰਦੇ ਹਨ, ਮੈਂ ਉਹਨਾਂ ਦੇ ਨਾਲ ਹਾਂ, ਅਸੀਂ ਰੂਸ ਦੇ ਮੁਲਕ 'ਚ ਹਾਂ, ਮੈਂ ਉਹਨਾਂ ਦੇ ਨਾਲ ਆਵਾਂਗਾ।

ਤਾਂ ਹੁਣ ਅਸੀਂ ਤਾਂ ਇਉਂ ਮੰਨਿਆ ਕਿ ਐਨੀ ਉਮਰ ਕੋਈ ਜੀਊਂਦਾ ਹੀ ਨਹੀਂ। ਉਹ ਜਦੋਂ ਧਰਤੀ ਵੀ ਨਹੀਂ ਸੀ ਉਦੋਂ ਵੀ ਸੀ, ਜਦੋਂ ਨਹੀਂ ਰਹਿਣੀ ਉਦੋਂ ਵੀ ਹੈ।

**ਆਦਿ ਅੰਤਿ ਏਕੈ ਅਵਤਾਰਾ।।**

ਜੋ ਗੁਰੂ ਗੋਬਿੰਦ ਸਿੰਘ ਕਹਿੰਦੈ–

**ਸੋਈ ਗੁਰੂ ਸਮਝਿਯਹੁ ਹਮਾਰਾ।।**

*–ਦਸਮ ਗ੍ਰੰਥ, ਪੰਨਾ–੧੩੮੭*

ਉਸ ਜਗ੍ਹਾ, ਕਜ਼ਾਕਸਤਾਨ ਦੇ ਇਲਾਕੇ ਵਿੱਚ ਲੱਖ ਤੋਂ ਉੱਤੇ ਐਸ ਵੇਲੇ ਸੌ ਸਾਲ ਤੋਂ ਵੱਡਾ ਆਦਮੀ ਹੈ। ਇਹ ਗੁਰੂ ਗੋਬਿੰਦ ਸਿੰਘ ਦੀ ਲਿਖਤ ਹੈ। ਇੱਕ ਦਿੱਨ ਆਵੇਗਾ, ਅੱਗ ਬਲ ਰਹੀ ਹੈ, ਇਹ ਮੱਚੇਗੀ, ਇਹ ਫੂਕੇਗੀ ਲੋਕਾਂ ਨੂੰ। ਸਾਰੀ ਦੁਨੀਆਂ ਅਮਨ ਵਾਸਤੇ ਐਸ ਵੇਲੇ ਗੱਲਾਂ ਕਰ ਰਹੀ ਹੈ, ਲੇਕਿਨ ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜਾ ਲਿਖਿਆ ਸੀ ਔਰੰਗਜ਼ੇਬ ਨੂੰ–

**ਹਮੂੰ ਮਰਦ ਬਾਯਦ ਸ਼ਵਦ ਸੁਖ਼ਨਵਰ।।**
**ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ।।**

*–ਦਸਮ ਗ੍ਰੰਥ, ਪੰਨਾ–੧੩੯੧*

ਆਦਮੀ ਉਹ ਹੈ ਜਿਹਦੀ ਜ਼ਬਾਨ ਪੂਰੀ ਹੈ। ਜਿਹਦੇ ਅੰਦਰ ਹੋਰ ਹੈ ਬਾਹਰ ਹੋਰ ਹੈ, ਉਹ ਆਦਮੀ ਨਹੀਂ। ਐਸ ਤਰ੍ਹਾਂ ਸਾਰੇ ਹੀ ਰਾਜ ਹਨ, ਇੱਕ ਦੀ ਗੱਲ ਨਹੀਂ। ਨਾ ਅਸੀਂ, ਓਦੂੰ ਬਾਹਰ ਹਾਂ, ਨਾ ਕੋਈ ਹੋਰ ਹੈ। ਸਾਰੇ ਮੂੰਹੋਂ ਹੋਰ ਕੁਛ ਕਹਿੰਦੇ ਹਨ, ਕਰਦੇ ਕੁਛ ਨੇ। ਇਹ ਐਟਮ ਤੇ ਹਾਈਡਰੋਜਨ, ਇਹ ਦੁਨੀਆਂ ਨੂੰ ਤਬਾਹ ਕਰਨਗੇ। ਉਸ ਤੋਂ ਬਾਅਦ ਉਹ ਵੇਲਾ ਆਉਣੈ ਜਿਹੜਾ ਗੁਰੂ ਸਾਹਿਬ ਦਾ ਹੁਕਮ ਹੈ–

*ਧਰਮਸਾਲ ਬਹੁ ਹੋਇਗੀ ਛਪੈ ਮਸੀਤ ਕੁਰਾਨ।*
*ਵਾਹਿਗੁਰੂ ਸਭ ਜਪੇਂਗੀ ਮੁਕਤਿ ਆਪਣੀ ਜਾਨ।*

- *ਮਾਇਆ ਇਕੱਠੀ ਕਰਕੇ ਲੰਗਰ ਦੇਹੁ ਲਾਇ।*
  *ਨੰਗਾ ਭੁੱਖਾ ਆਰਥੀਆ ਖਾਲੀ ਕੋਇ ਨਾ ਜਾਇ।*
- *ਗਊਆਂ ਦੁੱਧ ਬਹੁ ਦੇਏਂਗੀ ਪਰਬਤ ਦੇਂਗੇਂ ਲਾਲ।*
  *ਮੇਵੇ ਸਭ ਤਰ ਦੇਂਗੇ ਵੇਖੇ ਆਪ ਅਕਾਲ*
- *ਨਾਨਕ ਆਖੈ ਰੁਕਨ ਦੀਨ ਏਹੁ ਵਰਤੈਗੀ ਰੀਤ।*

*-ਕਰਨੀ ਨਾਮਾ*

ਆਵੇਗਾ ਵਕਤ ਪਰ ਜੇਠ ਦੀ ਲੋਅ ਤੋਂ ਫੂਕਿਆਂ ਨੂੰ ਫਿਰ ਮੀਂਹ ਪਵੇਗਾ। ਤਾਂ, ਇਹ ਪੰਥ ਪ੍ਰਕਾਸ਼ ਗਿਆਨ ਸਿੰਘ ਜੀ ਗਿਆਨੀ ਦਾ ਹੈ। ਉਹਨਾਂ ਨੇ ਜੋ ਕੁਛ ਸਤਿਗੁਰਾਂ ਦੇ ਮੁਤੱਲਕ ਲਿਖਿਐ।

*ਤੇਜ ਮੌਨੀਆ ਸਾਤ ਲੌ ਦੇ ਪਰ ਰੌਲ ਸਰੂਰ।*

*-ਸੌ ਸਾਖੀ*

ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ ਇੱਕ ਜਗ੍ਹਾ—ਕਿ ਪੁਰਖ ਆਰਬਲਾ ਭੋਗੇਗੇ। ਸੌ ਸਾਲ ਪੂਰਾ ਕਰ ਕੇ ਸਾਡਾ ਮੁਲਕ ਛੁੱਟ ਗਿਆ। ਹੁਣ–

*ਖਲਕ ਖਾਲਕ ਖੀਸ ਈਸ ਮੂਸ,*
*ਹਿੰਦੂ ਖਲਕ ਪੀਸ ਦਿਖਾਊ ਦੀਪ।*

*-ਸੌ ਸਾਖੀ*

ਬਚੂਗਾ ਕੌਣ—ਗੁਰੂ ਗੋਬਿੰਦ ਸਿੰਘ ਕੋਲ ਸਿੱਖ ਅਰਜ਼ ਕਰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ—ਜਿਹੜਾ ਨਾਮ ਜਪੇਗਾ।

ਜਿਸ ਤਰ੍ਹਾਂ ਕਿੱਲੀ ਦੇ ਨਾਲ ਜਿਹੜੇ ਦਾਣੇ ਨਾਲ ਲੱਗੇ ਹੁੰਦੇ ਹਨ, ਪੀਹਣ ਵੇਲੇ ਜਿਹੜੇ ਨਾਲ ਜੁੜੇ ਰਹਿਣ, ਉਹ ਨਹੀਂ ਪੀਸੇ ਜਾਂਦੇ।

ਜਿਹੜੇ ਨਾਮ ਜਪਣਗੇ—ਮੈਂ ਕਿਸੇ ਦਾ ਨਾਉਂ ਨਹੀਂ ਲੈਂਦਾ—ਉਹ ਕੂਕਾ ਨਹੀਂ—ਉਹ ਅਕਾਲੀ ਨਹੀਂ—ਉਹ ਕਾਫਰ ਨਹੀਂ—ਉਹ ਹਿੰਦੂ ਨਹੀਂ—ਉਹ ਆਰੀਆਸਮਾਜੀ ਨਹੀਂ—ਉਹ ਸਨਾਤਨੀ ਨਹੀਂ—ਜਿਹੜਾ ਨਾਮ ਜਪੇਗਾ, ਉਹ ਬਚੇਗਾ। ਮੇਰੀ ਅਰਜ਼ ਹੈ ਤੁਹਾਡੇ ਅੱਗੇ—ਕਿ ਤੁਸੀਂ ਨਾਮ ਜਪਿਆ ਕਰੋ; ਇਸ਼ਨਾਨ ਕਰਿਆ ਕਰੋ; ਬੁਰੇ ਕੰਮ ਨਾ ਕਰੋ।



ਮਾਸ, ਸ਼ਰਾਬ ਕੋਈ ਸਿੱਖੀ ਦੇ ਚਿੰਨ੍ਹ ਨਹੀਂ ਹੈ। ਕਈ ਲੋਕ ਇਹ ਕਹਿੰਦੇ ਨੇ—ਬਈ, ਸਿੱਖ ਨੂੰ ਸ਼ਰਾਬ ਪੀਣੀ ਨਹੀਂ ਚਾਹੀਦੀ, ਮਾਸ ਖਾਣਾ ਚਾਹੀਦਾ ਹੈ। ਪੁਸਤਕਾਂ ★[੪] ਇੱਥੇ ਆਉਣਗੀਆਂ, ਸੰਤ ਰਣਧੀਰ ਸਿੰਘ ਜੀ ਜਿਹੜੇ ਨਾਮਧਾਰੀ ਨਹੀਂ—ਅਕਾਲੀ ਕਹਿ ਲਉ, ਸਿੰਘ ਸਭੀਏ—ਉਹਨਾਂ ਦੀਆਂ ਲਿਖੀਆਂ, ਜਿਹੜੇ ਉਹਨਾਂ ਗੁਰਬਾਣੀ ਦੇ ਪ੍ਰਮਾਣ ਦੇ ਕੇ ਦੱਸਿਆ ਕਿ ਮਾਸ ਬਿਲਕੁਲ ਬੁਰੀ ਚੀਜ਼ ਹੈ ਔਰ ਕੋਈ ਗੁਰੂ ਸਾਹਿਬ ਦਾ ਹੁਕਮ ਨਹੀਂ।

## ਸਿੱਖੀ ਮਰਯਾਦਾ

ਮੈਂ ਤੁਹਾਨੂੰ ਇੱਕ ਪ੍ਰਮਾਣ ਮੋਟਾ ਦਿੰਦਾ ਹਾਂ। ਜਿਸ ਵੇਲੇ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਹੋਇਐ, ਤਾਂ ਉਹਨਾਂ ਦੇਖਿਆ ਕਿ ਪੰਜਾਬ ਵਿੱਚ ਸਿੱਖ ਕੋਈ ਨਹੀਂ ਲੱਭਦਾ। ਢਾਈ ਆਦਮੀ ਉਹ ਕਹਿੰਦੇ ਸਨ, ਕਿ ਢਾਈ ਸਿੱਖ ★[੫] ਸਾਨੂੰ ਗੁਰੂ ਗੋਬਿੰਦ ਸਿੰਘ ਦੇ ਪੂਰਨ ਬਣੇ ਹੋਏ ਮਿਲੇ ਹਨ ਸਾਰੀ ਪੰਜਾਬ ਵਿੱਚ। ਇੱਕ ਬਾਬਾ ਜਮੀਤ ਸਿੰਘ ਜੀ, ਕਾਹਨਾ ਪਿੰਡ ਸੀ ਲਾਹੌਰ ਦੇ ਜ਼ਿਲ੍ਹੇ 'ਚ। ਇੱਕ ਬਾਬਾ ਲਹਿਣਾ ਸਿੰਘ ਜੀ ਸਰਦਾਰ ਹਰੀ ਸਿੰਘ ਨਲੂਏ ਦੇ ਜਵਾਈ, ਕਛਹਿਰਾ ਨਹੀਂ ਸਨ ਰੱਖਦੇ, ਲੰਗੋਟੀ ਹੁੰਦੀ। ਪਾਵਿਆਂ ਹੇਠ ਪਾਣੀ ਰੱਖਦੇ—ਸਿਰ 'ਚ ਮੱਖਣ ਰੱਖਦੇ—ਕਿ ਕੀੜੀਆਂ ਨਾ ਚੜ੍ਹਨ ਰਾਤ ਦਿੱਨ ਬਰਾਜਦੇ ਨਹੀਂ ਸਨ। ਜਿਹੜੀ ਪੈਨਸ਼ਨ ਆਉਂਦੀ, ਸਵੇਰੇ ਬਾਂਹ 'ਚ ਬਗਲੀ ਇੱਕ ਬਣਾਈ ਹੋਈ ਸੀ, ਉਹ ਬਰਫੀ ਦੀ ਭਰ ਲੈਣੀ, ਹਰੀਜਨਾ, ਚੂੜ੍ਹਿਆਂ, ਚਮਾਰਾਂ ਦੇ ਬੱਚਿਆਂ 'ਚ ਜਾ ਕੇ ਰੋਜ਼ ਵਰਤਾਉਣੀ।

ਫਿਰ ਕੀ ਕੀਤਾ ਉਹਨਾਂ ਨੇ—ਸਿੱਖ ਨੂੰ ਭੇਜਿਆ ਬਈ, ਜਾ ਹਜ਼ੂਰ ਸਾਹਿਬ। ਹਜ਼ੂਰ ਸਾਹਿਬ ਜਾ ਕੇ ਮਰਯਾਦਾ ਦੇਖ। ਅੱਜ ਵੀ—ਮੈਨੂੰ ਹੁਣ ਦੋ ਤਿੰਨ ਸਾਲ ਤੋਂ ਨਹੀਂ ਪਤਾ—ਅੰਦਰਲਾ ਜਿਹੜਾ ਪੁਜਾਰੀ ਹੈ, ਜਿਹੜੀ ਕੂਕੇ ਦੀ ਪੂਰੀ ਮਰਯਾਦਾ ਹੈ, ਇਹ ਉਹਦੀ ਮਰਯਾਦਾ ਹੈ। ਉੱਥੋਂ, ਸਿੱਖ ਤੋਂ ਗੁਰੂ ਰਾਮ ਸਿੰਘ ਨੇ ਮੰਗਵਾ ਕੇ ਕੂਕਿਆਂ ਨੂੰ ਦਿੱਤੀ ਹੈ। ਪੰਜਾਬ 'ਚ ਭੁੱਲ ਗਏ ਸੀ। ਦੋ ਵਜੇ ਤੜਕੇ ਉੱਠ ਕੇ, ਸਣੇ ਕੇਸੀਂ ਇਸ਼ਨਾਨ ਕਰਨਾ। ਫਿਰ, ਉਹ ਅੰਦਰ ਵੜਦਾ ਹੈ—ਸ਼ਸਤਰਾਂ ਵਾਲਿਆਂ ਦੇ। ਅਸੀਂ ਗਏ ਦਰਸ਼ਨ ਕੀਤਾ। ਗੁਰਦਵਾਰੇ

'ਚ ਜਿਹੜਾ ਲੰਗਰ ਹੈ ਉਹਦੇ 'ਚ ਮਾਸ ਨਹੀਂ ਪੈ ਸਕਦਾ। ਜੇ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੋਵੇ ਤਾਂ ਕਿਉਂ ਨਾ ਉਸ ਲੰਗਰ ਵਿੱਚ ਮਾਸ ਪਵੇ। ਹੁਣ ਮੈਂ ਨਹੀਂ ਕਹਿੰਦਾ ਦੋ ਤਿੰਨ ਸਾਲ ਤੋਂ, ਕਿਉਂਕਿ ਬੜੀਆਂ ਤਬਦੀਲੀਆਂ ਆ ਗਈਆਂ ਨੇ। ਗਰੰਥੀ, ਅੰਦਰਲਾ ਜਿਹੜਾ ਪੁਜਾਰੀ ਹੈ, ਉਹ ਉੱਥੋਂ ਲੰਗਰ ਚੋਂ ਵੀ ਰੋਟੀ ਨਹੀਂ ਖਾਂਦਾ। ਇਹ ਕੂਕੇ ਹੀ ਬੜੇ ਕਸੂਤੇ ਗੜਵੀ ਨਹੀਂ ਦਿੰਦੇ ਨ੍ਹਾਉਣ ਨੂੰ—ਲੋਕ ਕਹਿੰਦੇ ਹੁੰਦੇ ਸੀ ਇਹ ਗੱਲਾਂ। ਉਹਨੂੰ ਪੁੱਛਿਆ ਕਿਉਂ ? ਕਹਿੰਦਾ—ਲੰਗਰ ਵਿੱਚ ਭਾਵੇਂ ਮਾਸ ਨਹੀਂ ਰਿੱਝਦਾ, ਪਰ ਲੰਗਰ ਵਿੱਚ ਉਹ ਹੱਥ ਲਾ ਦਿੰਦੇ ਨੇਂ ਜਿਹੜੇ ਬਾਹਰੋਂ ਮਾਸ ਖਾ ਕੇ ਆਉਂਦੇ ਨੇ।

ਉਹਦਾ ਆਪਣਾ ਲਾਂਗਰੀ ਵੱਖਰਾ ਹੈ ਬਿਸਤਰਾ ਭੁੰਜੇ ਹੈ, ਸਣੇ ਕੇਸੀਂ ਇਸ਼ਨਾਨ ਹੈ। ਸਤਿਗੁਰਾਂ ਨੇ ਸਿੱਖ ਨੂੰ ਭੇਜ ਕੇ, ਭਾਈ ਰਾਏ ਸਿੰਘ ਨੂੰ, ਸਾਢੇ ਤਿੰਨ ਮਹੀਨੇ ਰਹਿਕੇ, ਉੱਥੋਂ ਦੀ ਪੂਰੀ ਮਰਯਾਦਾ ਲਿਖਕੇ ਗੁਰੂ ਗੋਬਿੰਦ ਸਿੰਘ ਦੀ ਲਿਆਂਦੀ। ਉਹ ਕਹਿੰਦੇ ਸੀ—ਮੈਂ ਤੇ ਭਾਈ ਰਪਟੀਆ ਹਾਂ, ਮੈਂ ਤਾਂ ਗੁਰੂ ਜੀ ਦਾ ਹੁਕਮ ਬਜਾਉਣੈ। ਉਹ ਗੁਰੂ ਗੋਬਿੰਦ ਸਿੰਘ ਦੀ ਮਰਯਾਦਾ ਲਿਆ ਕੇ ਨਾਮਧਾਰੀ ਪੰਥ ਦੀ ਸਾਜਨਾ ਸਾਜੀ। ਸਤਵੰਜੇ (ਸੰਨ ੧੮੫੭), ਚੋਦ੍ਹਾਂ ਸੰਮਤ ਬਿਕਰਮੀ (੨੦੧੪), ਉਸੇ ਵੈਸਾਖੀ ਵਾਲੇ ਦਿਨ ਹੀ, ਪੰਜਾਂ ਸਿੱਖਾਂ ਨੂੰ ਅੰਮ੍ਰਿਤ ਛਕਾਇਆ। ਉਸੇ ਦਿਨ ਹੀ ਇਹ ਝੰਡਾ ਖੜਾ ਕੀਤਾ, ਜਿਦਣ ਕੋਈ ਨਾਂ ਨਹੀਂ ਸੀ ਲੈਂਦਾ।

## ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ

ਭਾਈ ਸਾਹਿਬ ਕੀ ਕਹਿੰਦੇ ਨੇ–

*ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ,*
*ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ।*
*ਜ਼ਿਲੇ ਲੁਦਿਹਾਨੇ ਗਾਮ ਭੈਣੀ ਨਾਮ ਜਾਣੇ ਆਮ,*
*ਅਵਤਰੇ ਸਿੰਘ ਰਾਮ ਕਲਮਲੈਂ ਟਾਰ ਕੈ।*

ਕਹਿੰਦੇ ਨੇ ਬਹੱਤਰੇ ਸੰਮਤ ਵਿੱਚ, ਬਸੰਤ ਪੰਚਮੀ—ਕਿਉਂਕਿ ਉਹਦੇ 'ਚ ਵੀ ਲਿਖਿਆ ਹੋਇਆ ਕਿ ਪੰਚਮੀ ਦੀ ਔਰ ਛਟਵੀ ਦੀ ਰਾਤ ਹੈ–



*ਖਿਤ ਖਸਟਮੀ ਸੁਰ ਗੁਰ ਵਾਰਾ।*
*ਭਸਮੰਤ ਨਗਰ ਸਤਿਲੁਧਰ ਕਿਨਾਰਾ।*

*–ਗੁਰਿੰਡਨਾਮਾ, ਪਾ:੧੦*

ਗੁਰੂ ਗੋਬਿੰਦ ਸਿੰਘ ਦਾ ਲਿਖਿਤ ਵਿੱਚ ਹੈ ਇਹ।

*ਜਾਤਿ ਤਰਖਾਨ ਜੱਸੇ ਨਾਮ ਕੇ ਅਵੱਸੇ ਘਰਿ,*
*ਸੱਦਾਂ ਮਾਤ ਸੈਂ ਪ੍ਰਕਾਸ਼ੇ ਨਾਮ ਪਰਚਾਰ ਕੈ।*

ਜੱਸਾ ਉਹਦਾ ਨਾਉਂ ਸੀ ਜਿਹਦੇ ਘਰ ਗਰੀਬ ਦੇ ਪ੍ਰਗਟ ਹੋ ਕੇ, ਮਾਤਾ ਦਾ ਨਾਮ ਸਦਾ ਕੌਰ ਸੀ। ਜਿਹੜਾ ਪ੍ਰਗਟ ਹੋਣ ਦਾ ਵਕਤ ਹੈ ਇਹ ਮੈਂ ਉਹਨਾਂ ਸੱਜਣਾਂ ਤੋਂ ਸੁਣਿਐ, ਜਿਹਨਾਂ ਨੇ ਸਤਿਗੁਰਾਂ ਦੇ ਦਰਸ਼ਨ ਕੀਤੇ, ਔਰ ਬਾਬਾ ਜੀ ਤੋਂ ਬਚਨ ਸੁਣੇ ਬਾਬਾ ਜੱਸਾ ਸਿੰਘ ਜੀ ਤੋਂ, ਸਤਿਗੁਰਾਂ ਦੇ ਪਿਤਾ ਤੋਂ। ਬਾਬਾ ਜੀ ਨੇ ਬਹੁਤ ਸਾਲ ਬਾਅਦ ਕਛਿਹਰੇ ਪਾਏ ਹਨ। ਪਹਿਲੇ ਨਹੀਂ ਸਨ ਪਾਉਂਦੇ। ਲੰਗੋਟੀ ਨਾਲ ਹੀ ਰਹੇ। ਸਤਿਗੁਰਾਂ ਦੇ ਦੌਰੇ 'ਚ ਵੀ ਲੰਗੋਟੀ ਨਾਲ ਹੀ ਗਏ ਇੱਕ ਵੇਰ। ਇੱਕ ਦਿਨ ਬੈਠੇ ਬੈਠੇ, ਮੌਜ ਨਾਲ ਸਤਿਗੁਰ ਕਹਿੰਦੇ ਬਾਬਾ ਜੀ ਨੂੰ—ਬਈ ਤੂੰ ਕਹਿੰਦਾ ਹੋਏਂਗਾ ਕਿ ਮੇਰੇ ਘਰ ਜੰਮਿਆ ਹੈ, ਸਾਧ ਸੰਗਤ ਬੈਠੀ ਹੈ, ਤੂੰ ਸੱਚ ਦੱਸ ਮੈਂ ਕਿਸ ਤਰ੍ਹਾਂ ਜੰਮਿਆ ਤੇਰੇ ਘਰ।

ਸਾਧ ਸੰਗਤ ਨੇ ਆਖਿਆ—ਸੁਣਾਓ ਬਾਬਾ ਜੀ।

ਬਾਬਾ ਜੀ ਕਹਿਣ ਲੱਗੇ—ਮੈਂ ਰਾਮ ਰਾਮ ਦਾ ਭਜਨ ਕਰਦਾ ਹੁੰਦਾ ਸੀ। ਸਾਡੇ ਘਰ ਉਮੈਦ ਵਾਰੀ ਹੋਈ। ਦਾਈ ਨੂੰ ਬੁਲਾਇਆ ਗਿਆ। ਜਿਸ ਵੇਲੇ ਉਹ ਵਕਤ ਆਇਆ, ਇੱਕ ਜਲ ਪਾਣੀ ਦੀ ਮਸ਼ਕ ਵਰਗੀ ਗੰਢ ਪੈਦਾ ਹੋਈ। ਹਿੰਦੂ ਮਤ ਅਨੁਸਾਰ, ਜਿਹੜੀ ਐਸੀ ਚੀਜ਼ ਪੈਦਾ ਹੋਵੇ ਉਹਨੂੰ ਘਰੋਂ ਬਾਹਰ ਨਹੀਂ ਲਿਜਾਂਦੇ। ਹੈਰਾਨ ਹੋਏ, ਕਿ ਲੋਕ ਕੀ ਆਖਣਗੇ ਜੱਸੇ ਦੇ ਘਰ ਮਸ਼ਕ ਪੈਦਾ ਹੋਈ। ਹਉਕੇ ਲੈਣ ਲੱਗੇ। ਟੋਆ ਪੁੱਟ ਕੇ ਉਹ ਜਾਲਾ ਤੇ ਪਾਣੀ ਦੱਬ ਦਿਤਾ। ਮਾਤਾ ਜੀ ਦਾ ਇਸ਼ਨਾਨ ਕਰਾ ਦਿੱਤਾ, ਦਾਈ ਆਪਣੇ ਘਰ ਚਲੀ ਗਈ, ਸਤਿਗੁਰ ਪਲੰਘ ਤੇ ਖੇਡਣ ਲੱਗ ਪਏ, ਬਾਲਕ ਰੂਪ ਵਿੱਚ।

ਇਹ ਬਾਬੇ ਦਾ ਆਪਣਾ ਬਿਆਨ ਹੈ। ਮੈਂ ਉਹਨਾਂ ਆਦਮੀਆਂ ਤੋਂ ਸੁਣਿਐ

ਜਿਨ੍ਹਾਂ ਨੇ ਬਾਬੇ ਦੇ ਦਰਸ਼ਨ ਕਰੇ ਹੋਏ ਔਰ ਸੁਣਿਐ। ਕਿਉਂਕਿ, ਜਨਮ ਮਰਨ 'ਚ ਤੇ ਉਹ ਵੀ ਨਹੀਂ ਜਿਹੜੇ ਉਹਦੇ ਬਣਾਏ ਹੋਏ ਨੇ।

**ਜਨਮ ਮਰਣ ਦੁਹਹੂ ਮਹਿ ਨਾਹੀ**

ਗੁਰਬਾਣੀ 'ਚ ਹੈ-

**ਜਨ ਪਰਉਪਕਾਰੀ ਆਏ॥**

*-ਸੂਹੀ ਮ:੫, ਪੰਨਾਂ-੭੪੯*

ਜਿਹਨਾ ਤੇ ਉਹ ਕਿਰਪਾ ਕਰਨ, ਉਹ ਵੀ ਹੋ ਜਾਂਦੇ ਹਨ। ਇਸ ਤਰ੍ਹਾਂ ਪ੍ਰਾਦੁਰਭਾਵ ਹੋਇਆ। ਫਿਰ ਦੇਖੀ ਹਾਲਤ, ਸਿੱਖ ਰਾਜ 'ਚ ਜਾ ਕੇ। ਟਿਚਕਰਾਂ ਕਰਦੇ ਨੇ ਬਾਹਰ ਖੜ੍ਹੋ ਕੇ—ਕਿ ਸਿੱਖ ਨਹੀਂ ਰਹਿ ਗਏ, ਬੁਰਛੇ ਹੋ ਗਏ, ਇਹ ਨਹੀਂ ਬਚਣਗੇ।

*ਬਾਲਕ ਹੀ ਪਨ ਸੈਂ ਥੇ ਈਸ਼ੂਰ ਕੇ ਮਨ ਸੈਂ ਥੇ,*<br>
*ਧਯਾਵਤੇ ਸ ਗਨ ਸੈਂ ਥੇ ਜਨੋ ਕੋ ਸੁਧਾਰ ਕੈ।*

ਜਨਮ ਤੋਂ ਲੈ ਕੇ ਹੀ ਜਦੋਂ ਬਾਹਰ ਜਾਂਦੇ, ਬੱਚਿਆਂ ਨੂੰ ਬਿਠਾ ਲੈਣਾ, ਜਿਹੜੇ ਡੰਗਰ ਚਾਰਨ ਜਾਂਦੇ ਨਾਲ, ਸਮਾਧੀਆਂ ਲਵਾ ਦੇਣੀਆਂ। ਕਹਿੰਦੇ ਸੀ—ਰਸਨਾ ਹਿੱਲਦੀ ਰਹਿੰਦੀ ਸੀ—ਪਤਾ ਕੁਛ ਨਹੀਂ ਸੀ। ੨੨ ਸਾਲ ਦੀ ਉਮਰ ਵਿੱਚ ਫੌਜ ਵਿੱਚ ਗਏ।

## ਗੁਰੂ ਬਾਲਕ ਸਿੰਘ ਜੀ ਦਾ ਦਰਸ਼ਨ

ਗੁਰੂ ਬਾਲਕ ਸਿੰਘ ਜੀ ਦਾ ਦਰਸ਼ਨ ਜਾ ਕੀਤਾ। ਫਿਰ, ਆ ਕੇ ਮਸਤ ਬਿਰਤੀ ਵਿੱਚ ਰਹਿਣਾ। ਲੋਕਾਂ ਨੇ ਨਾਉਂ ਮਸਤਾਨਾ ਰੱਖਿਆ ਹੋਇਆ ਸੀ। ਉੱਥੋਂ ਆ ਕੇ, ਜਿਸ ਵੇਲੇ ਸਭਰਾਵਾਂ ਦੀ ਲੜਾਈ ਨੂੰ ਗਏ, ਹਰੀ ਕੇ ਪੱਤਣ ਤੇ ਬੰਦੂਕ ਵਿੱਚ ਮਾਰੀ ਦਰਿਆ ਦੇ ਜਾ ਕੇ।

ਕਹਿੰਦੇ—ਮਸਤਾਨਿਆ ਇਹ ਕੀ ਕੀਤਾ ਹੈ।

ਕਹਿੰਦੇ—ਮੈਂ ਅੱਜ ਸਿੱਟੀ ਹੈ ਤੁਸੀਂ ਕੱਲ ਨੂੰ ਸਿੱਟੋਗੇ।

ਅਗਲੇ ਦਿਨ ਸਾਰੇ ਸਿੱਟ ਕੇ ਭੱਜੇ। ਘਰ ਆ ਕੇ ਦੁਕਾਨ ਕੀਤੀ। ਮਾਮਾ ਤੇ ਮਾਮੀ ਨਾਲ, ਪਹਿਲਾਂ ਜਾ ਕੇ ਫਿਰੋਜ਼ਪੁਰ ਰਹੇ। ਆਪ ਬਾਹਰ ਬੈਠੇ ਰਹਿੰਦੇ



ਦਰਿਆ ਦੇ ਕੰਢੇ। ਜਿਹੜੇ ਸੱਜਣ ਮਹਿਤਪੁਰ ਦੇ ਐਥੇ ਆਏ—ਇੱਕ ਸਿੰਘ ਨੇ ਦੱਸਿਆ, ਕਿ ਮੇਰਾ ਪਿੱਛਾ ਮਹਿਤਪੁਰ ਦਾ ਹੈ। ਇਹਨਾਂ ਦੇ ਬਜ਼ੁਰਗ ਜਿਹੜੇ ਨਾਲ ਰਹੇ ਉਸ ਵੇਲੇ। ਆਹ ਜਿਹੜਾ ਤੁਹਾਨੂੰ ਪਰਤਾਪ ਲੱਗਾ ਹੈ, ਮੈਂ ਤੁਹਾਨੂੰ ਸੱਚ ਕਹਿਨਾਂ। ਬਾਬਾ ਸੋਭਾ ਸਿੰਘ ਜੀ ਸੋਖੀ ਉਟਾਲਾਂ ਦੇ ਸਨ। ਉਹ ਉਸ ਵੇਲੇ ਕਦੇ ਕਦੇ ਪ੍ਰਸਾਦਿ ਛਕਾਉਂਦੇ। ੧੧੬ ਸਾਲ ਦੇ ਹੋ ਕੇ ਗੁਜ਼ਰੇ ਹਨ, ਭੈਣੀ ਸਾਹਿਬ ਤੋਂ ਨੇੜੇ ਹੈ ਉਟਾਲਾਂ। ਸਾਡੇ ਕੋਲ ਰਹਿੰਦੇ ਸੀ, ਅਸੀਂ ਬੱਚੇ ਸਾਂ, ਉਹਨਾਂ ਕੋਲੋਂ ਸੁਣਦੇ ਰਹਿੰਦੇ। ਉਹਨਾਂ ਆਖਿਆ, ਸੱਚੇ ਪਾਤਸ਼ਾਹ—ਭਾਈ ਤਖਤ ਸਿੰਘ ਹੁਰੀਂ ਜਿਹਨਾਂ ਨੇ ਐਥੇ ਵਿਦਿਆਲਾ ਬਣਾਇਆ, ਉਹ ਕਹਿੰਦੇ ਸੀ, ਸਾਡੇ ਪਿਤਾ ਜੀ ਜਾਂਦੇ ਸੀ ਤੇ ਉਹ ਕਹਿੰਦੇ ਸੀ, ਪ੍ਰਕਾਸ਼ ਹੁੰਦਾ ਸੀ ਜਦੋਂ ਬਾਹਰ ਬੈਠੇ ਭਜਨ ਕਰਦੇ ਸੀ—ਸਾਨੂੰ ਲੋਗ ਗਰੀਬ ਜਾਣ ਕੇ, ਕੰਮੀ ਜਾਣ ਕੇ ਦੰਦੀ ਦੇ ਦਾਣੇ ਦਿੰਦੇ ਨੇਂ।

ਸਤਿਗੁਰਾਂ ਕਿਹਾ—ਓ ਸੋਭਾ ਸਿਹਾਂ, ਜਿਸ ਕੁਲ ਵਿੱਚ ਮੈਂ ਅਵਤਾਰ ਧਾਰ ਲਿਐ, ਉਹਦੇ ਮੈਂ ਦਲਿੱਦਰ ਕੱਟ ਦਿਆਂਗਾ।

ਅੱਜ ਤੁਸੀਂ ਦੱਸੋ—ਤੁਸੀਂ ਰਾਜੇ, ਬਾਦਸ਼ਾਹ ਬਣੇ ਬੈਠੇ ਹੋ, ਉਹਨਾਂ ਦਾ ਹੁਕਮ ਹੈ। ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਨੇ—ਉਦਣ ਉਹ ਘੋੜ ਪਲਾਣੀ ਚੁੱਕੀ ਫਿਰਦੇ ਸੀ, ਉਹਨਾਂ ਨੂੰ ਆਖਿਆ—ਜਾ ਤੇਰੇ ਘੋੜੇ ਜਮਨਾ ਤੇ ਪਾਣੀ ਪੀਣਗੇ, ਫੂਲਕਿਆ ਰਾਜਿਆਂ ਨੂੰ (ਵਰ) ਦਿੱਤੇ। ਇਹ ਸਾਰੀ ਉਹਦੀ ਕਿਰਪਾ ਹੈ।

**ਜਿਸ ਕਾ ਦੀਆ ਪੈਨੈ ਖਾਇ॥**<br>
**ਤਿਸੁ ਸਿਉ ਆਲਸੁ ਕਿਉ ਬਨੈ ਮਾਇ॥**

*-ਗਉੜੀ ਮ:੫, ਪੰਨਾਂ-੧੯੫*

ਯਾਦ ਕਰਨਾ ਚਾਹੀਦੈ। ਉਹਦੇ ਹੁਕਮਾਂ ਨੂੰ ਯਾਦ ਕਰੋ—ਭਜਨ ਕਰੋ, ਨਾਮ ਜਪੋ—ਜਿਹੜੇ ਉਹਨਾਂ ਨੇ ਹੁਕਮ ਦਿੱਤੇ ਨੇ। ਪਿੱਛੋਂ ਮਿਲਿਐ, ਆ ਗਿਐ। ਜੇ ਹੁਣ ਇਸ ਨੂੰ ਨਾ ਸਾਂਭ ਕੇ ਵਰਤੋਗੇ ਅੱਗੇ ਨੂੰ ਨਹੀਂ ਰਹੇਗਾ। ਐਥੇ ਤੁਹਾਡੇ ਸਾਹਮਣੇ ਅੱਜ ਇੱਕ ਸੱਜਣ ਸਾਨੂੰ ਮਿਲੇ, ਜਿਹਨਾਂ ਦੇ ਕੋਲ ਐਨਾ ਕੁਛ ਹੁੰਦਾ ਸੀ। ਉਹ ਵਿਚਾਰਾ ਤਕਲੀਫ ਵਿੱਚ ਆਇਐ—ਕਿਉਂ। ਵਿਅਸਨਾ 'ਚ ਪੈ ਕੇ, ਸ਼ਰਾਬ ਪੀ ਕੇ, ਬੁਰੇ ਕੰਮਾਂ 'ਚ ਲੱਗ ਕੇ—ਕਦੇ ਵੀ ਨਹੀਂ ਮਾਇਆ ਬਚਦੀ।

## ਉਪਦੇਸ ਦੈਨ ਲਾਗਿਓ

ਕਿਰਪਾ ਕੀਤੀ। ਫਿਰ ਝੰਡਾ ਉਸ ਵੇਲੇ ਖੜਾ ਕੀਤਾ ਜਦੋਂ ਦੁਨੀਆਂ 'ਚ ਕੋਈ ਜਿਊਂਦਾ ਜਾਗਦਾ ਨਹੀਂ ਸੀ। ਉਹ—*ਮੂਸ ਖਾਤ ਗਰੰਥ ਜੇ ਪਰੇ*—ਉੱਥੇ ਚੱਲੋ ਫਿਰ ਮੁੜਕੇ। ਹੁਣ ਇਹ ਕਹਿੰਦੇ ਨੇ-

*ਪਾਇ ਏਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ,*
*ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।*

ਜਦੋਂ ਗੁਰੂ ਬਾਲਕ ਸਿੰਘ ਜੀ ਕੋਲੋਂ ਆ ਗਏ, ਅਕਾਸ਼ ਬਾਣੀ ਦਵਾਰਾ ਅਵਾਜ਼ਾ ਹੋਇਆ—ਕਿ ਹੁਣ ਤੁਸੀਂ ਬੈਠੇ ਕਿਉਂ ਹੋ ? ਕਹਿੰਦੇ ਨੇ—

*ਪਾਇ ਏਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ,*

—ਉਹ ਹੁਕਮ ਪਾ ਕੇ-

*ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।*

ਲੱਗੇ ਉਪਦੇਸ ਦੇਣ ਲੋਕਾਂ ਨੂੰ।

*ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੋਂ ਕੇ,*
*ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।*

ਹੁੱਕੇ ਛੁਡਾਏ। ਹੁੱਕਾ, ਹਰ ਇੱਕ ਮਜ਼ਹਬ ਵਾਸਤੇ ਬੁਰਾ ਹੈ। ਕੋਈ ਆਦਮੀ ਸਕੰਦ ਪੁਰਾਣ ਪੜ੍ਹ ਕੇ ਦੇਖੇ, ਉਹਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਤਮਾਕੂ ਕਿਤਨੀ ਬੁਰੀ ਚੀਜ਼ ਹੈ। ਜਿਹੜਾ ਤਮਾਕੂ ਪੀਣ ਵਾਲੇ ਨੂੰ ਦਾਨ ਦੇਵੇ ਉਹ ਨਰਕਾਂ 'ਚ ਓਨਾ ਚਿਰ ਰਹਿੰਦਾ ਹੈ ਜਿੰਨਾ ਚਿਰ ਸੂਰਜ ਔਰ ਚੰਦਰਮਾ ਰਹਿਣਗੇ। ਇਸੇ ਤਰ੍ਹਾਂ ਹੀ-

*ਮਦ ਪਾਨ ਸਮਾਨ ਨਾ ਪਾਪ ਪਰੇ।*
*ਨਹਿ ਭੂਤ ਭਵਿੱਖਤ ਮੈਂ ਉਚਰੇ।*

*-ਸਾਰੁਕਤਾਵਲੀ*

ਸ਼ਰਾਬ ਪੀਣ ਜਿੰਨੇ ਪਾਪ ਦੁਨੀਆਂ ਵਿੱਚ ਨਹੀਂ। ਗੁਰੂ ਸਾਹਿਬ ਕਹਿੰਦੇ ਨੇ-

**ਝੂਠਾ ਮਦੁ ਮੂਲਿ ਨ ਪੀਚੀਈ**



-ਗੁਰਬਾਣੀ 'ਚ ਲਿਖਿਆ ਹੈ-

**ਜੇਕਾ ਪਾਰਿ ਵਸਾਇ॥**

*-ਬਿਹਾਗੜਾ ਵਾਰ ਮ:੪, ਪੰਨਾ-੫੫੪*

ਮਾਸ ਦੀ ਬਾਬਤ ਕਹਿੰਦੇ ਹਨ-

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ**
**ਕਹਤੇ ਹਹਿ ਜੁ ਹਲਾਲੁ॥**
**ਦਫਤਰੁ ਦਈ ਜਬ ਕਾਢਿ ਹੈ**
**ਹੋਇਗਾ ਕਉਨੁ ਹਵਾਲੁ॥**

*-ਪੰਨਾ-੧੩੭੫*

ਫਿਰ ਦੂਏ ਪਾਸੇ ਕਹਿੰਦੇ ਨੇ—ਇਹ ਤਾਂ ਹਲਾਲ ਵਾਲਿਆਂ ਲਈ ਹੈ, ਝਟਕੇ ਵਾਲਿਆਂ ਨੂੰ ਕੀ ਹੈ-

**ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥**
**ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥**

*-ਪੰਨਾ-੧੩੭੪*

ਅਰਜ਼ ਹੈ, ਤੁਸੀਂ ਹੰਸ ਹੋ, ਗੁਰੂ ਦੇ ਸਿੱਖ-

**ਹੰਸੁ ਨ ਕੋਧ੍ਰਾ ਖਾਇ॥**

*-ਪੰਨਾ-੧੩੮੧*

ਉਹਦਾ ਕੰਮ ਮੋਤੀ ਚੁਗਣੇ ਹੈ, ਤੁਸੀਂ ਮਾਸ ਸ਼ਰਾਬ ਨਾ ਖਾਇਆ ਕਰੋ, ਏਦੂੰ ਬਚੋ। ਮੇਰੇ ਕੰਨਾਂ 'ਚ ਅਵਾਜ਼ਾਂ ਪੈਂਦੀਆਂ ਨੇ ਤੁਹਾਡੀਆਂ—ਮੈਨੂੰ ਦੁੱਖ ਲੱਗਦਾ ਹੈ। ਤੁਸੀਂ ਉਸ ਗੁਰੂ ਦੇ ਸਿੱਖ ਬਣ ਕੇ, ਤੁਸੀਂ ਉੱਚੇ ਹੋਵੋ, ਤੁਸੀਂ ਕੌਲ ਫੁੱਲ ਬਣੋ, ਤੁਸੀਂ ਗੰਦੀਆਂ ਨਾਲੀਆਂ ਦੇ ਬੂਟੇ ਨਾ ਬਣੋ।

*ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*

ਸਿੱਖ ਪੰਥ ਬਿਰਧਾਇਓ—ਵਧਾਇਆ ਨਾਮ ਦੇ ਰਸ ਵਿੱਚ।

*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,*
*ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ।*

ਜਿਹੜਾ ਗੁਰੂ ਗੋਬਿੰਦ ਸਿੰਘ ਨੇ ਲਿਖਿਆ ਸੀ–

*ਕਲਜੁਗ ਤੇ ਸਤਿਜੁਗ ਕਰ ਠਾਨੋ।*
*ਤਬ ਹੀ ਬਾਰ੍ਹਵਾਂ ਬੱਪ ਪਹਿਚਾਨੋ।*

*–ਗੁਰਿੰਡ ਨਾਮਾ ਪਾ:੧੦*

ਸਤਿਜੁਗ ਆ ਗਿਆ। ਲੋਕ ਕਹਿੰਦੇ ਨੇ, ਸਤਿਜੁਗ ਸੀ। ਇਉਂ ਤਾਂ ਗੁਰੂ ਨਾਨਕ ਦੇਵ ਵੇਲੇ ਭਾਈ ਗੁਰਦਾਸ ਕਹਿੰਦੈ–

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*

*–ਵਾਰ ੧, ਪਉੜੀ ੨੭*

ਪਿਤਾ ਨੂੰ ਵੀ ਨਾ ਕੀਤਾ—ਇਹ ਉਹਦੀ ਮਰਜ਼ੀ ਹੈ ਜਿਹਨਾਂ ਨੂੰ ਉਹਨੇ ਨਹੀਂ ਦਿਖਾਇਆ। ਘਰ ਵਾਲੀ ਸਾਰੀ ਉਮਰ ਲੜਦੀ ਰਹੀ ਗੁਰੂ ਨਾਨਕ ਦੀ। ਪੁੱਤਰਾਂ ਨੇ ਵੀ ਨਾ ਮੰਨਿਆ। ਗੁਰਬਾਣੀ ’ਚ ਆ ਗਿਆ–

**ਪੁਤ੍ਰੀ ਕਉਲੁ ਨ ਪਾਲਿਓ,**

*–ਰਾਮਕਲੀ ਵਾਰ, ਪੰਨਾ–੯੬੭*

ਪਰ ਚਾਨਣ ਤੇ ਹੋਇਆ। ਕਿੰਨੇ ਲੋਕ ਸੁਧਰੇ। ਕੀ ਕੁਛ ਹੋਇਆ। ਇਹ ਜਿਹੜਾ ਗੁਰੂ ਗੋਬਿੰਦ ਸਿੰਘ ਨੇ ਲਿਖਿਐ।

*ਦੁਆਦਸ ਪੁਰੱਖ ਹੈ ਆਦਿਸੇ ਸਭਹਨ ਕੇ ਸਿਰਿ ਮੌਰ।*

ਮੌਜ ਉਹਦੀ ਆਪਣੀ ਹੈ। ਇਹਦਾ ਨਤੀਜਾ ਕੀ ਹੋਇਆ ਕਿ ਦਸਾਂ ਸਾਲਾਂ ’ਚ ਸੱਤ ਲੱਖ ਸਿੱਖ ਤਿਆਰ ਕੀਤੈ। ਇੱਕ ਗੁਲਾਮ ਭੀਖ, ਅੰਗਰੇਜ਼ ਦਾ ਨੌਕਰ, ਉਸ ਵੇਲੇ ਦਾ ਪੱਕਾ ਅੰਗਰੇਜ਼ ਦਾ ਕੰਮ ਕਰਨ ਵਾਲਾ ਬੰਦਾ, ਫਲੌਰ ਦਾ ਮੁਸਲਮਾਨ, ਉਹ ਲਿਖਦਾ ਹੈ ਕਿ ਇਤਨੇ ਸਿੱਖ ਅਜੇ ਤਕ ਨਹੀਂ ਬਣੇ ਸਨ ਗੁਰੂ ਨਾਨਕ ਦੇਵ ਤੋਂ ਅੱਜ ਤਕ ਜਿਤਨੇ ਗੁਰੂ ਰਾਮ ਸਿੰਘ ਦੇ ਵਕਤ ਬਣੇ। ਸਿੱਖ ਤੇ ਗੁਰੂ ਨਾਨਕ ਦੇ ਈ ਨੇ। ਉਹ ਕਿਸੇ ਜਾਮੇ ’ਚ ਜੋ ਮਰਜ਼ੀ ਹੈ ਕਰਦਾ ਹੈ। ਜੇ ਉਹ ਮਾਲਾ ਫੜਕੇ, ਭਗਵੇਂ ਪਾ ਕੇ ਫਿਰਦਾ ਸੀ—ਤਾਂ ਓਹੀ ਸੀ; ਜੇ—*ਆਸਾ ਹਥਿ ਕਿਤਾਬ ਕਛਿ*—ਫੜ ਲੀਤਾ—ਤਾਂ, ਬਦਲ ਗਿਆ; ਜੇ ਤਲਵਾਰ ਫੜ ਕੇ, ਖੜਗਧਾਰੀ ਬਣ ਗਿਆ—ਤਾਂ, ਕੁਛ ਹੋਰ ਹੋ ਗਿਆ; ਜੇ ਅੰਮ੍ਰਿਤ ਛਕਾਇਆ—ਤਾਂ, ਕੀ ਹੋ ਗਿਐ ? ਮਾਲਾ ਫੜਾ ਦਿੱਤੀ



—ਫਿਰ ਉਹੀ, ਕੋਈ ਦੂਜਾ ਨਹੀਂ, ਉਹੀ ਨਾਨਕ ਹੀ ਹੈ। ਨਾਨਕ ਹੀ ਇੱਕ ਹੈ, ਉਹ ਅਕਾਲ ਪੁਰਖ ਹੈ।

## ਸਤਿਗੁਰੂ ਸਭ ਦਾ ਹੈ

ਸਤਿਗੁਰ ਜਿਹੜਾ ਹੈ, ਜਿਹੜੇ ਲੋਕ ਉਹਨੂੰ ਕਹਿੰਦੇ ਨੇ ਉਹ ਕਿਸੇ ਦਾ ਭੇਜਿਆ ਹੈ—ਬਈ, ਮੈਂ ਤੇ ਨਹੀਂ ਮੰਨਦਾ, ਮੈਂ ਤੇ ਕਹਿਨਾ—ਉਹ ਆਪ ਆਉਂਦਾ ਹੈ। ਇਹਦੇ ਉੱਤੇ ਇੱਕ ਸਵਾਲ ਸੀ। ਇੱਕ ਦਿਨ ਅਕਬਰ ਕਹਿੰਦਾ ਹੈ ਬੀਰਬਲ ਨੂੰ ਕਿ ਤੁਹਾਡੇ ਮਤ ਵਿੱਚ ਲਿਖਿਐ ਕਿ ਪਰਮੇਸ਼ਰ ਆਪ ਆ ਜਾਂਦਾ ਹੈ ਭਗਤਾਂ ਦੀ ਰੱਖਿਆ ਨੂੰ—ਉਹ ਕਿਉਂ ਆਉਂਦਾ ਹੈ, ਉਹਦੇ ਕੋਲ ਘਾਟਾ ਹੈ, ਉਹ ਹੋਰ ਕਿਸੇ ਨੂੰ ਭੇਜ ਦੇਵੇ। ਬੀਰਬਲ ਨੇ ਆਖਿਆ, ਅੱਛਾ ਬਾਦਸ਼ਾਹ ਤੈਨੂੰ ਦਿਆਂਗਾ ਜਵਾਬ ਕਿਸੇ ਵਕਤ। ਜਹਾਂਗੀਰ ਬੜਾ ਛੋਟਾ ਜਿਹਾ ਇੱਕੋ ਬੱਚਾ ਸੀ ਅਕਬਰ ਦਾ। ਉਸਨੇ ਇੱਕ ਮਸਨੂਈ ਲੜਕਾ ਉਹੋ ਜਿਹਾ ਹੋਰ ਇੱਕ ਬਣਵਾ ਲਿਆ, ਬਾਦਸ਼ਾਹ ਨੂੰ ਨਾ ਦੱਸਿਆ। ਕਹਿਣ ਲੱਗਾ—ਬਾਦਸ਼ਾਹ ਅੱਜ ਆਪਾਂ ਜਮਨਾ ਦਰਿਆ ’ਚ ਸੈਰ ਕਰਨ ਚੱਲੀਏ ਬੇੜੀ ਤੇ ਬੈਠ ਕੇ। ਉਹ ਮਸਨੂਈ ਲੜਕਾ ਲੈ ਕੇ ਦੂਰ ਬਹਿ ਗਿਆ। ਬਾਦਸ਼ਾਹ ਨੂੰ ਇਉਂ ਮਾਲੂਮ ਹੋਵੇ, ਕਿ ਇਹ ਲੜਕਾ ਹੈ ਮੇਰਾ। ਉਹਨੂੰ ਹਿਲਾਉਂਦਾ ਰਿਹਾ, ਖਿਡਾਉਂਦਾ ਰਿਹਾ। ਖਿਡਾਉਂਦੇ-ਖਿਡਾਉਂਦੇ, ਉਹਨੂੰ ਜਮਨਾ ’ਚ ਸਿੱਟ ਦਿੱਤਾ। ਜਦੋਂ ਜਮਨਾਂ ’ਚ ਸਿੱਟਿਆ, ਬਾਦਸ਼ਾਹ ਨੇ ਜਮਨਾ ’ਚ ਛਾਲ ਮਾਰ ਦਿੱਤੀ। ਸੀ ਤਾਂ ਮਸਨੂਈ, ਫੜ ਲਿਆ। ਬੀਰਬਲ ਹੱਸ ਪਿਆ। ਜਦੋਂ ਬਾਦਸ਼ਾਹ ਭਿੱਜਿਆ ਹੋਇਆ ਬਾਹਰ ਨਿਕਲ ਕੇ ਆਇਆ, ਤਾਂ ਕਹਿੰਦਾ—ਬਾਦਸ਼ਾਹ ਅਸੀਂ ਐਨੇ ਨੌਕਰ ਕੋਲ ਬੈਠੇ ਸੀ, ਤੂੰ ਛਾਲ ਕਿਉਂ ਮਾਰੀ ?

ਅਕਬਰ ਕਹਿੰਦਾ—ਮੇਰੇ ਤੋਂ ਰਿਹਾ ਨਹੀਂ ਗਿਆ।

(ਬੀਰਬਲ) ਕਹਿੰਦਾ—ਰੱਬ ਤੋਂ ਵੀ ਨਹੀਂ ਰਿਹਾ ਜਾਂਦਾ ਆਪਣੇ ਭਗਤਾਂ ਦੇ ਵੇਲੇ, ਉਹ ਖੁਦ ਆਉਂਦਾ ਹੈ।

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ।।**

*–ਸਵਈਏ ਮਹਲੇ ਪੰਜਵੇ ਕੇ, ਪੰਨਾ–੧੪੦੯*

ਅਕਾਲ ਪੁਰਖ ਆਉਂਦਾ ਹੈ। ਗੁਰੂ ਨਾਨਕ ਅਕਾਲ ਪੁਰਖ ਹੈ, ਗੁਰੂ ਗੋਬਿੰਦ ਸਿੰਘ ਗੁਰੂ ਰਾਮ ਸਿੰਘ—ਉਹ ਦੂਜੀ ਚੀਜ਼ ਨਹੀਂ। ਅਸੀਂ ਆਸਾ ਦੀ ਵਾਰ ਪੜ੍ਹਦੇ ਹਾਂ। ਹੋਰ ਅਰਥ ਕੋਈ ਕਰਦਾ ਹੋਊ, ਮੈਂ ਰੋਜ਼ ਜਦੋਂ ਨੌਵੀਂ ਪਉੜੀ ਦੇਖਦਾ ਹਾਂ, ਤਾਂ–

**ਬਹੁ ਦੁਖੁ ਪਾਇਆ ਦੂਜਾ ਭਾਇਆ॥**

*–ਮ:੧, ਪੰਨਾ–੪੬੭*

ਬਹੁਤ ਦੁੱਖ ਤਾਂ ਪੈਂਦਾ ਹੈ ਜੇ ਦੂਜਾ ਜਾਣਦਾ ਹੈ ਅਕਾਲ ਪੁਰਖ ਤੇ ਗੁਰੂ ਨੂੰ।

## ਸਿੱਖੀ ਦਾ ਪਰਚਾਰ

ਉਸ ਸਤਿਗੁਰੂ ਰਾਮ ਸਿੰਘ ਨੇ—ਅਸੀਂ ਉਹਦੇ ਹਾਂ, ਆਕੜ ਸਾਨੂੰ ਕੋਈ ਨਹੀਂ। ਜੇ ਆਖੀਏ ਬਈ ਸਾਡਾ ਹੀ ਹੈ, ਫਿਰ ਸਾਡੀ ਬੜੀ ਭਾਰੀ ਗਲਤੀ ਹੈ—ਜੇ ਰਾਮਗੜ੍ਹੀਏ ਇਕੱਲੇ ਕਹਿਣ ਸਾਡਾ ਹੈ, ਤਾਂ ਵੀ ਗਲਤੀ ਹੈ—ਜੇ ਪੰਜਾਬੀ ਕਹਿਣ ਸਾਡਾ ਹੈ, ਤਾਂ ਭੀ ਗਲਤੀ ਹੈ—ਜੇ ਸਿੱਖ ਕਹਿਣ ਤਾਂ ਭੀ ਗਲਤੀ ਹੈ। ਸਤਿਗੁਰੂ ਸਭ ਦਾ ਹੈ। ਜੇ ਉਹ ਅਕਾਲ ਪੁਰਖ ਹੈ, ਉਸਦੀ ਸਾਰੀ ਸ੍ਰਿਸ਼ਟੀ ਹੈ, ਸਭ ਉਹਦੇ ਹਨ। ਸਾਨੂੰ ਇਹ ਜ਼ਰੂਰ ਹੈ, ਅਸੀਂ ਮੰਦੇ ਭਾਗਾਂ ਵਾਲੇ ਹਾਂ, ਸਾਡੇ ਕਰਮ ਮਾੜੇ ਹਨ, ਅਸੀਂ ਉਹਨੂੰ ਗੁਰੂ ਕਰਕੇ, ਅਸੀਂ ਉਹਦਾ ਪ੍ਰਚਾਰ ਕਰਨ ਵੇਲੇ ........। ਅਸੀਂ ਆਪਣੇ ਬੱਚਿਆਂ ਦੀ ਪੜ੍ਹਾਈ ਵਾਸਤੇ, ਆਪਣਿਆਂ ਕੰਮਾਂ ਵਾਸਤੇ, ਅਸੀਂ ਵਲਾਇਤਾਂ ਨੂੰ ਮੁੰਡੇ ਭੇਜਦੇ ਹਾਂ, ਲੱਖਾਂ ਰੁਪੱਈਏ ਖਰਚ ਕਰਦੇ ਹਾਂ—ਆਪਣੇ ਇਸ ਸਿੱਖ ਪੰਥ ਨੂੰ, ਜਿਹਨੂੰ ਦੁਨੀਆਂ ਅੱਜ ਝੋਲੀਆਂ ਅੱਡਦੀ ਹੈ ..........।

ਅਮਰੀਕਾ ਵਾਲਿਆਂ ਨੂੰ ਜਾ ਕੇ ਪੁੱਛੋ ਕਿ ਉਹਨਾਂ ਨੂੰ ਆਤਮਿਕ ਗਿਆਨ ਦੀ ਕਿਤੇ ਚੁੰਜ ਨਹੀਂ ਲੱਭੀ। ਉਹੀ ਉਹ ਕਹਿੰਦੇ ਹਨ ਕਿ ਤੁਸੀਂ ਗੁਰੂ ਨਾਨਕ ਦੇਵ ਨੂੰ ਦੇਸ ਪੰਜਾਬ 'ਚ ਲੈ ਕੇ ਕਿਉਂ ਬੈਠੇ ਹੋ, ਸਾਨੂੰ ਕਿਉਂ ਨਹੀਂ ਦੱਸਦੇ। ਸਾਡੀ ਆਪਣੀ ਗਲਤੀ ਹੈ ਜਿਹੜਾ ਅਸੀਂ ਪਰਚਾਰ ਨਹੀਂ ਕੀਤਾ।

ਨਾਮਧਾਰੀਆਂ ਦੇ ਉੱਤੇ, ਸਾਨੂੰ ਆਪਣੇ ਤੇ ਬਹੁਤ ਅਫਸੋਸ ਹੈ, ਪਰ ਸਾਡਾ



ਅਫਸੋਸ ਇੱਕ ਹੋਰ ਤਰ੍ਹਾਂ ਦਾ ਹੈ। ਅਸੀਂ ਪੰਜਾਹ ਸਾਲ ਹੱਥਾਂ ਤੋਂ ਵੀ, ਜ਼ਬਾਨ ਤੋਂ ਵੀ, ਪੈਰਾਂ ਤੋਂ ਵੀ ਬੰਨ੍ਹੇ ਹੋਏ ਸਾਂ, ਕੋਈ ਸ਼ਬਦ ਨਹੀਂ ਸਾਂ ਬਾਹਰ ਕੱਢ ਸਕਦੇ। ਜੇ ਅਸੀਂ ਬਾਹਰ ਕੱਢੀਏ ਤਾਂ ਨਾਲ ਹੀ ਕੈਦ ਹੁੰਦੀ ਸੀ। ਅੱਜ ਉਹ ਇਤਿਹਾਸ ਤੁਹਾਡੇ ਸਾਮ੍ਹਣੇ ਆ ਰਿਹਾ ਹੈ। ਭਾਈ ਨਾਹਰ ਸਿੰਘ ਹੁਰਾਂ ਨੇ ਗੁਰਮੁਖੀ 'ਚ ਲਿਖਿਐ, ਹਿੰਦੀ 'ਚ ਵੀ ਲਿਖਿਐ। ਉਹਦਾ ਹਿੱਸਾ ਅਜੇ ਉਹਨਾਂ ਨੇ ਪਹਿਲਾ ਲਿਖਿਐ—ਸਤਿਗੁਰੂ ਜੀ ਦੇ ਪ੍ਰਕਾਸ਼ ਤੋਂ ਲੈ ਕੇ ਮਲੇਰ ਕੋਟਲੇ ਦੇ ਸਾਕੇ ਤਕ। ਹੁਣ ਇਸ ਤੋਂ ਅਗਲਾ ਹਿੱਸਾ ਜਿਹੜਾ ਹੈ ਉਹ ਬਣੇਗਾ, ਤੁਸੀਂ ਪੜ੍ਹੋ। ਤੁਸੀਂ ਆਪਣੀ ਗੱਲ ਪੜ੍ਹੋ–

**ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥**

*–ਸਲੋਕ ਮ:੩, ਪੰਨਾ–੯੫੧*

## ਆਪਸੀ ਇਤਫਾਕ

ਆਪਣੇ ਬਾਬਾ–ਹਾਣੀਆਂ, ਇਹ ਸਾਡਾ ਪੁਰਾਣਾ ਰਿਵਾਜ਼ ਹੈ। ਗਿਆਨੀ ਜੀ—ਫਲਾਣਾ ਹੈ; ਫਲਾਣਾ ਫਲਾਣਾ ਹੈ; ਕਹਿੰਦੇ ਹਨ—ਬਾਬਾ–ਹਾਣੀਆਂ ਕਹਾਣੀਆਂ। ਸੋ ਕੋਈ ਦੂਜਾ ਨਹੀਂ, ਕੋਈ ਦੂਸਰੀ ਚੀਜ਼ ਨਹੀਂ। ਗੁਰਮਤਾਂ ਪੰਜ ਸੱਤ ਨਹੀਂ। ਅਸੀਂ ਹਾਂ, ਅਸੀਂ ਇਹ ਚਾਹੁਨੇ ਹਾਂ—ਕਿ ਸਾਡੀ ਮਰਜ਼ੀ ਦੀ ਗੁਰਮਤ ਹੋਵੇ। ਗੁਰਮਤ ਦੀ ਮਰਜ਼ੀ ਦੇ ਅਸੀਂ ਬਣਾਂਗੇ ਤੇ ਬਚਾਂਗੇ, ਤਾਂ ਇਕੱਠੇ ਹੋ ਜਾਵਾਂਗੇ, ਜੇ ਆਪਣੀ ਮਰਜ਼ੀ ਦੇ ਬਣੋ .........।

ਤੁਸੀਂ ਇੱਕ ਚੀਜ਼ ਨੂੰ ਬਣਾਉਣ ਲੱਗੋ, ਜੇ ਤੁਸੀਂ ਉਹਨੂੰ ਸਾਰੇ ਉਸ ਖਿਆਲ ਨਾਲ ਨਹੀਂ ਆਪਣੇ ਖਰਾਦ ਤੇ ਖਰਾਦਦੇ, ਆਪੋ ਆਪਣੀਆਂ ਮਰਜ਼ੀਆਂ ਨਾਲ—ਲੋਹਾ ਵੀ ਗਵਾ ਦਿਉਗੇ, ਤੁਹਾਡਾ ਵਕਤ ਵੀ ਜ਼ਾਇਆ ਹੋਊ, ਤੁਹਾਨੂੰ ਪੈਸੇ ਵੀ ਕੋਈ ਨਹੀਂ ਮਿਲਨੇ। ਇਸ ਬਾਣੀ ਵਿੱਚ ਜੋ ਕੁਛ ਲਿਖਿਐ, ਬੈਠ ਕੇ ਵਿਚਾਰ ਕਰੋ। ਪੁਜਾਰੀਆਂ ਨੇ ਕਿਹਾ ਸੀ ਕੂਕੇ ਕਲਾਮ ਪੜ੍ਹਦੇ ਨੇ। ਉੱਨੀਂ ਸਾਲ ਬਾਅਦ ਉੱਥੋਂ ਹੁਕਮਨਾਮਾ ਲਿਖਿਆ, ਉਹ ਆ ਜਾਏਗਾ ਛਪਿਆ ਹੋਇਆ ਥੋੜ੍ਹੇ ਚਿਰ 'ਚ ਤੁਹਾਡੇ ਅੱਗੇ। ਉਹਨਾ ਕਿਹਾ —ਅਠਾਰਾਂ ਉੱਨੀਂ ਸਾਲ ਤੁਹਾਨੂੰ ਤਾਂ ਨਹੀਂ ਕੁਛ ਆਖਿਐ ਬਈ, ਸ਼ਾਇਦ

ਇਹਨਾਂ ਨੂੰ ਕੁਛ ਦਿਸ ਪਵੇ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਦਾ ਇੱਕ ਸ਼ਬਦ ਹੈ–

**ਸ਼ਿਤਾਬੀ ਬਵਦ ਕਾਰਿ ਆਹਰਮਨਾ।।**

*–ਦਸਮ ਗ੍ਰੰਥ, ਪੰਨਾ–੧੩੯੨*

ਸ਼ਤਾਬੀ ਕਰਨੀ ਭੂਤਨਿਆਂ ਦਾ ਕੰਮ ਹੈ। ਬਈ, ਤੁਸੀਂ ਸੱਚੀ ਮਣੀ ਨੂੰ ਝੂਠੀ ਕਹਿੰਦੇ ਰਹੇ। ਲੋਕਾਂ 'ਚ ਪਰਚਾਰ ਐਸੇ ਹੋਏ, ਕਿ ਕਿਸੇ ਦੇ ਮਗਰ ਨਾ ਲੱਗੋ, ਕੁਛ ਨਾ ਕਰੋ। ਤੁਸੀਂ ਇੱਥੇ ਆਪਣਾ ਏਕਾ ਕਰਕੇ, ਜੇ ਤੁਸੀਂ ਇੱਕ ਆਦਮੀ ਦੇ ਆਖੇ ਨਹੀਂ ਲੱਗਦੇ, ਪ੍ਰਧਾਨਗੀ ਉਹਦੀ ਨੂੰ ਤਮਾਸ਼ਾ ਕਰਦੇ ਹੋ। ਜੇ ਤੁਸੀਂ ਕਿਸੇ ਨੂੰ ਆਪਣੇ ਅੱਗੇ ਲਾ ਕੇ ਉਹਦੇ ਮਗਰ ਨਹੀਂ ਲਗਦੇ, ਐਵੇਂ ਉਸ ਨੂੰ ਛੱਜ ਦੇ ਥਾਂ ਛਿੱਕੇ ਵਾਂਗੂ ਰੱਖਿਆ ਹੋਇਆ ਹੈ, ਸੈਕਟਰੀ ਬਣਾ ਕੇ ਰੱਖਿਆ ਹੋਇਐ—ਇਸ ਵਾਸਤੇ ਤੇ ਕੰਮ ਕਰਦੇ ਹੋ, ਫਰਜ਼ ਅਦਾ ਕਰੋ। ਤੁਹਾਨੂੰ ਪਤਾ ਹੈ, ਐਥੇ ਤੁਹਾਡੇ ਕੋਲ ਅੰਗਰੇਜ਼ ਰਹਿੰਦੇ ਹਨ। ਉਹ ਕਿਤਨਾ ਆਪਣੇ ਅਫਸਰ ਦਾ ਹੁਕਮ ਮੰਨਦੇ ਹਨ, ਔਰ ਉਹ ਹੁਕਮ ਦਾ ਕੀ ਨਤੀਜਾ ਹੈ। ਸਮੁੰਦਰਾਂ ਤੋਂ ਪਾਰ ਰਾਜ ਕਿਉਂ ਕਰਦੇ ਨੇ—ਇਤਫਾਕ ਨਾਲ।

ਮੇਰੀ ਏਨੀ ਅਰਜ਼ ਹੈ, ਕਿ ਮੈਂ ਤੁਹਾਡੇ ਅੱਗੇ ਸਤਿਗੁਰੂ ਰਾਮ ਸਿੰਘ ਦਾ ਹੋਣਾ ਔਰ ਜੋ ਕੁਛ ਹੈ ਅਜੇ ਬੜਾ ਕੁਛ ਹੈ। ਵਡ ਤੀਰਥ ਦੀ ਸਾਖੀ—ਅੱਛਾ, ਹੁਣ ਦੂਸਰੀ ਚੀਜ਼ ਇੱਕ ਆ ਗਈ। ਉਹ ਕਹਿ ਕੇ ਮੈਂ ਸਮਾਪਤ ਕਰਦਾਂ। ਨੌ ਵੱਜ ਚੱਲੇ, ਮੈਨੂੰ ਤੇ ਪਤਾ ਹੀ ਨਹੀਂ ਲੱਗਿਆ।

## ਸੁਹੇਵਾ ਸਾਹਿਬ

ਗੁਰੂ ਗੋਬਿੰਦ ਸਿੰਘ ਸਾਹਿਬ ਦਮਦਮੇ ਸਾਹਿਬ ਤੋਂ ਤੁਰਦੇ ਹਨ, ਦੱਖਣ ਦੇ ਰਸਤੇ। ਜਿੱਥੇ ਹੁਣ ਡੇਰਾ ਲਾਇਆ ਨਾਮਧਾਰੀਆਂ ਸਿੰਘਾਂ ਨੇ ਸਰਸੇ ਦੇ ਕੋਲ। ਇਸ ਸਰਸੇ ਵਿੱਚ ਆ ਕੇ ਮੁਕਾਮ ਕੀਤੈ। ਇੱਥੋਂ ਅੱਗੇ ਪੰਦਰ੍ਹਾਂ ਕੋਹ ਪੈਂਡਾ ਨੌਹਰ ਹੈ, ਉੱਥੇ ਠਹਿਰੇ ਨੇ। ਉੱਥੇ ਇੱਕ ਗੁਰੂ ਜੀ ਦੇ ਘੋੜੇ ਹੇਠ ਆ ਕੇ ਕਬੂਤਰ ਮਰ ਗਿਆ। ਉਹ ਹਿੰਦੂ ਸਨ, ਕਹਿਣ ਕਿ ਸਾਡਾ ਕਬੂਤਰ ਮਾਰ ਦਿੱਤੈ—ਉਹ ਜਿਊਂਦਾ ਕੀਤਾ। ਉੱਥੇ ਗੁਰੂ ਸਾਹਿਬ ਦਾ ਗੁਰਦੁਆਰਾ ਹੈ



ਜਿਹੜਾ ਨਾਮਧਾਰੀਆਂ ਨੇ ਹੁਣ ਕਾਫੀ ਕੁਛ, ਜਿਹੜੇ ਉੱਥੇ ਹੁੱਕੇ ਪੀਂਦੇ ਸਨ, ਉੱਥੇ ਕੁਛ ਕੀਤਾ ਉੱਦਮ ਨਾਮਧਾਰੀ ਤੇ ਦੂਜੇ ਸਿੰਘਾਂ ਰਲ ਕੇ। ਮੈਨੂੰ ਹੁਣ ਪਤਾ ਨਹੀਂ ਹੁਣ ਦੋ ਸਾਲ ਹੋ ਗਏ ਮੈਂ ਗਿਆ ਨਹੀਂ। ਉੱਥੋਂ ਗੁਰੂ ਸਾਹਿਬ ਅੱਗੇ ਜਾਂਦੇ ਹਨ ਜਿਹੜਾ ਕਾਗਜ਼ਾਂ 'ਚ ਉਹਦਾ ਨਾਂ ਸੁਹਾਵਾ ਹੈ ਉਸ ਜਗ੍ਹਾ ਦਾ, ਔਰ ਉਹ ਲੋਕ ਸਾਹਿਆ ਕਹਿੰਦੇ ਹਨ ਬੀਕਾਨੇਰ ਦੀ ਬੋਲੀ 'ਚ। ਸਾਡੇ ਪੁਸਤਕਾਂ 'ਚ ਉਹਦਾ ਨਾਉਂ ਸੁਹੇਵਾ ਆਉਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੀ ਇੱਕ ਸਾਖੀ ਵਡਤੀਰਥ ਦੀ ਮਿਲੀ ਹੈ, ਜਿਹਦੇ 'ਚ ਉਹਦਾ ਹਾਲ ਲਿਖਿਐ। ਉੱਥੇ ਜਾ ਕੇ ਨੱਬੇ ਸਾਲ ਦਾ ਇੱਕ ਬ੍ਰਾਹਮਣ ਮਿਲਿਆ ਮੋਹਣ ਰਾਮ। ਉਸ ਨੇ ਸਾਨੂੰ ਕੁਛ ਦੱਸਿਆ, ਉਹ ਅਸਾਂ ਲਿਖਿਐ। ਦੌਲਤ ਸਿੰਘ ਉਸਦਾ ਨਾਉਂ ਸੀ ਜਿਹੜਾ ਠਾਕਰ ਸੀ ਸੁਹਾਵੇ ਵਾਲਾ, ਉਹਨੂੰ ਬੀਕਾਨੇਰ ਵਾਲੇ ਰਾਜੇ ਨੇ ਕੱਢਿਆ ਤਾਂ ਉਹ ਦਮਦਮੇ ਸਾਹਿਬ ਗੁਰੂ ਗੋਬਿੰਦ ਸਿੰਘ ਦੀ ਸ਼ਰਨ ਪਿਆ ਜਾ ਕੇ। ਗੁਰੂ ਸਾਹਿਬ ਨੇ ਕਿਹਾ—ਜਾ ਚਲਾ ਜਾਹ ਹੁਣ ਨਹੀਂ ਤੈਨੂੰ ਕੱਢੇਗਾ। ਉਹਦੇ ਪਾਸ ਗੁਰੂ ਗੋਬਿੰਦ ਸਿੰਘ ਜੀ ਗਏ। ਚਾਰ ਪੁੱਤ ਸਨ ਉਹਦੇ। ਮਹਾਰਾਜ ਨੇ ਦੇਗ ਬਣਾਈ। ਬਾਟਾ ਭਰਿਆ ਜਿਸ ਵੇਲੇ ਸਰਦਾਈ ਦਾ, ਦੇਗ ਦਾ, ਤੇ ਕਿਹਾ—ਛਕੋ। ਤਿੰਨਾ ਪੁੱਤਾਂ ਨੇ ਨਾ ਪੀਤਾ, ਛੋਟਾ ਪੁੱਤਰ ਲਾਲੂ ਉਹਦਾ ਨਾਮ ਸੀ, ਉਹਨੇ ਸਾਰਾ ਬਾਟਾ ਪੀ ਲਿਆ। ਸਤਿਗੁਰਾਂ ਥਾਪੀ ਦੇ ਕੇ ਆਖਿਆ—ਜਾ ਇਹ ਰਾਜਾ ਹੋਏਗਾ। ਉਹਦਾ ਬੜਾ ਪਰਤਾਪ ਹੋਵੇਗਾ। ਉਹਨੇ ਅੰਮ੍ਰਿਤ ਛਕਿਆ, ਉਹਨੇ ਕਛਹਿਰਾ ਪਾਇਆ। ਅਜੇ ਤੱਕ ਉਹਨਾਂ ਕੋਲ ਉਹਦਾ ਕਛਹਿਰਾ ਸੀ—ਮੈਨੂੰ ਸੰਨ (੧੯੨੧) ਦਾ ਪਤਾ ਹੈ, ਬਈ ਜਿਹਨਾਂ ਦੇ ਬੱਚੇ ਨਹੀਂ ਸਨ ਪੈਦਾ ਹੁੰਦੇ ਤਾਂ ਉਹਦਾ ਨਾਲਾ ਧੋ ਕੇ ਪਿਆ ਦਿੰਦੇ ਸੀ, ਬੱਚਾ ਅਟਕਿਆ ਪੈਦਾ ਹੋ ਜਾਂਦਾ ਸੀ।

ਉੱਥੇ ਸਾਹਿਬਾਂ ਨੇ ਕਮਰਕੱਸਾ ਖੋਲ੍ਹਿਆ। ਜਿਸ ਵੇਲੇ ਉਹਨਾਂ ਕਮਰਕੱਸਾ ਖੋਲ੍ਹਿਆ ਜੰਡ ਦੇ ਹੇਠ ਬੈਠਿਆਂ, ਵਿਚੋਂ ਸੱਪ ਦਾ ਬੱਚਾ ਨਿਕਲਿਆ ਇੱਕ, ਉਹ ਜੰਡ ਉੱਤੇ ਚੜ੍ਹ ਗਿਆ। ਭਾਈ ਦਇਆ ਸਿੰਘ ਹੁਰਾਂ ਨੂੰ ਆਖਿਆ—ਦੇਖੋ, ਭਾਲੋ। ਤਿੰਨ ਵੇਰਾਂ, ਉਹ ਜੰਡੇ ਉੱਤੇ—ਭਾਈ ਦਇਆ ਸਿੰਘ ਹੁਰੀਂ—ਚੜ੍ਹੇ। ਤੀਜੀ ਵਾਰ ਜਾ ਕੇ ਕਹਿੰਦੇ—ਮਹਾਰਾਜ ਹੋਰ ਕੁਛ ਨਹੀਂ ਇੱਕ ਬ੍ਰਹਮਾ

ਹੈ ਚਾਰ ਪੱਤੇ ਦਾ—ਪਿੱਪਲ ਉੱਤੇ ਖੜ੍ਹਾ ਹੈ। ਗੁਰੂ ਗੋਬਿੰਦ ਸਿੰਘ ਹੁਰੀਂ ਕਹਿੰਦੇ ਨੇ—ਜਿਦਣ ਇਹ ਪਿੱਪਲ ਜੰਡ ਨੂੰ ਖਾ ਜਾਏਗਾ, ਅਸੀਂ ਫਿਰ ਆਵਾਂਗੇ।

ਉਹ ਪਿੱਪਲ ਹੁਣ ਐਡਾ ਵਧਿਐ—ਨਾਮਧਾਰੀ ਉਹਦੇ ਵੱਲ ਬੜਾ ਦੇਖਦੇ ਰਹੇ—ਉਹਦਾ ਅਠਾਈ ਫੁੱਟ ਲਪੇਟ ਹੈ ਹੁਣ, ਜੰਡ ਕਿਤੇ ਨਹੀਂ ਰਿਹਾ। ੧੯੨੧ ਵਿੱਚ ਐਡੀ ਲੰਮੀ ਤਰੇੜ ਸੀ ਉਹਦੇ ਵਿਚਾਲੇ—ਕਿਤੋਂ ਕਿਤੋਂ ਨੌਂ ਇੰਚ, ਕਿਤੋਂ ਸੱਤ ਇੰਚ, ਕਿਤੋਂ ਤਿੰਨ ਇੰਚ, ਚਾਰ ਇੰਚ ਤੇ ਦੋ ਢਾਈ ਫੁੱਟ ਲੰਮੀ। ੧੯੫੦ ਵਿੱਚ ਜਦੋਂ ਅਸੀਂ ਗਏ ਹਾਂ, ਐਨੀਂ ਕੁ ਸੀ। ਹੁਣ ਪਿਛਲੇ ਸਾਲ ਅਸੀਂ ਗਏ ਹਾਂ, ਉਹ ਮਿਲ ਗਈ ਹੈ। ਗੁਰੂ ਗੋਬਿੰਦ ਸਿੰਘ ਦੇ ਆਉਣ ਦਾ ਸਮਾਂ ਵੀ—ਅਸੀਂ ਤਾਂ ਗੁਰੂ ਰਾਮ ਸਿੰਘ ਨੂੰ ਮੰਨਦੇ ਹਾਂ—ਬਈ, ਉਹੀ ਹੈ, ਉਹਨੇ ਆਉਣੈ। ਇਹ ਉਹਨਾਂ ਦੇ ਹੁਕਮ ਹਨ, ਪਿੱਪਲ ਜਿਹਦੀ ਮਰਜ਼ੀ ਹੈ ਦੇਖ ਸਕਦਾ ਹੈ। ਉਸ ਨੇ ਉਹ ਜੰਡ ਨੂੰ ਸਾਰੇ ਨੂੰ ਖਾ ਲਿਆ ਹੈ। ਵਕਤ ਬਿਲਕੁਲ ਨੇੜੇ ਹੈ।

ਮੁਸਲਮਾਨਾਂ ਦੇ ਆਪਣੇ ਪੁਸਤਕ ਇਹ ਗੱਲ ਦੱਸਦੇ ਹਨ ਕਿ ਹਿਜਰੀ ੧੩੮੦ ਵਿੱਚ ਮੁਸਲਮਾਨੀ ਖਤਮ ਹੋ ਜਾਣੀ ਹੈ। ਇਹ ਉਹਨਾਂ ਦੀਆਂ ਕਿਤਾਬਾਂ ਨੇ, ਅਸੀਂ ਨਹੀਂ ਕਹਿੰਦੇ, ਕਿਉਂਕਿ ਸਾਡਾ ਇਹ ਕੰਮ ਨਹੀਂ ਅਸੀਂ ਨਿੰਦਿਆ ਕਿਸੇ ਦੀ ਕਰੀਏ। ਕਿਸੇ ਨੂੰ ਬੁਰਾ ਕਹਿਨਾ ਸਾਡਾ ਫਰਜ਼ ਨਹੀਂ, ਔਰ ਪੰਡਤ ਜੀ *੬ ਇਹ ਗੱਲ ਦੱਸਣਗੇ ਬਈ, ਨਿੰਦਿਆ ਕਹਿੰਦੇ ਕਿਸਨੂੰ ਹੈ। ਨਿੰਦਿਆ ਸ਼ਬਦ ਇਹ ਹੈ—ਕਿ ਕੋਈ ਆਦਮੀ ਸ਼ਰਾਬ ਨਹੀਂ ਪੀਂਦਾ, ਤਾਂ ਉਹਨੂੰ ਸ਼ਰਾਬੀ ਕਹੀਏ। ਕੋਈ ਆਦਮੀ ਗਾਲ੍ਹਾਂ ਨਹੀਂ ਕੱਢਦਾ—ਤਾਂ ਉਹਨੂੰ ਕਹੀਏ। ਜਿਹੜੇ ਪੀਣ ਵਾਲੇ ਨੂੰ ਕੋਈ ਕਹਿੰਦਾ ਹੈ, ਇਹਦਾ ਨਾਂ ਨਿੰਦਿਆ ਨਹੀਂ। ਇਹਦਾ ਨਾਂ ਨਿੰਦਿਆ ਹੋਵੇ ਤਾਂ ਮਹਾਰਾਜ ਕਿਉਂ ਕਹਿਣ—

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ।।**

*–ਸਲੋਕ ਮ:੫, ਪੰਨਾ–੧੪੨੫*

—ਜਿਹੜੇ ਬੇਗਾਨੀ ਅੰਸ ਖਾਂਦੇ ਹਨ—ਜਿਹੜੇ ਹੱਕ ਪਰਾਇਆ ਨਾਨਕਾ। ਨਿੰਦਿਆ ਉਸਦਾ ਨਾਮ ਹੈ ਜਿਹੜਾ ਕੰਮ ਕੋਈ ਨਾ ਕਰੇ, ਉਹਨੂੰ ਕਿਹਾ ਜਾਏ ਕਿ ਇਹ ਕਰਦਾ ਹੈ। ਇਹ ਨਿੰਦਿਆ ਸ਼ਬਦ ਹੈ, ਉਹ ਇਹ



ਦਸਣਗੇ। ਕਿਸੇ ਦੀ ਨਾ ਕਰੋ, ਕੋਸ਼ਿਸ਼ ਕਰੋ ਕਿਸੇ ਨੂੰ ਬੁਰਾ ਨਾ ਕਹੋ, ਪਿਆਰ ਕਰੋ। ਆਪਸ ਵਿੱਚ ਮਿਲ ਕੇ ਬੈਠੋ। ਸਤਿਗੁਰੂ ਦਾ ਨਾਮ ਲਉ। ਕਿਸੇ ਦੇ ਪਿਉ ਦਾ ਨਹੀਂ ਉਹ—ਨਾ ਕੂਕਿਆਂ ਦਾ, ਨਾ ਉਹ—ਅਕਾਲੀਆਂ ਦਾ, ਨਾ ਉਹ ਨਿਹੰਗਾਂ ਦਾ, ਨਾ ਨਿਰਮਲਿਆਂ ਦਾ—ਸਾਰਿਆਂ ਦਾ ਹੀ ਹੈ। ਉਹ ਕੀਹਦਾ ਹੈ—ਜਿਹੜਾ ਉਹਦਾ ਹੈ। ਜਿਹੜਾ ਉਹਦਾ ਹੁਕਮ ਹੈ, ਜਿਹੜਾ ਉਹਦਾ ਹੁਕਮ ਮੰਨੇ—ਉਹਦਾ। ਗੁਰੂ ਗੋਬਿੰਦ ਸਿੰਘ ਕਹਿੰਦੇ ਹਨ–

*ਰਹਿਣੀ ਰਹੈ ਸੋਈ ਸਿੱਖ ਮੇਰਾ।*
*ਉਹ ਸਾਹਿਬ ਮੈ ਉਸਕਾ ਚੇਰਾ।*

– *ਜਾ ਕੀ ਰਹਿਤ ਨਾ ਜਾਣੀਐ ਗੁਰ ਮੰਤ੍ਰ ਨਹੀਂ ਚੀਤ।*
*ਉਨਕਾ ਭੋਜਨ ਖਾਇ ਕੈ ਬਿਸਰੈ ਹਰਿ ਸਿਉ ਪ੍ਰੀਤ।*

– *ਜਹਾਂ ਕਹਾਂ ਦਾ ਛਕੇ ਪ੍ਰਸਾਦਿ।*
*ਸਿੱਖ ਨਹੀਂ ਮੇਰਾ ਆਦਿ ਜੁਗਾਦਿ।*

ਇਹ ਗੁਰੂ ਗੋਬਿੰਦ ਸਿੰਘ ਦੇ ਸ਼ਬਦ ਹਨ, ਮੇਰੇ ਨਹੀਂ। ਮੈਂ ਇਹ ਅਰਜ਼ ਕਰਾਂਗਾ ਕਿ ਜਿੱਥੇ ਤਕ ਹੋਵੇ ਪਰਹੇਜ਼ ਕਰੋ, ਔਰ ਖਾਸ ਤੌਰ ਤੇ ਮਾਸ, ਸ਼ਰਾਬ, ਬੁਰੇ ਕੰਮਾਂ ਤੋਂ ਬਚੋ, ਇੱਕ ਦੂਏ ਨਾਲ ਪਿਆਰ ਕਰੋ। ਜੇ ਰਲ ਕੇ ਤੁਰੋਗੇ —ਹੁਣ ਦੱਸੋ ਗੁਰਪੁਰਬ ਅਸੀਂ ਮਨਾਉਨੇ ਹਾਂ, ਕਹਿੰਦੇ ਉਹਨੂੰ ਗੁਰੂ ਹਾਂ—ਜੇ ਅਸੀਂ ਉਹਨਾਂ ਦਾ ਗੁਰਪੁਰਬ ਮਨਾਉਣ ਲੱਗੇ ਕਹਿੰਦੇ ਹੋ—ਮੈਂ ਗੁਰੂ ਗੋਬਿੰਦ ਸਿੰਘ ਦਾ ਨਹੀਂ ਮਨਾਉਣਾ; ਮੈਂ ਗੁਰੂ ਰਾਮ ਸਿੰਘ ਦੇ ਨਹੀਂ ਜਾਣਾ। ਸਿਆਮ 'ਚ ਉਨ੍ਹਾਂ (ਨਾਮਧਾਰੀਆਂ) ਨੇ ਗੱਲ ਕਰੀ ਸੀ ਇੱਕ ਅਕਾਲੀਆਂ ਸਿੰਘਾਂ 'ਚ, ਕਿ ਤੁਸੀਂ ਆਉ ਗੁਰੂ ਨਾਨਕ ਦੇ ਗੁਰਪੁਰਬ ਤੇ, ਸਾਡੀ ਧਰਮਸ਼ਾਲਾ 'ਚ ਆਉ, ਤੁਸੀਂ ਦੀਵਾਨ ਲਾਉ। ਅਸੀਂ ਤੁਹਾਡੇ ਮਗਰ, ਤੁਸੀਂ ਦਸਾਂ ਦਾ ਅਰਦਾਸਾ ਕਰੋ। ਤੁਸੀਂ ਆਪਣੀ ਮਰਯਾਦਾ ਨਾਲ ਕੜਾਹ ਪ੍ਰਸਾਦ ਕਰੋ, ਆਉ, ਵਰਤਾਓ। ਅਸੀਂ ਜੇ ਹਿੱਲਾਂਗੇ ਤਾਂ ਜੋ ਮਰਜ਼ੀ ਹੈ ਕਰੋ। ਜਦੋਂ ਸਾਡੀ ਵਾਰੀ ਆਵੇ ਅਸੀਂ ਤੁਹਾਡੇ ਕੋਲ ਚੱਲੀਏ। ਜੇ ਅਸੀਂ ਐਨਾਂ ਵੀ ਨਹੀਂ ਰਲਕੇ ਬਹਿ ਸਕਦੇ, ਅਸੀਂ ਹੋਰ ਕਰਾਂਗੇ ਕੀ। ਜੇ ਅਸੀਂ ਇਹ ਨਾਂ ਨਹੀਂ ਸੁਣ ਸਕਦੇ। ਅਕਾਲ ਤਖਤ ਤੇ ਅਸੀਂ ਮਹਾਤਮਾਂ ਗਾਂਧੀ ਦੀ ਜੇ ਜੈ ਬੁਲਾ ਸਕਦੇ

ਹਾਂ, ਗੁਰੂ ਰਾਮ ਸਿੰਘ ਕਹੇ ਤੇ ਅਕਾਲ ਤਖਤ ਨੂੰ ਕੀ ਨੁਕਸਾਨ ਹੈ। ਥੋੜ੍ਹਾ ਜਿਹਾ ਦਿਲ ਖੁਲ੍ਹਾ ਕਰੋ। ਜੇ ਤੁਸੀਂ ਕਿਸੇ ਦੇ ਪਿਤਾ ਨਾਲ ਪਿਆਰ ਕਰੋਗੇ, ਤੁਹਾਡੇ ਪਿਤਾ ਨੂੰ ਕੋਈ ਚੰਗਾ ਜਾਣੂ। ਜੇ ਤੁਸੀਂ ਕਿਸੇ ਦੇ ਬੱਚੇ ਨਾਲ ਪਿਆਰ ਕਰੋਗੇ, ਉਹ ਤੁਹਾਨੂੰ ਚੰਗਾ ਜਾਣੂ। ਜੇ ਗੁਰੂ ਨਾਨਕ ਨੇ ਮੁਸਲਮਾਨਾਂ ਨਾਲ, ਹਿੰਦੂਆਂ ਨਾਲ, ਸਾਰਿਆਂ ਨਾਲ ਪਿਆਰ ਕੀਤਾ, ਤਾਂ ਉਹ ਚਾਦਰ ਨੂੰ ........। ਤੁਸੀਂ ਵੀ ਜੇ ਗੁਰੂ ਨਾਨਕ ਦੇ ਕਹਾਉਂਦੇ ਹੋ, ਸਵਾਦ ਇਉਂ ਆਊ—ਜੇ ਤੁਹਾਨੂੰ ਲੋਕ ਉਸ ਤਰ੍ਹਾਂ ਗੁਰੂ ਨਾਨਕ ਵਾਂਗੂ ਚਾਦਰ ਲੱਭੇ, ਉਹ ਦੋਏ ਪਾੜ੍ਹ ਕੇ ਦੱਬਣ, ਫੂਕਣ। ਜੇ ਸਾਡੇ 'ਚ ਪਿਆਰ ਨਹੀਂ ਤਾਂ ਕੁਛ ਨਹੀਂ। ਜੇ ਇਹਦੇ 'ਚ ਰਸ ਨਹੀਂ, ਤਾਂ ਕਠਿਆਂ ਦਾ ਕੁਛ ਨਹੀਂ ਬਣਦਾ।

ਤੋ, ਮੇਰੀ ਏਨੀ ਅਰਜ਼ ਹੈ, ਰਲਕੇ ਬੈਠਿਆ ਕਰੋ, ਇਸ਼ਨਾਨ ਕਰਿਆ ਕਰੋ, ਨਾਮ ਜਪਿਆ ਕਰੋ। ਕਿਸੇ ਦੇ ਪਿਉ ਦਾ ਨਹੀਂ। ਜੋ ਤੁਹਾਨੂੰ ਅੱਗੇ ਮਿਲਿਆ ਹੋਇਐ, ਜੇ ਇਸ ਨੂੰ ਅੱਗੇ ਪਹੁੰਚਾਉਣਾ ਹੈ, ਜੇ ਆਪਣੀ ਔਲਾਦ ਨੂੰ ਇਹ ਦੇਣਾ ਹੈ—ਤਾਂ ਨਾਮ ਜਪੋ, ਦਾਨ ਕਰਿਆ ਕਰੋ, ਇਸ਼ਨਾਨ ਕਰਿਆ ਕਰੋ, ਕਿਸੇ ਨਾਲ ਬੁਰਿਆਈ ਨਾ ਕਰਿਆ ਕਰੋ।

ਸਤਿ ਸ੍ਰੀ ਅਕਾਲ





## ਟਿੱਪਣੀਆਂ

★੧ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਨ ੧੯੫੯ ਵਿੱਚ ਕੰਪਾਲਾ ਵਿਖੇ ਮਨਾਏ ਗਏ ਹੋਲੇ ਮਹੱਲੇ ਦੇ ਉਤਸਵ ਤੇ ਦਰਸ਼ਨ ਦਿੱਤੇ ਸਨ। ਸਤਿਗੁਰੂ ਜੀ ੧੫-੩-੧੯੫੯ ਨੂੰ ਨੈਰੋਬੀ ਪਹੁੰਚੇ ਸਨ। ਕੁਝ ਦਿਨ ਉੱਥੇ ਰਹਿ ਕੇ ਨਕੋਰੋ, ਕਰੀਚੋ, ਕਸੁੰਮੋਂ, ਮੰਬਾਲੀ ਹੁੰਦੇ ਹੋਏ ੨੨-੩-੧੯੫੯ ਨੂੰ ਸ਼ਾਮੀ ਪੰਜ ਕੁ ਵਜੇ ਕੰਪਾਲਾ ਪਹੁੰਚੇ। ੨੬-੩-੧੯੫੯ ਨੂੰ ਆਸਾ ਦੀ ਵਾਰ ਉਪਰੰਤ ਸਤਿਗੁਰੂ ਜੀ ਜੀਜੇ, ਮਸਿਦੀ, ਕਟਾਲੀ, ਨਕੋਰੋ ਸਾਧ ਸੰਗਤ ਨੂੰ ਦਰਸ਼ਨ ਦੇ ਕੇ ੨੮-੩-੧੯੫੯ ਨੂੰ ਨੈਰੋਬੀ ਪਹੁੰਚ ਗਏ। ਸੰਤ ਗੁਰਦੇਵ ਸਿੰਘ ਜੀ ਕੈਨੇਡਾ ਵਾਲੇ ਜੋ ਉਸ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿੱਜੀ ਸਕੱਤਰ ਅਤੇ ਡਰਾਈਵਰ ਸਨ, ਦੀ ਡਾਇਰੀ ਅਨੁਸਾਰ, ਸਤਿਗੁਰੂ ਜੀ ਸਾਰਾ ਦੌਰਾ ਪੂਰਾ ਕਰਕੇ ੯-੪-੧੯੫੯ ਨੂੰ ਹਵਾਈ ਜਹਾਜ਼ ਰਾਹੀਂ ਦਿੱਲੀ ਪਹੁੰਚ ਗਏ। ਇਸ ਦੌਰੇ ਦੇ ਉਪਦੇਸ਼ਾਂ ਦੀਆਂ ਵੀ ਸਹੀ ਤਾਰੀਖਾਂ ਨਾ ਹੋਣ ਕਰਕੇ ਕੇਵਲ ਮਹੀਨਾ ਅਤੇ ਸੰਨ ਨਾਲ ਅੰਕ ੧, ੨, ੩ .... ਦਿੱਤੇ ਗਏ ਹਨ। ਕੁਝ ਕੁ ਉਪਦੇਸ਼ਾਂ ਦੀ ਤਾਰੀਖ ਅਫ਼ਰੀਕਾ ਦੇ 'ਅਨੰਤ ਸਿਮ੍ਰਤੀ' ਅੰਕ ਵਿੱਚੋਂ ਦੇਖ ਕੇ ਦਿੱਤੀ ਗਈ ਹੈ।

★੨ ਬਿਆਸ ਜੀ ਦੇ ਪੂਰੇ ਸਲੋਕ ਵਾਸਤੇ ਦੇਖੋ 'ਲਾਲ ਏਹਿ ਰਤਨ', ਭਾਗ-੪ ਦਾ ਪੰਨਾ ੧੨੬।

★੩ ਉਮਰ ਬਾਰੇ ਦੇਖੋ ਪੰਨਾ-੪੪੭।

★੪ ਝਟਕਾ ਮਾਸ ਪਰਥਾਇ ਤਤ ਗੁਰਮਤਿ ਨਿਰਣਯ, ਲੇਖਕ ਭਾਈ ਰਣਧੀਰ ਸਿੰਘ ਜੀ।

★੫ ਸਤਿਗੁਰੂ ਜੀ ਦੇ ਢਾਈ ਸਿੱਖ-
- ਬਾਬਾ ਜਮੀਤ ਸਿੰਘ ਜੀ ਕਾਹਨਾਕਾਛਾ—ਪੂਰਨ ਸਿੱਖ,
- ਬਾਬਾ ਲਹਿਣਾ ਸਿੰਘ ਜੀ ਘਰਜਾਖ—ਪੂਰਨ ਸਿੱਖ, ਤੇ,
- ਬਾਬਾ ਜਮੀਤ ਸਿੰਘ ਜੀ ਗਿੱਲ—ਅੱਧੇ ਸਿੱਖ।

★੬ ਪੰਡਤ ਗੋਪਾਲ ਸਿੰਘ ਜੀ।

# ਅਫ਼ਰੀਕਾ, ਮਾਰਚ ੧੯੫੯

# ੨

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥**
**– ਜਾਹੀ ਕੁਲ ਤੇ ਪ੍ਰਗਟ ਹੋਇ ਤਾਹੀ ਕੁਲ ਕੋ ਨਾਮ॥**
**ਪੁੰਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**

ਸਤਿਗੁਰੂ ਦੀ ਸਾਜੀ ਨਿਵਾਜੀ ਸਾਧ ਸੰਗਤ ਅਤੇ ਹੋਰ ਸੱਜਣੋਂ, ਮਾਈਓ। ਸਰਦਾਰ ਜੀ ਨੇ ਬੜਾ ਕੁਝ ਇੱਥੇ ਕਿਹੈ। ਮੈਂ ਤੇ ਇਸ ਲਾਇਕ ਨਹੀਂ। ਮੈਂ ਅਰਜ਼ ਕਰਾਂਗਾ ਕਿ ਸਮੇਂ ਦੇ ਅਨੁਸਾਰ, ਉਹਨਾਂ ਨੇ ਜਿਹੜਾ ਕੁਝ ਲਿਖਿਆ ਹੈ, ਧਾਰਮਿਕ ਦੀਵਾਨ—ਇਹ ਬੜੀ ਜ਼ਰੂਰੀ ਗੱਲ ਹੈ ਔਰ ਧਾਰਮਿਕ ਦੀਵਾਨ ਹੀ ਇੱਕ ਸਾਡੀ ਚੀਜ਼ ਸੀ ਜਿਸਨੂੰ ਅਸੀਂ ਭੁੱਲ ਕੇ, ਗੱਲਾਂ ਹੋਰਨਾ 'ਚ ਪੈ ਕੇ, ਇੱਕ ਦੂਏ ਦੇ ਨਾਲ ਵਾਧੇ ਘਾਟੇ ਦੀਆਂ ਗੱਲਾਂ ਕਰਕੇ ਦੂਰ ਚਲੇ ਗਏ। ਸਤਿਗੁਰ ਬਖਸ਼ਿਸ਼ ਕਰਨ ਇਸੇ ਤਰ੍ਹਾਂ ਹੀ ਸਾਰਿਆਂ ਨੂੰ, ਉਹ ਰਲ ਕੇ ਬੈਠਣ। ਬੈਠ ਕੇ ਇੱਕ ਚੀਜ਼ ਜ਼ਰੂਰ ਹੈ, ਕਦੇ ਵੀ ਸਰੀਰ ਜਿਸ ਤਰ੍ਹਾਂ ਬਣਿਐ—ਦਾੜ੍ਹਾ ਨਹੀਂ ਕਿਸੇ ਦਾ ਕਿਸੇ ਨਾਲ ਰਲਦਾ, ਮਗਜ਼ ਨਹੀਂ ਰਲਦਾ —ਹੱਥ ਪੈਰ ਨਹੀਂ ਰਲਦੇ। ਮਹਾਰਾਜ ਨੇ ਲਿਖਿਐ–

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸ ਹੀ ਜੇਹਾ ਉਪਾਇਆ॥**

*–ਮਾਰੂ ਮ:੩, ਪੰਨਾ–੧੦੫੬*



ਇਸ ਤਰ੍ਹਾਂ ਭਾਵੇਂ ਵਿਚਾਰ ਵੀ ਨਾ ਰਲਣ, ਪਰ ਜਿਹੜੇ ਵਿਚਾਰ ਆਪ ਨੂੰ ਨਾ ਵੀ ਚੰਗੇ ਲੱਗਦੇ ਹੋਣ, ਉਹਨਾਂ ਨੂੰ ਵੀ ਜੇ ਬਹਿ ਕੇ ਪ੍ਰੇਮ ਨਾਲ, ਵਿਚਾਰ ਨਾਲ, ਸੁਣਿਆ ਜਾਏ ਤਾਂ ਕਦੇ ਉੱਥੋਂ ਵੀ ਲਾਭ ਪ੍ਰਾਪਤ ਹੋ ਜਾਂਦਾ ਹੈ।

## ਸਾਧ ਸੰਗਤ ਸਚਖੰਡ ਹੈ

ਮੈਂ ਇੱਕ ਅਰਜ਼ ਕਰਦਾ ਹਾਂ ਕਿ ਇੱਕ ਆਦਮੀ ਸੀ, ਚੋਰੀ ਕਰਨ ਵਾਲਾ ਸੀ—ਉਹ ਮਰ ਗਿਆ। ਉਸਦਾ ਇੱਕੋ ਬੱਚਾ ਸੀ। ਉਹਦੀ ਔਰਤ ਨੇ ਉਸ ਬੱਚੇ ਨੂੰ ਪਾਲਿਆ। ਧਨ ਮੁੱਕਣ ਲੱਗਾ। ਜਦੋਂ ਲੜਕਾ ਜਵਾਨ ਹੋਇਆ ਤਾਂ ਉਸ ਨੇ ਕਿਹਾ—ਮਾਂ, ਮੇਰੇ ਪਿਤਾ ਜੀ ਕੀ ਕੰਮ ਕਰਦੇ ਸੀ, ਮੈ ਵੀ ਉਹੋ ਕੰਮ ਕਰਾਂ। ਉਹ ਕਹਿੰਦੀ—ਬੱਚਾ ਕੰਮ ਤੇ ਤੇਰੇ ਪਿਤਾ ਕੋਈ ਕਰਦੇ ਸੀ ਚੋਰੀ ਦਾ। ਫਿਰ ? ਕਹਿਣ ਲੱਗੀ ਦੋ ਗੱਲਾਂ ਮੈਂ ਤੈਨੂੰ ਦੱਸਦੀ ਹਾਂ—ਇੱਕ ਤੇ ਇਹ ਗੱਲ ਬਈ, ਧਰਮਸਾਲਾ ਤੇ ਸਾਧ ਸੰਗਤ, ਜਿੱਥੇ ਕੀਰਤਨ ਹੁੰਦਾ ਹੋਵੇ, ਜਿੱਥੇ ਸਾਧ ਸੰਗਤ ਹੋਵੇ ਓਧਰ ਨਾ ਕਦੇ ਵੀ ਜਾਈਂ। ਕਿਉਂਕਿ ਉਹਨਾਂ ਕਹਿਣਾਂ ਹੀ ਹੈ ਕਿ ਚੋਰੀ ਯਾਰੀ ਮਾੜੀ ਹੈ। ਦੂਸਰੀ ਇਹ ਗੱਲ ਹੈ—ਬਈ, ਜੇ ਤੈਨੂੰ ਕੋਈ ਭਾਵੇਂ ਮਾਰ ਦੇਵੇ, ਤੂੰ ਮੰਨੀਂ ਨਾ ਕਦੇ ਵੀ ਬਈ ਮੈਂ ਚੋਰੀ ਕੀਤੀ ਹੈ। ਇਹ ਦੋਵੇਂ ਗੁਰ ਹਨ ਇਸ ਗੱਲ ਦੇ।

ਲੜਕਾ ਜਵਾਨ ਹੋਇਆ। ਆਇਆ ਵਕਤ, ਧੱਕਾ ਚੋਰੀ ਕੀਤੀ, ਪਤਾ ਨਾ ਲੱਗੇ। ਰਾਜੇ ਦੀ ਚੋਰੀ ਹੋ ਗਈ। ਜਿਸ ਤਰ੍ਹਾਂ ਕਦੇ ਪੁਰਾਣੇ ਛੋਟੇ ਹੁੰਦਿਆਂ ਤੋਂ ਸੁਣਦੇ ਸਾਂ—ਕੁੱਟਣੀਆਂ, ਹੁਣ ਭਾਵੇਂ ਸੀ. ਆਈ. ਡੀ ਕਹਿ ਦਿਓ। ਉਹ ਇੱਕ ਮਾਈ ਨੇ ਕਿਹਾ ਕਿ ਮੈਂ ਚੋਰੀ ਕੱਢਦੀ ਹਾਂ। ਉਹ ਲੱਗੀ, ਉਹਨੇਂ ਦੇਖਿਆ—ਬਈ, ਹੋਰ ਸਾਰੇ ਕਮਾ ਕੇ ਖਾਂਦੇ ਨੇ, ਇਹ ਨਹੀਂ ਕਮਾ ਕੇ ਖਾਂਦੇ, ਇਹ ਚੋਰ ਹੈ ਲੜਕਾ।

ਅੱਛਾ, ਲੜਕੇ ਨੇ, ਇਹਨੇ ਜਿਸ ਦਿਨ ਚੋਰੀ ਕੀਤੀ ਸੀ—ਮੈਂ ਭੁੱਲ ਗਿਆਂ ਵਿੱਚੋਂ—ਕੁਦਰਤ ਕਰਤਾਰ ਦੀ ਨਾਲ ਹੋ ਗਈ, ਹੋਰ ਕੋਈ ਰਸਤਾ ਨਾ ਰਿਹਾ, ਧਰਮਸਾਲਾ ਦੇ ਦਰਵਾਜ਼ੇ ਦੇ ਅਗੋਂ ਦੀ ਰਸਤਾ ਰਹਿ ਗਿਆ, ਲੰਘਣ ਵਾਲਾ।

ਉਹਨੂੰ ਉੱਥੋਂ ਲੰਘਣਾ ਪਿਆ। ਜਿਸ ਵੇਲੇ ਉਹ ਉੱਥੋਂ ਲੰਘਿਆ ਤਾਂ ਉਹਨੇ ਕੰਨਾਂ 'ਚ ਉਂਗਲਾਂ ਦੇ ਲਈਆਂ—ਪੰਡ ਭਾਵੇਂ ਸਿਰ ਤੇ ਚੁੱਕੀ ਹੋਈ ਸੀ ਚੋਰੀ ਦੀ। ਉਹ ਕੁਦਰਤ ਜਿਹੜੀ ਸੀ, ਸਤਿਗੁਰਾਂ ਕਿਰਪਾ ਕਰਨੀ ਸੀ, ਉਹਦੇ ਪੈਰ 'ਚ ਕੰਡਾ ਲੱਗ ਗਿਆ ਉਸ ਵੇਲੇ। ਉਹ ਪੈਰ ਚੋਂ ਕੰਡਾ ਕੱਢਣ ਲੱਗਾ ਤਾਂ ਕੰਨ ਵਿੱਚ ਇਹ ਆਵਾਜ਼ ਪੈ ਗਈ—ਕਿ, ਦੇਵਤੇ ਦਾ ਨਾ ਪਰਛਾਵਾਂ ਹੁੰਦਾ ਹੈ, ਨਾ ਦੇਵਤਾ ਅੱਖ ਝਮਕਦਾ ਹੈ।

ਚਲਾ ਗਿਆ। ਫੜਿਆ ਗਿਆ। ਲੱਗੀ ਮਾਰ ਪੈਣ-ਨਾ ਮੰਨੇ। ਉਹ ਜਿਹੜੀ ਮਾਈ ਸੀ ਜਿਹਨੇ ਕਿਹਾ ਸੀ ਮੈਂ ਮਨਾ ਦਿਨੀਂ ਹਾਂ, ਉਸਨੇ ਕੀ ਕੀਤਾ, ਉਸ ਨੇ ਕਿਹਾ—ਕਿ, ਮੈਂ ਜੇਲ੍ਹ 'ਚ ਜਾਵਾਂਗੀ। ਜਦੋਂ ਮੈਂ ਜਾਵਾਂ, ਤੁਸੀਂ ਦਰਵਾਜ਼ੇ ਖੁਲਵਾ ਦੇਣੇ ਅੰਦਰ ਵੜਨ ਨੂੰ—ਮੈਂ ਉਸ ਤੋਂ ਇਕਬਾਲ ਕਰਾ ਦਿਨੀਂ ਹਾਂ। ਅੱਜ ਕੱਲ ਵਰਗਾ ਸੌਦਾ ਨਹੀਂ ਸੀ ਬਈ, ਝੂਠੇ ਗਵਾਹ ਬਣਾਕੇ ਜਿਹਨੂੰ ਮਰਜ਼ੀ ਹੈ ਅੰਦਰ ਦੇ ਦੇਵੇ, ਤੇ ਜਿਹਦਾ ਨਾ ਕੋਈ ਗਵਾਹ ਲੱਭੇ, ਗਵਾਹ ਮੁੱਕਰ ਜਾਏ ਤਾਂ ਭਾਵੇਂ ਉਹ ਬਰੀ ਹੋ ਜਾਏ। ਉਸ ਵੇਲੇ ਕੁਛ ਐਸੇ ਖਿਆਲ ਸਨ ਲੋਕਾਂ ਦੇ ਕਿ ਜਿਤਨਾ ਚਿਰ ਉਹ ਖੁਦ ਨਾ ਮੰਨੇ......।

ਉਸ ਨੇ ਇੱਕ ਸ਼ੇਰ ਬਣਾਇਆ ਜਿਹੜਾ ਨਕਲੀ। ਉਸਨੇ ਆਪਣੀਆਂ ਅੱਠ ਬਾਹਵਾਂ ਬਣਵਾ ਲਈਆਂ। ਬਣਾ ਕੇ ਚਲੀ ਗਈ, ਮਸ਼ਾਲਾਂ ਹੱਥ ਵਿੱਚ ਫੜ ਲਈਆਂ। ਉਸ ਵੇਲੇ, ਜਿਸ ਵੇਲੇ ਉਹ ਅੰਦਰ ਗਈ ਜਿੱਥੇ ਉਹ ਬੰਨ੍ਹਿਆ ਬੈਠਾ ਸੀ, ਚਾਨਣ ਕਰ ਦਿੱਤਾ ਬਾਹਰੋਂ, ਕਿਉਂਕਿ ਬਣਾਇਆ ਹੋਇਆ ਸੀ ਉਹ ਸੌਦਾ। ਉਠਿਆ, ਉਹਨੇ ਮੱਥਾ ਟੇਕਿਆ। ਉਹਨੇ ਆਖਿਆ,"ਬੱਚਾ, ਮੈਂ ਸ਼ਕਤੀ ਹਾਂ, ਮੈਂ ਦੇਵੀ ਹਾਂ। ਮੈਂ ਆਈ ਹਾਂ ਇਸ ਵਾਸਤੇ—ਤੇਰਾ ਹਠ ਦੇਖਕੇ ਕਿ ਤੂੰ ਕਿੱਡਾ ਕਰੜਾ ਹੈਂ, ਤੂੰ ਨਹੀਂ ਮੰਨਿਆ। ਪਰ, ਦੇਖ ਬੱਚਾ ਇਹ ਗੱਲ ਨਹੀਂ ਠੀਕ, ਮੇਰੇ ਕੋਲ ਤਾਂ ਤੈਨੂੰ ਨਹੀਂ ਨ ਝੂਠ ਬੋਲਣਾ ਚਾਹੀਦਾ, ਮੈਨੂੰ ਤੇ ਊਈਂ ਪਤਾ ਹੈ, ਮੈਂ ਤੇਰੇ ਅੰਦਰ ਦੀ ਜਾਣਦੀ ਹਾਂ।"

ਉਹ ਲੱਗਾ ਹੀ ਸੀ ਇਹ ਗੱਲ ਕਰਨ ਕਿ ਮੈਂ ਮੰਨ ਜਾਵਾਂ, ਤਾਂ ਉਹਨੂੰ ਉਹ ਬਚਨ ਸਾਧ ਸੰਗਤ ਦਾ ਯਾਦ ਆ ਗਿਆ—ਕਿ, ਸਾਧ ਸੰਗਤ 'ਚ ਇਹ ਗੱਲ ਹੋ ਰਹੀ ਸੀ ਓਦਣ, ਕਿ ਦੇਵੀ ਦੇਵਤੇ ਦਾ ਪਰਛਾਵਾਂ ਨਹੀਂ ਹੁੰਦਾ,



ਉਹ ਅੱਖ ਨਹੀਂ ਝਮਕਦੇ। ਇਹ ਤਾਂ ਅੱਖਾਂ ਵੀ ਝਮਕਦੀ ਹੈ, ਇਹਦਾ; ਤਾਂ ਪਰਛਾਵਾਂ ਹੈ—ਇਹ ਤਾਂ ਮੇਰੇ ਨਾਲ ਕੋਈ ਧੋਖਾ ਹੋ ਰਿਹੈ।

## ਸਿੱਖ ਦਾ ਬਚਨ

ਇਹ ਉਹਨੂੰ ਵੀ ਯਕੀਨ ਸੀ ਬਈ, ਸਿੱਖ ਝੂਠ ਨਹੀਂ ਬੋਲਦੇ। ਜਿਸ ਤਰ੍ਹਾਂ ਮੁਸਲਮਾਨਾਂ ਨੇ ਕਿਤਾਬਾਂ ਲਿਖਣ ਲੱਗਿਆਂ ਬੜੇ ਦੁੱਖ 'ਚ ਆ ਕੇ, ਗੁੱਸੇ 'ਚ ਆ ਕੇ—ਫਾਰਸੀ ਬੋਲੀ 'ਚ ਸੱਗ ਕੁੱਤੇ ਨੂੰ ਕਹਿੰਦੇ ਹਨ—ਉਸ ਵੇਲੇ ਦੇ ਸਿੱਖਾਂ ਨੂੰ। ਗੁਰੂ ਗੋਬਿੰਦ ਸਿੰਘ ਤੋਂ ਮਗਰੋਂ ਸਿੱਖ ਰਾਜ ਤੋਂ ਪਹਿਲਾਂ ਜਿਹੜਾ ਦਰਮਿਆਨ ਦਾ ਵਕਤ ਸੀ, ਜਦੋਂ ਸਿੱਖ ਇੱਕ ਰੂਪ ਸਨ, ਜਦੋਂ ਸਿੱਖ ਭਜਨ ਬਾਣੀ ਕਰਦੇ ਸਨ, ਜਦੋਂ ਸਿੱਖ ਸੁੱਚੇ ਸਨ। ਜਦੋਂ ਲੜਕੀਆਂ ਦੇਖਦੇ, ਮਿਲ ਜਾਂਦੀਆਂ ਸਨ ਮੁਸਲਮਾਨਾਂ ਦੀਆਂ—ਤਾਂ, ਉਹਨਾਂ ਦੇ ਘਰ ਉਸੇ ਤਰ੍ਹਾਂ ਪਹੁੰਚਾ ਦਿੰਦੇ ਸੀ। ਬ੍ਰਹਾਮਣ ਦੀ ਲੜਕੀ ਵਾਸਤੇ ਆਪਣੀ ਮੌਤ ਕਬੂਲ ਕਰ ਲਈ ਸੀ, ਭੰਗੀ ਜੱਸਾ ਸਿੰਘ ਨੇਂ।

ਜਿਸ ਵੇਲੇ ਉਹਨਾ ਆਖਿਆ—ਅਕਾਲ ਤਖਤ ਸਾਰੇ ਇਕੱਠੇ ਹੋਏ, ਕਸੂਰ ਬ੍ਰਾਹਮਣ ਦੀ ਲੜਕੀ ਵਾਸਤੇ—ਤੂੰ ਤੁਰ ਪਿਐ, ਉੱਥੇ ਏਡੇ ਕਿਲ੍ਹੇ ਨੇ, ਤੂੰ ਕੀ ਕਰੇਂਗਾ। ਤਾਂ, ਉਹ (ਭੰਗੀ ਜੱਸਾ ਸਿੰਘ) ਕਹਿੰਦੈ—ਸਿੰਘ ਦਾ ਬਚਨ ਹੋ ਗਿਐ-

*ਅਬ ਤੋ ਹਮ ਮਰ ਜੈ ਹੈ,*
*ਜੋ ਲੈ ਹੈ ਨਾਹਿ ਕਸੂਰ ਹੈ।*

ਕੀ ਉਸ ਨੇ ਲੈਣਾ ਸੀ ਉਸ ਤੋਂ। ਸਿੰਘ ਦਾ ਬਚਨ ਹੋ ਚੁੱਕਾ ਹੈ। ਤੁਰੇ, ਸਿੱਖਾਂ ਨੇ ਆਖਿਆ—ਬਈ, ਇਹ ਇਕੱਲਾ ਕਿਉਂ ਜਾਵੇ ਹੁਣ। ਸਾਡੇ ਵਰਗੀ ਗੱਲ ਨਹੀਂ ਸੀ—ਬਈ, ਪ੍ਰੀਤਮ ਸਿੰਘ ਦਾ ਕਾਰਖਾਨਾ ਜਲ ਜਾਏ ਤਾਂ ਬੜੀ ਖੁਸ਼ੀ ਹੋਈ। ਸੂਬਾ ਜੀ ਦੀ ਲੱਤ ਟੁੱਟ ਜਾਏ ਤਾਂ ਬੜੇ ਰਾਜ਼ੀ ਹੁੰਦੇ ਹਾਂ। ਉਸ ਵੇਲੇ ਇਹ ਗੱਲ ਸੀ, ਸਿੱਖਾਂ ਨੂੰ ਪਤਾ ਸੀ ਸਾਰੇ ਰਲ ਕੇ ਤੁਰੇ—ਉਸ ਬ੍ਰਾਹਮਣ ਦੀ ਲੜਕੀ ਛੁਡਾ ਕੇ, ਲਿਆ ਕੇ ਦਿੱਤੀ। ਉਹਨਾਂ ਨੇ ਕੀ ਲਿਆ—ਦਸ, ਵੀਹ, ਪੰਜਾਹ, ਸੌ ਵੀ ਭਾਵੇਂ ਹਜ਼ਾਰ ਹੀ ਮਰ ਗਿਆ ਹੋਵੇ। ਸਿੱਖ ਨੂੰ ਮੁਸਲਮਾਨ ਕਹਿੰਦੇ ਨੇ ਸੱਗ ਫਾਰਸੀ 'ਚ, ਕਹਿੰਦੇ ਨੇ—ਕੁੱਤੇ, ਪਰ ਕਹਿੰਦੇ

ਸੀ ਇਹ ਝੂਠ ਨਹੀਂ ਬੋਲਦੇ, ਇਹ ਕਿਸੇ ਦੀ ਧੀ ਭੈਣ ਵੱਲ ਬੁਰੀ ਨਿਗ੍ਹਾ ਨਾਲ ਨਹੀਂ ਦੇਖਦੇ, ਇਹਨਾਂ ਦਾ ਇਖਲਾਕ ਬੜਾ ਹੈ।

## ਕੂਕਾ ਝੂਠ ਨਹੀਂ ਬੋਲਦਾ

ਇਸੇ ਤਰ੍ਹਾਂ ਹੀ ਅੰਗਰੇਜ਼ ਨੇ ਸਤਿਗੁਰੂ ਰਾਮ ਸਿੰਘ ਦੇ ਵਕਤ, ਨਾਮਧਾਰੀ ਵਾਸਤੇ ਇਹ ਗੱਲ ਲਿਖੀ—ਕਿ, ਕੂਕਾ ਸ਼ਰਾਬ ਨਹੀਂ ਪੀਂਦਾ—ਕੂਕਾ ਅੰਗਰੇਜ਼ ਦਾ ਵਫਾਦਾਰ ਨਹੀਂ ਹੁੰਦਾ—ਕੂਕਾ ਝੂਠ ਨਹੀਂ ਬੋਲਦਾ। ਅੱਜ ਵਰਗੇ ਅਸੀਂ ਕੂਕੇ ਨਹੀਂ ਸਾਂ ਉਦੋਂ। ਇੱਕ ਪਾਸੇ ਇੱਕ ਕੂਕਾ ਖੜ੍ਹਾ ਹੋਵੇ—ਭਾਵੇਂ ਸਾਰਾ ਜ਼ਿਲ੍ਹਾ ਆ ਜਾਵੇ, ਭਾਵੇਂ ਸਾਰਾ ਪੰਜਾਬ ਇੱਕ ਪਾਸੇ ਹੋ ਜਾਵੇ—ਉਹ ਮੰਨਦੇ ਸੀ ਬਈ, ਇਹ ਝੂਠ ਨਹੀਂ ਬੋਲੇਗਾ। ਇਹਦੀਆਂ ਮੈਂ ਤੁਹਾਨੂੰ ਦੋ ਮਸਾਲਾਂ ਪੇਸ਼ ਕਰਦਾਂ।

ਵਰਨਾ ਦਾ ਇੱਕ ਸਿੰਘ ਅਨੂਪ ਸਿੰਘ ਕੁਛ ਐਸਾ ਉਸਦਾ ਨਾਂ, ਉਸ ਦਾ ਲੜਕਾ ਨਾਮਧਾਰੀ ਨਹੀਂ ਸੀ ਬਣਿਆ—ਉਹ ਚੋਰੀ ਕਰਦਾ ਸੀ, ਉਹ ਖਰਾਬੀ ਕਰਦਾ ਸੀ। ਉਹਦਾ ਨਾਂ ਰੂਪਾ ਸਿੰਘ ਸੀ। ਇੱਕ ਹੋਰ ਉਸ ਪਿੰਡ ਰੂਪਾ ਸਿੰਘ ਨਾਮ ਦਾ ਆਦਮੀ ਸੀ। ਉਹ ਜਿਹੜਾ ਇਸਦਾ ਲੜਕਾ ਸੀ, ਉਹ ਲੜਕਾ ਬੜਾ ਚਲਾਕ ਤੇ ਸ਼ੈਤਾਨ ਸੀ। ਉਸ ਨੇ ਉਸ ਦੂਏ ਰੂਪਾ ਸਿੰਘ ਨੂੰ ਪਕੜਾ ਦਿੱਤਾ ਆਪਣੇ ਥਾਂ।

ਉਹ ਪਕੜਿਆ ਗਿਆ। ਮੈਜਿਸਟਰੇਟ ਦੇ ਜਿਸ ਵੇਲੇ ਪੇਸ਼ੀ ਹੋਈ, ਮੈਜਿਸਟਰੇਟ ਨੂੰ ਉਹ ਰੂਪਾ ਸਿੰਘ ਦੂਜਾ ਕਹਿੰਦਾ ਹੈ,''ਮੇਰੀ ਵੀ ਇੱਕ ਅਰਜ਼ ਹੈ, ਕੈਦ ਤਾਂ ਤੁਸਾਂ ਮੈਨੂੰ ਕਰ ਦੇਣਾ ਹੈ।''

(ਮੈਜਿਸਟਰੇਟ) ਕਹਿੰਦਾ,''ਕੀ।''

(ਲੜਕਾ) ਕਹਿੰਦਾ,''ਬਈ, ਉਹ ਫਲਾਨਾ ਜਿਹੜਾ ਹੈ ਬਾਬਾ—ਰੂਪਾ ਸਿੰਘ ਦਾ ਬਾਪ—ਜੇ ਉਹ ਆ ਕੇ ਕਹਿ ਦੇਵੇ, ਮੈਂ ਹਾਂ, ਤਾਂ ਮੈਨੂੰ ਜੋ ਮਰਜ਼ੀ ਹੈ ਸਜ਼ਾ ਦੇ ਦਿਉ।''

ਉਹਨੂੰ ਗਵਾਹੀ 'ਚ ਸੱਦ ਲਿਆ ਗਿਆ। ਪੁੱਤਰ ਕਿਸੇ ਦਾ ਫੜਿਆ ਹੋਇਐ, ਕਸੂਰ ਉਹਦੇ ਪੁੱਤਰ ਦਾ ਹੈ।



ਉਹਨੂੰ ਪੁੱਛਿਆ—ਕਿਉਂ ਬਾਬਾ ? ਉਹ ਕਹਿੰਦਾ—ਭਾਵੇਂ ਮਾਰ ਭਾਵੇਂ ਛੱਡ, ਮੇਰੇ ਪੁੱਤਰ ਦਾ ਕਸੂਰ ਹੈ, ਇਹ ਬੇ ਗੁਨਾਹ ਹੈ।

ਉਹਨੂੰ ਛੱਡ ਦਿਤਾ, ਲੜਕਾ ਕੈਦ ਕਰਾ ਦਿੱਤਾ।

ਉਸੇ ਦਾ ਪੋਤਰੇ—ਲਾਭ ਸਿੰਘ, ਚੜ੍ਹਤ ਸਿੰਘ, ਹਰਨਾਮ ਸਿੰਘ ਤਿੰਨ ਭਰਾ। ਪਾਣੀ ਤੋਂ ਲੜ ਪਏ ਚਾਚੇ ਨਾਲ। ਚਾਚਾ ਮਰ ਗਿਆ। ਲਾਭ ਸਿੰਘ ਬੜਾ ਚਲਦਾ ਪੁਰਜ਼ਾ ਆਦਮੀ ਸੀ, ਲੋਕਾਂ 'ਚ ਵੀ ਬਹਿੰਦਾ ਉੱਠਦਾ ਸੀ। ਠਾਣੇਦਾਰ ਨੂੰ ਪੈਸੇ ਦਿੱਤੇ, ਕਹਿਣ ਲੱਗਾ—ਬਈ, ਸਾਥੋਂ ਹੋ ਤੇ ਗਿਆ ਹੈ, ਪਰ ਵਿਚਕਾਰਲਾ ਜਿਹੜਾ ਸਾਡਾ ਭਰਾ ਹੈ ਚੜ੍ਹਤ ਸਿੰਘ, ਇਹਨੂੰ ਤੁਸੀਂ ਛੱਡ ਦਿਉ ਤੇ ਸਾਨੂੰ ਦੋਹਾਂ ਨੂੰ ਜਿੱਥੇ ਮਰਜ਼ੀ ਹੈ ਲੈ ਚਲੋ। ਉਹਨਾਂ ਇਲਾਕਿਆਂ—ਸ਼ੇਖੂਪੁਰਾ, ਗੁਜਰਾਂਵਾਲਾ ਵਿੱਚ ਲੋਕ, ਕੁਝ ਹਿੱਸਾ ਮਾਝੇ ਦਾ—ਉਹ ਪੰਚਾਇਤਾਂ ਕਰਦੇ ਸੀ, ਔਰ ਪੰਚਾਇਤ ਵਿੱਚ ਕੋਈ ਆਦਮੀ ਝੂਠੀ ਸੌਂਹ ਨਹੀਂ ਸੀ ਉਹਨਾ ਦੇ ਖਾਂਦਾ ਭਾਵੇਂ ਫਾਂਸੀ ਲਾ ਦੇਵੇ। ਉਹ ਦੂਜਿਆਂ ਨੇ ਪੰਚਾਇਤ ਕਰਵਾ ਦਿੱਤੀ। ਕਰਵਾਕੇ ਕਿਹਾ ਬਈ, ਲਾਭ ਸਿੰਘ ਇਹ ਗੱਲ ਕਹਿ ਦੇਵੇ ਕਿ ਮੈਂ ਗੁਰੂ ਰਾਮ ਸਿੰਘ ਜੀ ਨੂੰ ਜਾਣਕੇ, ਇਹ ਕਹਿੰਦਾ ਹਾਂ ਕਿ ਚੜ੍ਹਤ ਸਿੰਘ ਵਿੱਚ ਨਹੀਂ। ਪੈਸੇ ਦਿੱਤੇ ਹੋਏ ਨੇ; ਠਾਣੇਦਾਰ ਨੇ ਛੱਡ ਦਿੱਤਾ ਹੋਇਐ। ਪੰਚਾਇਤ 'ਚ ਗੱਲ ਆ ਗਈ, ਲਾਭ ਸਿੰਘ ਨੇ ਆਖਿਆ—ਚੜ੍ਹਤ ਸਿੰਘ ਵਿੱਚ ਹੈ, ਮੈਂ ਝੂਠੀ ਸੌਂਹ ਨਹੀਂ ਖਾਣੀ।

ਸਤਿਗੁਰ ਦੀ ਉਹ ਬਖਸ਼ਿਸ਼ ਹੋਈ, ਤਿੰਨੇ ਭਰਾਵਾਂ ਵਿੱਚੋਂ ਦੋ ਬਿਲਕੁਲ ਬਰੀ ਹੋ ਗਏ ਤੇ ਇੱਕ ਨੂੰ ਡੇਢ ਕੁ ਸਾਲ ਦੀ ਕੈਦ ਹੋਈ।

ਤਾਂ ਉਹਨੂੰ ਪਤਾ ਸੀ ਚੋਰ ਨੂੰ ਕਿ ਸਿੱਖ ਝੂਠ ਨਹੀਂ ਬੋਲਦੇ। ਉਹਨੇ ਕਿਹਾ ਬਈ ਉਹਨਾਂ ਧਰਮਸਾਲਾ ਵਾਲਿਆਂ ਨੇ ਤਾਂ ਝੂਠ ਨਹੀਂ ਬੋਲਿਆ, ਇਹ ਤੇ ਮੇਰੇ ਨਾਲ ਕੋਈ ਛਲ ਹੋ ਰਿਹਾ ਹੈ। ਉਹ ਕਹਿੰਦੈ—ਤੂੰ ਮਾਤਾ, ਤੂੰ ਸ਼ਕਤੀ ਮਾਤਾ, ਮੈਂ ਸੱਚੀ ਗੱਲ ਤੇਰੇ ਕੋਲ ਕਰਦਾਂ, ਮੈਂ ਚੋਰੀ ਨਹੀਂ ਕੀਤੀ। ਉਹਦੀਆਂ ਕਿਧਰੇ ਟੁੱਟ ਗਈਆਂ ਬਾਹਵਾਂ, ਕਿਧਰੇ ਟੁੱਟ ਗਿਆ ਉਸਦਾ ਸ਼ੇਰ।

ਉਹ ਬਰੀ ਹੋ ਗਿਆ। ਸਾਧ ਸੰਗਤ ਵਿੱਚ ਜਾ ਕੇ ਨਮਸ਼ਕਾਰ ਕੀਤੀ, ਸਿੱਖ ਬਣਿਆ, ਕਹਿਣ ਲੱਗਾ—ਜਿਹਨਾਂ ਦੀ ਇਕ ਗੱਲ ਨੇ ਮੈਨੂੰ ਐਡੀ ਦੂਰੋਂ

ਬਚਾ ਦਿੱਤੈ। ਇਹ ਸਾਧ ਸੰਗਤ ਹੈ। ਸਾਧ ਸੰਗਤ ਵਿੱਚ ਇਹ ਸੱਚ ਹੈ। ਸਤਿਗੁਰੂ ਜੀ ਕਹਿੰਦੇ ਨੇ, ਭਾਈ ਗੁਰਦਾਸ ਵੀ ਕਹਿੰਦੈ–

*ਸਾਧ ਸੰਗਤ ਸਚ ਖੰਡ ਹੈ।*

## ਮੇਲੇ ਰਲ ਕੇ ਕਰੋ

ਆਪਾਂ ਹੁਣ ਨਾਮਧਰੀਕ ਬਣ ਗਏ ਹਾਂ। ਸਾਨੂੰ ਸਾਈਨ ਬੋਰਡ ਲਗ ਗਿਐ। ਅਸੀਂ ਬੜੇ ਥੋੜੇ ਹਾਂ। ਸਾਡਾ ਥੋੜਿਆਂ ਦਾ ਹੁਣ ਬਚਾਅ ਬਗੈਰ ਪ੍ਰੇਮ, ਇਤਫਾਕ ਤੋਂ ਨਹੀਂ। ਵਿਹਾਰ ਆਪੋ ਆਪਣਾ ਕਰੀ ਜਾਉ। ਆਪਣੀ ਮਰਜੀ ਨਾਲ ਇਸ਼ਟ ਮੰਨੋ, ਅਰਦਾਸ ਦਸਾਂ ਦੀ ਕਰੋ, ਬਾਰ੍ਹਾਂ ਦੀ ਕਰੋ, ਨਾ ਕਰੋ—ਇਕੱਠੇ ਹੋ ਜਾਇਆ ਕਰੋ। ਦੂਸਰੇ ਦੇ ਵਿਰੋਧੀ, ਮੈਂ ਅਰਜ ਕੀਤੀ ਸੀ ਬਈ ਜਿਹਨੂੰ ਵਿਰੋਧ ਸੀ ਉਹਦੇ ਨਾਲ, ਸਾਧ ਸੰਗਤ ਦੇ ਵਿਰੋਧ ਨੇ ਵੀ ਉਹਨੂੰ ਬਚਾ ਦਿੱਤਾ। ਸਾਧ ਸੰਗਤ ਵਿੱਚ ਜੇ ਆਉ—ਸਾਧ ਸੰਗਤ ਦੇ ਬਚਨ ਸੁਣੋ, ਮੇਲੇ ਰਲ ਕੇ ਕਰੋ।

ਸਾਡਾ ਇਹ ਫੈਸਲਾ ਹੈ, ਜਿਤਨੇ ਗੁਰਪੁਰਬ ਹੁੰਦੇ ਹਨ ਗੁਰੂਆਂ ਦੇ, ਹਰ ਇੱਕ ਦੇ ਵਿੱਚ ਨਾਮਧਾਰੀ ਜਥੇ ਹਿੱਸਾ ਲੈਂਦੇ ਹਨ। ਹੁਣ ਮਾਸਟਰ ਤਾਰਾ ਸਿੰਘ ਹੁਰਾਂ ਦੇ ਜਲੂਸ 'ਚ ਵੀ ਨਾਮਧਾਰੀਆਂ ਨੇ ਹਿੱਸਾ ਲਿਐ, ਭਾਵੇਂ ਕਿਸੇ ਨੇ ਅਖਬਾਰ ਵਿੱਚ ਨਹੀਂ ਲਿਖਿਆ ਕਿਉਂਕਿ ਉਹਦਾ ਨਾਮ ਸੀ ਧਾਰਮਿਕ ਜਲੂਸ। ਇਹ ਫੈਸਲਾ ਕੀਤੈ ਬਈ ਸਿੱਖ ਰਲਕੇ ਤੁਰਨ ਕਿਉਂਕਿ ਸਿੱਖ ਅਗਰ ਰਲਕੇ ਨਾ ਤੁਰਨਗੇ ਤਾਂ ਸਿੱਖਾਂ ਦੀ ਜ਼ਿੰਦਗੀ ਨਹੀਂ ਬਚਣ ਵਾਲੀ। ਸਿੱਖਾਂ ਦੇ ਨਾਲ ਬੜਾ ਦੂਸਰਾ ਰਸਤਾ ਪੁੱਠਾ ਚਲ ਪਿਐ। ਐਸੇ ਪੁਰਸ਼ ਪੈਦਾ ਹੋ ਗਏ ਨੇ ਜਿਹੜੇ ਇਹ ਚਾਹੁੰਦੇ ਨੇ, ਜੇ ਇਸ ਕੋਲ ਇਹ ਤਾਕਤ ਆ ਗਈ ............। ਉੱਥੇ ਤੇ ਦੋ ਕੋਠੇ ਚੜ੍ਹ ਜਾਓ ਤੇ ਹੋਰ ਕੁਝ ਪਤਾ ਨਹੀਂ, ਜਿਸ ਤਰ੍ਹਾਂ ਇੰਦਰ ਨੂੰ ਕੋਈ ਵੀ ਆਦਮੀ ਤਪ ਕਰੇ ਉਹਨੂੰ ਫਿਕਰ ਪੈਂਦਾ ਹੈ, ਉਹਨੂੰ ਉਹ ਬੁਲਾਉਣ ਦੀ ਕੋਸ਼ਿਸ਼ ਕਰਦਾ ਹੈ ਕਿ ਮੇਰਾ ਇਹ ਰਾਜ ਨਾ ਲੈ ਲਵੇ। ਸਿੱਖ ਜਿਹੜੇ ਹਨ, ਸਤਿਗੁਰੂ ਦਾ ਜੇ ਸਿੱਖ ਹੋਵੇ—ਹੋਰ ਦਿਲ ਵੱਡੇ ਕਰੋ, ਹੋਰ ਓਦੂੰ ਵੱਡੇ ਕਰੋ, ਜਿਤਨੇ ਵੱਡੇ ਕਰਦੇ ਜਾਉਗੇ ਓਨੇ ਸੌਖੇ ਹੁੰਦੇ



ਜਾਉਗੇ।

ਮੈਂ ਅਰਜ਼ ਕਰਾਂਗਾ ਕਿ ਸਤਿਗੁਰੂ ਦੀ ਬਾਣੀ, ਅੰਮ੍ਰਿਤ, ਨਾਮ, ਉਹਨੇ ਦੋ ਚੀਜ਼ਾਂ ਕਿਸੇ ਵਾਸਤੇ ਨਹੀਂ ਦੱਸੀਆਂ। ਇੱਥੇ, ਕਾਇਦੇ ਨਾਲ ਆਪਣੇ ਭਾਵੇਂ ਅਸੀਂ ਕੁਝ ਕਰੀਏ, ਲੇਕਿਨ ਕਾਇਦਾ ਸਾਰਿਆਂ ਦਾ ਉਹੋ ਹੀ ਹੈ—ਪੰਜ ਬਾਣੀਆਂ ਦਾ ਪੜ੍ਹਨਾ ਔਰ ਅੰਮ੍ਰਿਤ ਬਣਾਉਣਾ, ਪੰਜ ਕੱਕੇ ਦੀ ਰਹਿਤ ਰੱਖਣੀ। ਉਸੇ ਹੀ ਤਰ੍ਹਾਂ ਚੁਲੇ ਅੰਮ੍ਰਿਤ ਦੇ ਮੂੰਹ 'ਚ ਪਾ ਕੇ, ਸੀਸ 'ਚ ਪਾ ਕੇ, ਕੇਸਾਂ 'ਚ ਪਾਉਣੇ।

## ਸਾਡਾ ਧਰਮ ਬਣਿਆ ਰਹੇ

ਨਾਮ ਦੀ ਭੁੱਖ ਕੋਈ ਚੀਜ਼ ਹੈ। ਪਰ ਕੁਝ ਐਸਾ ਸਾਡੇ ਮੁਲਕ ਤੇ ਅਸਰ ਹੋਇਐ ਕਿਸੇ ਬਿਦੇਸ਼ੀ ਦਾ, ਜਿਹਨੇ ਲੋਕਾਂ ਨੂੰ ਨਾਮ ਜਪਣੋਂ ਬੰਦ ਕੀਤੈ। ਉਹਨੂੰ ਪਤਾ ਸੀ ਜੇ ਇਹਨਾਂ 'ਚ ਤਾਕਤ ਆ ਗਈ, ਜੇ ਇਹ ਨਾਮ ਜਪਦੇ ਰਹੇ .........। ਉਹਨਾਂ ਨੇ ਧਰਮ, ਲੋਕਾਂ ਦੇ ਭ੍ਰਿਸ਼ਟ ਇਸੇ ਵਾਸਤੇ ਕੀਤੇ ਸੀ ਕਿ ਧਰਮ ਤੋਂ ਬਗੈਰ ਕੋਈ ਚੀਜ਼ ਕਾਇਮ ਨਹੀਂ ਰਹਿ ਸਕਦੀ। ਮਹਾਰਾਜ ਨੇ ਲਿਖਿਐ–

**ਧੌਲੁ ਧਰਮੁ ਦਇਆ ਕਾ ਪੂਤੁ।।**

*–ਪੰਨਾ–੩*

ਸਤਿਗੁਰੂ ਰਾਮ ਸਿੰਘ ਨੇ ਵੀ ਇੱਕ ਹੁਕਮਨਾਮੇ ਵਿੱਚ ਲਿਖਿਐ ਨਾਮਧਾਰੀਆਂ ਨੂੰ ਕਿ ਹਰ ਰੋਜ਼ ਅਰਦਾਸ ਕਰਿਆ ਕਰੋ—ਹੇ ਸੱਚੇ ਪਾਤਸ਼ਾਹ, ਸਾਡਾ ਧਰਮ ਬਣਿਆ ਰਹੇ। ਉਹ ਧਰਮ ਨਹੀਂ ਤੇ ਪੁਰਸ਼ ਦਾ ਕੁਝ ਵੀ ਨਹੀਂ। ਪੰਜਾਬੀ ਦੀ ਕਹਾਵਤ ਸਾਡੇ ਮੋਟੀ, ਲੋਕ ਕਹਿੰਦੇ—ਧਰਮ ਛੋਡ ਧਨ ਕੋਈ ਖਾਏ। ਉਹ ਧਰਮ ਵਾਲੇ ਪੁਰਸ਼, ਭਾਈ ਸੁਬੇਗ ਸਿੰਘ ਜੀ ਜੈਸੇ, ਤਾਰੂ ਸਿੰਘ ਜੀ ਜੈਸੇ, ਜਿਹਨਾਂ ਨੇ ਕਿਹਾ ਇਹਨਾ ਕੇਸਾਂ ਵਿੱਚ ਗੁਰੂ ਗੋਬਿੰਦ ਸਿੰਘ ਦਾ ਅੰਮ੍ਰਿਤ ਪਿਆ ਹੋਇਆ ਹੈ, ਤੂੰ ਕਹਿੰਨਾਂ ਹੈਂ ਮੈਂ ਜੁੱਤੀਆਂ ਨਾਲ ਕੇਸ ਉਡਾ ਦਿਆਂਗਾ, ਇਹ ਕੇਸ ਨਹੀਂ ਸਿੱਖ ਦੇ ਸਿਰ ਨਾਲੋਂ ਲਹਿੰਦੇ। ਉਹਨੂੰ ਪਤਾ ਸੀ। ਜੇ ਹੁਣ ਅਸੀਂ ਆਪ ਲਾਹੁੰਦੇ ਹੋਈਏ ਫੇਰ ਕੇਸ ਕਿਵੇਂ ਰਹਿਣ।

## ਅੰਮ੍ਰਿਤ ਦੀ ਆਬ

ਸਤਿਗੁਰੂ ਗੁਰੂ ਨਾਨਕ ਦੇਵ ਤੋਂ ਲੈ ਕੇ—ਹੈ ਤੇ ਉਹ ਸਦਾ ਹੀ ਆਦਿ—ਉਹਨਾਂ ਨੇ ਅੱਜ ਤੱਕ ਜੋ ਕਿਰਪਾ ਕੀਤੀ, ਆਪਣੇ ਸਰਬੰਸ ਕੁਰਬਾਨ ਕਰਕੇ ਕਿਹੜੀ ਜਾਗੀਰ ਸੀ ਜਿਹੜੀ ਗੁਰੂਆਂ ਸਾਡਿਆਂ ਨੇ ਲੈਣੀ ਸੀ। ਇਤਿਹਾਸ ਗਵਾਹ ਹੈ—ਜਿਸ ਵੇਲੇ ਸੱਚੇ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਬੈਠੇ ਨੇ—ਅੱਜ ਤੇ ਲੋਕੀ ਕਹਿੰਦੇ ਨੇ ਸ਼ਕਤੀ ਨਹੀਂ ਅਰਾਧੀ, ਇਹਦਾ ਇਹ ਮਤਲਬ ਨਹੀਂ ਸੀ; ਗੁਰੂ ਗੋਬਿੰਦ ਸਿੰਘ ਜੀ ਨੇ ਦੱਸਿਐ, ਜਿਹੜੇ ਲੋਕ ਕਹਿੰਦੇ ਸਨ ਇਹ ਕਲਜੁਗ ਵਿੱਚ ਨਹੀਂ ਹੋ ਸਕਦਾ, ਉਹ ਸਭ ਕੁਝ ਹੋ ਸਕਦਾ ਹੈ। ਸ਼ਕਤੀ ਤਾਂ ਹੀ ਹੋ ਸਕਦੀ ਹੈ, ਅਰਾਧੀ ਜਾ ਸਕਦੀ ਹੈ—ਜੇ ਆਪਣਾ ਸਰੀਰ, ਮਨ ਵੱਸ ਹੋਵੇ।

ਤਾਂ, ਪੰਡਤ ਕਹਿੰਦਾ—ਮਹਾਰਾਜ ਆਪਣੇ ਬੱਚੇ ਬਲੀ ਦਿਓ ਸ਼ਕਤੀ ਦੇ ਅੱਗੇ। ਤੁਹਾਡੇ ਬੱਚਿਆਂ ਨੂੰ ਰਾਜ ਮਿਲੇ।

ਉਹ (ਗੁਰੂ ਗੋਬਿੰਦ ਸਿੰਘ ਜੀ) ਕਹਿੰਦੇ ਮੈਂ ਨਹੀਂ ਲੈਣਾ, ਮੈਂ ਇਹਨਾਂ ਸਿੱਖਾਂ ਨੂੰ ਬਲੀ ਦਿਨਾਂ ਹਾਂ, ਇਹਨਾਂ ਨੂੰ ਰਾਜ ਮਿਲੇ।

ਕਿਉਂ ਅਸੀਂ ਉਹਨੂੰ ਗੁਰੂ ਕਹਿਨੇ ਹਾਂ—ਉਹਨੇ ਆਪਣੇ ਬੱਚੇ ਛੱਡ ਕੇ ਤੁਹਾਨੂੰ ਬੱਚੇ ਬਣਾਇਆ ਹੈ। ਤੁਹਾਡਾ ਵੀ ਫਰਜ਼ ਹੈ ਕਿ ਆਪਣੇ ਮਾਂ ਪਿਓ ਨਾਲੋਂ, ਆਪਣੇ ਭੈਣ ਭਰਾ ਨਾਲੋਂ, ਉਸ ਗੁਰੂ ਨੂੰ ਉਤਾਹਾਂ ਮੰਨੋਂ।

ਗੁਰਸਿੱਖੀ ਦੇ ਸਾਧਨ, ਉਹਨਾਂ ਨੇ ਇਹ ਚੀਜ਼ ਲਿਆ ਕੇ ਕਿਹੜੀ ਜਗ੍ਹਾ ਗੁਰੂ ਗੋਬਿੰਦ ਸਿੰਘ ਜੀ ਜਾਇਦਾਦ ਹੈ ਅੱਜ—ਉਹਦੀ ਜਾਇਦਾਦ, ਇਹ ਤੁਸੀਂ ਹੋ। ਜੇ ਬਣਾਈ, ਮਰੀ ਹੋਈ ਕੌਮ, ਹਿੰਦੂ ਕੌਮ, ਜਿਸ ਨੂੰ ਖਾ ਰਹੇ ਸੀ ਉਸ ਵੇਲੇ ਜਾਬਰ ਰਾਜੇ—ਉਹਨਾਂ ਨੂੰ ਬਚਾਇਆ। ਜਿਸ ਤਰ੍ਹਾਂ ਕੱਚਾ ਲੋਹਾ, ਉਹਨੂੰ ਜਿਧਰ ਮਰਜ਼ੀ ਹੈ ਮੋੜ ਲਈਏ—ਜੇ ਉਹਨੂੰ ਪਾਣ ਦੇ ਦੇਈਏ ਤਾਂ, ਉਹ ਹੋਰ ਲੋਹੇ ਨੂੰ ਵੀ ਵੱਢ ਦਿੰਦਾ ਹੈ। ਗੁਰੂ ਸਾਹਿਬ ਨੇ ਅੰਮ੍ਰਿਤ ਦੀ ਆਬ ਦਿੱਤੀ, ਨਾਮ ਦੱਸਿਆ। ਪੜ੍ਹੋ ਇਤਿਹਾਸ, ਗੁਰੂ ਗੋਬਿੰਦ ਸਿੰਘ ਸਾਹਿਬ ਖੁਦ ਸਵੇਰੇ ਉੱਠ ਕੇ ਰੋਜ਼ ਜਾਪ ਭਜਨ ਦਾ ਕਰਦੇ ਸੀ ਕੇਲਿਆਂ ਵਾਲੇ ਬਾਗ ਵਿੱਚ ਬੈਠਕੇ। ਹਰ ਰੋਜ਼ ਆਸਾ ਦੀ ਵਾਰ ਦਾ ਕੀਰਤਨ—ਜੰਗ ਹੁੰਦਿਆਂ 'ਚ, ਗੋਲਿਆਂ ਚਲਦਿਆਂ ਵਿੱਚ—ਰੋਜ਼ ਗੁਰੂ ਸਾਹਿਬ ਸਣੇ ਕੇਸੀਂ ਇਸ਼ਨਾਨ ਕਰਦੇ ਸੀ।



ਇਸ ਦਾ ਪ੍ਰਮਾਣ ਜਿਸ ਤਰ੍ਹਾਂ ਗੁਰੂ ਨਾਨਕ ਦੇਵ, ਸਾਡੀ ਆਦਿ ਬਾਣੀ ਦੀ ਕੁੰਜੀ ਅਸੀ ਭਾਈ ਗੁਰਦਾਸ ਨੂੰ ਮੰਨਦੇ ਹਾਂ—ਗੁਰੂ ਗੋਬਿੰਦ ਸਿੰਘ ਦੀ ਬਾਣੀ ਦੀ ਕੁੰਜੀ ਅਸੀਂ ਦਿਵਾਨ ਨੰਦ ਲਾਲ ਨੂੰ ਮੰਨਦੇ ਹਾਂ। ਲੋਕ ਜਿਹੜੇ ਜਾਣਦੇ ਹਨ ਉਹਨਾਂ ਨੂੰ ਪਤਾ ਹੈ ਕਿ ਦਿਵਾਨ ਨੰਦ ਲਾਲ ਗੁਰੂ ਗੋਬਿੰਦ ਸਿੰਘ ਦਾ ਕੈਸਾ ਸਾਧਕ ਸਿੱਖ ਸੀ। ਸੰਤ ਸੰਪੂਰਨ ਸਿੰਘ ਜੀ ਅਨੰਦਪੁਰ ਵਾਲੇ, ਮੈਂ ਵੀ ਉਹਨਾਂ ਦੇ ਦਰਸ਼ਨ ਕਰੇ ਹਨ ਬਿਰਧ ਹੋਇਆਂ ਦੇ। ਉਹਨਾਂ ਸੁਣਾਇਆ—ਕਿ, ਸਾਹਿਬਾਂ ਦਾ ਬਾਦਸ਼ਾਹੀ ਠਾਠ ਸੀ। ਜਿਸ ਵੇਲੇ ਸ਼ਾਮ ਨੂੰ ਦਰਵਾਜ਼ਾ ਕਿਲ੍ਹੇ ਦਾ ਬੰਦ ਹੋ ਜਾਣਾ ਤੇ ਦਿਵਾਨ ਜੀ ਨੇ ਜਾ ਕੇ ਰਾਤ ਨੂੰ ਸਿਰ ਲਾ ਲੈਣਾ ਕਿਲ੍ਹੇ ਦੇ ਦਰਵਾਜ਼ੇ ਨਾਲ ਤੇ ਕਹਿਣਾ—ਹਾਏ ਸੂਰਜ ਛਿਪ ਗਿਆ ! ਹਾਏ ਸੂਰਜ ਛਿਪ ਗਿਆ ! ਸਾਰੀ ਰਾਤ ਰੋਂਦਿਆਂ ਲੰਘਣੀ। ਜਦੋਂ ਸਵਾ ਪਹਿਰ ਦੇ ਤੜਕੇ ਦਰਵਾਜ਼ਾ ਖੁਲ੍ਹਣਾਂ ਤਾਂ ਕਹਿਣਾਂ—ਆ, ਹਾ, ਹਾ ......... ਸੂਰਜ ਚੜ੍ਹ ਗਿਆ। ਉਹ ਦਿਵਾਨ ਨੂੰ ਕਿਉਂ ਇਸ ਗੱਲ ਦੀ ਲੋੜ ਪਈ।

*ਸੁੰਬਲਿ ਜ਼ੁਲਫ਼ਿ ਤੋ ਦਿਲ ਰਾ ਬੁਰਦਾ ਅਸ੍ਤ।*

*–ਗਜ਼ਲ–੩੪*

ਉਹ ਦੇਖਦਾ ਸੀ, ਗੁਰੂ ਗੋਬਿੰਦ ਸਿੰਘ ਰੋਜ਼ ਸਣੇ ਕੇਸੀਂ ਇਸ਼ਨਾਨ ਕਰਦੇ ਸੀ। ਉਹਨੂੰ ਕਿਉਂ ਲਿਖਣਾ ਪਿਆ–

*ਦੀਨੋ ਦੁਨੀਆ ਦਰ ਕਮੰਦਿ ਆ ਪਰੀ ਰੁਖ਼ਸਾਰਿ ਮਾ।*
*ਹਰ ਦੋ ਆਲਮ ਕੀਮਤਿ ਯਕ ਤਾਰਿ ਮੂਏ ਯਾਰਿ ਮਾ।*

*–ਗਜ਼ਲ–੨*

ਤੇਰੇ ਕੇਸ ਦੀ ਹੇ ਗੁਰੂ ਗੋਬਿੰਦ ਸਿੰਘ, ਜਿਹੜੀ ਲਿਟ ਇੱਥੋਂ ਦੀ ਆਈ ਹੋਈ ਹੈ, ਇਹ ਦੋਵੇਂ ਜਹਾਨ ਇਹਦੇ 'ਚ ਬੱਧੇ ਹੋਏ ਹਨ। ਤੇਰੇ ਇੱਕ ਕੇਸ ਦੀ ਕੀਮਤ ਦੋਏ ਜਹਾਨ ਨਹੀਂ। ਇਸ਼ਨਾਨ ਕਰਿਆ ਕਰੋ। ਕੇਸਾਂ 'ਚ ਪਾਣੀ ਪਾਉਣ ਬਗੈਰ ਇਸ਼ਨਾਨ ਨਹੀਂ ਹੈ, ਨ੍ਹਾ ਬੇਸ਼ਕ ਲਉ। ਆਦਿ ਬਾਣੀ,

ਦੂਸਰਾ ਮਾਝ ਰਾਗ ਵਿੱਚ ਉਹਦੀ ਪਉੜੀ ਪੜ੍ਹੋ–

**ਮੁਇਆ ਜੀਵਦਿਆ ਗਤਿ ਹੋਵੈ ਜਾ ਸਿਰਿ ਪਾਈਐ ਪਾਣੀ।।**

ਜਿਹੜੇ ਨਾ ਪਾਉਣ, ਤਾਂ ਇਹ ਮੇਰੀ ਗੱਲ ਨਹੀਂ–

**ਨਾਨਕ ਸਿਰ ਖੁਥੇ ਸੈਤਾਨੀ ਏਨਾ ਗਲ ਨਾ ਭਾਣੀ।।**

*–ਸਲੋਕ ਮ:੧, ਪੰਨਾ–੧੫੦*

ਸਤਿਗੁਰੂ ਕਹਿੰਦੇ ਨੇ। ਅਰਜ਼ ਕਰੋ—ਸਾਡੇ ਤੇ ਕਿਰਪਾ ਕਰਨ, ਆਪਣਾ ਹੁਕਮ ਮਨਵਾਉਣ, ਅਸੀਂ ਸਿੱਖ ਬਣੀਏ। ਜਿਸ ਤਰ੍ਹਾਂ ਮੈਂ ਅਰਜ਼ ਕਰੀ ਸੀ ਪੂਰੀ ਪਾਣ ਲੱਗੀ ਹੋਵੇ, ਕੋਈ ਚੀਜ਼ ਬਣੀ ਹੋਵੇ, ਉਹ ਕੱਟਦੀ ਤੁਰੀ ਜਾਂਦੀ ਹੈ। ਤੁਹਾਨੂੰ ਗੁਰੂ ਜੀ ਨੇ ਪਾਣ ਲਗਾ ਕੇ, ਉਹਨਾਂ ਹਿੰਦੂਆਂ ਨੂੰ ਪਾਣ ਲਗਾ ਕੇ ਜਿਹਨਾਂ ਨੂੰ ਭਜਾ ਦਿੰਦੇ ਸੀ ਮੁਸਲਮਾਨ .........। ਅੱਜ ਤੱਕ ਪਠਾਣਾਂ ਦੇ ਇਲਾਕੇ 'ਚ—ਖਾਮੋਸ਼ ਬਾਸ਼ ਹਰੀਆ ਅਬੇ ਆਇਦ—ਅੱਜ ਤੱਕ ਹਰੀਆ ਦੇ ਨਾਉ ਤੇ ਪਠਾਣਾਂ ਦੇ ਮੁੰਡੇ ਚਮਕਦੇ ਹਨ। ਕਿਉ—ਪਾਣ ਲੱਗੀ ਹੋਈ ਹੈ। ਜੇ ਪਾਣ ਲਹਿ ਜਾਏ—ਉਹੀ ਫੇਰ ਗੱਲ ਹੈ, ਜਿਹਦੀ ਮਰਜ਼ੀ ਹੈ ਮਰੋੜ੍ਹ ਕੇ ਜਿੱਥੇ ਪਾ ਲੈਣ।

## ਦਸਮ ਗੁਰਬਾਣੀ

ਦੋ ਅਰਜ਼ਾਂ ਮੈਂ ਕਰਦਾ ਹਾਂ। ਇੱਕ ਤਾਂ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਹੁਕਮ ਹੈ। ਦਸਮ ਗ੍ਰੰਥ ਸਾਹਿਬ ਜੀ ਅੱਜ ਸਾਡੇ ਕੋਲੋਂ ਪੜ੍ਹਿਆ ਨਹੀਂ ਜਾਂਦਾ। ਅੱਜ ਸਾਨੂੰ ਦਸਮ ਦੀ ਬਾਣੀ ਦਾ ਪਤਾ ਹੀ ਨਹੀਂ ਰਹਿ ਗਿਆ, ਕਿਆ ਹੈ। ਪਰ, ਗੁਰੂ ਗੋਬਿੰਦ ਸਿੰਘ ਨੇ ਸਾਨੂੰ ਉਹ ਕੁਛ ਇਕੱਠਾ ਕਰਕੇ ਦਿੱਤਾ, ਔਰ ਕਾਵਿ ਗੁਰੂ ਗੋਬਿੰਦ ਸਿੰਘ ਦਾ—ਮੈਂ ਇਹ ਬਾਂਹ ਖੜ੍ਹੀ ਕਰਕੇ ਕਹਿ ਸਕਦਾ ਹਾਂ ਕਿ ਕੋਈ ਦੁਨੀਆਂ ਤੇ ਅੱਜ ਕਵੀ ਨਹੀਂ ਹੋਇਆ ਜਿਸ ਨੇ ਗੁਰੂ ਗੋਬਿੰਦ ਸਿੰਘ ਦੀ ਤਰ੍ਹਾਂ ਕੀਤਾ ਹੋਵੇ। ਕਿਸ ਤਰ੍ਹਾਂ—ਸ਼ਬਦ ਫਾਰਸੀ ਦੇ ਹਨ, ਚਾਲ ਸਵੱਯੇ ਦੀ ਹੈ। ਕਿਸੇ ਕਵੀ ਨੇ ਇਹ ਚੀਜ਼ ਨਹੀਂ ਕੀਤੀ। ਜਿਹੜੇ ਕਵਿਤਾ ਨੂੰ ਸਮਝਦੇ ਹਨ, ਉਹਨਾਂ ਨੂੰ, ਇਹ ਪਤਾ ਲਗਦਾ ਹੈ—ਜੇ ਫਾਰਸੀ ਹੈ ਤਾਂ ਸ਼ੇਅਰ ਹਨ। ਦਿਵਾਨ ਜੀ ਵੀ ਕਹਿੰਦੇ ਹਨ–



*ਦੀਨੋ ਦੁਨੀਆ ਦਰ ਕੰਮਦਿ ਆ ਪਰੀ ਰੁਖ਼ਸਾਰਿ ਮਾ।*

ਜੇ ਲਿਖਦੇ ਹਨ ਜ਼ਿੰਦਗੀ ਨਾਮਾ–

*ਹਵਾਏ ਬੰਦਗੀ ਆਵੁਰਦ ਦਰ ਵਜੂਦ ਮਰਾ।*
*ਵਰਗਨਹ ਜ਼ੌਕਿ ਚੁਨੀਂ ਆਮਦਨ ਨਬੂਦ ਮਰਾ।*

*–ਗਜ਼ਲ–੧*

ਲੇਕਿਨ ਗੁਰੂ ਗੋਬਿੰਦ ਸਿੰਘ ਕੀ ਕਰਦਾ ਹੈ ? ਗੁਰੂ ਗੋਬਿੰਦ ਸਿੰਘ ਫਾਰਸੀ 'ਚ ਆਪਣੇ ਸਵੱਈਏ ਲਿਖਦਾ ਹੈ। ਪੜ੍ਹੋ ਕ੍ਰਿਸ਼ਨ ਮਹਾਰਾਜ ਦਾ ਕ੍ਰਿਸ਼ਨਾਵਤਾਰ, ਕਾਲ ਯਮਨ ਨਾਲ ਯੁੱਧ। ਗੁਰੂ ਗੋਬਿੰਦ ਸਿੰਘ ਕਹਿੰਦੇ ਨੇ–

**ਜੰਗ ਦਰਾਇਦ ਕਾਲ ਜਮੰਨ,**
**ਬਗੋਇਦ ਕੀਮਤ ਫੌਜ ਕੋ ਸ਼ਾਹਮ।।**
**ਬਾ ਮਨ ਜੰਗ ਬੁਗੋ ਕੁਲ ਬਯਾ,**
**ਹਰਿਗਜ ਦਿਲ ਮੋ ਨ ਜਰਾ ਕੁਨ ਵਾਹਮ।।**
**ਰੋਜ ਮਯਾਂ ਦੁਨੀਆਂ ਅਫਤਾਬਮ,**
**ਸਯਾਮ ਸ਼ਬੇ ਅਦਲੀ ਸਭ ਸ਼ਾਹਮ।।**
**ਕਾਨ੍ਹ ਗੁਰੈਜੀ ਮਕੁਨ ਤੁ ਬਿਆ,**
**ਖੁਸਮਾਤੁਕੁ ਨੇਮ ਜਿ ਜੰਗ ਗੁਆਹਮ।।**

*–ਦਸਮ ਗ੍ਰੰਥ, ਪੰਨਾ–੪੯੭*

ਇਹ ਉਹਦੀ ਸ਼ਕਤੀ ਹੈ। ਉਸਦੀ ਕਿਰਪਾ, ਉਸਦਾ ਬਲ। ਉਸੇ ਚੀਜ਼ ਨੂੰ ਉਸਨੇ ਲਿਖਿਆ ਸੀ–

*ਤਿਸ ਮੇ ਰਾਮ ਸਿੰਘ ਮਮਸਾਰਾ।*
*ਦੇਸ ਮਾਲਵੇ ਮਹਿ ਅਵਤਾਰਾ।*

ਰਾਮ ਸਿੰਘ—ਸੋ ਸਾਖੀ ਭੰਨੀ ਹੈ ਅੰਗਰੇਜ਼ਾਂ ਦੇ ਵਕਤ ਵਿੱਚ।

*ਉਠੈ ਨੀਚਨ ਕਰੈ*—ਪਾਠ ਬਣਾ ਦਿੱਤਾ। ਪਾਠ ਉਠੈ ਨੀਚਨ ਨਹੀਂ ਹੈ, ਪਾਠ ਹੈ—*ਉਚ ਨੀਚਨ ਡਰੈ।* ਉਚੇ ਨੀਵੇਂ ਕਰ ਦੇਵੇਗਾ।

*ਅਵਨੀ ਏਕ ਰਸੌਦੀ ਕਰੈ।*

ਇੱਕੋ ਜਿਹੇ ਕਰ ਦਏਗਾ।

*ਕਲਿਜੁਗ ਮੇ ਸਤਿਜੁਗ ਕਰ ਠਾਨੋ*
*ਤਬ ਹੀ ਬਾਰਵਾਂ ਬਪ ਪਹਿਚਾਨੋ।*

ਕਲਿਜੁਗ ਦੇ ਵਿੱਚ ਸਤਿਜੁਗ ਲਾਇਆ। ਕਿਸ ਤਰ੍ਹਾਂ ਲਾਇਆ ? ਜਿਸ ਤਰ੍ਹਾਂ ਗੁਰੂ ਨਾਨਕ ਦੇਵ ਮਹਾਰਾਜ ਦਾ ਜਦੋਂ ਪ੍ਰਾਦਰ ਭਾਵ ਹੋਇਆ—ਗੁਰੂ ਜੰਮਦੇ ਨਹੀਂ–

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ।।**

*–ਭੈਰਉ ਮ:੫, ਪੰਨਾ-੧੧੩੬*

ਸਤਿਗੁਰ ਦਾ ਪ੍ਰਕਾਸ਼ ਹੁੰਦਾ ਹੈ—ਕ੍ਰਿਸ਼ਨ ਮਹਾਰਾਜ, ਗੀਤਾ ਵਿੱਚ ਕਹਿੰਦੇ ਨੇਂ—ਮੈਂ ਆਪਣੀ ਜੋਗ ਮਾਇਆ ਦੇ ਬਲ ਨਾਲ ਪ੍ਰਗਟ ਹੁੰਦਾ ਹਾਂ। ਉਹ ਹੱਡ ਚੰਮ ਦਾ ਬਣਿਆ ਹੋਇਆ ਗੁਰੂ ਨਹੀਂ। ਜੇ ਹੁੰਦਾ ਤਾਂ ਚਾਦਰ ਹੀ ਕਿਉਂ ਲੱਭਦੀ ਗੁਰੂ ਨਾਨਕ ਦੀ ਮਗਰੋਂ। ਅੱਜ ਮੈਨੂੰ, ਇੱਕ ਮੇਰਾ ਹੀ ਮਿੱਤਰ, ਸਾਡਾ ਨਾਮਧਾਰੀ, ਮੈਨੂੰ ਦਿੱਲੀ ਲੱਗਾ ਕਹਿਣ—ਜੀ ਉਹ ਰਾਤ ਨੂੰ ਰੌਲਾ ਪੈਂਦਾ ਰਿਹੈ, ਦੇਹ ਗੁਰੂ ਨਾਨਕ ਦੀ ਉਹਨਾਂ ਨੇ ਲਾਂਭੇ ਕਰ ਦਿੱਤੀ। ਮੈਂ ਕਿਹਾ—ਜੀ ਤੁਹਾਡੇ ਵਰਗੇ ਸ਼ਰਧਾਵਾਲੇ ਪੰਥ ਨੂੰ ਪਾਰ ਕਰ ਦੇਣਗੇ। ਸਤਿਗੁਰੂ ਦੀ ਦੇਹ ਸ਼ਬਦ ਦੀ ਹੈ, ਪਰਛਾਵਾਂ ਕਿਉਂ ਨਹੀਂ ਹੁੰਦਾ। ਜੇ ਹੱਡ ਚੰਮ ਸਾਡੇ ਵਾਂਗੂ, ਸਾਡੇ ਵਰਗਾ ਸਰੀਰ ਹੋਵੇ ਤਾਂ ਪਰਛਾਵਾਂ ਨਾ ਹੋਵੇ। ਪਰਮੇਸ਼ਰ ਭੁੱਲ ਗਏ, ਅਸੀਂ ਉਹ ਗ੍ਰੰਥ ਛੱਡ ਦਿੱਤੇ ਕਿ ਇਹ ਹਿੰਦੂਆਂ ਦੇ ਨੇ, ਇਹਨਾਂ ਦੇ ਨੇੜੇ ਨਹੀਂ ਜਾਣਾ, ਇਹ ਫਲਾਣੀ ਚੀਜ਼ ਹੈ, ਇਹ ਨਹੀਂ ਪੜ੍ਹਨੀ। ਸਾਡੇ ਬੱਚਿਆਂ ਨੂੰ, ਸਾਨੂੰ ਕੋਈ ਪਤਾ ਨਹੀਂ; ਸਾਡੇ ਬੁੱਢਿਆਂ ਨੂੰ ਕੋਈ ਪਤਾ ਨਹੀਂ; ਮੈਨੂੰ ਵੀ ਕਈਆਂ ਗੱਲਾਂ ਦਾ ਅਜੇ ਪਤਾ ਨਹੀਂ ਜਿਹੜੀਆਂ ਗੁਰਮਤਿ ਨਾਲ ਦੇਖੀਆਂ ਜਾਣ।

## ਸਿੱਖਾਂ ਦੀ ਪਰਖ

ਮੈਂ ਤੁਹਾਨੂੰ ਅਰਜ਼ ਕਰਾਂ—ਸ਼ਾਇਦ ਮੈਂ ਅੱਗੇ ਵੀ ਇਹ ਦੱਸ ਗਿਐ ਕਿ ਨਹੀਂ—ਮੈਂ ਜਿਸ ਵੇਲੇ ਪੜ੍ਹਦਾ ਸੀ ਇਤਿਹਾਸ, ਮੇਰੇ ਦਿਲ ਵਿੱਚ ਇਹ ਚੀਜ਼ ਆਉਂਦੀ ਸੀ—ਬਈ, ਜਿਹੜੇ ਇਹ ਲਿਖਦੇ ਨੇ ਕਿ ਬੱਕਰੇ ਅੰਦਰ ਬੰਨ੍ਹ ਕੇ ਤੰਬੂਆਂ 'ਚ, ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਕਿਹਾ—ਸਿਰ ਦਿਉ, ਤੇ ਅੰਦਰ ਜਾ ਕੇ ਬੱਕਰੇ ਮਾਰੇ। ਚਾਰ ਸੌ ਵੀਹ ਗੁਰੂ ਗੋਬਿੰਦ ਸਿੰਘ ਕਰੇ, ਜਿਹੜਾ ਔਰੰਗਜ਼ੇਬ ਨੂੰ ਕਹਿੰਦਾ ਹੈ–



**ਹਮੂੰ ਮਰਦ ਬਾਯਦ ਸ਼ਵਦ ਸ਼ੁਖ਼ਨਵਰ।।**
**ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ।।**

*–ਦਸਮ ਗ੍ਰੰਥ, ਪੰਨਾ-੧੩੯੧*

ਜਿਹੜਾ ਉਹਨੂੰ ਕਹਿੰਦਾ ਹੈ ਕਿ ਜਿਹਦੇ ਮੂੰਹ ਚ ਹੋਰ ਹੈ ਤੇ ਅੰਦਰ ਹੋਰ ਹੈ—ਉਹ ਮਰਦ ਨਹੀਂ। ਬੱਕਰੇ ਕੋਈ ਨਹੀਂ ਸੀ। ਏਨਾਂ ਕੁ ਮੈਂ ਵੀ ਕਮਜ਼ੋਰ ਸਾਂ ਕਿ ਸਿੱਖਾਂ ਦੇ ਅੰਦਰ ਸਿਰ ਵੱਡੇ। ਇੱਕ ਮੁਸਲਮਾਨ ਔਰੰਗਜ਼ੇਬ ਦਾ ਸੀ. ਆਈ. ਡੀ. ਦਾ ਛੱਡਿਆ ਹੋਇਆ ਅਨੰਦਪੁਰ ਵਿੱਚ ਆਦਮੀ ਹੈ। ਮੈਂ ਉਸ ਚੀਜ਼ ਦੀ ਖੋਜ ਵਿੱਚ ਲੱਗਾ ਹੋਇਆ, ਸਾਡੇ ਇੱਕ ਨਾਮਧਾਰੀ ਸਿੱਖ ਨੂੰ ਉਹ ਬੰਦਾ ਮਿਲਿਐ ਜਿਹਨੇ ਉਹ ਚੀਜ਼ ਦੱਸੀ ਹੈ। ਉਹ ਲੱਭੀ ਨਹੀਂ ਅਜੇ। ਉਹ ਮੁਸਲਮਾਨ ਇਹ ਕਹਿੰਦਾ*[੧] ਹੈ, ਔਰੰਗਜ਼ੇਬ ਨੂੰ ਲਿਖਦਾ ਹੈ —ਮੇਰੀ ਹੈਰਾਨੀ ਦੀ ਕੋਈ ਹੱਦ ਨਹੀਂ ਰਹੀ ਜਦੋਂ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਦੇ ਸਿਰ ਦੀਵਾਨ ਵਿੱਚ ਕਲਮ ਕਰ ਦਿੱਤੇ ਔਰ ਉਹ ਖਿੱਦੂਆਂ ਵਾਂਗੂੰ ਰੁੜੇ ਫਿਰਦੇ ਨੇ। ਤੰਬੂ 'ਚ ਲਿਜਾ ਕੇ ਨਹੀਂ ਚੋਰੀ ਕੀਤੀ—ਜੋ ਸਿਰ ਮੰਗੇ ਨੇ ਤੇ ਵੱਢੇ ਨੇ। ਕਿਉਂਕਿ ਉਹ ਗੁਰੂ ਕਾਹਦਾ ਹੈ। ਉਹਨੇ ਅੰਮ੍ਰਿਤ ਕੀ ਬਣਾਇਐ —ਜਿਹਦੇ ਨਾਲ ਮੌਤ ਨਹੀਂ ਹੁੰਦੀ—ਜਿਹਦੇ ਛਿੜਕਿਆਂ ਜਾ ਪਿਆਇਆਂ ਨਹੀਂ ਜੀਉਂਦਾ ਹੋ ਸਕਦਾ। ਉਹ ਕਹਿੰਦੈ—ਤੇ ਫਿਰ ਮੇਰੀ ਹੋਰ ਹੱਦ ਨਹੀਂ ਰਹੀ, ਜਦੋਂ ਪ੍ਰੀਤਮ ਸਿੰਘ ਦਾ ਸਿਰ ਸੂਬੇ ਦਸੌਂਧਾ ਸਿੰਘ ਦੇ, ਦਸੌਂਧਾ ਸਿੰਘ ਦਾ ਪ੍ਰਤਾਪ ਸਿੰਘ ਦੇ ਸਿਰ ਤੇ, ਪ੍ਰਤਾਪ ਸਿੰਘ ਦਾ ਦਰਸ਼ਨ ਸਿੰਘ ਰਾਗੀ ਦੇ। ਜੋ ਤਮੀਜ਼ ਨਾਲ ਨਹੀਂ ਰੱਖੇ। ਜਿਹੜਾ ਫੜਿਆ ਉੱਥੇ ਰੱਖ ਦਿੱਤਾ, ਉਹ ਜੋੜ ਕੇ ਜੀਉਂਦੇ ਕਰ ਦਿੱਤੇ। ਇੱਕ ਮੁਸਲਮਾਨ ਦੀ ਗੱਲ ਲਿਖੀ ਹੈ। ਕਿਉਂਕਿ ਗੁਰੂ ਸਰਬ ਕਲਾ ਸਮਰੱਥ ਨਹੀਂ ਜਾਣਿਆ ਜਾਂਦਾ ਜੇ ਇਸ ਤਰ੍ਹਾਂ ਦਾ ਨਾ ਹੋਵੇ। ਤੁਸੀਂ ਉਸ ਗੁਰੂ ਦੇ ਸਿੱਖ ਹੋ ਔਰ ਸਤਿਗੁਰੂ ਨੇ ਤੁਹਾਨੂੰ ਨਾਮ ਜਪਣਾ, ਦਾਨ ਕਰਨਾ, ਇਸ਼ਨਾਨ ਕਰਨਾ ਦੱਸਿਐ। ਸਿੱਖ ਦੇ ਵਾਸਤੇ ਦੋ ਗੱਲਾਂ ਨੇ —ਧਰਮ ਦੀ ਕਿਰਤ ਕਰੇ ਤੇ ਵੰਡ ਕੇ ਖਾਏ।

## ਗਰੀਬ ਦੀ ਮਦਦ

ਅੱਜ ਗਿਆਨੀ ਜੀ ਬੈਠੇ ਰਹੇ ਸਨ ਮੇਰੇ ਪਾਸ। ਮੈਂ ਹੁਣ ਇੱਥੇ ਵੀ ਅਰਜ਼ ਕਰਦਾਂ, ਤੇ ਹੋਲੇ 'ਚ ਵੀ ਕਰਾਂਗੇ ਅਰਜ਼। ਮੁੱਢ ਜਿਹੜਾ ਤੁਸੀਂ ਬੰਨ੍ਹੋਗੇ ਬੱਝ ਜਾਵੇਗਾ। ਤੁਹਾਨੂੰ ਸੌ ਰੁਪਈਆ ਆਪਣਾ ਖਰਚ ਕੱਢ ਕੇ ਬਚੇ ਜਿਹੜਾ, ਉਹਦੇ ਚੋਂ ਤੁਸੀਂ ਇੱਕ ਰੁਪਈਆ ਫੰਡ ਵਾਸਤੇ ਵੱਖਰਾ ਕਰੀ ਜਾਓ। ਆਪਣੇ ਆਪਣੇ ਸ਼ਹਿਰ ਵਿੱਚ, ਆਪਣੀ ਆਪਣੀ ਸੋਸਾਇਟੀ 'ਚ ਉਹ ਰੁਪਈਆ ਰੱਖੋ। ਔਰ ਦੇਖੋ, ਇੱਥੇ ਤੁਹਾਡਾ ਕਉਣ ਆਦਮੀ ਗਰੀਬ ਹੈ। ਉਸਨੂੰ ਤੁਸੀਂ ਉਠਾਓ। ਪਰ, ਉਸਨੂੰ ਨਹੀਂ ਜਿਹੜਾ ਫਜ਼ੂਲ ਖਰਚੀ, ਸ਼ਰਾਬ ਪੀ ਕੇ, ਤਮਾਸ਼ੇ ਦੇਖ ਕੇ, ਨਿਕੰਮਾ ਹੋ ਕੇ, ਕੰਮ ਨਾ ਕਰਕੇ ਰੁਪਈਆ ਗਵਾਏ—ਉਹਨੂੰ ਨਹੀਂ ਦੇਣਾ। ਕਿਸੇ ਵੇਲੇ ਕਿਸੇ ਦਾ ਕਾਰਖਾਨਾ ਜਲ ਗਿਐ, ਉਹਦਾ ਵੀ ਤੁਹਾਡਾ ਫਰਜ਼ ਹੈ। ਇਹਨਾਂ ਨੇ ਸਵੇਰੇ ਇੱਕ ਹੁਕਮ ਦਿੱਤਾ ਸੀ ਕਿ ਆਗਾ ਖਾਂ ਕੌਮ ਪ੍ਰਸਤ ਸੀ। ਸਾਨੂੰ ਉਸਤੋਂ ਇਹ ਗੁਣ ਲੈਣਾ ਚਾਹੀਦਾ ਹੈ ਕਿ ਉਹ ਕੌਮ ਪ੍ਰਸਤ ਹੈ। ਜੇ ਅਸੀਂ ਕੌਮ ਪ੍ਰਸਤ ਬਣ ਜਾਈਏ, ਜੇ ਸਾਡੀ ਕੌਮ ਵੀ ਉੱਚੀ ਹੋ ਜਾਵੇ ਸਾਰੀ ਦੀ ਸਾਰੀ ਕੋਈ ਗਰੀਬ ਨਾ ਰਹਿ ਜਾਏ, ਤਾਂ ਅਸੀਂ ਆਪਣੀ ਕੌਮ ਦੇ ਪ੍ਰਚਾਰ 'ਚ ਹੋਰਨਾਂ ਨੂੰ ਵੀ ਇੱਕ ਇੱਕ ਨੂੰ ਲੈਣ ਲੱਗ ਪਵਾਂਗੇ। ਦੱਸ ਦੱਸ ਲੈਣ ਲਗ ਪਏ ਤਾਂ ਹੋਰਨਾਂ ਨੂੰ ਵੀ ਅਸੀਂ ਰਲਾਂ ਲਵਾਂਗੇ ਨਾਲ।

ਦੂਜਾ ਸਾਡੀ ਕੌਮ ਨਹੀਂ—ਸਾਡਾ ਮਜ਼ਹਬ ਹੈ। ਜੇ ਅਸੀਂ ਸਿੱਖ ਨੂੰ ਕੌਮ ਮੰਨੀਏ ਤਾਂ ਇਹਦੇ ਵਿੱਚ ਬ੍ਰਾਹਮਣ ਤੋਂ ਲੈ ਕੇ ਮਜ਼੍ਹਬੀ ਤਕ ਸਾਰੇ ਲਿਆਂਦੇ ਨੇ ਗੁਰੂ ਸਾਹਿਬ ਨੇ। ਮੈਂ ਇਹ ਅਰਜ਼ ਅੱਜ ਕਰਨੀ ਸੀ ਸੋ ਕੀਤੀ ਹੈ। ਤੁਸੀਂ ਇਹ ਖਿਆਲ ਕਰੋ ਆਪਣੀ ਆਪਣੀ ਜਗ੍ਹਾ ਤੇ ਪੰਜ-ਪੰਜ, ਦਸ-ਦਸ ਰਲਦੇ ਹੋ, ਤੁਸੀਂ ਇਹ ਫੰਡ ਆਪਣੇ ਕੋਲ ਜਮਾ ਕਰੋ। ਅੱਜ ਗੁਰੂ ਨੇ ਤੁਹਾਨੂੰ ਦਿੱਤਾ ਹੈ। ਪਤਾ ਨਹੀਂ ਉਹ ਕਿੰਨਾਂ ਦਿੰਦਾ ਹੈ, ਕੀ ਕਰੀ ਜਾਂਦਾ ਹੈ। ਜੇ ਤੁਸੀਂ ਵੀ ਉਸ ਤਰਾਂ ਕਰੋ—ਦੱਸੋ ਮੈਂ ਉੱਥੇ ਪਤਾ ਕੀਤਾ ਹੈ ਨੈਰੋਬੀ—ਕਿ ਉਹ ਰੋਟੀਆਂ ਇਕੱਠੀਆਂ ਕਰਕੇ ਲਿਆਕੇ ਰੱਖ ਦਿੰਦੇ ਨੇ। ਮਸੀਤ ਨੂੰ ਜਾਂਦੇ, ਕੰਮ ਨੂੰ ਜਾਂਦੇ, ਜਿਹੜੇ ਭੁੱਖੇ ਲੋਕ ਨੇ ਉਹ ਰਾਤ ਨੂੰ ਰੋਟੀਆਂ ਉੱਥੋਂ ਲੈ ਜਾਂਦੇ



ਨੇ। ਤੁਹਾਡੇ ਸ਼ਹਿਰ 'ਚ ਜੇ ਕਿਤੇ ਗਰੀਬਾਂ ਚਹੁੰ ਨੂੰ ਤੁਸੀਂ ਰੋਟੀਆਂ ਦਿਉਗੇ, ਜੇ ਆਪਣਿਆਂ ਨੂੰ ਦਿਉਗੇ ਤਾਂ ਹੋਰਨਾਂ ਨੂੰ ਵੀ ਦੇ ਦਿਉਗੇ, ਉਹ ਆਪੇ ਤੁਹਾਡੇ ਹੋ ਜਾਣਗੇ।

## ਸਾਰੇ ਰਲ ਕੇ ਬੈਠੋ

ਮੈਂ ਇਹ ਅਰਜ਼ ਕਰਕੇ, ਕਿ ਇਸ ਗੱਲ ਨੂੰ ਇਹ ਨਹੀਂ—ਤੇਰੀ ਪੱਗ ਪੀਲੀ ਹੈ ਮੇਰੇ ਨਾਲ ਨਹੀਂ ਰਲਦੀ, ਮੈਂ ਇਹਦੀ ਗੱਲ ਨਹੀਂ ਸੁਣਨੀ—ਇਹਦੀ ਦਾੜ੍ਹੀ ਬੱਧੀ ਹੋਈ ਹੈ, ਮੈਂ ਇਹਦੀ ਗੱਲ ਨਹੀਂ ਸੁਣਨੀ—ਇਹਨੇ ਪਜਾਮਾ ਖੁਲ੍ਹਾ ਪਾਇਆ ਹੋਇਐ, ਰੇਬ ਪਾਇਆ ਹੋਇਆ—ਇਉਂ ਨਾ ਕਰੋ। ਬੈਠੋ, ਗੱਲ ਸੁਣੋ, ਭਾਵੇਂ ਕਿਸੇ ਤਰ੍ਹਾਂ ਦਾ ਕੋਈ ਹੈ, ਜਿਹਦੇ ਚੋਂ ਚੰਗੀ ਗੱਲ ਨਿਕਲਦੀ ਹੈ, ਉਹਦੇ ਤੇ ਬਹਿਕੇ ਵਿਚਾਰ ਕਰ ਲਉ, ਲੜੋ ਨਾ, ਖਵਰੇ ਇਹਦੇ 'ਚੋਂ ਕੀ ਨਿਕਲੇ।

ਬੈਠੋ, ਕਿਉਂ ਭਾਈ ਸਾਹਿਬ—ਆਹ ਦੱਸੋ, ਇਹਦੇ 'ਚ ਆਹ ਨੁਕਸ ਹੈ। ਬੈਠੋ ਜੇ ਉਹ ਕਿਰਪਾ ਕਰਕੇ ਉਹ ਤੁਹਾਡੀ ਸ਼ੰਕਾ ਨਵਿਰਤ ਕਰ ਦੇਵੇ ਤਾਂ ਤੁਸੀਂ ਉਹਨੂੰ ਮੰਨੋਗੇ ਕਿ ਇਹ ਚੰਗਾ ਕੰਮ ਹੈ। ਇੱਕ ਆਦਮੀ ਕੁਟਾਰ*[2] ਨਾਲ ਪਾਣ ਦਿੰਦਾ ਹੈ, ਇੱਕ ਉਸ ਤੋਂ ਚੰਗੀ ਚੀਜ਼ ਤੁਹਾਡੇ ਕੋਲ ਉੱਥੋਂ ਬਾਹਰੋਂ ਲਿਆਕੇ ਤੁਹਾਨੂੰ ਦੇ ਦਿੰਦਾ ਹੈ, ਤੁਹਾਥੋਂ ਕੁਟਾਰ ਦੇ ਪੈਸੇ ਲੈਂਦਾ ਹੈ ਉਹਦੇ ਥਾਂ। ਤੁਸੀਂ ਕਿਉਂ ਇਹ ਕੰਮ ਕਰੋ, ਤੁਸੀਂ ਵੀ ਪਾਣ ਹੀ ਦੇਣੀ ਹੈ।

ਮੇਰੀ ਇਹ ਅਰਜ਼ ਹੈ ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ, ਇਸ਼ਨਾਨ ਕਰਿਆ ਕਰੋ, ਬਾਣੀ ਪੜ੍ਹਿਆ ਕਰੋ, ਨਾਮ ਜਪਿਆ ਕਰੋ। ਮੇਰਾ ਸਰੀਰ ਇਹੋ ਜਿਹਾ ਹੀ ਹੋਇਐ। ਪ੍ਰੀਤਮ ਸਿੰਘ ਹੁਰਾਂ ਨੂੰ ਮੈਂ ਅਰਜ਼ ਤੇ ਕਰਨੀ ਸੀ ਅੱਜ ਸਵੇਰੇ। ਨੌਂ ਵੱਜਣ ਨੂੰ ਵੀਹ ਮਿੰਟ ਰਹਿ ਚਲੇ ਤੇ ਮੈਂ ਹੁਣ ਇਹਨਾਂ ਅੱਗੇ ਹੀ ਅਰਜ਼ ਕਰਕੇ ਕਿ ਹੁਣ ਪੰਡਤ ਜੀ ਹੁਰੀਂ, ਸੰਤ ਦਸੌਂਦਾ ਸਿੰਘ ਹੁਰੀਂ ਕਿਰਪਾ ਕਰਨਗੇ। ਆਸਾ ਦੀ ਵਾਰ ਦਾ ਇੱਥੇ ਹੀ ਕੀਰਤਨ ਹੋਏਗਾ। ਸਵੇਰੇ ਭੋਗ ਵੀ ਪਾਉਣਾ ਹੈ। ਇਹਨਾਂ ਨੇ ਇੱਕ ਪਾਠ ਕੀਤਾ ਹੋਇਐ ਸਾਧਾਰਨ, ਉਹ ਗੁਰਬਾਣੀ ਦਾ, ਮਹਾਰਾਜ ਦਾ ਸਵੇਰੇ ਭੋਗ। ਕੀਰਤਨ ਆਸਾ

ਦੀ ਵਾਰ ਦਾ ਸੂਰਜ ਨਿਕਲਦੇ ਤੱਕ ਹੋਵੇਗਾ। ਸਾਨੂੰ ਇਸੇ ਤਰ੍ਹਾਂ ਹੀ ਹੁਕਮ ਹੈ। ਕਹਿੰਦੇ ਨੇ ਕਿ ਕਿਸੇ ਵਕਤ ਆਸਾ ਦੀ ਵਾਰ ਸ਼ਾਮ ਦੇ ਵੇਲੇ ਲਗਦੀ ਸੀ।

ਗੁਰੂ ਅਰਜਨ ਦੇਵ ਨੇ ਇਹਨੂੰ ਬਦਲਕੇ ਤੜਕੇ ਦਾ ਕਰ ਦਿੱਤਾ ਸੀ, ਸੂਰਜ ਚੜ੍ਹਦੇ ਨੂੰ ਭੋਗ ਪੈ ਜਾਏ। ਉਸੇ ਚੀਜ਼ ਨੂੰ ਗੁਰੂ ਗੋਬਿੰਦ ਸਿੰਘ ਨੇ ਅਪਣਾਇਆ, ਸਤਿਗੁਰੂ ਰਾਮ ਸਿੰਘ ਦੇ ਪੁਰਾਣੇ ਰਾਗੀ ਸਾਨੂੰ ਇੱਕ ਦਸਦੇ ਸੀ, ਬਈ ਜਦੋਂ ਕੀੜੀ ਫਿਰਦੀ ਦਿਸੇ ਤਾਂ ਉਦੋਂ ਭੋਗ ਪਾ ਦਿਉ। ਕਿਸੇ ਦੀ ਅੱਖ ਨਾ ਦਿੱਸੇ। ਕੀਰਤਨ ਆਸਾ ਦੀ ਵਾਰ ਨੂੰ ਜੇ ਕਿਰਪਾ ਕਰੀ, ਤਾਂ ਸੂਰਜ ਚੜ੍ਹਦੇ ਜਿੰਨਾਂ ਚਾਨਣ ਕਰ ਸਕਦੇ ਹੋ। ਪਰ ਆਸਾ ਦੀ ਵਾਰ ਸੁਣਨ ਦਾ ਸਵਾਦ ਨਹੀਂ ਆਉਂਦਾ ਜੇ ਕਿਸੇ ਦੀਆਂ ਅੱਖਾਂ ਦੀਹਦੀਆਂ ਰਹਿਣ। ਬੰਦੇ ਤੇ ਬੰਦਾ ਨਾ ਚੜ੍ਹੇ– ਏਨਾ ਮੱਧਮ ਚਾਣਨ—ਮੈਂ ਅਰਜ਼ ਕਰਾਂ—ਸਵੇਰੇ ਚਾਹੀਦਾ ਹੈ। ਛੋਟਾ ਬਿਲਕੁਲ, ਛੋਟੇ ਤੋਂ ਛੋਟਾ ਬਲਬ ਲਾਉ, ਦਿਨ ਚੜ੍ਹੇ, ਇੱਥੇ ਕੋਈ ਨਾ ਆਵੇ, ਮੂੰਹ ਕਿਸੇ ਦਾ ਕਿਸੇ ਨੂੰ ਨਾ ਦਿੱਸੇ। ਫਿਰ ਜਦੋਂ ਦਿਨ ਚੜ੍ਹੇ, ਜਦੋਂ ਬਾਣੀ ਪੜ੍ਹਨੀ ਹੈ, ਜੋ ਮਰਜ਼ੀ ਹੈ ਕਰ ਲਉ। ਮੈਂ ਹੁਣ ਖਿਮਾਂ ਮੰਗਦਾ ਹਾਂ।

ਸਤਿ ਸ੍ਰੀ ਅਕਾਲ।।



## ਟਿੱਪਣੀਆਂ

★੧ ਪੂਰੀ ਰਿਪੋਰਟ ਲਈ ਦੇਖੋ ਪੰਨਾ–੧੪੮

★੨ ਕੁਟਾਰ ਇੱਕ ਅਤਿ ਜ਼ਹਿਰੀਲਾ ਕੈਮੀਕਲ ਪਾਊਡਰ ਹੈ, ਜਿਸ ਨੂੰ ਅਫਰੀਕਾ ਵਿੱਚ ਲੋਹੇ ਨੂੰ ਪਾਣ ਦੇਣ ਵਾਸਤੇ ਵਰਤਿਆ ਜਾਂਦਾ ਹੈ। ਮੁਖਾਬਾ ਟਰਾਈਬ ਦੇ ਲੋਕ ਇਸ ਨੂੰ ਤੀਰਾਂ ਦੀਆਂ ਮੁਖੀਆਂ ਤੇ ਲਗਾਉਂਦੇ ਹਨ। ਜਿਉਂ ਹੀ ਇਹ ਕਿਸੇ ਵਿਅਕਤੀ ਨੂੰ ਲਗਦਾ ਹੈ, ਇਸ ਦਾ ਜ਼ਹਿਰ ਵਿਅਕਤੀ ਦੇ ਖ਼ੂਨ ਨਾਲ ਰਲਦਾ ਹੈ ਅਤੇ ਉਹ ਮਰ ਜਾਂਦਾ ਹੈ।

# ਅਫ਼ਰੀਕਾ, ਮਾਰਚ ੧੯੫੯

# ੩

ਸਤਿਗੁਰੂ ਦੀ ਸਾਜੀ ਨਿਵਾਜੀ ਸਾਧ ਸੰਗਤ ਤੇ ਹੋਰ ਸੱਜਣੋ, ਮਾਈਓ ਬੀਬੀਓ—ਇੱਥੇ ਤੁਸੀਂ ਆਉਂਦੇ ਹੋ, ਹਰ ਇੱਕ ਜਗ੍ਹਾ, ਜਿੱਥੇ ਜਾਈਦਾ ਹੈ, ਕੋਈ ਆਦਮੀ ਜਿਹੜਾ ਆਪਣਾ ਵਕਤ ਛੱਡ ਕੇ ਜਾਂਦਾ ਹੈ, ਉਹ ਕਿਸੇ ਲਾਹੇ ਵਾਸਤੇ ਜਾਂਦਾ ਹੈ। ਜੇ ਉੱਥੇ ਜਾ ਕੇ—ਜਿਸ ਤਰ੍ਹਾਂ ਗੁਰੂ ਜੀ ਨੇ ਲਿਖਿਐ–

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ।।**
**ਇਕੁ ਭਾਉ[1] ਲਥੀ ਨਾਤਿਆ ਦੁਇ ਭਾ[2] ਚੜੀਅਸੁ[3] ਹੋਰ।।**

*–ਮ:੧, ਪੰਨਾ–੭੮੯*

ਜੇ ਤੀਰਥਾਂ ਤੇ ਗਏ, ਮਨ ਖੋਟੇ—ਜੇ ਏਸ ਖਿਆਲ ਨਾਲ ਗਏ ਕਿ ਲੋਕਾਂ ਦੀਆਂ ਜੇਬਾਂ ਕਟਾਂਗੇ; ਕਿਸੇ ਲੜਕੀ ਵੱਲ ਝਾਕਾਂਗੇ; ਕੋਈ ਮਾਈ ਬੀਬੀ ਇਸ ਬੁਰੇ ਕੰਮ ਵਾਸਤੇ ਜਾਵੇ; ਕਿਸੇ ਦੀ ਚੀਜ਼ ਚੁੱਕਣ ਵਾਸਤੇ ਗਏ; ਮੇਰੇ ਵਾਂਗੂ ਲੀੜੇ, ਕੱਪੜੇ, ਮਾਲਾ ਮੂਲਾ ਪਾ ਕੇ, ਜਾਂ ਰੰਗ ਲਾ ਕੇ, ਜਾਂ ਜਟਾਂ ਰੱਖ ਕੇ ਜਾ ਬੈਠੇ—ਬਈ, ਇਹਦੇ ਨਾਲ ਚਾਰ ਪੈਸੇ ਕਮਾ ਕੇ ਉੱਥੋਂ ਲਿਆਵਾਂਗੇ, ਤਾਂ–

**ਮਨਿ ਖੋਟੈ ਤਨਿ ਚੋਰ**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ।।**

ਜੇ ਸ਼ਰਧਾ ਨਾਲ ਜਾਈਏ, ਫੇਰ ਕਿਆ ਕੀਮਤ ਹੈ–

**ਏਕ ਪਲਕ ਸੁਖ ਸਾਧ ਸਮਾਗਮ,**

ਸਤਿਗੁਰੂ ਜੀ ਲਿਖਦੇ ਹਨ–



**ਕੋਟਿ ਬੈਕੁੰਠਹ ਪਾਏ।।**

*–ਸਾਰੰਗ ਮ:੫, ਪੰਨਾ–੧੨੦੮*

## ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ

ਜ਼ਰਾ ਇਹਦੇ ਤੇ ਧਿਆਨ ਦੇਣਾ। ਦੋ ਤਿੰਨ ਚੀਜ਼ਾਂ ਆਦਮੀ ਦੇ ਵਾਸਤੇ ਹਨ—ਨਾਮ ਜਪਣਾ, ਕਿਰਤ ਕਰਕੇ ਖਾਣਾ, ਵੰਡ ਕੇ ਖਾਣਾ। ਕਿਰਤ ਕਰਨੀ ਔਰ ਵੰਡ ਕੇ ਖਾਣਾ, ਇਹਨਾਂ ਤੋਂ ਬਗੈਰ ਜਿਹੜੀ ਮਨੁੱਖ ਦੇਹ ਹੈ, ਉਹ ਕਿਸੇ ਕੰਮ ਨਹੀਂ।

**ਦੁਲਭ[4] ਦੇਹ ਪਾਈ ਵਡਭਾਗੀ।।**
**ਨਾਮੁ ਨ ਜਪਹਿ ਤੇ ਆਤਮ ਘਾਤੀ।।**

*–ਗਉੜੀ ਮ:੫, ਪੰਨਾ–੧੮੮*

ਗੁਰੂ ਅਰਜਨ ਦੇਵ ਮਹਾਰਾਜ—ਸਹਸ ਕ੍ਰਿਤ ਸਲੋਕ ਸ਼ਬਦ ਹੈ, ਉਹ ਸੰਸਕ੍ਰਿਤ ਨਹੀਂ, ਕੁਝ ਭਾਸ਼ਾ 'ਚ ਵੀ ਫਰਕ ਹੈ—ਉਹ ਕਹਿੰਦੇ ਨੇ–

**ਗੁਰ ਮੰਤ੍ਰ ਹੀਣਸ੍ਯ[5] ਜੋ ਪ੍ਰਾਣੀ**
**ਧ੍ਰਿਗੰਤ[6] ਜਨਮ ਭ੍ਰਸਟਣਹ[7]।।**

*–ਪੰਨਾ–੧੩੫੯*

ਗੁਰੂ ਮੰਤਰ ਤੋਂ ਹੀਨ ਜੋ ਪੁਰਸ਼ ਹੈ, ਜਿਸ ਨੇ ਗੁਰੂ ਮੰਤਰ ਨਹੀਂ ਲਿਆ। ਬੜਾ ਰੌਲਾ ਹੈ ਇਸ ਗੱਲ ਦਾ—ਸਾਨੂੰ ਜੋ ਬਾਣੀ ਦੀ ਸਮਝ ਆਈ ਹੈ, ਅਸਾਂ ਉਹ ਦੱਸਣੀ ਹੈ, ਸਾਡੀ ਕਿਸੇ ਨਾਲ ਦਵੇਸ਼ ਨਹੀਂ, ਕੋਈ ਜਿਵੇਂ ਮਰਜ਼ੀ ਹੈ ਕਰ੍ਹੇ। ਮੰਤਰ ਸ਼ਬਦ ਜਿਹੜਾ ਹੈ—ਇਹ ਮਤਰੀ ਧਾਤੂ ਹੈ ਸੰਸਕ੍ਰਿਤ ਦੀ, ਗੁਪਤ ਭਾਸ਼ਨ ਦਾ ਨਾਮ ਹੈ, ਕਿ ਉੱਚੀ ਨਾ ਕਹਿਆ ਜਾਏ। ਮਹਾਰਾਜ ਨੇ ਬਾਣੀ 'ਚ ਵੀ ਇੱਕ ਜਗ੍ਹਾ ਕਿਹਾ ਹੈ–

**ਊਚਾ ਨਹੀ ਕਹਣਾ,**

*–ਰਾਮਕਲੀ ਮ:੧, ਪੰਨਾ–੮੭੭*

ਉਹ ਮੰਤਰ–

*ਮੋਖ ਰਾਖੀਏ ਮੰਤਰ ਜੋ ਪ੍ਰਗਟ ਵਿਫਲ ਹੋ ਜਾਏ।*

– *ਸਿਧ ਔਖਦੀ ਮਣੀ ਕੀਮੀਆ ਬੀਰ ਰੁ ਮੰਤ੍ਰ।*
*ਇਨਕੇ ਪ੍ਰਗਟ ਕਰੇ ਜਗਤ ਮੈਂ ਬਢੈ ਉਪਾਧੀ।*

ਇਹ ਚੀਜ਼ਾਂ ਨੰਗੀਆਂ ਕਰਨ ਵਾਲੀਆਂ ਨਹੀਂ ਹੁੰਦੀਆਂ। ਜਿਸ ਤਰ੍ਹਾਂ, ਖਿਮਾ ਕਰਨਾ, ਮਾਈ ਬੀਬੀ ਸਾਡੀ ਆਪਣੇ ਘਰ ਰਹਿੰਦੀ ਹੈ। ਸਹੁਰੇ ਜਾਂਦੀ ਹੈ, ਉਹ ਸੰਜੋਗ ਨਾਲ ਉਹਦੇ ਪੇਟ 'ਚ ਬੱਚਾ ਹੁੰਦਾ ਹੈ। ਉਹਦੀ ਕੋਸ਼ਿਸ਼ ਇਹ ਹੁੰਦੀ ਹੈ—ਉਹਨੂੰ ਸੰਗ ਲੱਗਦੀ ਹੈ—ਕਿ ਮੈਂ ਇਹਨੂੰ ਢਕ ਕੇ ਰੱਖਾਂ। ਉਹ ਨੰਗਾ ਹੁੰਦਾ ਹੈ ਜਿਉਂ ਜਿਉਂ ਵਧਦਾ ਹੈ, ਪਤਾ ਲੱਗਦਾ ਹੈ। ਇਸੇ ਤਰ੍ਹਾਂ ਹੀ ਜਿਹੜੇ ਮਹਾਂਪੁਰਖ, ਸਾਧੂ, ਜਿਹੜੇ ਗੁਰਮੁਖ ਪੁਰਸ਼ ਹਨ, ਉਹ ਆਪਣੀ ਭਲਾਈ ਨੂੰ ਇਸੇ ਤਰ੍ਹਾਂ ਢੱਕਦੇ ਹਨ। ਉਹ ਨੰਗੀ ਹੁੰਦੀ ਹੈ ਜ਼ਰੂਰ, ਪਰ ਉਹ ਆਪ ਨਹੀਂ ਕਰਦੇ, ਇਉਂ ਨਹੀਂ ਕਹਿੰਦੇ—ਮੈਂ ਸੰਤ ਹਾਂ, ਆਪਣੇ ਨਾਉਂ ਨਾਲ ਅਸੀਂ ਹਾਂ। ਮੈਂ ਦੀ ਜਗ੍ਹਾ—ਅਸੀਂ, ਬਹੁਤ ਸਾਡੇ 'ਚ ਅੱਜ ਰਿਵਾਜ ਹੋ ਗਿਐ—ਅਸੀਂ ਜੀ ਫਲਾਨੀ ਜਗ੍ਹਾ ਗਏ, ਅਸੀਂ ਇਉਂ ਕੀਤਾ। ਕੋਈ ਕੋਈ ਸੱਜਣ ਆਪਣੇ ਨਾਂ ਦੇ ਨਾਲ ਦੀਵਾਨ ਵਿੱਚ ਸੰਤ ਕਹਿਕੇ, ਯਾ ਸਾਧੂ ਕਹਿਕੇ, ਮਹਾਰਾਜ ਕਹਿਕੇ ਕੁਛ ਆਪਣੇ ਨਾਮ ਦੇ ਨਾਲ ਗੱਲ ਕਰਦੇ ਹਨ। ਪਰ ਗੁਰਮਤ ਦੇ, ਮਨੁੱਖਤਾ ਦੇ ਭੀ ਇਹ ਉਲਟ ਹੈ ਕਿ ਕੋਈ ਭੀ ਜੋ ਚੰਗਾ ਮਨੁੱਖ ਹੈ, ਉਹ ਆਪਣੀ ਵਡਿਆਈ ਨੂੰ ਨਹੀਂ ਕਰਦਾ ਕਦੇ।

**ਧ੍ਰਿਗੰਤ ਜਨਮ ਭ੍ਰਸ਼ਟਣਹ।।**

ਫੇਰ ਕੈਸਾ ਹੈ–

**ਕੂਕਰਹ[੮] ਸੂਕਰਹ[੯] ਗਰਧਭਹ[੧੦]**
**ਕਾਕਹ[੧੧] ਸਰਪ[੧੨] ਨਹ ਤੁਲਿ[੧੩] ਖਲਹ[੧੪]।।**

*–ਮ:੫, ਪੰਨਾ–੧੩੫੬*

ਕੁੱਤੇ, ਸੂਰ, ਕਾਂ, ਗਧੇ, ਸੱਪ—ਉਹ ਮੂਰਖ ਹੈ ਜਿਹਨੇ ਭਜਨ ਨਹੀ ਪੁੱਛਿਆ, ਉਹ ਇਹਨਾਂ ਦੇ ਤੁੱਲ ਭੀ ਨਹੀਂ। ਕਿਉਂ—ਕਬੀਰ ਜੀ ਕਹਿੰਦੇ ਹਨ–

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ।।**

*–ਪੰਨਾ–੧੩੭੨*

ਘਟੋ ਘਟ ਉਹ ਗਲੀਆਂ ਤੇ ਸਾਫ ਕਰ ਛਡਦਾ ਹੈ। ਕੁੱਤਾ—ਭਾਈ



ਗੁਰਦਾਸ ਜੀ ਕਹਿੰਦੇ ਹਨ–

*ਸ੍ਵਾਨ ਸ੍ਵਾਮ ਕਾਮ ਲਾਗਿ ਜਾਮਨੀ ਜਾਗ੍ਰਤ ਰਹੈ।*

*–ਕਬਿਤ ੪੯੪*

ਕੁੱਤਾ ਜਿੰਨੀ ਰੋਟੀ ਦੇ ਦਿਓ—ਦੋ ਦਿਉ ਤਾਂ ਭੀ ਖਾ ਕੇ ਰਹੂ, ਤਿੰਨ ਦੇ ਦਿਉ ਤਾਂ ਭੀ ਰਹੂ। ਜੇ ਮਾਰੋ ਚੀਜ਼ ਤਾਂ ਬਾਹਰ ਨਿਕਲ ਜਾਊ, ਪਰ ਜਦੋਂ ਅਵਾਜ਼ ਮਾਰੋ ਤਾਂ ਪੂਛ ਹਿਲਾ ਕੇ ਆਊ। ਸਾਡੇ ਵਾਂਗੂੰ ਇਉਂ ਨਹੀਂ—ਬਈ, ਜ਼ਰਾ ਕੁ ਨਹੀਂ ਝਾਕੇ ਤਾਂ ਸਾਰੀ ਉਮਰ ਬੋਲਣਾ ਹੀ ਨਹੀਂ। ਸਬਰ ਇਹ ਹੈ—ਬਈ, ਜੋ ਮਿਲੇ ਖਾਣਾ ਹੈ; ਕੰਮ ਇਹ ਹੈ—ਬਈ, ਆਪਣੇ ਮਾਲਕ ਦੇ ਘਰੋਂ ਨਹੀਂ ਜਾਣਾ। ਜੇ ਘੂਰ ਦਿੰਦਾ ਹੈ ਮਾਲਕ ਤਾਂ ਬਾਹਰ ਨਿਕਲ ਗਿਐ, ਜਦੋਂ ਪੁਚਕਾਰਿਆ ਤਾਂ ਉਦੋਂ ਆ ਗਿਆ, ਗੁੱਸਾ ਨਹੀਂ ਚਿਤ 'ਚ ਰੱਖਿਆ। ਸੇਵਾ ਕਰਨੀ ਹੈ, ਰਾਤ ਨੂੰ ਜਾਗਣਾ ਹੈ। ਸੂਰ, ਗਾਉਂ ਅੱਛਾ ਰੱਖਦਾ ਹੈ। ਖੋਤਾ ਚਾਰ ਮਣ ਭਾਰ ਤੇ ਚੁੱਕ ਲੈਂਦਾ ਹੈ, ਕਿਸੇ ਦਾ ਕੁਝ ਕੰਮ ਤੇ ਸਵਾਰਦਾ ਹੈ—ਅਸੀਂ ਕੁਛ ਨਹੀਂ ਸਵਾਰਦੇ। ਕਾਂ ਨੂੰ ਪੁਰਾਣੇ ਜ਼ਮਾਨੇ ਵਿੱਚ, ਤੇ ਹੁਣ ਤਕ ਵੀ, ਅਜੇ ਸਾਡੇ ਗੱਲ ਆਉਂਦੀ ਹੈ–

*ਉੱਡ ਉੱਡ ਕਾਵਾਂ ਤੈਨੂੰ ਛੰਨੇ ਚੂਰੀ ਪਾਵਾਂ।*

ਗੁਰੂ ਜੀ ਨੇ ਭੀ ਕਬੀਰ ਦੀ ਜ਼ਬਾਨੀ ਗਉੜੀ 'ਚ ਲਿਖਿਆ ਹੈ–

**ਉਡਹੁ[੧੫] ਨ ਕਾਗਾ ਕਾਰੇ[੧੬]।।**

ਕਿਉਂ ਨਹੀਂ ਉੱਡਦਾ ਹੁਣ ਮੇਰੇ—

**ਬੇਗਿ[੧੭] ਮਿਲੀਜੈ ਅਪੁਨੇ ਰਾਮ ਪਿਆਰੇ।।**

*–ਪੰਨਾ–੩੩੮*

–ਉੱਡ। ਉਹਦੇ ਵਰਗਾ ਵੀ ਨਹੀਂ।

**ਸਰਪ ਨਹ ਤੁਲਿ ਖਲਹ।।**

ਸੱਪ ਵੀ ਕੀਲ ਵਿੱਚ ਆ ਜਾਂਦਾ ਹੈ।

## ਪੁਰਾਤਨ ਸਭਿਅਤਾ

ਮੈਂ ਅਰਜ਼ ਕੀਤੀ ਸੀ ਕਿ ਤੁਸੀਂ ਸੁਣ ਲਉ ਜ਼ਰਾ ਧਿਆਨ ਦੇ ਕੇ। ਅਸੀਂ

ਕਲਜੁਗ ਵਿੱਚ ਆ ਕੇ ਆਪਣੀ ਸਭਿਅਤਾ ਹਿੰਦੂ ਜਿਹੜੀ ਹੈ, ਜਿਹੜੀ ਸਾਡੀ ਪੁਰਾਤਨ ਸਭਿਅਤਾ ਸੀ ਉਹਨੂੰ ਅਸੀਂ ਗਵਾ ਬੈਠੇ। ਜੁੱਤੀ ਵਾਲੇ ਪੈਰ, ਧੋਤੇ ਬਗੈਰ ਮੰਜੇ ਉੱਤੇ ਚੜ੍ਹਨਾ, ਅੱਜ ਇਹ ਚੀਜ਼ ਸਾਹਮਣੇ ਹੈ ਸਾਡੇ। ਬੀਕਾਨੇਰ ਦੇ ਇਲਾਕੇ 'ਚ ਸੁਹਾਵਾ ਓਸ ਜਗ੍ਹਾ ਦਾ ਨਾਮ ਹੈ, ਜਿਹਨੂੰ ਸਿੱਖ ਸੁਹੇਵਾ ਸਾਹਿਬ ਕਹਿੰਦੇ ਹਨ, ਜਿੱਥੇ ਗੁਰੂ ਗੋਬਿੰਦ ਸਿੰਘ ਗਏ ਹਨ। ਬੀਕਾਨੇਰੀਏ ਲੋਗ ਪੀਪਲ ਵਾਲਾ ਸਾਹਿਆ ਕਹਿੰਦੇ ਹਨ। ਉਹਦੇ ਨੇੜੇ ਤੇੜੇ ਦਸ, ਵੀਹ ਕੋਹ ਤਕ, ਇੱਕ ਸੱਪ ਹਨ ਜਿਹੜੇ ਆਦਮੀ ਦਾ ਸਾਹ ਪੀਂਦੇ ਹਨ ਸੁੱਤੇ ਪਏ ਦਾ। ਸਾਹ ਪੀਣ ਦਾ ਮਤਲਬ ਇਹ ਹੈ ਕਿ, ਆਦਮੀ ਜਦੋਂ ਸਾਹ ਲੈਂਦਾ ਹੈ ਸ਼, ਸ਼, ਸ਼..............., ਸੱਪ ਆਸ਼ਕ ਹੈ ਇਸ ਫੂਕ ਉੱਤੇ। ਉਹ ਆਦਮੀ ਦੇ ਮੂੰਹ ਦੇ ਉੱਤੇ ਮੂੰਹ ਧਰ ਦਿੰਦਾ ਹੈ ਜਾ ਕੇ। ਉਸ ਦਾ ਛਾਲਾ ਫਿੱਸ ਜਾਂਦਾ ਹੈ, ਆਦਮੀ ਮਰ ਜਾਂਦਾ ਹੈ, ਵਿਹੁ ਚੜ੍ਹ ਜਾਂਦੀ ਹੈ। ਲੇਕਿਨ, ਜਿਸ ਮੰਜੇ ਉੱਤੇ ਜੁੱਤੀ ਵਾਲਾ ਪੈਰ ਲੈ ਕੇ ਕੋਈ ਨਹੀਂ ਚੜ੍ਹਦਾ, ਧੋ ਕੇ ਚੜ੍ਹਦਾ ਹੈ, ਉਹਦੇ ਉੱਤੇ ਉਹ ਸੱਪ ਵੀ ਨਹੀਂ ਚੜ੍ਹਦਾ। ਅਸੀਂ ਤੇ ਉਹਦੇ ਵਰਗੇ ਵੀ ਨਹੀਂ। ਇਹ ਅੱਜ ਉੱਥੇ ਆਮ ਗੱਲ ਹੈ, ਲੋਕ ਪੈਰ ਧੋਤੇ ਬਗੈਰ ਮੰਜੇ ਉੱਤੇ ਨਹੀਂ ਚੜ੍ਹਦੇ, ਫੇਰ ਸੱਪ ਨਹੀਂ ਉਹਨਾਂ ਨੂੰ ਲੜਦਾ। ਅਸੀਂ ਸਣੇ ਬੂਟਾਂ ਵੀ ਸੌਂ ਜਾਂਦੇ ਹਾਂ।

ਪੁਰਾਣੇ ਇਤਿਹਾਸ ਪੜ੍ਹਦੇ ਹਾਂ ਰਾਜੇ ਯਯਾਤਿ ਦਾ, ਨਲ ਦਾ—ਕਿ ਲਘੂ ਸ਼ੰਕਾ ਕਹੋ—ਪੇਸ਼ਾਬ ਕਹੋ—ਚੀਤਾ ਕਹੋ—ਕੁਝ ਕਹੋ—ਛੱਡਣ ਲੱਗਿਆਂ ਪੈਰ ਧੋ ਲੈਂਦਾ ਸੀ। ਓਦਣ ਨਾ ਧੋਤੇ, ਪੈਰਾਂ ਤੇ ਛਿੱਟੇ ਪੇਸ਼ਾਬ ਦੇ ਪਏ ਰਹਿ ਗਏ, ਤਾਂ ਕਲਜੁਗ ਅੰਦਰ ਪ੍ਵੇਸ਼ ਕਰ ਗਿਆ, ਤਾਂ ਕਿੰਨਾ ਦੁੱਖ ਦਿੱਤਾ ਉਹਨੂੰ। ਹੁਣ ਅਸੀਂ ਖੜੇ ਕੇ ਹੀ ਪੰਜ ਸ਼ਨਾਨਾ ਕਰਦੇ ਹਾਂ। ਬਹਿਣਾ ਭੀ ਅਉਖਾ ਹੈ ਸਾਨੂੰ। ਫਿਰ ਗੁਰੂ ਸਾਹਿਬ ਦੀ ਬਾਣੀ, ਅਸੀਂ ਸਿੱਖ, ਅਸੀਂ ਰੋਜ਼ ਜਪੁ ਸਾਹਿਬ ਦੇ ਪਾਠੀ—ਗੁਰੂ ਜੀ ਕੀ ਕਹਿੰਦੇ ਨੇ ਵੀਹਵੀਂ ਪਉੜੀ ਵਿੱਚ–

**ਭਰੀਐ ਹਥੁ ਪੈਰੁ ਤਨੁ ਦੇਹੁ।।**
**ਪਾਣੀ ਧੋਤੈ ਉਤਰਸੁ ਖੇਹ।।**
**ਮੂਤ ਪਲੀਤੀ ਕਪੜੁ ਹੋਇ।।**



**ਦੇ ਸਾਬੂਣੁ ਲਈਐ ਓਹੁ ਧੋਇ।।**

*–ਪੰਨਾ–੪*

ਜਿਹਨੂੰ ਪੇਸ਼ਾਬ ਲੱਗ ਜਾਏ ਉਹਨੂੰ ਸਾਬਣ ਨਾਲ ਧੋਈਦਾ ਹੈ—ਤੇ ਅੱਧਾ ਵਿੱਚ ਤੇ ਅੱਧਾ ਬਾਹਰ, ਗੁਰੂ ਗੋਬਿੰਦ ਸਿੰਘ ਜੀ ਨੇ ਲਿਖਿਆ ਹੈ–

*ਜਾਮ ਜਾਮਨੀ ਮਜੈ ਆਛੇ।*

ਪਹਿਰ ਰਾਤ ਰਹਿੰਦੀ ਨਾਲ ਨ੍ਹਾਵੇ।

*ਜਲ ਲੇਹੁ ਮੂਤਰ ਕੇ ਪਾਛੇ।*

ਜਲ ਨਾਲ ਚੀਤਾ ਛੱਡੇ। ਜਦੋਂ ਚੀਤਾ ਛੱਡ ਲਓ—ਮੁਸਲਮਾਨ ਮਟਵਾਨੀ ਕਰਦੇ ਹਨ। ਮਤਲਬ ਉਹਦਾ ਵੀ ਇਹੋ ਹੈ ਬਈ, ਪੇਸ਼ਾਬ ਨਾਲ ਨਾਪਾਕ ਨਾ ਹੋ ਜਾਣ, ਲੇਕਿਨ ਸਾਨੂੰ ਹਿੰਦੂ ਸਭਿਅਤਾ ਦੇ ਅਨੁਸਾਰ ਪਾਣੀ ਵਰਤਣਾ ਚਾਹੀਦਾ ਹੈ। ਜਪੁ ਸਾਹਿਬ ਦਾ ਪਾਠ ਵੀ ਰੋਜ਼ ਕਰ ਲਈਦਾ ਹੈ—**ਮੂਤ ਪਲੀਤੀ ਕਪੜੁ ਹੋਇ**—ਅਗਲੀ ਤੁਕ ਵੀ ਹੈ ਨ ਇਸੇ ਕਰਕੇ ਹੀ–

**ਭਰੀਐ ਮਤਿ ਪਾਪਾ ਕੈ ਸੰਗਿ।।**
**ਓਹੁ ਧੋਪੈ ਨਾਵੈ ਕੈ ਰੰਗਿ।।**

ਨਾ ਉਹ ਪਤਾ ਹੈ ਨਾਮ ਕਿਸ ਚੀਜ਼ ਨੂੰ ਆਖਦੇ ਹਨ। ਕੋਈ **ੴ** ਤੋਂ ਲੈ ਕੇ **ਅਜੂਨੀ ਸੈਭੰ ਗੁਰ ਪ੍ਰਸਾਦਿ**—ਤਕ ਨਾਮ ਬਣਾ ਲੈਂਦਾ ਹੈ, ਕੋਈ ਹੋਰ ਦਸ ਅੱਖਰ ਜੋੜ ਲੈਂਦਾ ਹੈ।

## ਆਪਣੇ ਗੁਰੂ ਤੇ ਸ਼ਰਧਾ

ਇੱਕ ਸੰਤ ਮਹਾਤਮਾ ਮੈਨੂੰ ਮਿਲਿਆ, ਬੜਾ ਬਜ਼ੁਰਗ ਨਿਰਮਲਾ ਸਾਧੂ। ਬੜੀ ਦੇਰ ਦੀ ਗੱਲ ਹੈ, ਹੁਣ ਤਾਂ ਉਹਨਾਂ ਦਾ ਸਰੀਰ ਨਹੀਂ ਰਿਹਾ। ਮੈਨੂੰ ਉਸ ਨੇ ਇੱਕ ਹੋਰ ਹੀ ਭਜਨ ਸੁਣਾਇਆ। ਮੈਂ ਆਖਿਆ—ਮਹਾਰਾਜ, ਮੈਨੂੰ ਤੇ ਪਤਾ ਕੁਛ ਨਹੀਂ, ਕਿਉਂਕਿ ਮੈਂ ਤਾਂ ਕੁਝ ਹੋਰ ਦੇਖਿਆ ਹੀ ਨਹੀਂ, ਜੋ ਕੁਝ ਮੈਨੂੰ ਮਿਲਿਆ, ਉਹ ਇਹੋ ਹੈ।

ਇੱਕ ਮਿਸਾਲ ਹੈ—ਇੱਕ ਸਰਦਾਰ ਯਾ ਸਿੱਖ, ਕੋਈ ਵੀ ਮਨੁੱਖ ਸੀ, ਜਿਹੜਾ ਆਪਣੇ ਘਰ ਰਹਿੰਦਾ ਸੀ। ਮਾਈ ਪਤੀਬ੍ਰਤਾ ਸੀ, ਉਹਦੇ ਘਰ

ਵਾਲੀ। ਉਹਦਾ ਮਨ ਹਿਲਿਆ ਪੁਰਸ਼ ਦਾ, ਉਹ ਕਿਤੇ ਕੰਜਰਾਂ ਦੇ ਘਰ ਚਲਾ ਗਿਆ। ਸੀ ਜਾਇਦਾਦ ਵਾਲਾ। ਕੰਜਰੀ ਨੇ ਤਕਿਆ ਬਈ, ਜੇ ਇਹਨੂੰ ਇਹਦੇ ਘਰੋਂ ਤੋੜੀਏ ਸਾਨੂੰ ਤਾਂ ਹੀ ਪੱਲੇ ਕੁਛ ਪਊ। ਉਹਨੇ ਆਖਿਆ —ਮਹਾਰਾਜ, ਤੁਹਾਡੇ ਮੂੰਹ 'ਚੋਂ ਬੋ ਆਉਂਦੀ ਹੈ, ਤੁਹਾਡੀ ਘਰ ਵਾਲੀ ਨੇ ਤੁਹਾਨੂੰ ਕਦੇ ਨਹੀਂ ਦੱਸਿਆ। ਚਿਤ 'ਚ ਆਇਆ—ਬਈ, ਬੜੀ ਮੂਰਖ ਹੈ। ਘਰ ਚਲਾ ਗਿਆ ਕਾਹਲਾ ਕਾਹਲਾ। ਜਾ ਕੇ ਕਹਿੰਦੈ—ਬਈ, ਮੇਰੇ ਮੂੰਹ 'ਚੋਂ ਬੋ ਆਉਂਦੀ ਹੈ, ਤੂੰ ਮੈਨੂੰ ਨਹੀਂ ਦੱਸਿਆ। ਉਹਨੇ ਆਖਿਆ—ਬਈ, ਇਹਨੂੰ ਕੋਈ ਮਿਲਿਆ ਹੋਣੈ। ਉਹਨੇ ਆਖਿਆ—ਮਹਾਰਾਜ, ਇੱਕ ਤੇਰਾ ਹੀ ਮੂੰਹ ਦੇਖਿਐ, ਜਿਹਨੇ ਬਹੁਤੇ ਦੇਖੇ ਹੋਣ ਉਹਨੂੰ ਪਤਾ ਹੋਵੇ, ਸਾਨੂੰ ਤੇ ਪਤਾ ਹੀ ਨਹੀਂ ਬਈ ਹੋਰ ਕੁਛ ਵੀ ਹੈ।

ਜਿੰਨਾ ਚਿਰ ਕੋਈ ਪੁਰਸ਼ ਆਪਣੇ ਗੁਰੂ ਦਾ ਹੀ ਮੂੰਹ ਨਹੀਂ ਦੇਖਦਾ, ਜਿਹੜਾ ਬਹੁਤ ਥਾਈਂ ਭਰਮਦੈ, ਬਹੁਤੇ ਘਰੀਂ ਪ੍ਰਾਹੁਣਾ ਉਹ ਰਹਿੰਦੈ ਭੁੱਖਾ। ਇਹੋ ਚੀਜ਼ ਹੈ, ਕੋਈ ਪੁਰਸ਼ ਵੀ ਜਿਹੜਾ ਆਪਣੇ ਗੁਰੂ ਤੋਂ ਬਿਨਾ ਕਿਧਰੇ ਝਾਕਦਾ ਹੈ। ਇਸਤ੍ਰੀ ਦਾ ਸਭ ਤੋਂ ਵੱਡਾ ਧਰਮ ਇਹ ਹੈ ਕਿ ਆਪਣੇ ਪਤੀ ਤੋਂ ਬਿਨਾ ਕਿਸੇ ਨੂੰ ਪਤੀ ਰੂਪ ਨਾ ਜਾਣੇ—ਕਿਸੇ ਨੂੰ ਚਾਚਾ, ਕਿਸੇ ਨੂੰ ਤਾਇਆ, ਕਿਸੇ ਨੂੰ ਭਰਾ, ਕਿਸੇ ਨੂੰ ਭਤੀਜਾ ਸਮਝੇ। ਆਦਮੀ ਵੀ ਇਹੋ ਸਮਝੇ–

*ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।*

*–ਵਾਰ ੬, ਪਉੜੀ–੮*

ਭਾਈ ਗੁਰਦਾਸ ਕਹਿੰਦਾ ਹੈ–

*ਦੇਖਿ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾਂ ਜਾਣੈ।*

*–ਵਾਰ ੨੯, ਪਉੜੀ–੧੧*

ਸੇਵਾ ਸਭ ਦੀ ਕਰਨੀ। ਗੁਰੂ ਜੀ ਦਾ ਰੋਜ਼ ਅਰਦਾਸਾ ਕਰਦੇ ਹੋ—ਮਨ ਨੀਵਾਂ ਮਤ ਉੱਚੀ। ਮਤ ਉੱਚੀ ਤੋਂ ਮਤਲਬ ਹੈ—ਮੇਰਾ ਮਜ਼ਹਬ ਸਭ ਤੋਂ ਚੰਗਾ ਹੈ। ਜੇ ਮੈਂ ਇਹ ਗੱਲ ਨਹੀਂ ਮੰਨਦਾ, ਮੇਰਾ ਮਜ਼ਹਬ ਨਹੀਂ ਰਹਿੰਦਾ। ਜੇ ਮੈਂ ਆਪਣੇ ਗੁਰੂ ਨੂੰ ਸਭ ਤੋਂ ਚੰਗਾ ਨਹੀਂ ਮੰਨਦਾ, ਮੈਂ ਆਪਣੇ ਗੁਰੂ ਤੇ ਸ਼ਰਧਾ ਨਹੀਂ ਰੱਖ ਸਕਦਾ। ਜੇ ਮੇਰਾ ਮਨ ਨੀਵਾਂ ਹੈ—ਸੇਵਾ ਸਭ ਦੀ ਕਰਨੀ



ਹੈ ਭਾਵੇਂ ਕੋਈ ਆਵੇ। ਇਹ ਮਨ ਨੀਵਾਂ, ਗੁਰੂ ਦੀ ਮਤ ਦਾ ਇਹੋ ਹੀ ਅਰਥ ਹੈ—ਨਾਮ ਜਪਣਾ।

## ਹਮ ਆਦਮੀ ਹਾਂ

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ।।**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ।।**

*–ਬਿਹਾਗੜਾ ਮ:੫, ਪੰਨਾ–੫੪੦*

ਕਿਉਂ ? ਸਾਡਾ ਨਾਂਉ ਹੈ ਆ–ਦਮੀ, ਦਮ ਆਉਣ ਵਾਲੇ, ਜੇ ਨਾ ਆਵੇ ਤਾਂ ਨਾ–ਦਮੀ। ਗੁਰੂ ਨਾਨਕ ਦੇਵ ਮਹਾਰਾਜ ਧਨਾਸਰੀ ਰਾਗ ਵਿੱਚ ਕਹਿੰਦੇ ਹਨ–

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ।।**

*–ਧਨਾਸਰੀ ਮ:੧, ਪੰਨਾ–੬੬੦*

ਇਹਦਾ ਕੋਈ ਪਤਾ ਨਹੀਂ ਕਦੇ ਆਵੇ, ਕਦੇ ਨਾ ਆਵੇ। ਉਹ ਕਹਿੰਦੇ ਹਨ–

**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ।।**

ਇੱਕ ਹੋਰ ਲੱਖੂ ਜੀ ਮਹਾਤਮਾ ਸਨ—ਭਾਈ ਹਰਨਾਮ ਸਿੰਘ ਜੀ ਸੁਣਾਉਂਦੇ ਸਨ—ਉਹ ਸਤਿ ਸੰਗੀ ਸਨ, ਉਹਨਾਂ ਦੇ ਘਰੋਂ ਵੀ ਸਤਿਸੰਗੀ, ਉਹਨਾਂ ਦੀ ਲੜਕੀ ਤੇ ਬਹੁਤੀ ਕਿਰਪਾ ਹੋ ਗਈ। ਲੱਖੂ ਜੀ ਨੂੰ ਕੋਈ ਪੁੱਛਦਾ ਹੈ—ਕਿ ਮਨੁਖ ਦਾ ਜੀਊਣਾ ਕੀ ਹੈ ? ਉਹ ਕਹਿੰਦੇ–

*ਲਖੂ ਬੋਲੇ ਲਖ ਵਾਰ ਲਖੂ ਬੋਲੇ ਸਚ।*
*ਇਹ ਦੁਨੀਆ ਦਾ ਜੀਵਨਾ ਕੇ ਦਿਨ ਪੰਜ ਕਿ ਸੱਤ।*

**– ਚਾਰਿ ਦਿਵਸ ਕੇ ਪਾਹੁਨੇ[੧੮] ਬਡ ਬਡ ਰੂੰਧਹਿ ਠਾਉ।।**

*–ਕਬੀਰ ਜੀ, ਪੰਨਾ–੧੩੬੭*

ਮਾਈ ਨੂੰ ਪੁੱਛਿਆ। ਉਹ ਕਹਿੰਦੀ–

*ਅਜ ਕੱਲ ਕਿ ਚਹੁ ਦਿਨੀ ਓੜਕ ਦਿਨੀ ਦਸੀਂ।*
*ਏਸ ਸੁਹਾਵੇ ਬਾਗ ਵਿੱਚ ਹੋਵਾਂਗੇ ਨਾਹਿ ਅਸੀਂ।*

ਲੜਕੀ ਨੂੰ ਪੁੱਛਿਆ। ਉਹ ਕਹਿੰਦੀ–

*ਲਖੂ ਭੁੱਲਾ ਲਖ ਕੋਹ ਸੌ ਕੋਹ ਭੁਲੀ ਮਾਂ।*
*ਇਹ ਦੁਨੀਆਂ ਦਾ ਜੀਵਨਾ ਸਾਹ ਆਵੇ ਕਿ ਨਾ।*

ਤਾਂ ਆ–ਦਮੀ। ਆਦਮੀ ਤਾਂ ਹੈ ਜੇ ਦਮ ਆਵੇ।

## ਫਜ਼ੂਲ ਖਰਚ ਛੱਡੋ

ਜਿਸ ਤਰ੍ਹਾਂ ਸਾਡੇ ਦਿਲ 'ਚ ਇਹ ਖਿਆਲ ਹੈ, ਸਾਡੇ ਲੜਕੇ ਪੜ੍ਹ ਕੇ ਉੱਚੇ ਹੋਣ; ਉਹਨਾਂ ਕੋਲ ਪੈਸੇ ਹੋਣ; ਸਾਡੇ ਮਕਾਨ ਬੜੇ ਚੰਗੇ ਹੋਣ; ਸਾਡੇ ਕੱਪੜੇ ਚੰਗੇ ਹੋਣ; ਅਸੀਂ ਬੜਾ ਚੰਗਾ ਖਾਈਏ; ਲੋਕ ਸਾਨੂੰ ਚੰਗਾ ਕਹਿਣ। ਬਹੁਤੀਆਂ ਗੱਲਾਂ ਚੰਗੇ ਕਹਾਉਣ ਵਾਸਤੇ ਵੀ, ਘਰ ਉਜਾੜ ਲਈਦੇ ਹਨ। ਕਈ ਵਿਆਹ ਸ਼ਾਦੀਆਂ 'ਚ ਕਰਨੀਆ ਕਰਦੇ ਹੀ ਮਰ ਜਾਂਦੇ ਹਨ, ਇੱਕ ਨੇ ਦਸ ਸੂਟ ਬਣਾਏ, ਦੂਏ ਨੇ ਵੀਹ ਬਣਵਾ ਲਏ।

ਖਿਮਾ ਕਰਨਾ, ਮੈਂ ਇਹ ਵੀ ਤੁਹਾਨੂੰ ਅਰਜ਼ ਕਰਦਾ ਹਾਂ ਕਿ ਤੁਸੀਂ ਜਿਹੜੀ ਵਾਧੂ ਚੀਜ਼ ਬਣਾ ਕੇ ਗਵਾਉਂਦੇ ਹੋ, ਦਸ ਦਸ ਜੋੜੇ ਬੂਟਾਂ ਦੇ ਲੈ ਕੇ ਰੱਖ ਲੈਂਦੇ ਹੋ, ਪੰਦਰਾਂ ਪੰਦਰਾਂ ਸੂਟਾਂ ਦੇ, ਇਹ ਤੁਹਾਡਾ ਗਲਤੀ ਦਾ ਰਸਤਾ ਹੈ। ਤੁਹਾਡੇ ਕੋਲ ਪੈਸੇ ਹਨ ਤਾਂ ਸਾਂਭੋ, ਆਪਣੇ ਰੱਖੋ, ਵਰਤੋ। ਉਹ ਲੀੜੇ ਤੁਸੀਂ ਬੀਬੀਆਂ ਦੇ ਸਵਾ ਦਿੰਨੇ ਹੋ, ਖਵਰੇ ਮੇਰਾ ਖਿਆਲ ਹੈ ਸੱਸ ਤੇ ਦਦੇਸ ਦੇ ਵੀ ਪਏ ਹੋਣ ਅਜੇ ਜਿਹੜੇ ਕਦੇ ਕਿਸੇ ਨੇ ਵਰਤੇ ਹੀ ਨਾ ਹੋਣ—ਪੈਸੇ ਗਵਾਏ ਐਵੇਂ। ਇਹ ਨਹੀਂ, ਕਪੜਿਆਂ ਤੋਂ ਨੰਗੇ ਨਹੀਂ ਰਹਿਣਾ, ਰੋਟੀ ਤੋਂ ਭੁੱਖੇ ਨਹੀਂ ਰਹਿਣਾ, ਮਕਾਨ ਤੋਂ ਬਗੈਰ ਨਹੀਂ ਰਹਿਣਾ, ਲੇਕਿਨ ਪੈਰ ਪਸਾਰਨੇ ਨੇ ਮੇਚ ਦੇ, ਜਿਹਦੇ ਨਾਲ ਸਵੱਛ ਰਹੋ, ਸੁਥਰੇ ਰਹੋ ਚੰਗੀ ਜਗ੍ਹਾ 'ਚ ਬੈਠੋ, ਚੰਗੀ ਹਵਾ ਲਓ, ਲੇਕਿਨ ਫਜ਼ੂਲ ਨਾ ਖਰਚੋ।

## ਸਿਨੇਮਾ ਤੇ ਇਖਲਾਕ

ਮੈਂ ਹੁਣ ਇੱਕ ਅਰਜ਼ ਕਰਾਂ ਇਹ ਮੇਰੀ ਗੱਲ ਹੁਣ ਉਸ ਤਰ੍ਹਾਂ ਦੀ ਹੋਣੀ ਹੈ ਅੱਜ। ਇੱਕ ਜੋਤਸ਼ੀ ਨੇ ਇੱਕ ਰਾਜੇ ਤੇ ਵਜ਼ੀਰ ਨੂੰ ਦੱਸਿਆ ਕਿ ਐਨੇ



ਦਿਨਾਂ ਵਿੱਚ ਹਵਾ ਆਉਣੀ ਹੈ। ਉਸ ਹਵਾ ਨਾਲ ਲੋਕਾਂ ਦੀਆਂ ਬੁੱਧੀਆਂ ਤਬਦੀਲ ਹੋ ਜਾਣਗੀਆਂ, ਬਦਲ ਜਾਣਗੀਆਂ। ਖਿਆਲ ਆ ਗਿਆ, ਭੋਰਾ ਪੁੱਟ ਲਿਆ, ਰਾਜਾ ਤੇ ਵਜ਼ੀਰ ਭੋਰੇ 'ਚ ਵੜ ਗਏ। ਸਮਾਂ ਦੇਖਦੇ ਰਹੇ, ਜਦੋਂ ਵਕਤ ਗੁਜ਼ਰ ਗਿਆ, ਉਹ ਬਾਹਰ ਨਿਕਲੇ। ਦੁਨੀਆਂ ਬਦਲ ਚੁੱਕੀ ਸੀ, ਲੋਕ ਉਹਨਾਂ ਨੂੰ ਕਹਿਣ—ਇਹਨਾਂ ਦੀ ਮਤ ਮਾਰੀ ਹੋਈ ਹੈ। ਅਸੀਂ ਵੀ ਹੁਣ ਮਤ ਮਾਰੀ ਵਾਲਿਆਂ ਵਿੱਚੋਂ ਹਾਂ, ਕਿਉਂਕਿ ਜਿਹਨੂੰ ਕਹੀਦਾ ਹੈ ਬਈ, ਭਜਨ ਕਰ, ਤੜਕੇ ਉੱਠ, ਨ੍ਹਾ, ਧੋ, ਸਾਦਾ ਰਹੁ ......।

ਹੁਣ ਮੈਂ ਇੱਕ ਅਰਜ਼ ਤੁਹਾਡੇ ਅੱਗੇ ਕਰਾਂ—ਬਈ, ਨਾ ਤੇ ਕੋਈ ਗੌਰਮਿੰਟ ਧਿਆਨ ਦਿੰਦੀ ਹੈ, ਨਾ ਤੁਸੀਂ ਧਿਆਨ ਦਿੰਦੇ ਹੋ ਕਿ ਜਿਹੜੇ ਸਿਨਮੇ ਤੇ ਤੁਸੀਂ ਰੋਜ਼ ਪੈਸੇ ਗਵਾਉਂਦੇ ਹੋ, ਉਹ ਕੀ ਕਰਦੇ ਹੋ, ਕੀ ਕੰਮ ਦਿੰਦੇ ਨੇ ਤੁਹਾਨੂੰ। ਤਿੰਨ, ਚਾਰ ਕਸਰਾਂ ਸਿਨੇਮਾ ਤੁਹਾਨੂੰ ਪਾਉਂਦਾ ਹੈ—ਮੈਂ ਨਹੀਂ ਤੁਹਾਡੇ ਕੋਲੋਂ ਪੈਸੇ ਲੈਣੇ, ਜਿਹੜੇ ਸਿਨੇਮੇ ਦੇ ਨੇ, ਲੇਕਿਨ ਤੁਸੀਂ ਸੋਚੋ—ਪੈਸੇ ਤੁਹਾਡੇ ਜਾਂਦੇ ਹਨ। ਰਾਤ ਨੂੰ ਉਨੀਂਦੇ ਰਹਿਣ ਕਰ ਕੇ ਸਿਹਤ ਤੁਹਾਡੀ ਖਰਾਬ ਹੁੰਦੀ ਹੈ—ਦੋ ਗੱਲਾਂ। ਤੀਜੀ ਜਿਹੜੀ ਇਹਦੀ ਲਿਸ਼ਕ ਹੈ ਨ .......। ਮੈਂ ਦੇਖਿਆ ਨਹੀਂ ਨ ਅਜੇ ਤਕ। ਇੱਕ ਲਾਹੌਰ ਵਾਲਿਆਂ ਨੇ ਬਣਾਇਆ ਹੋਇਆ ਸੀ—ਮੈਂ ਕੋਠੇ ਤੇ ਚੜ੍ਹ ਰਿਹਾ ਸੀ, ਗਰਮੀ ਦੀ ਰੁੱਤ ਸੀ, ਰਾਤ ਨੂੰ ਉੱਥੇ ਸੌਣਾ ਸੀ—ਉਹਦੀ ਲਿਸ਼ਕ ਪੈਂਦੀ ਮੈਂ ਦੇਖੀ, ਚਮਕੀ ਹੈ ਬਿਜਲੀ ਜਿਹੜੀ ਉਹਦੇ 'ਚ ਸੀ ਕੋਈ, ਮੈਂ ਤੁਰੇ ਜਾਂਦੇ ਪਉੜੀਆਂ ਚੜ੍ਹਦਿਆਂ। ਅੱਖਾਂ ਤੁਹਾਡੀਆਂ ਨੂੰ ਉਹ ਬਿਜਲੀ ਦੀ ਲਿਸ਼ਕਾਰ ਨੁਕਸਾਨ ਪਹੁੰਚਾਉਂਦੀ ਹੈ। ਫਿਰ ਜਿਹਨਾਂ ਨੂੰ ਨਾਲ ਲੈ ਕੇ ਜਾਂਦੇ ਹੋ—ਮਾਈਆਂ ਨੂੰ, ਬੀਬੀਆਂ ਨੂੰ, ਧੀਆਂ ਨੂੰ, ਭੈਣਾਂ ਨੂੰ ਉੱਥੇ ਫਿਰ ਆਪਣੀ ਨਿਗਾਹ ਇਹੋ ਹੁੰਦੀ ਹੈ ਜੋ ਆਪਣੀ ਧੀਆਂ ਲਈ ਰੱਖਦੇ ਹਾਂ। ਕੋਈ ਖੇਲ ਐਸਾ ਨਹੀਂ, ਜਿਹਨਾਂ ਨੇ ਦੇਖਿਐ—ਕਿ ਜਿਹਦੇ 'ਚ ਔਰਤ ਦੀ ਕੋਈ ਚੀਜ਼ ਨਾ ਲਿਆਉਣ—ਭਾਵੇਂ ਧ੍ਰੂ ਦਾ ਕਰਨ, ਭਾਵੇਂ ਕਿਸੇ ਦਾ ਕਰਨ ਕਿਉਂਕਿ ਪੈਸੇ ਨਹੀਂ ਲੱਗ ਦਿੰਦੇ। ਇਤਨੀ ਬੁਰੀ ਚੀਜ਼ ਆ ਗਈ। ਜਿਸ ਚੀਜ਼ ਤੋਂ, ਜਿਸ ਜ਼ਹਿਰ ਤੋਂ—ਸੰਖੀਏ ਤੋਂ, ਵੈਦਾਂ ਨੇ ਮਾਰ ਕੇ ਇੱਕ ਇੱਕ ਰੱਤੀ ਦੀ ਪੁੜੀਆਂ ਦੇ ਕੇ ਲੋਕਾਂ ਦਾ ਕੋਹੜ ਹਟਾਇਆ, ਉਸ ਜ਼ਹਿਰ ਨੂੰ ਖਾ ਕੇ ਅਸੀਂ ਆਪਣੀ

ਮੌਤ ਕਰ ਲਈ। ਰੂਸ ਵਾਲੇ ਵੀ ਸਿਨੇਮਾ ਕਰਦੇ ਨੇ। ਉਹ ਸਿਨੇਮੇ 'ਚ ਲੋਕਾਂ ਨੂੰ ਖੇਤੀ ਕਰਨੀ ਦਸਦੇ ਨੇ। ਸਿਨੇਮੇ 'ਚ ਲੋਕਾਂ ਨੂੰ ਡਾਕਟਰੀ—ਮੈਂ ਹੁਣ ਸੁਣਿਆ ਕੱਲ ਬਈ, ਇੱਕ ਦੰਦਾਂ ਦਾ ਡਾਕਟਰ, ਇੱਕ ਚੌਦ੍ਹਾਂ ਸਾਲ ਦਾ ਲੜਕਾ ਉੱਥੇ ਕੰਮ ਕਰ ਰਿਹੈ।

ਇੱਥੇ ਇਹ ਰੌਲਾ ਹੈ ਸਾਡੇ ਕਿ ਔਲਾਦ ਘਟਾਉਣ ਦੀ ਕੋਸ਼ਿਸ਼ ਕਰੋ, ਬਰਥ ਕੰਟਰੋਲ ਕਰੋ—ਕਿਉਂ ਕਰੋ। ਉਹਨਾ ਦੇ ਉਪਜਾਉਣ ਦਾ ਕੰਮ ਕਰੋ। ਉਪਜਾਊ ਕੰਮ ਤੇ ਤੁਹਾਡਾ ਹੁੰਦਾ ਹੀ ਨਹੀਂ। ਜਿੱਥੇ ਕੋਈ ਬੈਠਾ ਹੈ, ਜਿਹੜਾ ਉਪਜਾਊ ਹੈ, ਹੁਣ ਦੱਸੋ ਬਈ ਜਿਹੜਾ ਮੇਰੇ ਨਾਲ ਰਹਿਣ ਵਾਲਾ, ਯਾ ਮੈਂ ਕਿਸੇ ਦੀ ਲੜਕੀ ਵੱਲ ਬੁਰੀ ਨਿਗਾਹ ਨਾਲ ਝਾਕਾਂ, ਜੇ ਮੇਰੇ ਕੋਲ ਰਹਿਣ ਵਾਲਾ ਕੋਈ ਬਦਮਾਸ਼ੀ ਕਰਦੈ ਤਾਂ ਕਿੱਥੇ ਬਚਾਅ ਹੈ। ਜੇ ਪੰਡਤ[੧੯] ਜੀ ਦੇ ਕੋਲ ਰਹਿਣ ਵਾਲਾ ਜੌਨ ਮਠਾਈ, ਉਹਨਾਂ ਦਾ ਪਰਾਈਵੇਟ ਸੈਕਟਰੀ ਸਮਗਲਿੰਗ ਕਰ ਸਕਦਾ ਹੈ ਤਾਂ ਦੁਨੀਆਂ ਤੇ ਵੈਸੇ ਹੀ ...............। ਇਹ ਹਾਲ ਸਾਡਾ ਹੋ ਗਿਆ ਹੈ। ਪਾਣੀ ਨੀਵਾਂ ਚੜ੍ਹ ਗਿਆ ਹੈ। ਮੈਂ ਕਹਿੰਦਾ ਹੁੰਦਾ ਹਾਂ—ਬਈ, ਤਾਰੂ ਆਦਮੀ ਦੋ ਆਦਮੀਆਂ ਨੂੰ ਮੋਢਿਆਂ ਨਾਲ ਲਾ ਕੇ ਲੰਘਾ ਸਕਦਾ ਹੈ, ਜੇ ਵੀਹ ਉਹਦੇ ਤੇ ਚੜ੍ਹ ਜਾਣ ਤਾਂ ਉਹਨੂੰ ਭੀ ਡੋਬ ਦੇਉ। ਜਵਾਹਰ ਲਾਲ ਕੀ ਕਰੂ ? ਬਾਬੂ ਰਾਜਿੰਦਰ ਪ੍ਰਸਾਦ ਕੀ ਕਰੂ ? ਉਹ ਪੰਜ ਸੱਤ ਹੈਣ ਜਿਹੜੇ ਬ੍ਰੇਨ ਹਨ—ਉਹਨਾਂ ਨੂੰ ਵੀ ਡੋਬ ਦੇਊ। ਇਖ਼ਲਾਕ ਦੀ ਗਿਰਾਵਟ ਸਿਨੇਮੇ ਜਿੰਨੀ ਕਿਸੇ ਚੀਜ਼ ਨਾਲ ਨਹੀਂ। ਪੈਸੇ ਗਵਾਉਂਦੇ ਹੋ, ਇਖ਼ਲਾਕ ਗਵਾਉਂਦੇ ਹੋ, ਸਿਹਤ ਗਵਾਉਂਦੇ ਹੋ ਔਰ ਸਭ ਤੋਂ ਵੱਡੀ ਇੱਕ ਚੀਜ਼ ਜਿਹੜੀ ਗਵਾਉਂਦੇ ਹੋ—ਧਰਮ। ਜਿਸ ਪੁਰਸ਼ ਕੋਲ ਧਰਮ ਨਹੀਂ ਉਹਦਾ ਕੱਖ ਨਹੀਂ।

## ਧਰਮ ਸਰਭ ਸੁਖ ਖਾਣ

*ਧਰਮ ਸਰਬ ਸੁਖ ਖਾਣ ਜਾਨ ਸਭ ਕੋ ਹਿਤਕਾਰੀ।*
*ਧਰਮ ਧਰੇ ਬੁਧਮਾਨ ਨਿਰੰਤਰ ਚੀਤ ਮਝਾਰੀ।*

*–ਸਾਰੁ ਕਤਾਵਲੀ*



ਹਰੀ ਚੰਦ ਨੇ ਧਰਮ ਰੱਖਿਆ ਉਹਦਾ ਨਾਮ ਹੈ। ਸਾਹਿਬ ਸਾਡੇ, ਸਤਿਗੁਰੂ ਰਾਮ ਸਿੰਘ ਨੇ ਹੁਕਮ ਦਿੱਤੈ—ਰੋਜ਼ ਤੁਸੀਂ ਅਰਦਾਸ ਸੁਣਦੇ ਹੋ—ਹੇ ਸੱਚਿਆ ਪਾਤਸ਼ਾਹ ਸਾਡਾ ਧਰਮ ਬਣਿਆ ਰਹੇ।

ਅਰਦਾਸ ਕਰੋ। ਮਾਤਾ (ਜੀਊਣ ਕੌਰ) ਜੀ ਇੱਕ ਸਾਖੀ ਸੁਣਾਉਂਦੇ। ਇੱਕ ਰਾਜੇ ਨੇ ਇਹ ਪ੍ਰਣ ਧਾਰ ਲਿਆ ਕਿ ਕੋਈ ਚੀਜ਼ ਉਹਦੇ ਸ਼ਹਿਰ 'ਚ ਜਿਹੜੀ ਵਿਕਣੀ ਆਵੇ, ਜਦੋਂ ਕੋਈ ਨਾ ਖਰੀਦੇ ਤਾਂ ਰਾਜਾ ਮਗਰੋਂ ਉਹਦੇ ਪੈਸੇ ਓਨੇਂ ਦੇ ਦੇਵੇ ਜਿੰਨੇ ਦੀ ਉਹ ਹੋਵੇ ਤੇ ਉਸ ਨੂੰ ਉਹ ਲੈ ਲਵੇ। ਕਰਦਿਆਂ ਕਰਦਿਆਂ ਇੱਕ ਦਿਨ ਹੋਣੀ ਕਹੋ—ਭਾਵੀ, ਵਿਕਣੀ ਆ ਗਈ। ਇੱਕ ਖੇਡ ਬਣਨਾ ਸੀ। ਭਾਈ ਹਰਨਾਮ ਸਿੰਘ ਜੀ ਇੱਕ ਚਾਰ ਸ਼ਬਦਾਂ ਦੀ ਜੋੜ ਕੇ ਗੱਲ ਸੁਣਾਉਂਦੇ ਸੀ–

*ਮਾਇਆ ਕਹੇ ਮੈਂ ਸਭ ਤੋਂ ਵੱਡੀ,*
*ਮੈਨੂੰ ਖਲਕਤ ਸਿਜਦਾ ਕਰਦੀ।*
*ਸੂਰਤ ਕਹੇ ਮੈਂ ਸਭ ਤੋ ਵੱਡੀ,*
*ਮੈਨੂੰ ਖਲਕਤ ਨਿਉਂ ਨਿਉਂ ਚਲਦੀ।*
*ਅਕਲ ਕਹੇ ਮੈਂ ਸਭ ਤੋਂ ਵੱਡੀ,*
*ਮੈਂ ਵਿੱਚ ਕਚਹਿਰੀ ਲੜਦੀ।*
*ਪਰ ਹੋਣੀ ਕਹੇ ਮੈਂ ਸਭ ਤੋਂ ਵੱਡੀ,*
*ਮੈਂ ਜੋ ਚਾਹਾਂ ਸੋ ਕਰਦੀ।*

ਆ ਗਈ ਭਾਵੀ ਵਿਕਣ। ਕੌਣ ਮੌਤ ਖਰੀਦੇ ? ਕਿਸੇ ਨੇ ਨਾ ਲਈ, ਰਾਜੇ ਨੇ ਲੈ ਲਈ ਕਿਉਂਕਿ ਉਹਨੇ ਧਰਮ ਬਣਾਇਆ ਹੋਇਆ ਸੀ। ਇਹ ਧਰਮ ਸੀ ਉਹਦਾ। ਲੱਗਿਆ ਪਦਾਰਥ ਦਾ ਨਾਸ, ਸਭ ਕਾਸੇ ਦਾ। ਹਰ ਚੀਜ਼ ਕੋਲੋਂ ਤੁਰ ਚੱਲੀ। ਧਰਮ ਜਦੋਂ ਤੁਰਨ ਲੱਗਿਆ ਤਾਂ ਬਾਹੋਂ ਫੜ ਲਿਆ। ਕਹਿੰਦਾ—ਕਿਉਂ ? ਕਹਿੰਦਾ ਤੇਰੇ ਖਾਤਰ ਤੇ ਸਭ ਕੁਛ ਕੀਤੈ, ਤੂੰ ਭੀ ਹੁਣ ਮੈਨੂੰ ਛੱਡ ਚਲਿਆ। ਜਿਸ ਵੇਲੇ ਧਰਮ ਰਹਿ ਗਿਆ ਤਾਂ ਮਾਤਾ ਜੀ ਕਹਿੰਦੇ—ਸਾਰੀਆਂ ਹੀ ਸੰਪਦਾਂ ਆ ਗਈਆਂ, ਕੋਈ ਸੰਪਦਾ ਪਿੱਛੇ ਨਾ ਰਹੀ।

ਆਉ, ਆਪਣੇ ਧਰਮ ਵਿੱਚ, ਕਰਮ ਕਰੋ—ਚੋਰੀ, ਯਾਰੀ ਤੇ ਮਾਸ, ਸ਼ਰਾਬ, ਠੱਗੀ, ਧੋਖਾ ......। ਅਸੀਂ ਘੋੜਿਆਂ 'ਚ ਜਾਂਦੇ, ਨੀਤੀ ਦਾ ਵਿਹਾਰ ਸੀ। ਸਾਡੇ ਉੱਤੇ ਬੜੀ ਕਿਰਪਾ ਹੁੰਦੀ ਸੀ ਗੌਰਮਿੰਟ ਦੀ। ਸਾਨੂੰ ਇੱਕ ਰਸਤਾ ਲੱਭਿਆ ਛੋਟੇ ਛੋਟੇ ਅਫਸਰਾਂ ਤੋਂ ਬਚਣ ਦਾ। ਘੋੜ ਦੌੜ ਵਿੱਚ ਘੋੜੇ ਲੈ ਗਏ। ਉੱਥੇ ਵੱਡੇ ਵੱਡੇ ਆਦਮੀ ਆਉਂਦੇ, ਘੋੜੇ ਚੰਗੇ ਸੀ। ਜਦੋਂ ਉਹ ਮਿਲਣ ਲੱਗੇ ਤਾਂ ਛੋਟਿਆਂ ਨੂੰ ਫਿਕਰ ਪੈ ਗਿਆ, ਉਹ ਸਾਨੂੰ ਕਹਿਣੋਂ ਕੁਛ ਹਟ ਗਏ। ਉਸ ਰਾਹ 'ਚ ਸਤਿਗੁਰੂ ਦੀ ਬਖਸ਼ਿਸ਼ ਰਹੀ। ਬਖਸ਼ਿਸ਼ ਉਹ ਕਰਦਾ ਹੈ, ਨਹੀਂ ਆਦਮੀ ਨਹੀਂ ਕੁਛ ਕਰ ਸਕਦਾ, ਅੱਗ ਦੇ ਵਿੱਚ ਦੀ ਲੰਘਾ ਦੇਵੇ ਤੇ ਰੋਮ ਨਾ ਜਲਨ ਦੇਵੇ—ਇਹ ਉਹਦੀ ਤਾਕਤ ਹੀ ਹੈ।

ਇਹ ਉਹ ਥਾਂ ਸੀ, ਲੋਕ ਜੂਆ ਖੇਡਦੇ ਸੀ। ਅਠਾਈ ਸਾਲ ਸਾਨੂੰ ਪਤਾ ਨਹੀਂ ਸੀ ਉਧਰਲੇ ਪਾਸੇ ਕੀ ਹੁੰਦਾ ਹੈ। ਮੈਨੂੰ ਯਾਦ ਹੈ, ਅਠਾਈਆਂ ਸਾਲਾਂ 'ਚ ਇੱਕ ਦਿਨ ਸਰਦਾਰ ਜੁਗਿੰਦਰ ਸਿੰਘ ਜਿਹੜਾ ਪਹਿਲਾ ਰਸੂਲ ਪੁਰੀਆ ਮਨਿਸਟਰ ਸੀ, ਉਹਨੂੰ ਮਿਲਣ ਮੈਂ ਉਧਰ ਰਸਤਾ ਲੰਘਿਆ ਜਿਧਰ ਲੋਕ ਪੈਸੇ ਲਾਉਂਦੇ ਸੀ—ਨਹੀਂ ਅਠਾਈ ਸਾਲ 'ਚ, ਘੋੜ ਦੌੜ ਦੇ ਵਕਤ ਨਹੀਂ ਓਧਰ ਕਦੇ ਲੰਘਿਆ। ਇੱਕ ਆਦਮੀ ਮੈਨੂੰ ਕਹਿੰਦਾ—ਕਿ ਜੇ ਤੇਰੇ ਵਰਗੇ ਘੋੜੇ ਹੋਣ ਕਿਸੇ ਕੋਲ ਤਾਂ ਉਹ ਲੱਖਾਂ ਰੁਪਏ ਕਮਾ ਲਵੇ—ਲਾਹੌਰ ਦਾ ਉਹ ਵਕੀਲ ਸੀ ਕਿਸ਼ਨ ਚੰਦ। ਮੈਂ ਕਿਹਾ—ਲਾਲਾ ਜੀ, ਮੈਨੂੰ ਇੱਕ ਗੱਲ ਤੁਸੀਂ ਦੱਸ ਦਿਓ, ਕੋਈ ਆਦਮੀ ਤੁਸੀਂ ਮੈਨੂੰ ਦੱਸ ਦਿਓ ਜਿਹਨੇ ਘੋੜਿਆਂ 'ਚ ਜੂਆ ਖੇਡ ਕੇ, ਪੈਸੇ ਕਮਾ ਕੇ ਘਰ ਬਾਰ ਬਣਾਇਆ ਹੋਵੇ। ਸੋਚਦਾ ਰਿਹਾ, ਦਸ ਮਿੰਟ ਲਾਏ, ਵੀਹ ਲਾਏ, ਕਹਿਣ ਲਗਾ—ਗੱਲ ਤੇ ਠੀਕ ਹੈ। ਫਿਰ, ਜਿਹੜੀ ਉਹ ਗੱਲ ਨਹੀਂ ਸਿਰੇ ਚੜ੍ਹਨੀ, ਭਾਵੇਂ ਉਸਨੇ ਘੜੀ ਦੀ ਘੜੀ ਇਹ ਗੱਲ ਮੇਰੇ ਸਾਹਮਣੇ ............। ਇੱਕ ਆਦਮੀ ਆਹਲੂਵਾਲੀਆ ਸਰਦਾਰ, ਸਾਡੇ ਨਾਲ ਹੀ—ਪੰਝੀ (ਸੰਨ ੧੯੨੫) 'ਚ ਅਸੀਂ ਰੇਸ ਸ਼ੁਰੂ ਕੀਤੀ ਹੈ, ਪੰਝੀ 'ਚ ਹੀ ਉਸ ਨੇ ਸ਼ੁਰੂ ਕੀਤੀ ਹੈ। ਉਹ ਛੱਬੀ, ਸਤਾਈ ਸਾਲ ਤਕ ਉਹਨੇ ਸੱਤਰ ਹਜ਼ਾਰ ਰੁੱਪਏ, ਚਾਰ ਮੁਰੱਬੇ ਗਹਿਣੇ ਪਾ ਕੇ—ਖਤਮ ਹੋ ਗਿਆ। ਅੱਜ ਕੱਲ੍ਹ ਕਲਰਕ ਹੈ, ਦਿੱਲੀ ਰਹਿੰਦਾ ਹੈ, ਗੁਰਬਖਸ਼ ਸਿੰਘ ਉਹਦਾ ਨਾਂ ਹੈ।



## ਮਾਸ ਖਾਣਾ ਗੁਰਮਤ ਵਿਰੁੱਧ

ਜੂਆ, ਸਾਡੇ ਪੁਰਾਤਨ ਗ੍ਰੰਥ—ਗੁਰੂ ਗ੍ਰੰਥ ਸਾਹਿਬ ਦੀ ਬਾਣੀ, ਸਾਡੇ ਸਤਿਗੁਰਾਂ ਦੀ ਕੋਈ ਵੱਖਰੀ ਨਹੀਂ—ਉਨ੍ਹਾਂ ਸਾਰ ਕਤਾਵਲੀ ਵਿੱਚ ਲਿਖਿਆ ਹੈ–

*ਜੂਪ ਮਾਸ ਮਦ ਵੇਸਵਾ ਹਿੰਸਾ ਚੋਰੀ ਨਾਰਿ।*

*–ਸਾਰੁ ਕਤਾਵਲੀ*

ਜੂਆ, ਮਾਸ ਖਾਣਾ, ਸ਼ਰਾਬ ਪੀਣੀ, ਕੰਜਰਾਂ ਦੇ ਜਾਣਾ, ਕਿਸੇ ਨੂੰ ਮਾਰਨਾ, ਕਿਸੇ ਦੀ ਹਿੰਸਾ ਕਰਨੀ—ਕਿਸੇ ਦੀ ਭਾਵੇਂ ਕਰੇ, ਸੱਪ ਦੀ ਕਰੇ, ਚਾਹੇ ਬੱਕਰੇ ਦੀ ਕਰੇ, ਚਾਹੇ ਕੁੱਕੜ ਦੀ ਕਰੇ, ਚਾਹੇ ਉਹ ਆਦਮੀ ਦੀ ਕਰੇ—ਹਿੰਸਾ ਸ਼ਬਦ ਹੈ। ਸ਼ਰਾਬ-ਮਾਸ ਤੇ ਪਹਿਲੇ ਆ ਹੀ ਚੁਕਾ—ਚੋਰੀ ਤੇ ਪਰਾਈ ਇਸਤਰੀ–

*ਸਪਤ ਲੋਕ ਮਹਿ ਸਪਤ ਹੈ ਸਪਤ ਨ ਛੂਹੇ ਉਦਾਰ।*

ਸੱਤਾਂ ਲੋਕਾਂ ਵਿੱਚ ਸੌਂਹ ਵਾਲੀ ਗੱਲ ਹੈ ਜਿਹੜਾ ਉਦਾਰ ਆਦਮੀ ਹੈ, ਉਹ ਇਹਨਾਂ ਸੱਤਾਂ ਚੀਜ਼ਾਂ ਨੂੰ ਨਾ ਛੂਹੇ। ਇਹਦੇ ਤੇ ਸਾਰਾ ਕੁਛ ਦੱਸਿਆ ਹੈ ਕਿ ਜੂਆ ਖੇਡਣ ਤੇ ਧਰਮ ਪੁੱਤਰ ਜੈਸੇ ਮਹਾਂਪੁਰਖਾਂ ਨੂੰ ਬਾਰ੍ਹਾਂ ਸਾਲ ਦਾ ਬਨਵਾਸ ਹੋਇਆ—ਧਰਮ ਪੁੱਤਰ ਨੂੰ। ਜੂਆ ਬੁਰੀ ਚੀਜ਼ ਹੈ—ਕੁਛ ਨਹੀਂ ਰਹਿੰਦਾ। ਸ਼ਰਾਬ ਪੀ ਕੇ ਕਿੱਡੇ-ਕਿੱਡੇ ਘਰ ਗਲੇ। ਸਿੱਖ ਰਾਜ ਦੀ ਤੇ ਤਬਾਹੀ ਹੀ ਸ਼ਰਾਬ ਨੇ ਕੀਤੀ। ਹੁਣ ਵੀ; ਮੈਂ ਅਰਜ਼ ਕਰਾਂਗਾ—ਨਾ ਪੀਆ ਕਰੋ—ਨਾ ਮਾਸ ਖਾਇਆ ਕਰੋ। ਇਹ ਕੂਕ ਪੁਣੇ ਦੀ ਗੱਲ ਨਹੀਂ, ਇਹ ਗੁਰੂ ਨਾਨਕ ਦੀ ਗੱਲ ਹੈ।

ਮੈਂ ਦੋ ਗੱਲਾਂ ਕਰ ਕੇ ਸਮਾਪਤ ਕਰਾਂਗਾ—ਗੁਰੂ ਨਾਨਕ ਦੀ ਤੇ ਗੁਰੂ ਗੋਬਿੰਦ ਸਿੰਘ ਦੀ ਮਾਸ ਖਾਣ ਬਾਰੇ। ਸ਼ਰਾਬ ਦੀ ਮੈਂ ਗੱਲ ਨਹੀਂ ਕਰਦਾ, ਭਾਵੇਂ ਸਿੱਖ ਪੀ ਲੈਂਦੇ ਨੇ, ਉਹ ਕਹਿੰਦੇ ਨੇ—ਸ਼ਰਾਬ ਪੀਣੀ ਬੁਰੀ ਹੈ ਪਰ ਮਾਸ ਖਾਣ ਨੂੰ ਬੁਰਾ ਨਹੀਂ ਮੰਨਦੇ। ਕਈ ਕਹਿੰਦੇ ਹਨ—ਖਾਣਾ ਚਾਹੀਦਾ ਹੈ, ਝਟਕਾ ਕਰਨਾ ਚਾਹੀਦਾ ਹੈ। ਮੈਂ ਭਾਈ ਰਣਧੀਰ ਸਿੰਘ ਸਾਹਿਬ ਜਿਹੜੇ ਨਾਮਧਾਰੀ ਨਹੀਂ, ਉਹਨਾਂ ਦਾ ਲਿਖਿਆ ਹੋਇਆ ਪੁਸਤਕ * ਗੁਰਬਾਣੀ ਦੇ ਪਰਮਾਣਾਂ

ਵਾਲਾ—ਮੈਂ ਵੀਹ ਪੰਝੀ ਜਿਲਦਾਂ ਲਈਆਂ ਸਨ ਦਿਵਾਲੀ ਤੇ, ਉਹ ਤੁਹਾਡੇ ਇੱਥੇ ਆਉਣਗੀਆਂ। ਹਰ ਇੱਕ ਸ਼ਹਿਰ ਵਿੱਚ ਇੱਕ-ਇੱਕ ਦਿਉ ਉਹਨਾਂ ਸੱਜਣਾਂ ਨੂੰ। ਉਹ ਪੜ੍ਹ ਕੇ ਦੇਖਣ—ਕੀ ਉਹ ਕਹਿੰਦੇ ਨੇ, ਮੈਂ ਨਹੀਂ ਕਹਿੰਦਾ। ਮਾਸ ਦੀ ਗੱਲ ਪਹਿਲਾਂ ਗੁਰੂ ਨਾਨਕ ਦੀ ਦੇਖੋ ਨਾਨਕ ਪ੍ਰਕਾਸ਼ ਵਿੱਚ। ਗੁਰੂ ਨਾਨਕ ਦੇਵ ਜੀ ਦੀ ਬਾਬਤ ਭਾਈ ਸੰਤੋਖ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ। ਦੇਵਲੂਤ ਰਾਜੇ ਦੇ ਪਾਸ ਗੁਰੂ ਨਾਨਕ ਜੀ ਗਏ। ਉਹ ਕਹਿੰਦਾ ਹੈ–

*ਕਰਹੁ ਰਸੋਈ ਸੰਤ ਜੀ ਭੋਜਨ ਅਚਹੁ ਬਨਾਇ।*

ਸੰਤ ਜੀ, ਮੇਰੇ ਘਰ ਪ੍ਰਸ਼ਾਦ ਛਕੋ, ਉਸ ਵੇਲੇ ਗੁਰੂ ਨਾਨਕ ਜੀ ਦਾ ਨਾਓ ਸੰਤ ਰੂਪ ਹੀ ਸੀ, ਜਿੰਨਾਂ-ਜਿੰਨਾਂ ਉਹ ਕਿਸੇ ਨੂੰ ਦੱਸੇ ਅਕਾਸ਼ ਵਿੱਚ ਉਨਾਂ ਹੀ ਉਹ ਉੱਡ ਸਕਦੈ।

*ਕਿਰਪਾ ਮੁਝ ਪਰ ਕੀਜੀਏ,*

ਇਹ ਤਿੰਨ ਹਿੱਸੇ ਦੋਹਿਰੇ ਦੇ ਦੇਵਲੂਤ ਦੇ ਹੀ ਹਨ। ਚੌਥੇ ਹਿੱਸੇ 'ਚ ਅੱਗੇ ਭਾਈ ਸਾਹਿਬ ਸੰਤੋਖ ਸਿੰਘ ਜੀ ਕਹਿੰਦੇ ਨੇ–

*ਸੁਨਿ ਸ੍ਰੀ ਗੁਰੂ ਅਲਾਇ।*

ਜਦੋਂ ਉਹਨੇ ਕਿਹਾ—ਮਹਾਰਾਜ ਮੇਰੇ ਘਰ ਪ੍ਰਸ਼ਾਦ ਬਣਾਓ, ਛਕੋ ਤਾਂ ਸੁਣਕੇ ਗੁਰੂ ਜੀ ਕੀ ਕਹਿੰਦੇ ਹਨ—ਗੁਰੂ ਨਾਨਕ ਦੇਵ, ਮਾਸ ਖਾਣ ਵਾਲਿਓ ਸੱਜਣੋ ਧਿਆਨ ਕਰੋ–

*ਪ੍ਰਿਥਮ ਤਜਹੁ ਅਮਿਖ ਕੋ ਖਾਨਾ।*
*ਕਰਹੁ ਜਾਸ ਹਿਤ ਜੀਵਨ ਹਾਨਾ।*

ਪਹਿਲਾਂ ਮਾਸ ਦਾ ਖਾਣਾ ਛੱਡ, ਜਿਹਦੇ ਵਾਸਤੇ ਜੀਵ ਮਾਰਦਾ ਹੈਂ।

*ਯੌਂ ਨਹਿ ਤੁਮਰੋ ਖਾਇੰ ਕਦਾ ਪੀ।*
*(ਤੁਮ) ਹੋ ਸਭਿ ਜੀਵਨ ਕੇ ਸੰਤਾਪੀ।*

ਤੇਰਾ ਅਸੀਂ ਨਹੀਂ ਕਦੇ ਵੀ ਖਾ ਸਕਦੇ ਕਿਉਂਕਿ, ਤੂੰ ਜੀਵ ਮਾਰਦਾ ਹੈਂ। ਅਸੀਂ ਗੁਰੂ ਨਾਨਕ ਦੇ ਹੁਕਮ ਨਾਲ ਹੀ ਤੁਹਾਡੇ ਅੱਗੇ ਅਰਜ਼ ਕਰਦੇ ਹਾਂ —ਬਈ, ਸਾਨੂੰ ਅੰਨ ਪਾਣੀ ਨਾ ਛਕਾਓ ਜਿਨ੍ਹੇ, ਮਾਸ ਖਾਣਾ ਹੈ, ਸ਼ਰਾਬ ਪੀਣੀ



ਹੈ। ਗੁਰੂ ਦਾ ਹੁਕਮ ਹੈ। ਕਟਾਹਕੁੰਡਲ ਇੱਕ ਸ਼ਬਦ ਹੈ, ਕੜਾਹੇ ਦੇ ਦੋ ਕੁੰਡੇ ਫੜ ਲਈਏ ਤਾਂ ਵਿਚਲਾ ਹਿੱਸਾ ਆਪੇ ਹੀ ਚੁੱਕਿਆ ਜਾਂਦਾ ਹੈ। ਹੁਣ ਓਧਰ ਗੁਰੂ ਗੋਬਿੰਦ ਸਿੰਘ ਦਾ, ਹੁਣ ਅਸੀਂ ਤਾਂ ਜ਼ਰਾ ਅੱਗੇ ਕੁੰਡਾ ਲਾਉਂਦੇ ਹਾਂ, ਪਰ ਉੱਥੋਂ ਤਕ ਮੰਨ ਲਓ। ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜਿਹੜਾ ਸਿੱਖਾਂ ਵਿੱਚ ਪਿਛਲਾ ਸਮਾਂ ਹੈ—ਭਾਵੇਂ ਉਹਨਾਂ ਨੇ ਉੱਥੇ ਸਰੀਰ ਨਾ ਛੱਡਿਆ, ਕੌਤਕ ਕੀਤਾ, ਪਰ ਇਤਿਹਾਸ ਵਿੱਚ ਜਿਹੜਾ ਲੰਗਰ ਹਜ਼ੂਰ ਸਾਹਿਬ ਦਾ ਹੈ, ਹੁਣ ਮੈਨੂੰ ਪੰਜਾਂ ਚਹੁੰ ਵਰਿਆਂ ਦਾ ਕੋਈ ਪਤਾ ਨਹੀਂ, ਕਿਉਂਕਿ ਸਾਡਾ ਕੋਈ ਹੁਣ ਟਿਕਾਣਾ ਨਹੀਂ, ਸਾਡਾ ਕੋਈ ਨੇਮ ਧਰਮ ਨਹੀਂ। ਜੇ ਅਸੀਂ ਬਾਹਰੋਂ ਕੇਸ ਦਾੜ੍ਹੀਆਂ ਰੱਖਦੇ ਹਾਂ ਤਾਂ ਵਾਲ ਅੰਦਰਲੇ ਮੁੰਨ ਛਡਦੇ ਹਾਂ। ਜੇ ਕੈਂਚੀ, ਉਸਤਰਾ ਨਹੀਂ ਲਾਉਂਦੇ ਤਾਂ ਸਾਬਣ ਨਾਲ ਗੁਜਾਰਾ ਹੋ ਜਾਂਦਾ ਹੈ। ਜੇ ਹੋਰ ਕੁਛ ਨਾ ਵੀ ਕਰੀਏ ਸਾਬਣ ਲਾ ਕੇ ਤੌਲੀਏ ਨਾਲ ਘਸਾ ਕੇ ਹੀ ਛੋਟੇ ਛੋਟੇ ਕਰ ਲਈਦੇ ਹਨ। ਪਰ ਪੰਜ, ਛੇ, ਸੱਤ ਸਾਲ ਤੋਂ ਪਹਿਲਾਂ ਹਜ਼ੂਰ ਸਾਹਿਬ ਦੇ ਲੰਗਰ ਵਿੱਚ ਮਾਸ ਨਹੀਂ ਸੀ ਪੈ ਸਕਦਾ। ਉੱਥੋਂ ਹੀ ਸਤਿਗੁਰੂ ਜੀ ਨੇ ਮਰਯਾਦਾ ਮੰਗਵਾ ਕੇ ਮੁੜ ਪੰਜਾਬ 'ਚ ਕਾਇਮ ਕੀਤੀ। ਫਿਰ, ਜਿਹੜਾ ਪੁਜਾਰੀ ਅੰਦਰ ਸ਼ਸਤਰ੍ਹਾਂ ਦੀ ਸੇਵਾ ਕਰਦਾ ਹੈ, ਤਖਤ ਦੀ ਸੇਵਾ ਕਰਦਾ ਹੈ, ਉਹ ਸਣੇ ਕੇਸੀਂ ਤੜਕੇ ਦੋ ਵਜੇ ਇਸ਼ਨਾਨ ਕਰਦਾ ਹੈ, ਔਰ ਉਹਦਾ ਬਿਸਤਰਾ ਭੁੰਜੇ ਹੈ, ਮੰਜੇ ਉੱਤੇ ਨਹੀਂ ਉਹ ਸੌਂਦਾ। ਪਰਸ਼ਾਦ ਉਸ ਲੰਗਰ ਦਾ ਭੀ ਨਹੀਂ ਉਹ ਛਕਦਾ। ਕੂਕੇ ਹੀ ਬੜੇ ਕਸੂਤੇ ਗੜਵੀ ਨਹੀਂ ਦਿੰਦੇ ਜਿਹੜੇ ਨਹਾਉਣ ਨੂੰ—ਏਵੇਂ ਹੀ, ਉਹ ਭੀ ਨਹੀਂ ਕਿਸੇ ਦਾ ਖਾਂਦਾ। ਕੂਕਿਆਂ ਨੂੰ ਉੱਥੋਂ ਸਤਿਗੁਰੂ ਰਾਮ ਸਿੰਘ ਨੇ ਉਹ ਮਰਯਾਦਾ ਮੰਗਵਾ ਕੇ ਵਰਤਣ ਦੀ ਗੱਲ ਦੱਸੀ। ਜਲ ਨਾਲ ਚੀਤਾ ਛਡਦਾ ਹੈ। ਅਸੀਂ ਉੱਥੇ ਗਏ, ਸਾਨੂੰ ਸੁਣਾਇਆ—ਕਿ ਇੱਕ ਦਿਨ ਮੇਰੀ ਕਿਤੇ ਅੱਖ ਲੱਗ ਗਈ। ਮੈਂ ਆਖਿਆ—ਹੁਣ ਕੀ ਨ੍ਹਾਉਣਾ ਹੈ, ਪੰਜ ਇਸ਼ਨਾਨਾ ਕਰਕੇ ਚਲਿਆ ਜਾਂਦਾ ਹਾਂ। ਉਹ ਸ਼ਸਤਰ ਜਿਹੜੇ ਮੈਂ ਰੋਜ਼ ਸੰਤੋਖਦਾ ਸੀ, ਖੋਲ੍ਹਦਾ ਸੀ—ਮੇਰੀ ਉਂਗਲ ਵੱਢੀ ਗਈ। ਕਈ ਸਾਲਾਂ ਤੋਂ ਕੰਮ ਕਰਦਾ ਸੀ। ਫਿਰ ਉਸਨੂੰ ਪੁੱਛਿਆ ? ਉਹ ਕਹਿੰਦਾ—ਮੈਂ ਲੰਗਰ ਦਾ ਪ੍ਰਸ਼ਾਦਾ ਤਾਂ ਨਹੀਂ ਛਕਦਾ—ਵੱਖਰਾ ਲਾਂਗਰੀ ਰੱਖਿਐ, ਅੱਡ—ਭਾਵੇਂ ਲੰਗਰ ਵਿੱਚ ਮਾਸ

ਨਹੀਂ ਵੜਦਾ ਪਰ ਮਾਸ ਖਾਣ ਵਾਲੇ ਲੰਗਰ ਵਿੱਚ ਹੱਥ ਲਾ ਦਿੰਦੇ ਹਨ ਆ ਕੇ। ਗੁਰੂ ਗੋਬਿੰਦ ਸਿੰਘ ਦੇ ਲੰਗਰ 'ਚ ਨਹੀਂ ਪੈਂਦਾ, ਗੁਰੂ ਨਾਨਕ ਖਾਣ ਨਹੀਂ ਦਿੰਦਾ—ਫੇਰ ਅਸੀਂ ਹੁਣ ਖਾਨੇ ਹਾਂ। ਸਾਨੂੰ ਨਹੀਂ ਪਤਾ ਕਿਹੜਾ ਅਗੰਮੀ ਹੁਕਮ ਸਾਨੂੰ ਮਿਲਿਐ, ਤੇ ਜੇ ਕੋਈ ਕਹੇ ਗੁਰੂ ਦੀ ਗੱਲ–

**ਗੁਰਿ ਕਹਿਆ ਸਾ ਕਾਰ ਕਮਾਵਹੁ।।**
**ਗੁਰ ਕੀ ਕਰਣੀ ਕਾਹੇ ਧਾਵਹੁ।।**

*–ਬਿਲਾਵਲ ਮ:੩, ਪੰਨਾ–੯੩੩*

ਗੁਰੂ ਗੋਬਿੰਦ ਸਿੰਘ ਸਾਹਿਬ ਸ਼ਕਤੀ ਦਾ ਅਰਾਧਨ ਕਰਦੇ ਹਨ। ਕਿਹਾ ਕਿਸੇ ਨੇ, ਕਲਜੁਗ ਵਿੱਚ ਸ਼ਕਤੀ ਨਹੀਂ ਪਰਗਟ ਹੋ ਸਕਦੀ। ਉਹ ਕਹਿੰਦੇ —ਹੋ ਸਕਦੀ ਹੈ। ਕਿਉਂ ਨਹੀਂ ? ਬ੍ਰਹਮਚਰਜ ਧਾਰਨ ਕਰਨਾ, ਇੰਦਰੀਆਂ ਨੂੰ ਰੋਕਣਾ, ਸਭ ਕੁਝ ਹੋ ਸਕਦਾ ਹੈ। ਪੰਡਤ ਜੀ ਆ ਗਏ, ਹਵਨ ਹੋਣ ਲੱਗ ਪਿਆ, ਅਰਾਧਨਾ ਸ਼ੁਰੂ ਹੋ ਗਈ। ਅੱਜ ਕੱਲ੍ਹ ਤੇ ਇਸ ਗੱਲ ਦਾ ਵੀ ਬੜਾ ਰੌਲਾ ਹੈ ਬਈ, ਕਿਉਂ ਸ਼ਕਤੀ ਅਰਾਧੀ। ਪਰ ਅਸੀਂ ਇਹ ਮੰਨਦੇ ਹਾਂ, ਅਰ ਸਾਡਾ ਇਹ ਨਿਸ਼ਚਾ ਹੈ ਗੁਰੂ ਗੋਬਿੰਦ ਸਿੰਘ ਨੇ ਅਰਾਧੀ। ਕਿਆ ਚੀਜ਼ ਸੀ ਉਹ ਸ਼ਕਤੀ–

**ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ।।**

ਜਿਸ ਸ਼ਕਤੀ ਨੇ ਦੁਰਗਾ ਬਣਾਈ।

**ਤੈਥੋ ਹੀ ਬਲੁ ਰਾਮ ਲੈ ਨਾਲਿ ਬਾਣਾ ਦਹਸਿਰੁ ਘਾਇਆ।।**
**ਤੈਥੋ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ।।**

*–ਦਸਮ ਗ੍ਰੰਥ, ਪੰਨਾ–੧੧੯*

ਉਹ ਅਕਾਲ ਪੁਰਖ ਦੀ ਸ਼ਕਤੀ—ਅਕਾਲ ਪੁਰਖ ਪਿਤਾ ਤੇ ਸ਼ਕਤੀ ਮਾਤਾ, ਜਿਸ ਤੋਂ ਸਾਰੀ ਸ੍ਰਿਸ਼ਟੀ ਬਣੀ ਫੇਰ। ਜਿਸ ਦੇ ਪੁੱਤਰ ਬ੍ਰਹਮਾ, ਵਿਸ਼ਨੂੰ, ਸ਼ਿਵ ਹੋਏ। ਸ਼ਕਤੀ ਲੱਗੇ ਅਰਾਧਨ। ਮੌਜ ਦੇ ਮਾਲਕ ਹਨ। ਇੱਕ ਦਿਨ ਵਿੱਚੋਂ ਨਿਕਲ ਕੇ ਚਲੇ ਗਏ ਸ਼ਿਕਾਰ ਖੇਡਣ। ਗਿਣਤੀ ਮੈਨੂੰ ਨਹੀਂ ਪਤਾ, ਪਰ ਬਹੁਤ ਸਾਰੇ ਜਾਨਵਰ ਮਾਰੇ—ਕਈ ਊਠਾਂ ਤੇ ਲੱਦੇ—ਕਈ ਹਾਥੀਆਂ ਤੇ ਲੱਦੇ —ਕੁਛ ਆਦਮੀ ਫੜ ਲਿਆਏ—ਕਈ ਘੋੜਿਆਂ ਤੇ ਚੁੱਕੇ। ਲੱਗ ਗਿਆ



ਢੇਰ ਆ ਕੇ। ਤਾਂ, ਪੰਡਤ ਜੀ ਕਹਿੰਦੇ ਹਨ,''ਮਹਾਰਾਜ ! ਹਜ਼ੂਰ, ਆਪ ਪ੍ਰਯੋਗ ਕਰ ਰਹੇ ਹੋ, ਐਸ ਵੇਲੇ ਜੀਵ ਹਿੰਸਾ ਕਿਉਂ ਕੀਤੀ।''

ਗੁਰੂ ਜੀਵ ਹਿੰਸਾ ਨਹੀਂ ਕਰਦਾ, ਗੁਰੂ ਸਰਬੱਗ ਹੈ। ਦੋ ਤਰ੍ਹਾਂ ਲੋਕ ਮੰਨਦੇ ਹਨ—ਇੱਕ ਕਹਿੰਦੇ ਹਨ ਕਿ ਕੋਈ ਭੇਜਣ ਵਾਲਾ ਹੈ, ਇੱਕ ਖੁਦ ਮੰਨਦੇ ਹਨ ਉਹਨੂੰ ਕਿ ਉਹ ਆਉਂਦਾ ਹੈ। ਇਹਦੇ ਤੇ ਵੀ ਮੈਂ ਅਗਲੀ ਅਰਜ਼ ਕਰਦਾ ਹਾਂ ਫਿਰ।

(ਗੁਰੂ ਗੋਬਿੰਦ ਸਿੰਘ ਜੀ) ਕਹਿੰਦੇ ਨੇ—ਅੱਛਾ ਪੰਡਤ ਜੀ। ਜਿਹੜੇ ਰੱਸੀਆਂ ਨਾਲ ਬੰਨ੍ਹ ਕੇ, ਲਿਆਂਦੇ ਸੀ, ਕਹਿੰਦੇ—ਬਈ ਲਾਹ ਦਿਓ ਰੱਸੀਆਂ। ਜਦੋਂ ਉਹਨਾਂ ਦੀਆਂ ਰੱਸੀਆਂ ਲਾਹ ਦਿੱਤੀਆਂ, ਕਹਿੰਦੇ—ਬਈ ਜਾਓ। ਉੱਡਣ ਵਾਲੇ ਉੱਡ ਗਏ, ਦੌੜਨ ਵਾਲੇ ਦੌੜ ਗਏ।

ਅਸੀਂ ਨਹੁੰ ਨਹੀਂ ਇੱਕ ਆਪਣਾ ਬਣਾ ਸਕਦੇ। ਅਸੀਂ ਗੁਰੂ ਗੋਬਿੰਦ ਸਿੰਘ ਨੂੰ ਸ਼ਿਕਾਰੀ ਬਣਾ ਕੇ, ਆਪਣੇ ਰਸ ਦੇ ਮਾਰੇ ਬੰਦੂਕ ਫੜ ਕੇ ਤੁਰ ਪਈਏ ਤਾਂ ਕਿਤਨੀ ਬੁਰੀ ਚੀਜ਼ ਹੈ। ਹੈ ਤਾਕਤ ਕਿਸੇ ਦੀ ਤਾ ਦੱਸੋ ਇੱਕ ਮੁਰਗੇ ਦੀ ਲੱਤ ਹੀ ਜੋੜ ਕੇ ਦਿਖਾ ਦਿਓ—ਅਸੀ ਮੰਨ ਲਈਏ। ਗੁਰੂ ਨਾਨਕ ਨੇ ਭੀ ਮੱਕੇ ਦੀ ਗੋਸ਼ਟ ਵਿੱਚ ਜਦੋਂ ਉਹਨਾਂ ਮੁਸਲਮਾਨ ਨਾਲ ਮਾਸ ਦੇ ਸਵਾਲ ਆਇਆ, ਉਹ ਕਹਿੰਦੇ–

*ਜੋ ਜੀਆ ਮਾਰ ਜਵਾਇਨ ਤਿਨਾ ਮਾਸ ਹਲਾਲ।*

ਜਿਹੜੇ ਜੀਵ ਨੂੰ ਮਾਰ ਕੇ, ਜਿਹੜਾ ਜਿਵਾ ਸਕੇ ਉਹਨੂੰ ਹਲਾਲ ਹੈ ਖਾਣਾਂ। ਜੇ ਜਿਵਾ ਸਕਦੇ ਹੋ—ਖਾਓ। ਇਹ ਹੈ ਮਾਸ ਦੀ ਗੱਲ।

ਗੁਰੂ ਗੋਬਿੰਦ ਸਿੰਘ—ਦਿਵਾਨ ਜੀ ਕਹਿੰਦੇ ਹਨ–

*ਗਾਹਿ [੨੦] ਸੂਫੀ [੨੧] ਗਾਹਿ ਜ਼ਾਹਦ [੨੨]*
*ਗਹਿ ਕਲੰਦਰ [੨੩] ਮੇ ਸ਼ਵਦ [੨੪]।*
*ਰੰਗ ਹਾਇ [੨੫] ਮੁਖ਼ਤਲਿਫ਼ [੨੬] ਦਾਰਦ [੨੭]*
*ਬੁਤਿ [੨੮] ਅੱਯਾਰਿ [੨੯] ਮਾ [੩੦]।*

*–ਗਜ਼ਲ ੨*

ਅਨੰਦਪੁਰ ਦਾ ਕਿਲ੍ਹਾ ਛੁੱਟ ਜਾਂਦਾ ਹੈ, ਮਾਤਾ ਜੀ ਦਾ ਸਰੀਰ ਚੱਲ ਜਾਂਦਾ

ਹੈ, ਮਹਿਲ ਕਿਧਰੇ ਰੁਲਦੇ ਫਿਰਦੇ ਹਨ, ਸਾਹਿਬਜ਼ਾਦੇ ਕਿਤੇ ਸ਼ਹੀਦ ਹੁੰਦੇ ਹਨ, ਚਰਨ ਨੰਗੇ ਹਨ, ਤੇ ਫਿਰ ਕੀ ਕਹਿੰਦੇ ਹਨ–

**ਯਾਰੜੇ ਦਾ ਸਾਨੂ ਸੱਥਰੁ ਚੰਗਾ ਭਠ ਖੇੜਿਆਂ ਦਾ ਰਹਿਣਾ।।**

*–ਦਸਮ ਗ੍ਰੰਥ, ਪੰਨਾ–੭੧੧*

ਹੈ ਕਿਸੇ 'ਚ ਜਿੰਦ ਜਾਨ, ਜਿਹੜਾ ਜ਼ਰਾ ਕੁ ਜਿੰਨੀ ਸੂਈ ਚੁਭ ਜਾਏ ਤੇ ਕਹਿੰਦਾ ਹੈ—ਹਾਏ ਰੱਬਾ, ਮੈਂ ਮਰ ਗਿਆ—ਤੇ ਰੀਸਾਂ ਉਸ ਗੁਰੂ ਗੋਬਿੰਦ ਸਿੰਘ ਦੀਆਂ ਕਰਨੀਆਂ।

**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ।।**

*–ਪੰਨਾ–੭*

ਅਕਾਸ਼ ਵਿੱਚ ਜਾਨਵਰ, ਜਿਹੜੇ ਅਕਾਸ਼ ਵਿੱਚ ਹੀ ਰਹਿਣ ਵਾਲੇ ਹਨ, ਜਿਹੜੇ ਥੱਲੇ ਆਉਂਦੇ ਹੀ ਨਹੀਂ, ਉਹ ਆਂਡੇ ਭੀ ਅਕਾਸ਼ ਵਿੱਚ ਹੀ ਦਿੰਦੇ ਹਨ, ਤੇ ਆਉਂਦੇ ਆਉਂਦੇ ਫਿੱਸ ਕੇ ਰਸਤੇ ਵਿੱਚ ਹੀ ਉਹਨਾਂ 'ਚ ਜਾਨਵਰ ਉੱਡ ਕੇ ਚਲਾ ਜਾਂਦਾ ਹੈ। ਗੁਰੂ (ਗੋਬਿੰਦ ਸਿੰਘ) ਜੀ ਦੇ ਕੋਲ ਉਹਨਾਂ ਪੰਛੀਆਂ ਦੇ ਖੰਭ ਲੈ ਕੇ ਆਇਆ ਨਾਰਦ। ਗੁਰੂ ਜੀ ਨੇ ਤੀਰ ਨੂੰ ਲਾ ਕੇ ਖੰਭ ਉਡਾਇਆ ਆਕਾਸ਼ 'ਚ ਚਲਾ ਗਿਆ, ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ ਉਹ ਕਹਿੰਦੇ—ਜਿਹੜੇ ਮੁਲਕ ਦਾ ਸੀ, ਉੱਥੇ ਨੂੰ ਚਲਾ ਗਿਆ। ਇਸ ਤਰ੍ਹਾਂ, ਜਿਹੜੇ ਗੁਰੂ ਦੇ ਲੜ ਲੱਗੇ, ਉਹਦੇ ਮੁਲਕ ਨੂੰ ਉੱਥੇ ਲੈ ਜਾਏਗਾ।

ਪਿਆਰੇ ਸੱਜਣੋਂ—ਮੈਂ ਹੁਣ ਖਿਮਾ ਮੰਗਦਾਂ। ਸੰਤ ਦਸੌਂਦਾ ਸਿੰਘ ਜੀ, ਪੰਡਤ ਜੀ[੩੧] ਜਿਹਦਾ ਚਿਤ ਕਰਦੈ—ਉਹ ਵੀ ਵਿਚਾਰੇ ਸਲਾਭੇ ਪਏ ਨੇ, ਰਾਤ ਕੀਰਤਨ ਕੀਤਾ ਹੀ ਹੈ—ਕੀਰਤਨ ਕਰਨਗੇ। ਪਰ, ਮੈਂ ਇਹ ਅਰਜ਼ ਕਰਦਾਂ —ਹੇਠ ਪਰਾਲੀ ਉੱਤੇ ਸੱਲੇ, ਜਿਹੇ ਆਏ ਉਜੇਹੇ ਚੱਲੇ—ਇਹ ਕੰਮ ਨਾ ਕਰਿਓ। ਸਾਧ ਸੰਗਤ 'ਚ ਜਾ ਕੇ, ਦੀਵਾਨ ਸੁਣਕੇ–

**ਮਨਿ ਖੋਟੈ ਤਨਿ ਚੋਰ।।**

–ਨਾ ਹੋਣ।

**ਇਕੁ ਭਾਉ ਲਥੀ ਨਾਤਿਆ,**



–ਕੋਈ ਚੀਜ਼ ਗ੍ਰਹਿਣ ਕਰੋ। ਤੁਸੀਂ ਇੱਕ ਚੀਜ਼ ਹੀ ਇੱਕ ਵਾਰ ਦੇ ਦੀਵਾਨ 'ਚ ਮੰਨ ਲਿਆ ਕਰੋ। ਜੇ ਨਾ ਕਰੋਗੇ ਤਾਂ ਫਾਇਦਾ ਕੁਛ ਨਹੀਂ, ਸਗੋਂ ਨੁਕਸਾਨ ਹੈ–

**ਦੁਇ ਭਾ ਚੜੀਅਸੁ ਹੋਰ।।**

ਮੈਂ ਇਹ ਅਰਜ਼ ਕਰਦਾਂ, ਕਿ ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ, ਨਾਮ ਜਪਿਆ ਕਰੋ, ਜਿਹਨਾਂ ਨੇ ਨਹੀਂ ਪੁੱਛਿਆ, ਉਹ ਪੁੱਛੋ। ਬਿਨਾਂ ਕੰਨ ਵਿੱਚ ਪੁੱਛਣ ਤੋਂ ਨਾਮ ਦਾ ਫਲ ਨਹੀਂ ਹੁੰਦਾ। ਗੁਰੂ ਦੇ ਰਸਤੇ ਜਿਹਨਾਂ ਨੇ ਪੁੱਛ ਕੇ ਜਪਿਆ, ਉਹਨਾਂ ਦਾ ਉੱਧਾਰ ਹੋਇਆ। ਜਿਸ ਤਰ੍ਹਾਂ ਕੋਈ ਆਦਮੀ—ਇੱਥੇ ਇੱਕ ਨੂੰ ਹੁਕਮ ਮਿਲਿਆ, ਠੇਕੇਦਾਰ ਨੂੰ ਕਿ ਏਨੀ ਜ਼ਮੀਨ ਪੁੱਟ ਕੇ ਇੱਥੇ ਮਿੱਟੀ ਪਾਈ ਜਾਉ—ਉਹ ਪਾਉਂਦਾ ਹੈ ਹੁਕਮ ਨਾਲ, ਇੱਕ ਐਵੇਂ ਹੀ ਪੁੱਟਣ ਲੱਗ ਪਵੇ, ਉਹਨੂੰ ਜੁਰਮਾਨਾ ਹੁੰਦਾ ਹੈ ਬਈ, ਕਿਉਂ ਪੁੱਟੀ ਹੈ। ਜਿਹੜੇ ਗੁਰੂ ਤੋਂ ਲਏ ਬਿਨਾ ਨਾਮ ਜਪਦੇ ਹਨ, ਉਹਨਾਂ ਦਾ ਨਾਮ ਨਹੀਂ ਫਲਦਾ, ਬਿਨਾਂ ਸਤਿਗੁਰੂ ਤੋਂ ................। ਤੋਂ ਮੇਰੀ ਅਰਜ਼ ਹੈ ਨਾਮ ਜਪਣਾ, ਵੰਡ ਛਕਣਾ, ਸੁਵਖਤੇ ਉੱਠਣਾਂ, ਔਰ ਗਰੀਬਾਂ ਦੀ ਮਦਦ ਕਰਨੀ।



## ਟਿੱਪਣੀਆਂ

★ ਪੁਸਤਕ ਝਟਕਾ ਮਾਸ ਪ੍ਰਥਾਇ ਤਤ ਗੁਰਮਤਿ ਨਿਰਣਯ, ਲੇਖਕ ਭਾਈ ਸਾਹਿਬ ਰਣਧੀਰ ਸਿੰਘ ਜੀ।

## ਸ਼ਬਦਾਰਥ

੧ ਹਿੱਸਾ।
੨ ਹਿੱਸੇ।
੩ ਚੜ੍ਹ ਗਏ।
੪ ਦੁਰਲੱਭ।
੫ ਖਾਲੀ ਹੈ।
੬ ਧ੍ਰਿਗ ਹੈ ਉਸਦਾ।
੭ ਭ੍ਰਿਸ਼ਟ ਹੈ।
੮ ਕੁੱਤੇ ਦੇ।
੯ ਸੂਰ ਦੇ।
੧੦ ਖੋਤੇ ਦੇ।
੧੧ ਕਾਂ ਦੇ।
੧੨ ਸੱਪ ਦੇ।
੧੩ ਬਰਾਬਰ।
੧੪ ਮੂਰਖ।
੧੫ ਉੱਡਦਾ ਕਿਉਂ ਨਹੀਂ।
੧੬ ਕਾਲੇ।
੧੭ ਝਟਪਟ।
੧੮ ਪ੍ਰਾਹੁਣੇ।
੧੯ ਪੰਡਿਤ ਜਵਾਹਰ ਲਾਲ ਨਹਿਰੂ।
੨੦ ਕਦੀ।
੨੧ ਗ਼ੈਰ ਸ਼ਰੱਈ ਮੁਸਲਮਾਨ।
੨੨ ਸ਼ਰੱਈ ਮੁਸਲਮਾਨ।
੨੩ ਮਸਤਾਨੇ, ਬੇਪਰਵਾਹ।
੨੪ ਹੁੰਦਾ ਹੈ।
੨੫ ਬਹੁਤ ਰੰਗ।
੨੬ ਵੱਖ ਵੱਖ।
੨੭ ਰੱਖਦਾ ਹੈ।
੨੮ ਮੂਰਤ, ਪ੍ਰੀਤਮ।
੨੯ ਚਲਾਕ, ਛਲੀਆ।
੩੦ ਸਾਡਾ।
੩੧ ਪੰਡਤ ਗੋਪਾਲ ਸਿੰਘ ਜੀ।

# ਅਫ਼ਰੀਕਾ ੨੨-੩-੧੯੫੯ ★੧

# ੪

## ਹੋਲਾ ਮਹੱਲਾ, ਕੰਪਾਲਾ, ਯੁਗੰਡਾ

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥**
**- ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ॥**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**

ਪਿਆਰੇ ਸੱਜਣੋ, ਬੜੀ ਕਿਰਪਾ ਤੁਸੀਂ ਕੀਤੀ ਹੈ, ਇਤਨਾ ਜੋੜ ਮੇਲ— ਸਾਧ ਸੰਗਤ ਬੈਠੀ ਹੋਈ ਹੈ ਇੱਥੇ। ਜੋ ਬਾਲ ਬੱਚੇ ਅਜੇ ਵੀ, ਮੈਂ ਅਰਜ਼ ਕਰਾਂਗਾ—ਬਈ, ਉਹ ਬੱਚੇ ਛੋਟੇ ਬਾਹਰ ਚਲੇ ਜਾਣ, ਜਿਨ੍ਹਾਂ ਨੂੰ ਮਾਈਆਂ ਨਾ ਸਾਂਭਣ। ਪਹਿਰੇ ਵਾਲੇ, ਜਿਹੜੇ ਬੱਚੇ ਅੱਠ-ਅੱਠ ਨੌਂ-ਨੌਂ ਸਾਲ ਦੇ ਹਨ, ਉਹਨਾਂ ਨੂੰ ਫਿਰਨ ਤੁਰਨ ਤੋਂ ਜ਼ਰਾ ਸਾਂਭਣ, ਰੌਲਾ ਨਾ ਪਾਉਣ।

### ਪ੍ਰਹਿਲਾਦ ਭਗਤ ਦਾ ਅਵਤਾਰ

ਇਹ ਤਿਉਹਾਰ ਅੱਜ ਦਾ ਜਿਸਨੂੰ ਅਸੀਂ ਮਨਾ ਰਹੇ ਹਾਂ, ਇਹ ਸਤਿਜੁਗ ਤੋਂ ਸ਼ੁਰੂ ਹੋਇਆ।ਸਤਿਜੁਗ ਵਿੱਚ ਹਰਨਾਕਸ਼ ਔਰ ਪ੍ਰਹਿਲਾਦ ਦੇ ਆਪਸ ਵਿੱਚ ਦੇ ਕਸ਼ਮਕਸ਼ੀ, ਰੌਲਾ, ਧੱਕਾ, ਧੋੜਾ ਸਮਝੋ—ਉਸ ਤੋਂ ਇਹ ਪੈਦਾ ਹੋਇਆ। ਹੁਣ ਸ਼ੰਕਾ ਆਉਂਦੀ ਹੈ, ਕਿ ਹਰਨਾਕਸ਼ ਇਤਨਾ ਰਾਕਸ਼ਸ਼ ਬਿਰਤੀ ਦਾ ਆਦਮੀ, ਉਸਦੇ ਘਰ ਪ੍ਰਹਿਲਾਦ ਕਿਸ ਤਰ੍ਹਾਂ ਪੈਦਾ ਹੋਇਆ। ਹੁਣ ਇਹ ਵੈਸੇ ਮਜ਼ਮੂਨ ਤੇ ਬੜਾ ਲੰਮਾਂ ਚੌੜਾ ਹੈ, ਇਹਦੀ ਸੋਚਣ ਦੀ ਬੜੀ ਲੋੜ ਹੈ।



ਕੋਈ ਵਕਤ ਮਿਲੇ ਤੇ ਇਹਦੇ ਤੇ ਕੁਛ ਲਿਖਿਆ ਜਾਵੇ, ਕਿ ਔਲਾਦ ਕਿਸ ਤਰ੍ਹਾਂ, ਜਿਸ ਤਰ੍ਹਾਂ ਦੀ ਚਾਹੀਏ ਪੈਦਾ ਹੋ ਸਕਦੀ ਹੈ। ਮੈਂ ਕੱਲ ਪਰਸੋਂ ਵੀ ਅਰਜ਼ ਕਰੀ ਸੀ, ਬਈ, ਦਵਾਈਆਂ ਨਾਲ ਕੰਟਰੋਲ ਕਰਨਾ ਬੜੀ ਬੁਰੀ ਚੀਜ਼ ਹੈ। ਕੰਟਰੋਲ ਦੇ ਵਾਸਤੇ ਮਨ ਉੱਤੇ ਕਾਬੂ ਪਵੇ। ਕੰਟਰੋਲ ਦੱਸਣ ਵਾਲੇ, ਮਨ ਉੱਤੇ ਕਾਬੂ ਪਾਉਣ ਦੀ ਗੱਲ ਦੱਸਣ। ਇਸ ਦੀ ਵੀ ਇੱਕ ਖਾਸ ਤੌਰ ਤੇ ਅੱਜ ਇਸ ਵਿਦਿਆਲੇ ਵੱਡੇ ਦੀ ਲੋੜ ਹੈ। ਇਸ ਤੋਂ ਬਗੈਰ ਸਾਡਾ ਨਾਸ ਹੋ ਰਿਹਾ ਹੈ, ਸਾਡੀ ਨਸਲ ਕਮਜ਼ੋਰ ਹੋ ਰਹੀ ਹੈ। ਹੁਣ ਦੇਖੋ ਤੁਸੀਂ ਕਿ ਵੀਹ (੨੦) ਸਾਲ ਤੋਂ ਪਹਿਲੇ, ਬਹੁਤ ਸਾਰੇ ਆਦਮੀ ਐਨਕਾਂ ਲਾ ਲੈਂਦੇ ਹਨ। ਕਈ ਦਸਾਂ ਬਰਸਾਂ ਦੇ ਬੱਚਿਆਂ ਨੂੰ ਵੀ ਲੱਗ ਜਾਂਦੀਆਂ ਹਨ। ਕਿਉਂ ਲਗਦੀਆਂ ਹਨ—ਸਾਡੀ ਕਮਜ਼ੋਰੀ ਹੈ, ਸਾਡੀ ਖੁਰਾਕ।

ਆਪਣੀ ਔਲਾਦ ਨੂੰ ਬਨਾਉਣ ਵਾਸਤੇ, ਬਚਪਨ ਤੋਂ ਲੈ ਕੇ, ਅਸੀਂ ਉਹਨਾਂ ਗੱਲਾਂ ਦਾ ਖਿਆਲ ਨਾ ਕੀਤਾ, ਜਿਹਨਾਂ ਨਾਲ ਸਾਡੀ ਸਿਹਤ ਕਾਇਮ ਰਹਿਣੀ ਸੀ। ਅਸਾਂ ਲੋਕਾਂ ਦੀ ਇੱਜ਼ਤ ਵੇਖਣ ਵਾਸਤੇ, ਲੋਕਾਂ ਦੇ ਮਗਰ ਲੱਗ ਕੇ ਆਪਣਾ ਕੰਮ ਛੱਡ ਦਿੱਤਾ। ਹੁਣ ਜਿੱਥੋਂ ਭਾਰਤ ਵਰਸ਼ ਨਾਂ ਭਾਰਤ ਦਾ ਪਿਆ ਹੈ, ਉਹ ਭਰਤ ਰਾਜਾ, ਲੜਕਾ, ਉਹਦੀ ਬਾਬਤ ਇਹ ਲਿਖਿਆ ਹੈ—ਕਿ ਉਹ ਸ਼ੇਰ ਦੇ ਬੱਚੇ ਨੂੰ ਫੜ ਕੇ, ਪੰਜ ਸਾਲ ਦਾ ਬੱਚਾ ਲੱਤਾਂ ਨਾਲ ਕੁੱਟਦਾ ਸੀ। ਅੱਜ ਅਸੀਂ ਬਿੱਲੀ ਦਾ ਬੱਚਾ ਨਹੀਂ ਫੜ ਸਕਦੇ। ਇਸ ਵਾਸਤੇ, ਇਹਦੇ ਵਿੱਚ ਇੱਕ ਮਜ਼ਮੂਨ ਹੈ ਇਸ ਗੱਲ ਦਾ, ਜਿਸ ਕਰਕੇ ਮੈਂ ਕਹਿਣ ਲੱਗਾ ਹਾਂ। ਮਾਤਾ ਪਿਤਾ ਦਾ ਸੰਗ, ਜਿਹੜਾ ਹੁੰਦਾ ਹੈ, ਜਿਸ ਤੋਂ ਬੱਚਾ ਪੈਦਾ ਹੁੰਦਾ ਹੈ, ਉਹ ਜੈਸੇ ਮਨ ਉਸ ਵਕਤ ਹੋਣ, ਵੈਸਾ ਹੀ ਪੈਦਾ ਹੋ ਜਾਂਦਾ ਹੈ। ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਸਾਹਿਬ ਦਸਮ ਗ੍ਰੰਥ ਸਾਹਿਬ ਵਿੱਚ, ਪ੍ਰਹਿਲਾਦ ਦੇ ਪੈਦਾ ਹੋਣ ਦੇ ਵਾਸਤੇ ਇਸ ਚੀਜ਼ ਦੀ ਦਲੀਲ ਦੇ ਕੇ ਦੱਸਦੇ ਹਨ–

**ਪ੍ਰਹਿਲਾਦ ਭਗਤ ਲੀਨੋ ਵਤਾਰ॥**
**ਸਭ ਕਰਨਿ ਕਾਜ ਸੰਤਨ ਉਧਾਰ॥**

*–ਦਸਮ ਗ੍ਰੰਥ ਪੰਨਾ–੧੬੪*

ਨਰ ਸਿੰਘ ਅਵਤਾਰ ਜਿੱਥੇ ਹੋਇਐ, ਉੱਥੇ ਗੁਰੂ ਗੋਬਿੰਦ ਸਿੰਘ ਜੀ, ਅਵਤਾਰਾਂ ਦੀ ਕਥਾ ਵਿੱਚ ਪ੍ਰਹਿਲਾਦ ਦੀ ਕਿਸ ਤਰ੍ਹਾਂ ਪੈਦਾਇਸ਼ ਹੋਈ, ਕਹਿੰਦੇ ਹਨ—ਹਰਨਾਕਸ਼ ਜਿਹੜਾ ਸੀ, ਉਹ ਜਿਸ ਵੇਲੇ ਆਪਣੇ ਘਰ, ਆਪਣੀ ਘਰ ਵਾਲੀ ਪਾਸ ਗਿਆ, ਉਸ ਵੇਲੇ, ਉਸਦੀ ਜਿਹੜੀ ਹਾਲਤ ਸੀ ..........। ਪ੍ਰਹਿਲਾਦ ਦਾ ਪਿਤਾ ਹਰਨਾਕਸ਼ ਜਿਸਨੇ ਇਤਨਾ ਤਪ ਕੀਤਾ—ਸਾਡੇ ਮਹਾਰਾਜ ਨੇ ਇਹਨੂੰ ਹਰਨਾਕਸ਼ ਲਿਖਿਆ ਹੈ, ਹੋਰਨਾਂ ਗ੍ਰੰਥਾਂ 'ਚ ਇਸ ਦਾ ਨਾਓਂ ਹਰਨ ਕਸ਼ਪ ਲਿਖਿਆ ਹੈ—ਕਿ ਇਸ ਦੇ ਜੋੜਾਂ ਵਿਚੋਂ ਮਾਸ ਕੀੜੀਆਂ ਖਾ ਗਈਆਂ। ਫਿਰ ਇਸਨੇ ਵਰ ਮੰਗਿਆ। ਇਸ ਨੇ ਵਰ ਕੀ ਮੰਗਿਆ—ਕਿ ਮੈਂ ਮਰਾਂ ਨਾ। ਉਹਨਾਂ ਆਖਿਆ—ਇਉਂ ਗੱਲ ਨਹੀਂ, ਤੂੰ ਉਂਜ ਮੰਗ। ਉਹਨੇ ਕਿਹਾ—ਨਾ ਮੈਂ ਦਿਨੇ ਮਰਾਂ—ਨਾ ਮੈਂ ਰਾਤ ਮਰਾਂ—ਨਾ ਅੰਦਰ ਮਰਾਂ—ਨਾ ਬਾਹਰ ਮਰਾਂ—ਨਾ ਬਾਰ੍ਹਾਂ ਮਹੀਨਿਆਂ ਵਿੱਚ ਮਰਾਂ—ਨਾ ਕਿਸੇ ਸ਼ਸਤ੍ਰ ਨਾਲ ਮਰਾਂ—ਨਾ ਮਨੁੱਖ ਤੋਂ ਮਰਾਂ—ਨਾ ਕਿਸੇ ਪਸ਼ੂ ਤੋਂ ਮਰਾਂ। ਵਰ ਮਿਲ ਗਿਆ। ਆਪਣੀ ਔਰਤ ਪਾਸ ਜਾਂਦਾ ਹੈ, ਜਿਸ ਵੇਲੇ ਉਸ ਦਾ ਸੰਗ ਕਰਦਾ ਹੈ, ਜਿਸ ਵਕਤ ਉਹ ਵਕਤ ਆਇਆ ਅਖੀਰ ਦਾ ਮਣੀ ਦੇ ਚੱਲਣ ਦਾ, ਉਸ ਵਕਤ ਵਿਸ਼ਨੂੰ ਜੀ ਮਹਾਰਾਜ ਵੱਲ ਬਿਰਤੀ ਗਈ, ਕਿਉਂਕਿ ਦੁਸ਼ਮਣੀ ਸੀ, ਉਸ ਬਿਰਤੀ ਦੇ ਜਾਣ ਦਾ ਇਹ ਅਸਰ ਹੋਇਆ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ-

**ਕਿਹ[੧] ਭਾਂਤ ਸੁ ਤ੍ਰਿਯ[੨] ਮੋ ਭਯੋ ਨਿਰੁਕਤ[੩]।।**
**ਤਬ ਭਯੋ ਦੁਸ਼ਟ ਕੋ ਬੀਰਜ ਮੁਕਤ[੪]।।**

*-ਦਸਮ ਗ੍ਰੰਥ ਪੰਨਾ-੧੬੪*

ਵਿਸ਼ਨੂੰ ਮਹਾਰਾਜ ਦੇ ਧਿਆਨ ਨਾਲ ਬੀਰਜ ਚੱਲਿਆ। ਉਸ ਬੀਰਜ ਤੋਂ ਪ੍ਰਹਿਲਾਦ ਪੈਦਾ ਹੋ ਗਿਆ। ਜੇ ਅਸੀਂ ਭਜਨ ਬਾਣੀ ਕਰਕੇ, ਅਸੀਂ ਗੁਰੂ ਨੂੰ ਯਾਦ ਕਰਕੇ ਘਰੀਂ ਜਾਈਏ, ਅਸੀਂ ਵੱਡਿਆਂ ਸੂਰਮਿਆਂ ਆਪਣਿਆਂ ਦੀਆਂ ਯਾਦਾਂ ਰੱਖੀਏ ਤਾਂ ਸਾਡੇ ਬੱਚੇ ਵੀ ਉਹੋ ਜਿਹੇ ਪੈਦਾ ਹੋਣਗੇ। ਪ੍ਰਹਿਲਾਦ ਪੈਦਾ ਹੋ ਗਿਆ। ਪੈਦਾ ਹੋ ਗਿਆ ਕਿਉਂਕਿ ਉਹ ਤਾਂ ਰਾਮ ਸੀ। ਉਹ ਆਈ ਹੋਈ ਸੀ ਚੀਜ਼। ਉਹ ਵੱਡਾ ਹੋਇਆ।



## ਨਾਮ ਦੀ ਮਹਿਮਾ

ਜ਼ਰਾ ਧਿਆਨ ਦੇਣਾ, ਨਾਮ ਕਿਆ ਚੀਜ਼ ਹੈ। ਨਾਮ ਦੀ ਕਿਤਨੀ ਮਹਿਮਾ ਹੈ, ਕਿ ਸਾਰੀ ਬਾਦਸ਼ਾਹਤ, ਖ਼ੁਦ ਬਾਦਸ਼ਾਹ, ਪ੍ਰਹਿਲਾਦ ਦੇ ਖਿਲਾਫ ਆਏ। ਉਹ ਰਾਮ ਰਾਮ ਕਰਦਾ ਹੈ। ਰਾਮ ਰਾਮ ਕਰਦਿਆਂ, ਹਰਨਾਕਸ਼ ਨੂੰ ਬੜਾ ਬੁਰਾ ਲੱਗਿਆ। ਸੰਡਾ ਮਰਕਾ, ਜਿਹੜੇ ਉਸਦੇ ਉਸਤਾਦ ਪੜ੍ਹਾਉਣ ਵਾਲੇ ਸਨ, ਵਿਦਿਆਲੇ ਦੇ, ਭਾਈ ਗੁਰਦਾਸ ਜੀ ਨੇ ਇੱਕੋ ਪਉੜੀ 'ਚ —ਧੰਨ ਭਾਈ ਗੁਰਦਾਸ ਜੀ ਹਨ ਜਿੰਨ੍ਹਾਂ ਨੇ ਇੱਕ ਇੱਕ ਪੌੜੀ 'ਚ ਇਤਿਹਾਸ ਭਰਿਆ ਹੈ—ਉਹ ਕਹਿੰਦੇ ਨੇ-

*ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ।*

ਹਰਨਾਕਸ਼ ਦੇ ਘਰ ਕੀ ਪੈਦਾ ਹੋਇਆ—ਜਿਸ ਤਰ੍ਹਾਂ ਪਾਣੀ 'ਚ ਕੰਵਲ ਹੁੰਦਾ ਹੈ, ਕੱਲਰ 'ਚ ਨਹੀਂ ਹੁੰਦਾ। ਜਿਸ ਕੱਲਰ 'ਚ ਪੈਲੀ ਵੀ ਨਹੀਂ ਹੁੰਦੀ, ਕਹਿੰਦੇ ਨੇ—ਕੱਲਰ 'ਚ ਪੈਦਾ ਹੋਇਆ, ਪ੍ਰਹਲਾਦ ਭਗਤ।

*ਪੜ੍ਹਨ ਪਠਾਇਆ ਚਾਟਸਾਲ ਪਾਧੇ ਚਿਤਿ ਹੋਆ ਅਹਿਲਾਦੁ।*

ਪੜ੍ਹਨ ਵਾਸਤੇ ਭੇਜਿਆ। ਰਾਜੇ ਦਾ ਲੜਕਾ ਸੀ। ਪਾਂਧਿਆਂ ਦੇ ਚਿਤ 'ਚ, ਪੜ੍ਹਾਉਣ ਵਾਲਿਆਂ ਮਾਸਟਰਾਂ ਨੂੰ ਆਇਆ ਆ ਹਾ ਹਾ ......., ਕਿ ਬਾਦਸ਼ਾਹ ਦਾ ਲੜਕਾ ਪੜ੍ਹਨ ਆ ਗਿਐ।

*ਸਿਮਰੈ ਮਨ ਵਿਚਿ ਰਾਮ ਨਾਮ ਗਾਵੈ ਸਬਦੁ ਅਨਾਹਦੁ ਨਾਦੁ।*

ਅਨਾ—ਹਦ, ਜਿਹੜਾ ਬਿਨਾਂ ਹਦਾਂ ਤੋਂ, ਅਨਹਦ—ਜਿਹਦੀ ਹੱਦ ਕੋਈ ਨਹੀਂ। ਉਸਨੂੰ ਸ਼ਬਦ ਨੂੰ ਗਾਉਂਦਾ ਹੈ, ਰਾਮ ਨਾਮ ਸਿਮਰਦਾ ਹੈ। ਸਿਮਰਨ ਹੋਰ ਚੀਜ਼ ਹੈ, ਗਾਉਣ ਹੋਰ ਚੀਜ਼ ਹੈ, ਧਿਆਉਣ ਹੋਰ ਚੀਜ਼ ਹੈ, ਜਪਣ ਹੋਰ ਚੀਜ਼ ਹੈ। ਜ਼ਰਾ ਇਹ ਇੱਕ ਗੱਲ ਨਹੀਂ, ਜੇ ਧਿਆਨ ਦੇਈਏ ਤਾਂ ਪਤਾ ਲਗਦਾ ਹੈ—ਸਤਿਗੁਰ ਦੀ ਬਖਸ਼ਸ਼ ਹੋਵੇ।

**ਮਨ ਮਹਿ ਸਿਮਰਨੁ ਕਰਿਆ**

*-ਗੁਜਰੀ ਮ:੫, ਪੰਨਾ-੪੯੫*

ਮਹਾਰਾਜ ਬਾਣੀ ਵਿੱਚ ਲਿਖਦੇ ਹਨ। ਸਿਮਰਦਾ ਹੈ ਅੰਦਰ ਦੀ, ਗਾਉਂਦਾ

ਹੈ ਬਾਹਰ ਦੀ। ਉਹਨਾਂ ਨੇ ਬਥੇਰਾ ਜ਼ੋਰ ਲਾਇਆ, ਪਾਂਧਿਆਂ ਨੇ। ਉਹ ਲੜਕਿਆਂ ਨੂੰ ਵੀ ਨਾਲ ਲਾਉਂਦਾ ਹੈ, ਕਹੋ—ਰਾਮ। ਲੜਕੇ ਵੀ ਰਾਮ ਰਾਮ ਜਪਦੇ ਹਨ। ਪਾਂਧੇ ਨੂੰ ਬੜੀ ਤਕਲੀਫ ਹੋਈ। ਪਾਂਧੇ ਨੇ ਜਾ ਕੇ—*ਰਾਜੇ ਪਾਸ ਰੂਆਇਆ*। ਰਾਜੇ ਕੋਲ ਰੋਇਆ—ਬਈ, ਮੇਰੀ ਕੋਈ ਵਾਹ ਨਹੀਂ, ਤੂੰ ਕਹਿੰਨਾ—ਰਾਮ ਦਾ ਨਾਮ ਨਾ ਲਓ, ਤੇਰਾ ਤਾਂ ਪੁੱਤਰ ਨਹੀਂ ਹਟਦਾ।

*ਦੋਖੀ ਦੈਤਿ ਵਧਾਇਆ ਵਾਦੁ।*

ਉਸ ਦੋਸ਼ ਦੇ ਭਰੇ ਹੋਏ ਦੈਂਤ ਨੇ, ਦੁੱਖ ਵਾਲੇ ਨੇ, ਝਗੜਾ ਛੇੜ ਲਿਆ। ਹੁਣ ਇੱਥੇ ਇਹ ਚੀਜ਼ ਭਾਈ ਗੁਰਦਾਸ ਨੇ ਨਹੀ ਲਿਖੀ ਪਰ ਕਹਿੰਦੇ ਹਨ, ਇਤਿਹਾਸਾਂ ਵਿੱਚ ਲਿਖਿਆ ਹੈ, ਹੋਲਕਾਂ ਭੈਣ ਸੀ ਹਰਨਾਕਸ਼ ਦੀ, ਜਿਹਨੂੰ ਇਹ ਮਾਣ ਸੀ—ਕਿ ਮੈਂ ਅੱਗ ਵਿੱਚ ਨਹੀਂ ਸੜਦੀ। ਏਨਾ ਤਾਂ ਭਾਈ ਗੁਰਦਾਸ ਨੇ ਲਿਖਿਐ–

*ਜਲ ਅਗਨੀ ਵਿਚਿ ਘਤਿਆ,*

ਉਹ ਲੈ ਕੇ ਆਖਣ ਲੱਗੀ,''ਮੈਨੂੰ ਫੜਾ ਖਾਂ ਮੁੰਡਾ, ਜੇ ਨਹੀਂ ਹਟਦਾ, ਮੈਂ ਅੱਗ 'ਚ ਲੈ ਕੇ ਬਹਿ ਜਾਂਨੀ ਹਾਂ, ਮੁੰਡਾ ਜਲ ਜਾਏਗਾ, ਮੈਂ ਬਚ ਰਹਾਂਗੀ।'' ਪਰ ਨਾਮ ਦੀ ਤਾਕਤ—ਉਹ ਨਾ ਜਲਣ ਵਾਲੀ, ਉਹ ਜਲ ਗਈ। ਜਿਸ ਤਰ੍ਹਾਂ ਬਾਬੇ ਬੰਦੇ ਦੇ ਸਾਹਮਣੇ ਇੱਕ ਐਸੀ ਜਗ੍ਹਾ ਸੀ, ਕਿ ਹਿੰਦੂ ਦੀ ਅਰਥੀ ਉਸ ਦੇ ਹੇਠੋਂ ਦੀ ਲੰਘਾ ਲੈਂਦੇ ਸੀ ਕਬਰ ਦੇ, ਤੇ ਉਹ ਜਲਦੀ ਨਹੀਂ ਸੀ। ਇਹ ਬਾਬੇ ਬੰਦੇ ਨੇ ਉਹਦੀਆਂ ਹੱਡੀਆਂ ਵੀ ਫੂਕ ਦਿੱਤੀਆਂ ਸੀ। ਹੋਲੀ ਲੈ ਕੇ ਬੈਠੀ, ਜਲ ਗਈ। ਅੱਜ ਤਕ ਸਾਡੇ, ਸਤਿਜੁਗ ਤੋਂ ਲੈ ਕੇ ਹੋਲੀ ਜਾਲਣ ਦਾ ਮਸਲਾ ਸ਼ੁਰੂ ਹੈ, ਇਹ ਉਹ ਦਿਨ ਹੈ ਜਿਸ ਦਿਨ ਰਾਮ ਦਾ ਰਾਕਸ਼ ਨਾਲ ਸੰਵਾਦ ਹੋਇਆ। ਭਾਈ ਗੁਰਦਾਸ ਜੀ ਕਹਿੰਦੇ ਨੇ–

*ਰਾਜੇ ਪਾਸਿ ਰੂਆਇਆ ਦੋਖੀ ਦੈਤਿ ਵਧਾਇਆ ਵਾਦੁ।*

ਉਸ ਦੋਸ਼ੀ ਦੈਂਤ ਨੇ, ਦੁਸ਼ਮਣ ਨੇ—ਵਧਾਇਆ ਵਾਦ, ਝੇੜਾ ਛੇੜਿਆ। ਪਾਣੀ ਵਿੱਚ ਸਿੱਟਿਆ, ਨਾ ਡੁੱਬਿਆ। ਅੱਗ ਵਿੱਚ ਰੱਖਿਆ—

*ਜਲ ਅਗਨੀ ਵਿਚਿ ਘਤਿਆ ਜਲੈ ਨ ਡੁਬੈ,*

ਅੱਜ ਵੀ ਨਹੀਂ ਜਲਦੇ ਅੱਗ ਵਿੱਚ—ਅਸੀਂ ਅਪਣੀ ਅੱਖੀਂ ਵੇਖਿਆ ਹੈ



—ਨਾਮ ਜਪਣ ਵਾਲੇ। ਇਹ ਕੋਈ ਪਿਛਲੀ ਗੱਲ ਨਹੀਂ, ਕੋਈ ਇਉਂ ਨਾ ਸਮਝਣ, ਕਿ ਇਹ ਗੱਲ ਕੋਈ ਦੂਰ ਦੀ ਹੈ। ਸਾਡੇ ਸਾਹਮਣੇ ਐਸੇ ਮਸਲੇ ਆਏ ਹਨ।

ਹੁਣ ਲੜਕਾ ਸਾਡੇ ਪਾਸ ਹੈ, ਜਿਸਦੀਆਂ ਬਣਾਈਆਂ ਹੋਈਆਂ ਤਸਵੀਰਾਂ ਤੁਹਾਡੇ ਕੈਲੰਡਰਾਂ ਤੇ ਸਤਿਗੁਰਾਂ ਦੀਆਂ ਆਉਂਦੀਆਂ ਹਨ। ਦੋ ਢਾਈ ਸੌ ਰੁਪੱਈਆ ਤਨਖਾਹ ਵੀ ਲੈਂਦਾ ਹੈ। ਦਿੱਲੀ ਵਿੱਚ ਕੰਮ ਵੀ ਕਰਦਾ ਹੈ, ਮਸਤ ਹੁੰਦਾ ਹੈ। ਹਵਨ ਵਿੱਚ ਮੇਰੇ ਸਾਹਮਣੇ, ਪਿਛਲੇ ਸਾਲ ਦੋ ਵੇਰਾਂ ਡਿੱਗਿਆ ਹੈ। ਪਹਿਲਾਂ ਹੱਥ ਧਰ ਦਿੱਤੇ ਨੇ, ਛਾਤੀ ਧਰ ਦਿੱਤੀ ਹੈ, ਕੁੜਤੇ ਨੂੰ ਸੇਕ ਨਹੀਂ ਲੱਗਿਆ। ਕੋਈ ਮੈਂ ਹੀ ਇਕੱਲਾ ਨਹੀਂ, ਦੀਵਾਨ ਦੀ ਗੱਲ ਹੈ, ਇਹੋ ਜਿਹੀ ਚੀਜ਼ ਨਹੀਂ। ਨਾਮ ਐਸੀ ਚੀਜ਼ ਹੈ।

*ਜਲੈ ਨ ਡੁਬੈ ਗੁਰ ਪਰਸਾਦਿ।*

ਅੱਗ ਵਿੱਚ ਸੁੱਟਿਆ ਜਲਦਾ ਨਹੀਂ, ਪਾਣੀ ਵਿੱਚ ਡੁੱਬਿਆ ਵੀ ਨਹੀਂ। ਕੱਢੀ ਤਲਵਾਰ–

*ਕਢਿ ਖੜਗੁ ਸਦਿ ਪੁਛਿਆ ਕਉਣ ਸੁ ਤੇਰਾ ਹੈ ਉਸਤਾਦੁ।*

ਕੌਣ ਹੈ ?

ਥੰਮ੍ਹ ਤੱਤਾ ਕਰਿਆ, ਕਿਹਾ—ਲੱਗ ਇਹਦੇ ਨਾਲ। ਜੱਫੀ ਪਾ ਲਈ। ਮਹਾਰਾਜ ਨੇ ਥੰਮ੍ਹ 'ਚੋਂ ਨਿਕਲ ਕੇ ਦਰਸ਼ਨ ਦਿੱਤਾ।

*ਥੰਮ੍ਹ ਪਾੜਿ ਪਰਗਟਿਆ ਨਰ ਸਿੰਘ ਰੂਪ ਅਨੂਪ ਅਨਾਦਿ।*

*–ਵਾਰ ੧੦, ਪਉੜੀ–੨*

ਉਹਦੇ 'ਚੋਂ ਕੀ ਰੂਪ ਨਿਕਲਿਆ—ਅਨੂਪ ਰੂਪ, ਜਿਸਦਾ ਸਿਰ ਸ਼ੇਰ ਦਾ ਹੈ, ਧੜ ਆਦਮੀ ਦਾ ਹੈ—ਨਰ ਤੇ ਸਿੰਘ ਕਿਉਂਕਿ ਇਕਰਾਰ ਸੀ—ਬਈ, ਮੈਂ ਕਿਸੇ ਮਨੁੱਖ ਤੋਂ ਨਾ ਮਰਾਂ। ਫੜ ਲਿਆ, ਤੇਰ੍ਹਵਾਂ ਮਹੀਨਾ ਉਹਨਾਂ ਤੋਂ ਚੰਦ੍ਰਮਾਂ ਦਾ ਹਿਸਾਬ, ਹੁਣ ਜਿਹੜੇ ਪੰਡਤ ਲੋਕ ਜਾਣਦੇ ਹਨ, ਉਹਨਾਂ ਨੂੰ ਪਤਾ ਹੈ, ਕਿ ਦੋ ਸਾਲਾਂ ਵਿੱਚ ਚੰਦਰਮਾ, ਸਾਲ 'ਚ ਤੇਰਾਂ ਚੜ੍ਹ ਜਾਂਦੇ ਹਨ। ਪੰਝੀ ਚੰਦ੍ਰਮਾ ਚੜ੍ਹ ਜਾਂਦੇ ਹਨ ਦੋ ਸਾਲਾਂ ਵਿੱਚ, ਚੌਵੀਆਂ ਦੀ ਬਜਾਏ। ਲੌਂਦ ਦਾ ਮਹੀਨਾ ਇਹਨੂੰ ਕਹਿੰਦੇ ਹਨ। ਫਿਰ, ਸੂਰਜ ਅੱਧਾ ਅੰਦਰ ਹੈ, ਅੱਧਾ ਬਾਹਰ ਹੈ

—ਨਾ ਦਿਨ ਹੈ, ਨਾ ਰਾਤ ਹੈ। ਦਰਵਾਜ਼ੇ ਦੇ ਵਿੱਚ ਬੈਠ ਕੇ। ਉਹਨੇ ਆਖਿਆ ਸੀ—ਨਾ ਧਰਤੀ ਉੱਤੇ, ਨਾ ਆਕਾਸ਼ ਉੱਤੇ—ਗੋਡਿਆਂ ਉੱਤੇ ਧਰ ਲਿਆ। ਨਾ ਅੰਦਰ ਹੈ ਨਾ, ਬਾਹਰ ਹੈ। ਕੋਈ ਹਥਿਆਰ ਨਹੀਂ, ਨਹੁੰਆਂ ਨਾਲ ਢਿੱਡ ਪਾੜ ਦਿੱਤਾ। ਸੱਚ ਔਰ ਜ਼ੁਲਮ ਦੀ ਲੜਾਈ ਸੀ।

## ਹੋਲੇ ਦੀ ਸਥਾਪਨਾ

ਉਹੀ ਜ਼ਮਾਨਾ ਆਇਆ ਗੁਰੂ ਗੋਬਿੰਦ ਸਿੰਘ ਦੇ ਵਕਤ, ਜਦੋਂ ਲੋਕਾਂ ਤੇ ਜ਼ੁਲਮ ਹੋਣ ਲੱਗਾ। ਗੁਰੂ ਗੋਬਿੰਦ ਸਿੰਘ ਨੇ, ਇਸ ਦਿਨ ਇਸ ਹੋਲੇ ਦੇ ਤਿਉਹਾਰ ਨੂੰ ਮੁੜਕੇ ਦੁਹਰਾ ਕੇ, ਸਿੱਖ ਪੰਥ ਸਾਜ ਕੇ, ਸਿੱਖ ਪੰਥ ਵਿੱਚ ਤਾਕਤ ਲਿਆ ਕੇ, ਮਜ਼ਲੂਮਾਂ ਦੀ ਰੱਛਿਆ ਕਰਨ ਵਾਸਤੇ, ਇਹ ਹੋਲੇ ਦਾ ਤਿਉਹਾਰ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਗਟ ਕੀਤਾ। ਲੋਕ ਹੋਲੀ ਕਹਿੰਦੇ ਸਨ। ਇੱਕ ਗਿਆਨੀ ਜੀ ਨੇ ਲਿਖਿਆ ਹੈ–

*ਅੰਬਕਾ ਕੜਾਹੀ ਸੁ ਕੜਾਹਾ ਸੁਦਾ ਖਾਲਸੇ ਕੋ,*
*ਔਰਨ ਕੀ ਬੋਲੀ ਗੁਰੂ ਖਾਲਸੇ ਕੋ ਬੋਲਾ ਹੈ।*
*ਦੇਵੀ ਦੇਵ ਲੋਗਨ ਕੀ ਜਗ ਮਹਿ ਪ੍ਰਸਿੱਦ ਹੋਲੀ,*
*ਸ੍ਰੀ ਗੁਰੂ ਗੋਬਿੰਦ ਸਿੰਘ ਜੂ ਕੋ ਆਜ ਹੋਲਾ ਹੈ।*

ਉਹ ਦਿਨ ਹੈ ਅੱਜ। ਅੱਜ ਵੀ ਪਾਪ ਔਰ ਪੁੰਨ ਦੀ ਲੜਾਈ ਹੈ। ਬੁਰੇ ਕੰਮਾਂ ਦੀ ਚੰਗੇ ਕੰਮਾਂ ਨਾਲ ਲੜਾਈ ਹੈ। ਲੋਕਾਂ ਦੇ ਮਨ ਬੁਰੇ ਪਾਸੇ ਨੂੰ ਜਾਂਦੇ ਹਨ, ਬੁਰੇ ਕੰਮ ਕਰਦੇ ਹਨ, ਚੰਗੇ ਕੰਮਾਂ ਵਾਲੇ ਪਾਸੇ ਨੂੰ ਨਹੀਂ ਜਾਂਦੇ। ਜਪ ਤਪ ਛੁਟਦਾ ਜਾਂਦਾ ਹੈ, ਸੱਚ ਬੋਲਣਾ ਛੁਟਦਾ ਜਾਂਦਾ ਹੈ। ਧਰਮ ਕਿਸੇ ਦਾ ਰਹਿੰਦਾ ਨਹੀਂ। ਕੋਈ ਕਿਸੇ ਨਾਲ ਜ਼ਬਾਨ ਕਰਕੇ ਪੂਰਾ ਨਹੀ ਰਹਿੰਦਾ, ਕੋਈ ਇਖਲਾਕ ਨੂੰ ਨਹੀਂ ਆਪਣੇ ਨੂੰ ਦੇਖਦਾ, ਕਿ ਮੇਰਾ ਕੀ ਹਾਲ ਹੈ। ਲੋਕਾਂ ਨੇ ਜਿਹੜੀਆਂ ਵੱਟਾਂ ਬੱਧੀਆਂ ਸਨ—ਜਾਤਾਂ ਦੀਆਂ, ਜਾਂ ਇੱਕ ਦੂਸਰੇ ਦੀਆਂ, ਜਾਂ ਖਾਣ ਪੀਣ ਦੀਆਂ—ਉਹ ਖਾਣ ਪੀਣ 'ਚ ਕੀ ਪਿਆ ਹੈ ? ਅੱਜ ਵੀ ਉਸ ਪਾਪ ਔਰ ਪੁੰਨ ਦੀ ਲੜਾਈ ਹੈ। ਇਸੇ ਨੂੰ ਗੁਰੂ ਗੋਬਿੰਦ ਸਿੰਘ ਦੇ ਹੋਲੇ ਨੂੰ, ਜਿਸ ਵੇਲੇ ਸਿੱਖ ਪੰਥ ਤਬਾਹ ਹੋਇਆ, ਸਿੱਖ ਬੁਰੇ ਹਾਲ



ਹੋਏ, ਮੁੜਕੇ ਗੁਰੂ ਰਾਮ ਸਿੰਘ, ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਆ ਕੇ, ਉਸ ਗੁਰੂ ਗੋਬਿੰਦ ਸਿੰਘ ਦੀ ਮਰਯਾਦਾ ਨੂੰ ਕਾਇਮ ਕਰਨ ਵਾਸਤੇ, ਇਸ ਹੋਲੇ ਦੇ ਤਿਉਹਾਰ ਨੂੰ ਮੁੜਕੇ ਕਾਇਮ ਕੀਤਾ। ਕਿਹਾ—ਆਓ ਸੱਜਣੋਂ, ਅੱਜ ਬਸੰਤ ਰੁੱਤ ਖਿੜੀ ਹੈ, ਆਓ ਖਿੜੋ, ਛੱਡੋ ਬੁਰੇ ਕੰਮ।

**ਦੇਖੁ ਫੂਲ[੫] ਫੂਲ ਫੂਲੇ।।**
**ਅਹੰ[੬] ਤਿਆਗਿ ਤਿਆਗੇ।।**

–ਹੰਕਾਰ ਛੱਡੋ,

(ਮਨ) **ਚਰਨ ਕਮਲ ਪਾਗੇ[੭]।।**
**ਤੁਮ ਮਿਲਹੁ ਪ੍ਰਭ ਸਭਾਗੇ**
**ਹਰਿ ਚੇਤਿ ਮਨ ਮੇਰੇ।। ਰਹਾਉ।।**
**ਸਘਨ[੮] ਬਾਸੁ[੯] ਕੂਲੇ[੧੦]।।**

ਸੁਹਣੀ ਬਾਸ਼ਨਾ ਲੈ।

**ਇਕਿ ਰਹੇ ਸੂਕਿ[੧੧] ਕਠੂਲੇ[੧੨]।।**

*–ਬਸੰਤ ਮ:੫, ਪੰਨਾ–੧੧੮੫*

ਇੱਕ ਉਹ ਹਨ, ਜਿਹੜੇ ਅੱਜ ਸੁੱਕੇ ਹਨ, ਜਿਨ੍ਹਾਂ ਦੇ ਨੇੜੇ ਭਜਨ ਨਹੀਂ, ਬਾਣੀ ਨਹੀਂ, ਸਤਿਸੰਗ ਨਹੀਂ, ਗੁਰੂ ਨੂੰ ਨਹੀਂ ਮੰਨਦੇ। ਰੰਗ ਰਲੀਆਂ ਵਿੱਚ ਪੈ ਕੇ, ਬੁਰੇ ਕੰਮਾਂ 'ਚ ਪੈ ਕੇ, ਵਿਸ਼ੇ ਵਿਕਾਰਾਂ 'ਚ ਪੈ ਕੇ, ਬੁਰੇ ਵਿਅਸਨ —ਸ਼ਰਾਬ, ਮਾਸ, ਧੱਕਾ, ਧੋੜਾ ਕਰਕੇ, ਝੂਠ ਬੋਲ ਕੇ, ਕਿਸੇ ਦੀ ਚੀਜ਼ ਦਗੇ ਫਰੇਬ ਨਾਲ ਖਾਂਦੇ ਹਨ।

**ਇਕਿ ਰਹੇ ਸੂਕਿ ਕਠੂਲੇ।।**

ਬਸੰਤ ਆਇਐ, ਔਰ ਬਸੰਤ ਦੇ ਵਿੱਚ ਫ਼ਾਗਨ ਆਇਐ।

**ਫਾਗੁਨ ਫਾਗ ਬਢਯੋ ਅਨੁਰਾਗ,**

*–ਦਸਮ ਗ੍ਰੰਥ ਪੰਨਾ–੩੭੭*

ਦਿਵਾਨ ਨੰਦ ਲਾਲ ਜੀ ਕਹਿੰਦੇ ਨੇ–

*ਗੁਲਿ[੧੩] ਹੋਲੀ ਬਬਾਗ਼ਿ[੧੪] ਦਹਰ[੧੫] ਬੂ[੧੬] ਕਰਦ।*

*–ਗਜ਼ਲ–੩੩*

ਹੋਲੀ ਦਾ ਦਿਨ, ਗੁਰੂ ਗੋਬਿੰਦ ਸਿੰਘ ਨੇ ਬਾਗ ਖਿੜਾਇਆ ਜਿਹਦੇ 'ਚ ਸ਼ਗੂਫੇ ਫੁੱਲਾਂ ਦੇ ਖਿੜੇ। ਉਸ ਹੋਲੇ ਨੂੰ ਸਤਿਗੁਰੂ ਰਾਮ ਸਿੰਘ ਨੇ, ਗੁਰੂ ਗੋਬਿੰਦ ਸਿੰਘ ਦੇ ਹੁਕਮ ਨੂੰ ਅਪਨਾਇਆ। ਤੇੜਾਂ ਪਾਉਣ ਵਾਲੀ ਬੜੀ ਦੁਨੀਆਂ ਹੈ, ਜਿਹੜੀ ਇਹ ਚਾਹੁੰਦੀ ਹੈ, ਕਿ ਇੱਕ ਦੂਸਰੇ ਦੇ ਨਾਲ ਰੌਲਾ ਪੈ ਜਾਵੇ। ਕੋਈ ਇੱਕ ਦੂਜੇ ਦੇ ਨੇੜੇ ਨਾ ਲੱਗ ਕੇ ਬੈਠੇ। ਗੁਰੂ ਗੋਬਿੰਦ ਸਿੰਘ ਨੇ ਮਰੀ ਹੋਈ ਦੁਨੀਆਂ ਵਿੱਚ, ਜਿੰਦ ਪਾਈ। ਮਰਿਆਂ ਹੋਇਆ ਵਿੱਚ ਜਿੰਦ ਪਾਈ, ਇਹ ਹੋਲੇ ਦਾ ਦੀਵਾਨ ਕੀਤਾ। ਕਿਉਂਕਿ ਰੁੱਤ ਤਬਦੀਲ ਹੁੰਦੀ ਹੈ, ਬਸੰਤ ਦੀ ਰੁੱਤ ਨੂੰ, ਰਿਤੂ ਰਾਜ ਮੰਨਿਆ ਹੈ, ਰੁੱਤਾਂ ਦੀ ਰੁੱਤ, ਉੱਚੀ ਰੁੱਤ ਹੈ। **ਫੂਲ ਰਹੇ**—ਗੁਰੂ ਗੋਬਿੰਦ ਸਿੰਘ ਜੀ ਉੱਥੇ ਕ੍ਰਿਸ਼ਨਾ ਅਵਤਾਰ 'ਚ ਕਹਿੰਦੇ ਨੇ–

**ਫੂਲ ਰਹੇ ਸਿਗਰੇ ਬ੍ਰਿਜ ਕੇ ਤਰ**[੧੭]
**ਫੂਲਿ ਲਤਾ**[੧੮] **ਤਿਨ ਸੋ ਲਪਟਾਈ।।**
**ਫੂਲਿ ਰਹੇ ਸਰ**[੧੯] **ਸਾਰਸ**[੨੦] **ਸੁੰਦਰ**
**ਸੋਭ ਸਮੂਹ ਬਢੀ ਅਧਿਕਾਈ।।**
**ਚੇਤ ਚੜਯੋ ਸੁਕ**[੨੧] **ਸੁੰਦਰ ਕੋਕਿਲਕਾ**[੨੨]
**ਜੁਤ**[੨੩] **ਕੰਤ**[੨੪] **ਬਿਨਾ ਨ ਸੁਹਾਈ।।**

*–ਦਸਮ ਗ੍ਰੰਥ, ਪੰਨਾ–੩੭੬*

ਪਰ ਕਿਉਂ—ਉਹ ਗੋਪੀਆਂ ਦਾ ਬਿਰਹ ਨਾਟਕ ਲਿਖਦੇ ਹਨ। ਜਿਸ ਤਰ੍ਹਾਂ ਅਸੀਂ ਵੀ ਪੁਰਾਣੇ ਨਾਮਧਾਰੀ, ਅਸੀਂ ਤਾਂ ਸੁੰਨੀ ਆਦਮੀ ਹਾਂ, ਜਿਹੜੇ ਸਤਿਗੁਰੂ ਤੋਂ ਬਗੈਰ, ਹੋਲੇ ਨੂੰ ਕਹਿੰਦੇ ਨੇ–

**ਨਾਨਕ ਤਿਨਾ ਬਸੰਤੁ ਹੈ ਜਿਨ ਘਰਿ ਵਸਿਆ ਕੰਤੁ।।**
**ਜਿਨ੍ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ।।**

*–ਮ:੨, ਪੰਨਾ–੭੯੧*

**–ਚੜਿ ਚੇਤੁ ਬਸੰਤੁ**[੨੫] **ਮੇਰੇ ਪਿਆਰੇ ਭਲੀਅ ਰੁਤੇ।।**
**ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ।।**

*–ਆਸਾ ਮ:੪, ਪੰਨਾ–੪੫੨*

**–ਚੇਤ ਚੜਯੋ ਸੁਕ ਸੁੰਦਰ ਕੋਕਿਲਕਾ**



**ਜੁਤ ਕੰਤ ਬਿਨਾ ਨਾ ਸੁਹਾਈ।।**

–ਕੰਤ ਤੋਂ ਬਿਨਾਂ ਨਹੀਂ ਸੋਭਦਾ। ਉਹ ਇੱਕ ਸਾਡੇ ਕਵੀ ਨੇ ਲਿਖਿਆ ਹੈ–

*ਤੇਰੇ ਮੁਲਕ ਦਾ ਤਾਹੀਂ ਸੁਆਦ ਅੜਿਆ*
*ਜੇ ਤੂੰ ਆਪ ਆਵੇਂ ਤੇ ਦੀਵਾਨ ਲਾਵੇਂ।*

ਸੋ ਉਹ ਦਿਨ ਅਸੀਂ ਮਨਾਉਂਦੇ ਹਾਂ। ਉਸ ਯਾਦ 'ਚ ਮਨਾਉਂਦੇ ਹਾਂ। ਕਹਿੰਦੇ ਹਾਂ ਬਈ, ਕਿਤੇ ਉਹ ਮੁੜਕੇ ........। ਜਿਸ ਤਰ੍ਹਾਂ, ਉਹ ਰਾਂਝੇ ਨੂੰ ਆਖਿਆ—ਹੀਰ ਤਾਂ ਲੈ ਗਏ ਖੇੜੇ, ਤੂੰ ਹੁਣ ਆ ਸਾਡੇ ਕੋਲ—ਭਾਬੀਆਂ ਨੇ ਆਖਿਆ। ਵਾਰਸ ਸ਼ਾਹ ਨੇ ਇਹਦੇ 'ਚ ਲਿਖਿਆ ਹੈ–

*ਭਾਬੀ ਖਿਜਾਂ ਦੀ ਰੁੱਤ ਜਦ ਆਨ ਪੁੰਨੀ,*
*ਭੌਰ ਆਖਰੇ ਤੇ ਜਫਰ ਜਾਲਦੇ ਨੀ।*
*ਸੇਵਨ ਬੁਲਬੁਲਾ ਬੂਟਿਆਂ ਸੁੱਕਿਆਂ ਨੂੰ,*
*ਰੱਬਾ ਪੱਤ ਲੱਗਣ ਨਾਲ ਡਾਲ ਦੇ ਨੀ।*
*ਜਿਹੜੇ ਗਏ ਸੁ ਗਏ ਨਾ ਫਿਰ ਆਏ,*
*ਲੋਕੀਂ ਅਸਾਂ ਥੀ ਆਵਨਾਂ ਭਾਲਦੇ ਨੀ।*
*ਜਿਨਾਂ ਸੂਲੀਆਂ ਦੇ ਉੱਤੇ ਲਏ ਝੂਟੇ,*
*ਉਹ ਮਨਸੂਰ ਹੋਰੀਂ ਸਾਡੇ ਨਾਲ ਦੇ ਨੀ।*

## ਪੰਚ ਪਚਾਸ ਦੇਹ ਰਹਿ ਸੰਧਾ

ਉਸ ਹਾਲਤ ਵਿੱਚ, ਉਹ ਯਾਦ ਵਾਲੇ ਪੁਰਸ਼, ਉਹਨਾਂ ਦੀ ਯਾਦ, ਗੋਪੀਆਂ ਦੀ ਯਾਦ—ਅਜੇ ਤਕ ਉੱਥੇ ਜਾ ਕੇ ਬਿੰਦਰਾਬਨ 'ਚ ਦੇਖੀਏ, ਅਜੇ ਸਿਰ ਨਹੀਂ ਕਿਸੇ ਦਾ ਕੀਤਾ ਹੋਇਆ। ਤੁਹਾਨੂੰ ਤਾਂ ਸਾਲ ਨਹੀਂ ਸੌ ਪੂਰਾ ਹੋਇਆ। ਕਜ਼ਾਕਸਤਾਨ ਦੀਆਂ ਗੱਲਾਂ ਰੋਜ਼ ਪੜ੍ਹਦੇ ਹੋ। ਉੱਥੇ ਕਈ ਡੇਢ ਡੇਢ ਸੌ ਸਾਲ ਦੇ ਬੰਦੇ, ਇੱਕ ਸੌ ਪਚਾਨਵੇਂ ਸਾਲ[★੨] ਦੇ ਆਦਮੀ ਜਿਊਂਦੇ ਨੇ। ਸਤਿਗੁਰਾਂ ਦੀ ਤਾਂ ਉਮਰ ਇੱਕ ਸੌ ਤਰਤਾਲੀ ਸਾਲ ਹੈ। ਗੁਰੂ ਗੋਬਿੰਦ ਸਿੰਘ ਦੀ ਲਿਖਤ ਹੈ, ਜਿਤਨਾ ਚਿਰ ਦੁਨੀਆਂ ਉੱਤੇ ਧਰਮ ਨਹੀਂ ਵਰਤਦਾ,

ਸਤਿਗੁਰੂ ਰਾਮ ਸਿੰਘ ਦਾ ਸਰੀਰ ਨਹੀਂ ਚੱਲੇਗਾ।

*ਪੰਚ ਪਚਾਸ ਦੇਹ ਰਹਿ ਸੰਧਾ*

*–ਸੌ ਸਾਖੀ*

ਪੰਜ ਪੰਜਾਹੇ—ਢਾਈ ਸੌ ਸਾਲ ਸਤਿਗੁਰੂ ਰਾਮ ਸਿੰਘ ਦੀ ਉਮਰ ਹੈ। ਜਿਹੜੇ ਸਿੱਖ ਉਸ ਵੇਲੇ ਤੋਰਨ ਗਏ, ਜਿਹੜੇ ਰੰਗੂਨ ਗਏ, ਉਹਨਾਂ ਨੂੰ ਕਿਹਾ,**"ਭਾਵੇਂ ਸੂਰਜ ਲਹਿੰਦਿਓ ਚੜ੍ਹੇ, ਗੁਰੂ ਕਲਗੀ ਵਾਲੇ ਦਾ ਹੁਕਮ ਪੂਰਾ ਵਰਤੇਗਾ। ਅੱਗ 'ਚ ਮੈਂ ਸੜਦਾ ਨਹੀਂ, ਪਾਣੀ 'ਚ ਡੁੱਬਦਾ ਨਹੀਂ।"** ਸਾਡੇ ਪਾਸ ਐਸ ਵੇਲੇ ਉਹ ਆਦਮੀ ਹਨ—ਅੰਗਰੇਜ਼ ਨੇ ਲਿਖਿਆ ਸੀ ੧੮੮੫ 'ਚ ਮਰਗੋਈ 'ਚ ਦਸੰਬਰ 'ਚ ਉਹਨਾਂ ਦਾ ਸਰੀਰ ਚੱਲ ਗਿਆ —ਸਾਡੇ ਪਾਸ ਐਸ ਵੇਲੇ ਉਹ ਜ਼ਿੰਦੇ ਆਦਮੀ ਹਨ ਜਿਹੜੇ ੧੯੧੬-੧੭ 'ਚ ਸਤਿਗੁਰਾਂ ਦਾ ਜਰਮਨ 'ਚ ਦਰਸ਼ਨ ਕਰਕੇ ਆਏ ਹਨ। ੧੯੨੨ ਵਿੱਚ ਇੱਕ ਆਦਮੀ ਚਿੱਠੀ ਲਿਖਦਾ ਹੈ, ਕਹਿੰਦਾ ਹੈ,"ਮੈਂ ਸਤਿਗੁਰੂ ਰਾਮ ਸਿੰਘ ਦੇ ਨਾਲ ਹਾਂ, ਜਿਹਨੂੰ ਬਾਬਾ ਵੀ ਕਹਿੰਦੇ ਨੇ, ਮੈਂ ਰੂਸ ਵਿੱਚ ਹਾਂ, ਉਹਨਾਂ ਦੇ ਨਾਲ।" ਕਜ਼ਾਕਸਤਾਨ 'ਚ ਐਸ ਵੇਲੇ ਡੇਢ ਸੌ ਸਾਲ ਤੋਂ ਵੱਡੇ ਬੰਦੇ ਹਨ। ਸਾਡਾ ਤਾਂ ਮਨ, ਸਾਡੀ ਤਾਂ ਜ਼ੁਬਾਨ ਸੜ ਜਾਏ, ਅਗਰ ਇਹ ਗੱਲ ਆਖੀਏ ਕਿ ਉਹ ਨਹੀਂ ਰਹੇ, ਕਿਉਂਕਿ ਉਹਨਾਂ ਦਾ ਹੁਕਮ ਹੈ, ਜਿਹੜੀਆਂ ਉਹਨਾਂ ਨੇ ਗੱਲਾਂ ਕਹੀਆਂ ਸਨ–

*ਪ੍ਰਗਟ ਹੋਏ ਰਾਮ ਸਿੰਘ ਦੂਲੋ।*
*ਪੱਟੇ ਸਭ ਰਾਜਨ ਕੋ ਮੂਲੋ।*

*–ਸੌ ਸਾਖੀ*

ਹਿੰਦੁਸਤਾਨ 'ਚ ਕੋਈ ਰਾਜਾ ਨਹੀਂ ਰਹਿ ਗਿਆ, ਬਲਕਿ ਕਿਤੇ ਵੀ ਨਹੀਂ ਰਹਿ ਗਿਆ। ਇੱਕ ਆਦਮੀ ਦਾ ਕਿਤੇ ਰਾਜ ਨਹੀਂ ਰਹਿ ਗਿਆ। ਫਿਰ ਰਾਮ ਸਿੰਘ—ਤੁਕਾਂ ਗਲਤ ਕੀਤੀਆਂ ਪੜ੍ਹਨ ਵਾਲਿਆ ਨੇ—*ਊਠੈ ਨੀਚਨ ਡਰੈ* —ਪੜ੍ਹਦੇ ਹਨ।

ਪਾਠ ਹੈ–

*ਰਾਮ ਸਿੰਘ ਉਚ ਨੀਚਨ ਡਰੈ*



ਰਾਮ ਸਿੰਘ ਉੱਚੇ ਨੀਵੇਂ ਨਹੀਂ ਰਹਿਣ ਦੇਵੇਗਾ।

*ਅਵਨੀ ਏਕ ਰਸੋਈ ਕਰੈ*

*–ਸੌ ਸਾਖੀ*

ਇੱਕੋ ਜਿਹੀ ਪੱਧਰ ਹੋਏਗੀ। ਉਹ ਸਤਿਗੁਰੂ ਨਾਨਕ ਦੀ, ਜਿਹੜੀ ਮਦੀਨੇ 'ਚ ਗੁਰੂ ਨਾਨਕ ਨੇ ਰੁਕਨਦੀਨ ਨੂੰ ਕਹੀ ਸੀ।

*ਮਾਇਆ ਇਕੱਠੀ ਕਰਕੇ ਦੇਹੁੰ ਲੰਗਰ ਲਾਇ।*
*ਨੰਗਾ ਭੁੱਖਾ ਆਰਥੀਆ ਖਾਲੀ ਕੋਇ ਨਾ ਜਾਇ।*
*ਵਾਹਿਗੁਰੂ ਸਭ ਜਪੈਂਗੇ ਮੁਕਤ ਆਪਣੀ ਜਾਨ।*
*ਗਊਆਂ ਦੁੱਧ ਬਹੁਤ ਦੇਂਗੀ ਪ੍ਰਬਤ ਦੇਂਗੇ ਲਾਲ।*
*ਮੇਵੇ ਸਭ ਤਰ ਦੇਂਗੇ ਦੇਖੇ ਆਪ ਅਕਾਲ।*
*ਨਾਨਕ ਆਖੇ ਰੁਕਨਦੀਨ ਇਹ ਵਰਤੇਗੀ ਰੀਤ।*

ਉਹ ਦਿਨ ਅਜੇ ਆਉਣਾ ਹੈ, ਜਿਸ ਦਿਨ ਦੁਨੀਆਂ 'ਚ ਕੋਈ ਕਿਸੇ ਦਾ ਦੁਸ਼ਮਣ ਨਹੀਂ ਰਹਿ ਜਾਣਾ। ਕੋਈ ਹਥਿਆਰ ਦੁਨੀਆਂ 'ਚ ਨਹੀਂ ਰਹੇਗਾ। ਕਿਸੇ ਦੇ ਉੱਤੇ ਕੋਈ ਜ਼ਬਰ ਨਹੀਂ ਕਰੇਗਾ, ਕਿਸੇ ਜਾਨਵਰ ਨੂੰ ਨਹੀਂ ਕੋਈ ਮਾਰੇਗਾ। ਇਹ ਹੈ, ਉਸੇ ਸਤਿਗੁਰੂ ਦੀ ਯਾਦ ਵਿੱਚ।

ਕੰਪਾਲਾ ਨਿਵਾਸੀ, ਅਫਰੀਕਾ ਨਿਵਾਸੀ ਸਾਧ ਸੰਗਤ ਦਾ ਬੜਾ ਬੜਾ ਧੰਨਵਾਦ ਹੈ, ਜਿਨ੍ਹਾਂ ਨੇ ਇੱਥੇ ਸੱਦ ਕੇ, ਏਨਾ ਖਰਚ ਕਰਕੇ, ਇਸ ਮੇਲੇ ਨੂੰ ਕੀਤਾ ਹੈ। ਇਸ ਮੇਲੇ ਦੀ ਮਹੱਤਤਾ ਇਹ ਹੈ ਕਿ ਸਤਿਗੁਰੂ ਆਉਣ, ਧਰਮ ਵਰਤੇ, ਕਿਸੇ ਦਾ ਕੋਈ ਦੁਸ਼ਮਣ ਨਾ ਰਹੇ; ਲੋਕਾਂ ਦੇ ਇਖਲਾਕ ਉੱਚੇ ਹੋਣ, ਸਾਰੇ ਲੋਕ ਭਜਨ ਬਾਣੀ ਕਰਕੇ ਇੱਕ ਹੋ ਜਾਣ। ਇੱਕ ਰੱਬ ਨੂੰ ਮੰਨਣ ਵਾਲੇ, ਇੱਕ ਦੇ ਸਾਰੇ ਬੱਚੀਆਂ ਬੱਚੇ ਹੋ ਜਾਣ। ਇਹ ਸਮਾਂ ਆਵੇਗਾ ਔਰ ਜ਼ਰੂਰ ਆਵੇਗਾ, ਕਿਉਂਕਿ ਜਿਹਨਾਂ ਦੇ ੯੦ ਹੁਕਮ ਪੂਰੇ ਹੋ ਗਏ, ਉਹਨਾ ਦੇ ਦਸ ਨਹੀਂ ਰਹਿ ਸਕਦੇ।

## ਰੂਸ ਨਾਲ ਸੰਬੰਧ

ਸਤਿਗੁਰੂ ਰਾਮ ਸਿੰਘ ਦੇ ਪੱਤਰ ਰੂਸ ਵਿੱਚ ਅੱਜ ਪਏ ਹਨ, ਜਿਹੜੇ

੧੮੮੩ ਦੇ ਲਿਖੇ ਹੋਏ ਰੰਗੂਨੋਂ ਭੇਜੇ ਹੋਏ ਹਨ। ਮੈਨੂੰ ਇਸ ਗੱਲ ਦਾ ਪਤਾ ਹੈ। ਮੈਨੂੰ ਇਹ ਫਖਰ ਹੈ, ਮੈਂ ਉਹਨਾਂ ਸੱਜਣਾਂ ਦੇ ਦਰਸ਼ਨ ਕਰੇ ਹਨ, ਜਿਹੜੇ ਸਤਿਗੁਰੂ ਰਾਮ ਸਿੰਘ ਦੇ ਭੇਜੇ ਹੋਏ ਰੂਸ ਵਿੱਚ ਗਏ। ਬਾਬਾ ਗੰਡਾ ਸਿੰਘ ਜੀ ਬਾਠਾਂ ਵਾਲੇ, ਜ਼ਿਲ੍ਹਾ ਸਿਆਲਕੋਟ ਦੇ, ਮੈਂ ਉਹਨਾਂ ਦਾ ਦਰਸ਼ਨ ਕੀਤਾ ਹੈ। ਬਾਬਾ ਸੰਤਾ ਸਿੰਘ ਜੀ ਲੋਪੋਕਿਆਂ ਦੇ, ਜਿਹੜੇ ਸਾਰਾ ਇਲਾਕਾ ਫਿਰ ਕੇ ਆਏ ਸਨ। ਬਾਬਾ ਗੁਰਚਰਨ ਸਿੰਘ ਜੀ, ਬਾਬੇ ਪਰਾਨੇ ਦੀ ਅੰਸ ਵਿੱਚੋਂ, ਪੰਜ ਚੋਗੇ ਜਿਹੜੇ ਲਿਆਏ ਜਰੀ ਦੇ ਉੱਥੋਂ, ਗੁਰੂ ਹਰੀ ਸਿੰਘ ਜੀ ਦੇ ਵਕਤ। ਇਹਨਾਂ ਵਾਸਤੇ ਗੌਰਮਿੰਟ ਦੇ ਕਾਗਜ਼ਾਂ 'ਚ ਇਹ ਗੱਲ ਲਿਖੀ ਹੈ, ਕਿ ਸੱਤਰ ਸਾਲ ਦਾ ਬੁੱਢਾ ਖਵਰ ਨਹੀਂ ਕਾਹਦਾ ਬਣਿਐ, ਜੋ ਸਾਥੋਂ ਤਸੀਹਾ ਦਿੱਤਾ ਗਿਆ, ਦਿੱਤੈ, ਕਹਿੰਦੈ—ਮੈਂ ਰੂਸ ਗਿਆਂ, ਅੱਗੋਂ ਕੁਛ ਨਹੀਂ ਦੱਸਦਾ।

ਇਹ ਗੁਰੂ ਗੋਬਿੰਦ ਸਿੰਘ ਦੀ ਲਿਖਤ ਹੈ। ਇੱਕ ਵਡਤੀਰਥ ਦੀ ਸਾਖੀ ਹੈ। ਮੈਨੂੰ ਐਸ ਵੇਲੇ ਯਾਦ ਨਹੀਂ। ਵਕਤ ਮਿਲੇਗਾ, ਛਪੀ ਹੋਈ ਆਵੇਗੀ ਕਿਸੇ ਵਕਤ ਤੁਹਾਡੇ ਕੋਲ, ਜਿਸਦੇ ਵਿੱਚ ਇਹ ਸਾਰੇ ਹਾਲ ਲਿਖੇ ਹਨ। ਫਿਰ ਇੱਕ ਹੋਰ ਹਾਲ ਲਿਖਿਆ ਹੈ। ਗੁਰੂ ਗੋਬਿੰਦ ਸਿੰਘ ਸਾਹਿਬ, ਜ਼ਰਾ ਧਿਆਨ ਦਿਓ ਸਿੱਖੋ—ਕੋਈ ਦੁਨੀਆਂ ਦਾ ਜ਼ਮਾਨਾ ਨਹੀਂ ਹੁੰਦਾ ਜਦੋਂ ਗੁਰੂ ਅਵਤਾਰ ਨਹੀਂ ਆਉਂਦਾ। ਜੇ ਅਸੀਂ ਅੱਜ ਹੀ ਮੰਨੀਏ ਤਾਂ ਹਰੀਚੰਦ ਦੇ ਵੇਲੇ—ਰਾਤੀ ਜਾਇ ਸੁਣੇ ਗੁਰਬਾਣੀ, ਕਿਵੇਂ ਸੁਣਦੀ ਸੀ ?

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥**

*-ਸਿਰੀ ਰਾਗ ਮ:੩, ਪੰਨਾ-੬੭*

—ਗੁਰਬਾਣੀ ਵਿੱਚ ਲਿਖਿਆ ਹੈ। ਮੈਂ ਇਸ ਪਾਸੇ ਜ਼ਿਆਦਾ ਨਹੀਂ ਜਾਣਾ।

## ਸੁਹੇਵਾ ਸਾਹਿਬ

ਮੈਂ ਤੁਹਾਨੂੰ ਦੱਸਣ ਲੱਗਾ ਹਾਂ, ਗੁਰੂ ਗੋਬਿੰਦ ਸਿੰਘ ਦੇ ਭਵਿੱਸ਼ ਵਾਕ, ਕਿਉਂ ਨਾਮਧਾਰੀ ਗੁਰੂ ਰਾਮ ਸਿੰਘ ਨੂੰ ਮੰਨਦੇ ਹਨ ਸਤਿਗੁਰੂ—ਗੁਰੂ ਗੋਬਿੰਦ ਸਿੰਘ ਦਾ ਹੁਕਮ ਮੰਨਦੇ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਸਾਹਬੋ ਕੀ ਤਲਵੰਡੀ ਤੋਂ ਚਲਦੇ ਹਨ। ਸਰਸੇ ਨੂੰ ਆਉਂਦੇ ਹਨ। ਅੱਗੇ ਨੌਹਰ ਆਉਂਦੇ



ਹਨ। ਉਸ ਤੋਂ ਅੱਗੇ ਬੀਕਾਨੇਰ ਦੇ ਰਾਜ ਵਿੱਚ ਇੱਕ ਜਗ੍ਹਾ ਹੈ, ਅੱਖਰਾਂ ਵਿੱਚ ਲਿਖਣ ਵਿੱਚ ਉਸਦਾ ਨਾਮ ਸੁਹਾਵਾ ਹੈ ਅੱਜਕਲ੍ਹ, ਸਿੱਖ ਸੁਹੇਵਾ ਕਹਿੰਦੇ ਹਨ। ਗੁਰੂ ਗੋਬਿੰਦ ਸਿੰਘ ਦੀ ਸਾਖੀ ਵਿੱਚ ਉਹਨੂੰ ਸੁਹੇਵਾ ਲਿਖਿਆ ਹੈ। ਆਮ ਬੀਕਾਨੇਰ ਦੇ ਲੋਕ ਉਹਨੂੰ ਪੀਪਲ ਵਾਲਾ ਸਾਹਿਆ ਕਹਿੰਦੇ ਹਨ। ਗੁਰੂ ਸਾਹਿਬ ਉੱਥੇ ਆਉਂਦੇ ਹਨ। ਉੱਥੇ ਉਤਰਦੇ ਹਨ ਆ ਕੇ। ਜਿਸ ਵੇਲੇ ਉਹ ਡੇਰਾ ਲਾ ਕੇ, ਜੰਡ ਹੇਠ ਬੈਠੇ ਹਨ ਆ ਕੇ, ਕਮਰ ਕੱਸਾ ਖੋਲ੍ਹਿਆ ਹੈ ਤੇ ਵਿਚੋਂ ਇੱਕ ਸੱਪ ਦਾ ਬੱਚਾ ਨਿਕਲਿਆ ਹੈ, ਗਿੱਠ, ਸਵਾ ਗਿੱਠ ਲੰਮਾਂ। ਉਹ ਜੰਡ ਉੱਤੇ ਚੜ੍ਹ ਜਾਂਦਾ ਹੈ। ਗੁਰੂ ਸਾਹਿਬ ਕਹਿੰਦੇ ਨੇ—ਭਾਈ ਦਇਆ ਸਿੰਘ ਇਹਨੂੰ ਭਾਲੋ। ਦੋ ਵੇਰਾਂ ਉਹ ਉੱਤੇ ਚੜ੍ਹੇ, ਤੀਜੀ ਵੇਰ ਜਿਸ ਵੇਲੇ ਉਹ ਚੜ੍ਹਦੇ ਹਨ, ਕਹਿੰਦੇ ਨੇ—ਮਹਾਰਾਜ ਹੋਰ ਕੁਛ ਨਹੀਂ, ਇੱਕ ਬ੍ਰਹਮਾ ਉੱਤੇ, ਪਿੱਪਲ ਚਾਰ ਪੱਤੇ ਦਾ, ਜੰਡ ਦੇ ਉੱਤੇ ਖੜ੍ਹਾ ਹੈ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ—**ਇਹ ਪਿੱਪਲ ਜੰਡ ਨੂੰ ਖਾ ਜਾਏਗਾ, ਅਸੀਂ ਫੇਰ ਆਵਾਂਗੇ**। ਉਹ ਪਿੱਪਲ ਜਿਉਂ ਲੱਗਾ ਹੈ ਵਧਣ, ਉਹ ਵਧਦਾ ਵਧਦਾ ਏਡਾ ਵਧਿਆ, ਉਹਦੇ ਸੌ ਸੌ ਫੁੱਟ ਲੰਮੇ ਡਾਹਣੇ ਹੋਏ। *ਐਸਾ ਪੀਪਲ ਤੀਨ ਲੋਕ ਮੇਂ ਨਾਹੀ*—ਇਹ ਵਡਤੀਰਥ ਦੀ ਸਾਖੀ 'ਚ ਲਿਖਿਆ ਹੈ। ਫਿਰ ਉਹਦੇ ਡਾਹਣੇ ਇੱਕ ਰਾਤ ਸਾਰੇ ਟੁੱਟੇ।

ਹੁਣ ਉਹ ਪਿੱਪਲ, ਜਿੰਨੇ ਆਮ ਪਿੱਪਲ ਸਾਡੇ ਮੁਲਕ 'ਚ ਵੱਡੇ ਹਨ, ਅਠਾਈ ਫੁੱਟ ਉਸ ਦਾ ਲਪੇਟ ਹੈ। ਅਸੀਂ ੧੯੨੧ 'ਚ—ਗੁਰੂ ਗੋਬਿੰਦ ਸਿੰਘ ਦਾ ਹੁਕਮ ਸੀ, ਸਤਿਗੁਰੂ ਰਾਮ ਸਿੰਘ ਨੇ ਹੁਕਮਨਾਮੇ 'ਚ ਲਿਖਿਆ ਸੀ, ਜਿੰਨਾਂ ਚਿਰ ਤੁਸੀਂ ਉੱਥੇ ਜਾ ਕੇ ਅਖੰਡ ਪਾਠ ਨਹੀਂ ਕਰੋਗੇ, ਬਿਪਤਾ ਨਹੀਂ ਕੱਟੀ ਜਾਏਗੀ। ੧੯੨੧ ਵਿੱਚ ਪਾਠ ਕੀਤੇ, ਫਿਰ ੧੯੫੧-੫੨ ਵਿੱਚ ਕੀਤੇ, ਫਿਰ ਉਹਦੇ ਚੋਂ ਹੁਣ ਲਿਖਿਆ ਲੱਭਿਆ ਹੈ, ਕਿ ਇੱਕ ਪਾਠ*[੩] ਪਿੱਪਲ ਹੇਠ ਕਰੋ। ੧੯੨੧ 'ਚ ਉਸ ਪਿੱਪਲ ਦੀ ਜਿਹੜੀ ਦਰਾੜ ਸੀ, ਉਹ ਏਡੀ ਲੰਮੀ ਸੀ, ਤਿੰਨ ਫੁੱਟ, ਚਾਰ ਫੁੱਟ, ਨੌਂ ਇੰਚ ਚੌੜੀ। ਪੰਜਾਹ ਵਿੱਚ ਐਨੀ ਕੁ ਰਹਿ ਗਈ ਸੀ, ਕੋਈ ਫੁੱਟ ਲੰਮੀ, ਤਿੰਨ ਚਾਰ ਇੰਚ ਚੌੜੀ। ਹੁਣ ਉਹ ਮਿਲ ਚੁੱਕੀ ਹੈ। ਜੰਡ ਨਹੀਂ ਬਾਹਰੋਂ ਦਿਸਦਾ। ਵਕਤ ਆ ਗਿਆ ਹੈ। ਤੁਹਾਨੂੰ

ਵੀ ਦੀਹਦਾ ਹੈ, ਦੁਨੀਆਂ ਵੀ ਦੇਖਦੀ ਹੈ। ਲੋਕ ਨਾਓਂ ਅਮਨ ਦਾ ਲੈਂਦੇ ਹਨ, ਕੰਮ ਤੇਜੀ ਦੇ ਕਰਦੇ ਹਨ। ਉੱਤੋਂ ਕਹਿੰਦੇ ਹਨ ਆਪਸ 'ਚ ਰਲਕੇ ਬੈਠੋ, ਅੰਦਰੋਂ ਹਾਈਡਰੋਜਨ ਬਣਾਉਂਦਾ ਹੈ, ਦੂਜਾ ਓਦੂੰ ਤੇਜ ਬਣਾਉਂਦਾ ਹੈ, ਤੀਜਾ ਉਸ ਤੋਂ ਤੇਜ ਬਣਾਉਂਦਾ ਹੈ।

*ਪ੍ਰਿਥਵੀ ਹਲ ਚਲ ਹੋਇਗੀ*

ਭਾਈ ਗੁਰਦਾਸ ਕਹਿੰਦੈ–

*ਛਾਡੇ ਘਰ ਬਾਰਾ*
*ਐਸੇ ਦੁੰਦ ਕਲੇਸ ਮਹਿ ਖਪਿਓ ਸੰਸਾਰਾ।*
*ਸਤਿਗੁਰ ਬਾਝੋ ਕੋਇ ਹੈ ਨਹੀ ਭੈ ਕਾਟਣਹਾਰਾ।*

ਸਤਿਗੁਰੂ ਉਸ ਵੇਲੇ ਬਖਸ਼ਸ਼ ਕਰਨਗੇ, ਰੱਖਿਆ ਕਰਨਗੇ, ਕੀਹਦੀ —ਜਿਹੜਾ ਨਾਮ ਜਪੇਗਾ—ਜਿਹੜਾ ਸਤਿਗੁਰੂ ਨੂੰ ਯਾਦ ਕਰੇਗਾ—ਨਾ ਮਾਲਾ, ਦਾੜ੍ਹੀ ਕੇਸ, ਨਾ ਕਿਰਪਾਨ, ਨਾ ਬੋਦੀ, ਨਾ ਕੋਈ ਚੀਜ਼। ਜਿਹੜਾ ਨਾਮ ਜਪੇਗਾ ਉਹ ਬਚੇਗਾ। ਮੈਂ ਅਰਜ਼ ਕਰਦਾ ਹਾਂ—ਸਾਡੇ ਆਉਣ ਦਾ, ਇਹਨਾਂ ਦੇ ਖਰਚ ਕਰਨ ਦਾ, ਮੇਲਾ ਸਫਲਾ ਤੁਹਾਡਾ ਤਾਂ ਹੈ, ਜੇ ਤੁਸੀਂ ਲੋਕ ਬੁਰੇ ਕੰਮ ਛੱਡੋ, ਮਾਸ, ਸ਼ਰਾਬ ਛੱਡੋ। ਸਿਨੇਮੇ ਨਾ ਦੇਖਿਆ ਕਰੋ ਬਹੁਤੇ। ਦੇਖ ਦੇਖ ਕੇ ਰਾਤ ਨੂੰ ਇਖਲਾਕ ਗਵਾਉਂਦੇ ਹੋ। ਉਹ ਪੈਸੇ ਬਚਾਓ। ਉਹ ਆਪਣੇ ਗਰੀਬ ਭਰਾ ਜਿਹੜੇ ਤੁਹਾਡੇ ਕਮਜ਼ੋਰ ਹੋਏ, ਹੋਏ ਨੇ—ਜਿਹੜੀ ਮੈਂ ਕੱਲ ਅਰਜ਼ ਕਰੀ ਸੀ—ਉਹਨਾਂ ਵਾਸਤੇ ਇੱਕਠੇ ਕਰੋ। ਤੁਸੀਂ ਬੈਠੋ, ਤੁਸੀਂ ਇਸ਼ਨਾਨ ਕਰਿਆ ਕਰੋ, ਨਾਮ ਜਪਿਆ ਕਰੋ—ਨਹੀਂ, ਚੱਕੀ ਚੱਲ ਰਹੀ ਹੈ, ਪੀਸ ਦੇਵੇਗੀ। ਕੁਦਰਤ ਜਿਹਨੂੰ ਬਚਾਵੇਗੀ ਉਹ ਬਚੇਗੀ। ਸਤਿ ਸ੍ਰੀ ਅਕਾਲ।





## ਟਿੱਪਣੀਆਂ

★੧ ਇਸ ਉਪਦੇਸ਼ ਦੀ ਤਾਰੀਖ ਅਫ਼ਰੀਕਾ ਵਿੱਚ ਛਪੀ ਪੁਸਤਕ 'ਅਨੰਤ ਸਿਮ੍ਰਤੀ' ਜਿਸ ਦੇ ਸੰਪਾਦਕ ਪੀ. ਐਸ. ਕੰਵਲ ਅਤੇ ਐਚ. ਐਸ. ਕੰਵਲ ਹਨ, ਵਿੱਚੋਂ ਲਈ ਗਈ ਹੈ।

★੨ ਦੁਨੀਆਂ ਵਿੱਚ ਲੰਬੀ ਉਮਰ ਜਿਊਨ ਵਾਲਿਆ ਦੀ ਇੱਕ ਘਟਨਾ ਚੀਨ ਵਿੱਚ ਵਾਪਰੀ ਜਿੱਥੇ ਇੱਕ ਬੰਦਾ ੨੫੬ ਸਾਲ ਦੀ ਆਯੂ ਭੋਗ ਕੇ ਮਰਿਆ। ਇਹ ਘਟਨਾ ਇੱਕ ਅੰਗਰੇਜੀ ਦੀ ਕੀਤਾਬ ਵਿੱਚ ਛਪੀ ਜਿਸ ਦੀ ਨਕਲ ਅਤੇ ਪੰਜਾਬੀ ਅਨੁਵਾਦ ਹੇਠਾਂ ਦਿੱਤਾ ਜਾ ਰਿਹਾ ਹੈ।

There is an authentic and official confirmation about the age of one Li Chung Yun who died in China in 1933 at the age of 256 years. The head of Chang-Tu University had led the investigations into his age. He was a herbalist and attributed his longevity to the herb Fo-ti-Tieng-elixir of life. Another herb-gotu Kola-grown principally in India and Sri Lanka, is said to be equally effective. Get back to nature for healthy, disease free living!

*-page no 154, 'Back to Nature for: Healthy Living' by AP Dewan, AC Specialist Publisher Pvt Ltd., Nature Cure and Yoga Health Center, Servants of the People Society, Lajpat Bhawan, Near Vikram Hotel, New Delhi 110024*

ਪੰਜਾਬੀ ਅਨੁਵਾਦ ਇਸ ਤਰ੍ਹਾਂ ਹੈ–

ਇਹ ਇੱਕ ਪੱਕਾ ਅਤੇ ਪ੍ਰਮਾਣਿਕ ਸਬੂਤ ਹੈ ਕਿ ਲੀ ਚੁੰਗ ਯੂਨ ਚੀਨ ਵਿੱਚ ਸੰਨ ੧੯੩੩ ਵਿੱਚ ੨੫੬ ਸਾਲ ਦੀ ਉਮਰ ਭੋਗ ਕੇ ਮਰਿਆ ਸੀ। ਚਾਂਗ ਤੂ ਯੂਨੀਵਰਸਿਟੀ ਦੇ ਉੱਚ ਅਧਿਕਾਰੀ ਨੇ ਇਸ

ਦੀ ਲੰਬੀ ਉਮਰ ਦੀ ਵਜ੍ਹਾ ਜਾਨਣ ਲਈ ਖੋਜ ਕੀਤੀ। ਉਹ ਜੜ੍ਹੀਆਂ ਬੂਟੀਆਂ ਦਾ ਵਿਗਿਆਨੀ ਸੀ ਅਤੇ ਉਸਦੀ ਲੰਬੀ ਉਮਰ ਦਾ ਕਾਰਨ ਇੱਕ ਬੂਟੀ ਸੀ ਜਿਸਦਾ ਚੀਨੀ ਨਾਮ ਫੋ-ਤੀ-ਟੀਈਂਗ-ਈਲਿਕਸਰ ਹੈ। ਇੱਕ ਹੋਰ ਬੂਟੀ ਗੋਟੂ ਕੋਲਾ ਹੈ ਜੋ ਵਿਸ਼ੇਸ਼ ਰੂਪ ਵਿੱਚ ਭਾਰਤ ਅਤੇ ਸ੍ਰੀ ਲੰਕਾ ਵਿੱਚ ਹੀ ਉਗਾਈ ਜਾਂਦੀ ਹੈ ਅਤੇ ਇਸਦਾ ਅਸਰ ਵੀ ਚੀਨ ਵਿੱਚ ਪੈਦਾ ਕੀਤੀ ਜਾ ਰਹੀ ਬੂਟੀ ਜਿਤਨਾ ਹੀ ਹੈ। ਅਰੋਗ ਅਤੇ ਬੀਮਾਰੀ ਰਹਿਤ ਜੀਵਨ ਜੀਊਣ ਲਈ ਕੁਦਰਤੀ ਤਰੀਕੇ ਅਪਣਾਉ।

★੩ ਇਹ ਪਾਠ ੭-੪-੧੯੫੭ ਨੂੰ ਅਰੰਭ ਹੋਇਆ ਅਤੇ ੯-੪-੧੯੫੭ ਨੂੰ ਭੋਗ ਪਿਆ। ਦੇਖੋ ਪੰਨਾ-੨੩੨।

## ਸ਼ਬਦਾਰਥ

੧ ਕਿਸੇ ਤਰ੍ਹਾਂ।
੨ ਆਪਣੀ ਵਹੁਟੀ।
੩ ਪ੍ਰੇਮੀ, ਆਸ਼ਕ, ਮੋਹਿਤ।
੪ ਖਲਾਸ।
੫ ਫੁੱਲਾਂ ਵਾਂਗ ਫੁੱਲੇ ਹੋਏ ਪਦਾਰਥਾਂ ਨੂੰ ਵੇਖ ਕੇ ਫੁੱਲ ਰਿਹਾ ਹੈ।
੬ ਹੰਕਾਰ।
੭ ਰੰਗ ਗਏ ਹਨ।
੮ ਭਗਤੀ ਰੂਪੀ ਸੰਘਣੀ।
੯ ਵਾਸ਼ਣਾ ਕਰਕੇ।
੧੦ ਕੋਮਲ, ਹਰੇ।
੧੧ ਸੁੱਕ ਰਹੇ ਹਨ।
੧੨ ਕਠੋਰ ਚਿਤ, ਲੱਕੜ ਵਰਗੇ।
੧੩ ਫੁੱਲ।
੧੪ ਬਾਗ ਵਿੱਚ।
੧੫ ਦੁਨੀਆਂ ਦੇ।
੧੬ ਸੁਗੰਧੀ।
੧੭ ਬ੍ਰਿਛ, ਦਰਖਤ।
੧੮ ਫੁੱਲਾਂ ਦੀਆਂ ਵੇਲਾਂ।
੧੯ ਸਰੋਵਰ, ਤਾਲ।
੨੦ ਕਮਲ, ਕਉਲ ਫੁੱਲ।
੨੧ ਤੋਤੇ।
੨੨ ਕੋਇਲਾਂ।
੨੩ ਸਮੇਤ।
੨੪ ਪ੍ਰੀਤਮ।
੨੫ ਅਨੰਦ।

# ਅਫ਼ਰੀਕਾ, ਮਾਰਚ ੧੯੫੯

# ੬

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ॥**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**

ਸਤਿਗੁਰ ਦੀ ਸਾਜੀ ਨਿਵਾਜੀ ਸਾਧ ਸੰਗਤ, ਮਾਈਆਂ, ਬੀਬੀਆਂ, ਬੱਚੇ, ਜ਼ਰਾ ਹਿੱਲਣ ਚੱਲਣ ਦੀ ਹੁਣ ਖੇਚਲ ਨਾ ਕਰਨ, ਕਿਰਪਾ ਕਰਕੇ ਬਹਿ ਜਾਣ। ਮੈਂ ਕੱਲ ਅਰਜ਼ ਕੀਤੀ ਸੀ ਕਿ—ਰਾਜ, ਸਵਰਗ, ਬੈਕੁੰਠ ਤੇ ਮੁਕਤ ਹੁਣ ਇਸ ਤੋਂ ਅੱਗੇ ਕਿਆ ਹੈ, ਉਹ ਚੀਜ਼। ਗੁਰਬਾਣੀ ਵਿੱਚ ਜਿਹੜਾ ਲਿਖਿਆ ਹੋਇਐ—ਉਹ ਪੜ੍ਹਿਆ ਹੈ। ਪੜ੍ਹਨ ਤੋਂ ਉਹਦੇ ਲੱਛਣ ਦੱਸ ਸਕਦੇ ਹਾਂ। ਵਰਤੇ ਜਿਹਨਾਂ ਦੇ ਨਾਲ ਹੋਣ—ਉਹਨਾਂ ਦੇ ਵੀ ਦਰਸ਼ਨ ਕੀਤੇ ਹਨ, ਜਿਨ੍ਹਾਂ ਨਾਲ ਵਰਤਿਆ ਭੀ ਹੈ, ਪਰ ਆਪਣਾ ਵਰਤਵਾਰਾ ਜਿਹੜਾ ਹੈ ..........। ਸੁਆਦ ਤਾਂ ਉਸੇ ਚੀਜ਼ ਦਾ ਹੈ ਨ ਜਿਹੜਾ ਉਹ ਕਹਿੰਦੇ ਨੇ —ਮਾਮੇ ਦੇ ਕੰਨੀਂ ਬੀਰ ਬੱਲੀਆਂ, ਭਣੇਵਾਂ ਐਵੇਂ ਆਕੜਿਆ ਫਿਰੇ। ਜੇ ਉਹ ਮਹਾਂਪੁਰਖ ਸਾਡੇ ਚੰਗੇ ਹੋਏ ਤੇ ਅਸੀਂ ਉਸ ਰਸਤੇ ਉੱਥੇ ਨਹੀਂ ਪਹੁੰਚੇ, ਤਾਂ ਸਾਨੂੰ ਕੀ ਭਰਨਾ, ਸਾਨੂੰ ਕੁਛ ਹੈ। ਕਿਉਂਕਿ, ਅਸੀਂ ਉਨ੍ਹਾਂ ਦੇ ਦਰਸ਼ਨ ਕੀਤੇ ਹਨ–

**ਸਾਧ ਕੈ ਸੰਗਿ ਨਹੀ ਕਛੁ ਘਾਲ[੧]॥**



**ਦਰਸਨੁ ਭੇਟਤ[੨] ਹੋਤ ਨਿਹਾਲ॥**

*–ਗਉੜੀ ਮ:੪, ਪੰਨਾ-੨੭੨*

## ਭਾਣੇ ਵਿਚਿ ਕੋ ਵਿਰਲਾ

ਹੁਣ ਮੁਕਤ ਅਤੇ ਬੈਕੁੰਠ ਤੋਂ ਅੱਗੇ ਕਿਆ ਚੀਜ਼ ਹੈ ? ਇੱਕ ਚੀਜ਼ ਹੈ, ਜਿਹੜੀ ਮਹਾਰਾਜ ਨੇ ਲਿਖਿਆ ਹੈ ਕਿ–

**ਭਾਣੇ ਵਿਚਿ ਕੋ ਵਿਰਲਾ ਆਇਆ॥**

*–ਮਾਰੂ ਮ:੩, ਪੰਨਾ-੧੦੬੩*

ਭਾਣਾ ਸ਼ਬਦ–

**ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ॥**

*–ਗਉੜੀ ਵਾਰ ਮ:੫, ਪੰਨਾ-੩੧੮*

ਜਿਹੜਾ ਤੈਨੂੰ ਭਾਵੇ ਉਹ ਭਲਾ। ਇੱਕ ਇਸ ਤਰ੍ਹਾਂ ਭੀ ਮੰਨਿਆ ਗਿਆ ਭਾਣਾ—ਭਾਂਵੇ ਥੋੜੀ ਬਹੁਤੀ ਚਿਤ ਨੇ ਅਉਖ ਮੰਨੀ, ਪਰ ਉਹਦੇ 'ਚ ਦਖਲ ਨਾ ਦਿੱਤਾ, ਅਰਜ਼ ਭੀ ਨਾ ਕੀਤੀ ਡਰਦਿਆਂ ਬਈ, ਇਹ ਨਾ ਇਉਂ ਹੋਵੇ। ਪਰ, ਮਨ ਜਿਹੜਾ ਹੈ ਉਹ ਪੂਰਾ ਸਥਿਰ ਨਾ ਰਿਹਾ, ਉਹਨੂੰ ਕੁਝ ਤਕਲੀਫ ਜਾਪੀ—ਫਿਰ, ਇੱਥੇ ਮੰਨਿਆ ਨਹੀਂ ਗਿਆ ਭਾਣਾ। ਭਾਣਾ ਮੰਨਿਆ ਜਾਏ ਤਾਂ—ਜੋ ਹੋਵੇ ਉਹਦਾ ਸੁਖ ਹੋਵੇ।

**ਜੇ ਭੁਖ ਦੇਹਿ ਤ ਇਤ ਹੀ ਰਾਜਾ**
**ਦੂਖ ਵਿਚਿ ਸੂਖ ਮਨਾਈ॥**

*–ਸੂਹੀ ਮ:੪, ਪੰਨਾ-੭੫੭*

ਉਸ ਦੁੱਖ ਨੂੰ ਵੀ ਸੁਖ ਰੂਪ ਕਰ ਕੇ—ਕਿਉਂਕਿ ਦੁੱਖ ਮੰਨਣ ਨਾਲ ਹੀ ਹੈ। ਇੱਥੇ ਮੈਂ ਬੈਠਾਂ, ਇੱਕ ਚਿੱਠੀ ਆ ਜਾਂਦੀ ਹੈ—ਤੇਰੇ ਘਰ ਨੂੰ ਅੱਗ ਲੱਗ ਗਈ। ਰੋਣ ਲੱਗ ਪੈਣਾ, ਲੱਗੀ ਨਹੀਂ ਹੈ—ਮੰਨ ਲਈ। ਮਗਰੋਂ ਚਿੱਠੀ ਆ ਜਾਂਦੀ ਹੈ—ਸੁਖ ਹੈ, ਕੁਝ ਨਹੀਂ। ਕਿਸੇ ਨੇ ਕਿਹਾ—ਤੇਰਾ ਪੁੱਤਰ ਮਰ ਗਿਐ, ਤੇਰਾ ਆਹ ਨੁਕਸਾਨ ਹੋ ਗਿਐ। ਮੰਨ ਲਿਆ ਆਪਣਾ, ਜੋ ਹੁੰਦਾ ਹੈ—ਉਹ, ਕਦੇ ਐਵੇਂ ਹੀ ਗੱਲ ਨੂੰ ਮੰਨਕੇ ਵੀ। ਇਸੇ ਤਰ੍ਹਾਂ ਹੀ ਇਹ ਇੱਕ ਸੁਪਨਾ

ਹੀ ਹੈ ਜਿਹੜਾ ਸਾਹਮਣੇ ਆਇਆ। ਇਹ ਜਿਹੜਾ ਸੰਸਾਰ ਹੈ, ਇਹ ਵੱਡਾ ਸੁਪਨਾ ਹੀ ਹੈ, ਜਿਹੜਾ ਰਾਤ ਨੂੰ ਆਉਂਦਾ ਹੈ, ਉਹ ਛੋਟਾ ਸੁਪਨਾ ਹੈ। ਹੁੰਦਾ ਉਹ ਭੀ ਝੂਠਾ ਹੈ, ਇਹ ਵੀ ਝੂਠਾ ਹੈ। ਜੇ ਝੂਠਾ ਨਾ ਹੋਵੇ, ਪੁੱਤਰ ਪੈਦਾ ਕਰਦੇ ਹੋ, ਉਹਨਾਂ ਨੂੰ ਪੜ੍ਹਾਉਂਦੇ ਹੋ, ਹੋਰ ਸਭ ਕੁਝ ਕਰ ਕਰਾ ਕੇ, ਤੁਹਾਡੇ ਮੂੰਹ ਉੱਤੇ ਲੱਤ ਮਾਰ ਜਾਂਦੇ ਹਨ। ਪਦਾਰਥ ਹੈ ਦੁਨੀਆਂ ਦਾ, ਕਿਸੇ ਵੇਲੇ ਹੈ, ਕਿਸੇ ਵੇਲੇ ਨਹੀਂ। ਜਿਹਨਾਂ ਉੱਤੇ ਕਿਰਪਾ ਕੀਤੀ, ਉਹਨਾਂ ਨੇ ਝੂਠਾ ਮੰਨਿਆ। ਉਹ ਵਰਤਦੇ ਰਹੇ ਪਰ ਝੂਠੇ ਜਾਣ ਕੇ, ਸੱਚਾ ਜਾਣ ਕੇ ਨਹੀਂ ਉਹਨਾਂ ਵਰਤਿਆ।

ਭਾਣੇ ਦੇ ਸਿੱਖ, ਜਿਨ੍ਹਾਂ ਨੇ ਭਾਣੇ ਨੂੰ ਮੰਨਿਆ ਮਿੱਠਾ ਕਰਕੇ। ਜੋ ਹੁਕਮ ਆਇਆ ਉਹਨਾਂ ਨੂੰ ਪਤਾ ਲੱਗਦਾ ਗਿਆ—ਬਈ, ਮੇਰੇ ਘਰ ਬੱਚਾ ਹੋਇਆ, ਮੇਰੇ ਘਰ ਬੱਚਾ ਮਰ ਜਾਏਗਾ ਐਨੇ ਚਿਰ ਨੂੰ, ਮੈਨੂੰ ਇਹ ਕੁਝ ਹੋਇਆ, ਪਰ ਉਹਨਾਂ ਤੇ ਏਨੀ ਕਿਰਪਾ ਰਹੀ ਉਹਨਾਂ ਨੂੰ ਦੁੱਖ ਨਹੀਂ ਹੋਇਆ।

## ਪ੍ਰੇਮੀ ਦੀ ਅਵਸਥਾ

ਹੁਣ ਅਗਲੀ ਅਵਸਥਾ ਹੈ ਪ੍ਰੇਮੀ ਦੀ। ਉਹ ਕੌਣ ਹਨ—ਜਿਹੜੇ ਜੀਵਨ ਮੁਕਤ ਪੁਰਸ਼ ਹਨ।

**ਬੇਣੀ ਕਹੈ ਸੁਨਹੁ ਰੇ ਭਗਤਹੁ**
**ਮਰ ਨ ਮੁਕਤਿ ਕਿਨਿ ਪਾਈ॥**

*-ਪੰਨਾ-੯੩*

ਨਾਮਦੇਵ ਕਹਿੰਦਾ ਹੈ–

**ਮੂਏ ਹੂਏ ਜਉ ਮੁਕਤਿ ਦੇਹੁਗੇ**
(ਤੇਰੀ) **ਮੁਕਤਿ ਨ ਜਾਨੈ ਕੋਇਲਾ[੩]॥**

*-ਪੰਨਾ-੧੨੯੨*

ਜੇ ਮਰਕੇ ਹੀ ਮੁਕਤੀ ਹੋਈ ਤਾਂ ਸਾਨੂੰ ਕੀ ਪਤੈ ਕਿ ਮੁਕਤ ਹੋਇਐ ਕਿ ਨਹੀਂ। ਜੀਵਨ ਮੁਕਤ–



**ਗੁਰ ਕੈ ਸਬਦਿ ਸਦ ਜੀਵਨ ਮੁਕਤ ਭਏ,**

*-ਸੂਹੀ ਮ:੩,ਪੰਨਾ-੭੭੧*

ਜੀਵਨ ਮੁਕਤ ਦੀ ਅਵਸਥਾ—ਬਾਣੀ ਦੇ ਅਧਾਰ ਉੱਤੇ—ਉਹ ਇਸ ਤਰ੍ਹਾਂ ਹੁੰਦੀ ਹੈ। ਜੀਵਨ ਮੁਕਤ ਜਿਹੜੇ ਹੁੰਦੇ ਹਨ, ਉਹ ਕੌਣ ਹੁੰਦੇ ਹਨ—ਉਹ ਜਿਨ੍ਹਾਂ ਨੂੰ ਸੰਮਨ ਜੀ ਨੇ ਲਿਖਿਆ ਹੈ–

**ਸੰਮਨ ਜਉ ਇਸ ਪ੍ਰੇਮ ਕੀ**
**ਦਮ[੪] ਕ੍ਰਿਹੁ[੫] ਹੋਤੀ[੬] ਸਾਟ[੭]॥**

ਜੇ ਇਸ ਪ੍ਰੇਮ ਦਾ ਮੁੱਲ, ਰੁਪਈਆਂ ਨਾਲ ਪ੍ਰੇਮ ਮਿਲਦਾ ਹੁੰਦਾ ਤਾਂ–

**ਰਾਵਨ ਹੁਤੇ ਸੁ ਰੰਕ[੮] ਨਹਿ,**

ਰਾਵਣ ਕੋਈ ਕੰਗਾਲ ਨਹੀਂ ਸੀ, ਉਹਦੇ ਕੋਲ ਲੰਕਾ ਸੀ, ਦੇ ਕੇ ਲੈ ਲੈਂਦਾ, ਪਰ–

**ਜਿਨਿ ਸਿਰ ਦੀਨੇ ਕਾਟਿ॥**

*-ਪੰਨਾ-੧੩੬੩*

ਪਰ ਰਾਵਣ ਦਾ ਭੀ ਪ੍ਰੇਮ ਜਿਹੜਾ ਸੀ ਉਹ ਅਜੇ ਉਰਲੇ ਦਰਜੇ ਦਾ ਸੀ, ਕਿਉਂਕਿ ਉਸ ਨੇ ਸਿਰ ਬੇਸ਼ਕ ਦਿੱਤੇ ਪਰ ਖਾਹਿਸ਼ ਕਰ ਕੇ ਰਾਜ ਦੀ ਦਿੱਤੇ। ਸਿਰ ਕੱਟੇ, ਪਰ ਰਾਜ ਵਾਸਤੇ ਦਿੱਤੇ। ਖਿਮਾਂ ਕਰਨਾ ਮੈਂ ਇਹੋ ਸਮਝਦਾਂ —ਬਈ, ਇੱਕ ਆਦਮੀ ਇੱਕ ਮੋਹਰ ਤੋਂ ਬਜ਼ਾਰ ਵਿੱਚ ਜਾ ਕੇ ਇੱਕ ਗੋਹੇ ਦੀ ਟੋਕਰੀ ਖਰੀਦ ਲਿਆਉਂਦਾ ਹੈ, ਇੱਕ ਜਾ ਕੇ ਬਜ਼ਾਰ ਵਿੱਚੋਂ ਰੁਪਈਏ ਤੋਂ ਹੀਰਿਆਂ ਦੀ ਟੋਕਰੀ ਖਰੀਦਦਾ ਹੈ। ਉਹ ਟੋਕਰੀ ਹੀਰਿਆਂ ਦੀ ਖਰੀਦਦਾ ਹੈ। ਇਸੇ ਤਰ੍ਹਾਂ ਪ੍ਰੇਮ ਤੋਂ ਕਈ ਲੋਕ ਗੰਦ 'ਚ ਜਾ ਵੜਦੇ ਹਨ—ਕਿਸੇ ਦਾ ਡੰਗਰਾਂ ਨਾਲ ਪ੍ਰੇਮ—ਕਿਸੇ ਦਾ ਪੈਸੇ ਨਾਲ ਪ੍ਰੇਮ—ਕਿਸੇ ਦਾ ਕੋਠਿਆਂ ਨਾਲ। ਜੇ ਜ਼ਿਆਦਾ ਤੋਂ ਜ਼ਿਆਦਾ ਇਹਨਾਂ ਸਾਰਿਆਂ ਤੋਂ ਲੰਘ ਜਾਏ, ਤਾਂ ਫਿਰ ਸਿੱਖਣੀ ਨਾਲ ਪ੍ਰੇਮ, ਬੱਚਿਆਂ ਨਾਲ ਪ੍ਰੇਮ, ਪਰ ਮਹਾਰਾਜ ਕਹਿੰਦੇ ਹਨ—ਇਹ ਝੂਠਾ ਸੰਬੰਧ ਹੈ।

**ਮਨਮੁਖਾ ਕੇਰੀ[੯] ਦੋਸਤੀ ਮਾਇਆ ਕਾ ਸਨਬੰਧੁ॥**
**ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ[੧੦]॥**

**ਜਿਚਰੁ ਪੈਨਨਿ ਖਾਵਨੇ ਤਿਚਰੁ ਰਖਨਿ ਗੰਢੁ**[11]।।
**ਜਿਤੁ ਦਿਨਿ ਕਿਛੁ ਨ ਹੋਵਈ ........**

ਹੁਣ ਇੱਥੇ ਕਈ ਪਾਠੀ ਧਿਆਨ ਨਹੀ ਕਰਦੇ—**ਤਿਤੁ ਦਿਨਿ ਬੋਲਨਿ ਗੰਦ** ਕਹਿੰਦੇ ਨੇ—ਗੰਦ ਸ਼ਬਦ ਨਹੀਂ। ਇੱਥੇ ਨੰਨੇ ਨੂੰ ਸਿਹਾਰੀ ਹੈ, ਗੱਗੇ ਨੂੰ ਟਿੱਪੀ ਹੈ, ਅੱਗੇ ਧੱਧਾ ਹੈ।

**ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲ ਨਿਗੰਧੁ।।**

*-ਮ:੫, ਪੰਨਾ-੯੫੯*

ਉਸ ਬੋਲ ਵਿੱਚ ਖੁਸ਼ਬੋ ਨਹੀਂ ਰਹਿੰਦੀ—ਕੰਜਰ ਮਰਦਾ ਨਹੀਂ, ਹੁਣ ਗਲ ਪਿਆ ਹੋਇਐ, ਹੁਣ ਸਾਨੂੰ ਐਵੇਂ ਪਿਆ ਗਾਲ੍ਹਾਂ ਕੱਢਦਾ ਹੈ।

**ਤਿਤੁ ਦਿਨਿ ਬੋਲ ਨਿਗੰਧੁ**—ਖੁਸ਼ਕ ਬੋਲ ਹੋ ਜਾਂਦਾ ਹੈ, ਬਿਨਾਂ ਖੁਸ਼ਬੋ ਤੋਂ। ਬਾਣੀ ਦਾ ਇੱਕ ਇੱਕ ਅੱਖਰ ਐਸਾ ਲਿਖਿਆ ਹੋਇਆ ਹੈ ਜਿਹਦੀ ਸਮਝ ਨਹੀਂ ਆਉਂਦੀ। ਮੈਂ ਸ਼ਾਇਦ ਅੱਗੇ ਅਰਜ਼ ਕਰੀ ਹੋਵੇ, ਮੈਨੂੰ ਜੋ ਸਮਝ ਆਈ ਹੈ, ਇਹ ਨਹੀਂ ਕਹਿੰਦਾ ਬਈ—ਇਹ ਠੀਕ ਹੋਵੇ। **ਬਹੁਤੇ ਫੇਰ ਪਏ ਕਿਰਪਨ ਕਉ**—ਪੜ੍ਹਦੇ ਹਨ। ਮੈਂ ਕਹਿੰਦਾ ਹਾਂ–

**ਬਹੁਤੇ ਫੇਰ ਪਏ,**

ਕਿਉਂ–

**ਕਿਰਪ ਨ ਕਉ,**

ਕਿਰਪਾ ਨਹੀਂ ਕੀਤੀ, ਤਾਂ ਬਹੁਤੇ ਫੇਰ ਪਏ।

**ਅਬ ਕਿਛੁ ਕਿਰਪਾ ਕੀਜੈ।।**

*-ਧਨਾਸਰੀ ਮ:੩, ਪੰਨਾ-੬੬੬*

ਹੁਣ ਕਿਰਪਾ ਕਰ ਦਿਉ, ਇਹ ਅਰਥ ਹੈ।

**ਤਿਤੁ ਦਿਨਿ ਬੋਲ ਨਿਗੰਧੁ**

ਬਸ, ਦਰਵਾਜ਼ੇ 'ਚ ਬਹਾ ਦਿੱਤੈ, ਤੱਪੜ ਉੱਤੇ ਦੇ ਦਿੱਤੈ, ਕੋਈ—ਪੇਸ਼ਾਬ ਕਰੇ—ਸਿਟ ਆਇਆ ਕਰੇ, ਉਠ ਕੇ ਨਹੀਂ ਤੁਰਿਆ ਗਿਆ, ਕੋਈ ਧਿਆਨ ਨਹੀਂ। ਜਿਦਣ ਕਮਾ ਕੇ ਲਿਆਉਂਦਾ ਸੀ, ਪੈਰਾਂ ਦੇ ਹੇਠ ਹੱਥ ਰੱਖਦੇ ਸੀ। ਇਹ ਝੂਠੀ ਪ੍ਰੀਤ ਹੈ।



## ਸੱਚੇ ਆਸ਼ਕ

**ਗੁਰਮੁਖਿ ਸਚੀ ਆਸਕੀ**[12]
**ਜਿਤੁ ਪ੍ਰੀਤਮੁ ਸਚਾ ਪਾਈਐ।।**

*-ਮ:੪, ਪੰਨਾ-੧੪੨੨*

ਸੱਚੇ ਆਸ਼ਕ, ਉਹ ਮੁਕਤੀ ਤੋਂ ਲੰਘ ਜਾਂਦੇ ਹਨ। ਉਹ ਦਰਸ਼ਨ ਦੇ ਪ੍ਰੀਤਮ ਹੁੰਦੇ ਹਨ। ਦਰਸ਼ਨ ਦੇ ਪਿਆਰ ਵਿੱਚ ਜਾ ਕੇ—ਦਰਸ਼ਨ ਦਾ ਪਿਆਰ ਐਸੀ ਚੀਜ਼ ਹੈ, ਪਤੰਗਾ ਜਲ ਜਾਂਦਾ ਹੈ, ਉਸ ਨੂੰ ਪਤਾ ਨਹੀਂ ਰਹਿੰਦਾ—ਦਰਸ਼ਨ ਦੇ ਪਿਆਰ ਵਿੱਚ। ਹਿਰਨ ਅਵਾਜ਼ ਸੁਣਦਾ ਹੈ, ਸਿਰ ਜਾ ਡਾਹੁੰਦਾ ਹੈ ਉਸ ਅਵਾਜ਼ ਤੇ—ਕਤਲ ਕਰ ਦਿੰਦੇ ਹਨ। ਹਨੂਮਾਨ ਜੀ ਨੂੰ ਰਾਮ ਚੰਦਰ ਜੀ ਨੇ ਕਿਹਾ—ਬਈ, ਸਾਰੀ ਲੰਕਾ 'ਚ ਜੋ ਕੁਛ ਹਨੂਮਾਨ ਜੀ ਨੇ ਕੰਮ ਕੀਤਾ, ਉਹ ਸਾਰਿਆਂ ਤੋਂ ਵੱਡਾ ਸੀ—ਮੰਗ ?

ਉਹਨੇ ਆਖਿਆ—ਜੇ ਦਿੰਦੇ ਹੋ ਤੇ ਇਹ ਦਿਓ—ਜੀਵਨ ਮੁਕਤ ਦਾ ਧਿਆਨ ਰੱਖਣਾ ਜ਼ਰਾ—ਬਈ, ਜਦੋਂ ਇਸ ਮਾਤ ਲੋਕ ਤੇ ਆਉ ਤੇਰੇ ਨਾਲ ਆਈਏ, ਜਦੋਂ ਚਲੇ ਜਾਉ, ਚਲੇ ਜਾਈਏ, ਤੇਰੇ ਵਿੱਚ ਸਮਾ ਜਾਈਏ। ਮੁਕਤ ਨਾਲ ਤਅੱਲਕ ਨਹੀ। ਮੁਕਤ ਹੋਇਆ ਮੁੜ ਨਹੀਂ ਉਠਦਾ, ਤੱਤਾਂ 'ਚ ਤੱਤ ਮਿਲ ਜਾਂਦੇ ਹਨ। ਜਦੋਂ ਤੂੰ ਆਵੇਂ ਤੇਰੇ ਨਾਲ ਆਈਏ। ਦਿਵਾਨ ਨੰਦ ਲਾਲ ਗੁਰੂ ਗੋਬਿੰਦ ਸਿੰਘ ਦੇ ਆਸ਼ਕ, ਉਹ ਕਹਿੰਦੇ ਹਨ–

*ਮਾ ਬੰਦਾ ਇ ਇਸ਼ਕੇਮ ਖੁਦਾ ਰਾ ਨ ਸ਼ਨਾਸੇਮ*[13]।

ਮੈਂ ਗੁਰੂ ਗੋਬਿੰਦ ਸਿੰਘ ਦੇ ਇਸ਼ਕ ਦਾ ਬੰਦਾ ਹਾਂ, ਉਹਦੇ ਦਰਸ਼ਨ ਦਾ ਬੰਦਾ ਹਾਂ, ਮੈਨੂੰ ਨਹੀਂ ਪਤਾ ਖੁਦਾ ਹੋਰ ਕੀ ਹੈ। ਕਹਿੰਦਾ ਹੈ—ਉਸ ਇਸ਼ਕ ਵਿੱਚ ਰਤਿਆ ਹੋਇਆ–

*ਦੁਸ਼ਨਾਮ*[14] *ਨ ਦਾਨੇਮ*[15],

ਮੈਨੂੰ ਕਿਸੇ ਦੀਆਂ ਗਾਲ੍ਹਾਂ ਦਾ ਪਤਾ ਨਹੀਂ ਲਗਦਾ, ਮੈਨੂੰ ਕੋਈ ਕੱਢੀ ਜਾਵੇ।

**ਕੋਈ ਭਲਾ ਕਹਉ ਭਾਵੈ ਬੁਰਾ ਕਹਉ,**

**ਹਮ ਤਨੁ ਦੀਓ ਹੈ ਢਾਰਿ॥**

*–ਦੇਵ ਗੰਧਾਰੀ ਮ:੪, ਪੰਨਾ–੫੨੮*

*ਦੁਆ*[੧੬] *ਰਾ ਨ ਸ਼ਨਾਸੇਮ।*

ਮੈਨੂੰ ਕੋਈ ਪਤਾ ਨਹੀਂ ਲਗਦਾ, ਮੇਰੀ ਕੋਈ ਸਿਫਤ ਕਰਦਾ ਹੈ। ਇਸ ਕਰਕੇ ਮਹਾਂਪੁਰਖ, ਸਤਿਗੁਰੂ ਨੂੰ ਮਿਲੇ ਹੋਏ ਭਾਵੇਂ ਉਹਨਾਂ ਦੀ ਕੋਈ ਨਿੰਦਿਆ ਕਰੇ, ਉਹਨਾਂ ਨੂੰ ਕਦੇ ਦੁੱਖ ਨਹੀਂ ਹੁੰਦਾ, ਜਦ ਕੋਈ ਉਹਨਾਂ ਦੀ ਸਿਫਤ ਕਰੇ ਉਹ ਫੁੱਲਦੇ ਨਹੀਂ। ਫੇਰ ਕੀ ਗੱਲ ਹੈ ਦਿਵਾਨ ? ਕਹਿੰਦੈ–

*ਆਸ਼ੁਫਤਾ*[੧੭] *ਇ ਆਨੇਮ,*

ਮੈਂ ਆਸ਼ਕ ਹਾਂ ਗੁਰੂ ਗੋਬਿੰਦ ਸਿੰਘ ਦਾ।

*ਕਿ ਆਸ਼ੁਫਤਾ ਇ ਮਾਸੂ।*

–ਉਹ ਮੇਰਾ ਮਾਸ਼ੂਕ ਹੈ।

*ਮਾ ਸ਼ਾਹ ਨ ਦਾਨੇਮ,*

ਮੈਨੂੰ ਕੋਈ ਬਾਦਸ਼ਾਹ ਨਹੀਂ ਦਿਸਦਾ,

*ਗਦਾ ਰਾ ਨ ਸ਼ਨਾਸੇਮ।*

*–ਗਜ਼ਨ ੫੮*

ਨਾ ਮੈਨੂੰ ਪਤਾ ਲਗਦਾ ਹੈ ਕੰਗਾਲ ਕੌਣ ਹੈ, ਕਿਉਂਕਿ ਮੈਨੂੰ ਦੀਹਦਾ ਹੀ ਕੱਖ ਨਹੀਂ, ਗੁਰੂ ਗੋਬਿੰਦ ਸਿੰਘ ਹੀ ਇੱਕ ਦਿਸਦਾ ਹੈ। ਉਹਦਾ ਹੀ ਚਿਹਰਾ ਦਿਸਦਾ ਹੈ। ਜਿਨ੍ਹਾਂ ਨੂੰ ਉਹ ਚੀਜ਼ ਦਿਸਦੀ ਹੈ, ਉਹਨਾਂ ਦਾ ਦੇਹ ਅਭਿਆਸ ਚੁਕਿਆ ਜਾਂਦਾ ਹੈ, ਤਲਵਾਰ ਉਹਨਾਂ ਨੂੰ ਵੱਢਦੀ ਨਹੀਂ। ਬਾਣੀ ਵਿੱਚ ਲਿਖ ਦਿੱਤਾ ਹੈ–

**ਆਵਧ**[੧੮] **ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ॥**

*–ਮ:੫, ਪੰਨਾ–੧੩੮੯*

ਉਹਨਾਂ ਦੀਆਂ ਤਾਂ ਹਾਲਤਾਂ ਲਿਖੀਆਂ ਹਨ ਕਿ ਮੁਸਲਮਾਨ ਬਹਿਲੋਲ ਸੀ ਫਕੀਰ। ਮੁਸਲਮਾਨਾਂ ਵਿੱਚ ਇਹ ਗੱਲ ਬੜੀ ਬੁਰੀ ਹੈ—ਬਈ, ਮੈਂ ਖੁਦਾ ਹਾਂ। ਉਹ ਜਿਸ ਵੇਲੇ ਮਸਤ ਹੋਵੇ ਕ੍ਹਵੇ ਕਿ–

*ਮਨ ਖੁਦਾਇਮ, ਮਨ ਖੁਦਾਇਮ ਮਨ ਖੁਦਾ*



ਸੀ ਤਕੜਾ, ਭਜਨ ਬਾਣੀ ਵਾਲਾ ਸੀ। ਜਦੋਂ ਹੋਸ਼ ਆਵੇ ਚੇਲੇ ਕਹਿਣ ਲੱਗੇ—ਮਹਾਰਾਜ, ਤੁਸੀਂ ਕਲਮਾਂ ਤੋਂ ਫਿਰਜ਼ਾ [★੧] ਕਹਿੰਦੇ ਹੋ।

ਕਹਿੰਦਾ—ਕਿਸ ਤਰ੍ਹਾਂ ?

ਕਹਿੰਦੇ—ਇਉਂ ਕਹਿੰਦੇ ਹੋ।

ਉਹਨੇ ਆਖਿਆ—ਫਿਰ ਉਹਦੇ ਵਾਸਤੇ ਸਜ਼ਾ ਕੀ ਹੈ ?

ਕਹਿੰਦੇ—ਇਹਦੇ ਵਾਸਤੇ ਸਜ਼ਾ ਹੈ ਕਿ ਸਿਰ ਕਤਲ ਕਰ ਦਿੱਤਾ ਜਾਏ।

ਉਹਨੇ ਆਖਿਆ—ਫਿਰ ਜਦੋਂ ਮੈਂ ਕ੍ਹਵਾਂ ਮੇਰਾ ਸਿਰ ਲਾਹ ਦਿਉ।

ਜਿਸ ਵੇਲੇ ਬੈਠੇ, ਜੁੜੇ, ਪਹੁੰਚ ਗਏ, ਫਿਰ—*ਮਨ ਖੁਦਾਇਮ ਮਨ ਖੁਦਾਇਮ ਮਨ ਖੁਦਾ।* ਉਹਨਾਂ ਨੇ ਮਾਰੀ ਤਲਵਾਰ, ਵਿੱਚੋਂ ਦੀ ਲੰਘ ਗਈ। ਤਿੰਨ ਵਾਰੀ ਮਾਰੀ, ਨਾ ਤਲਵਾਰ ਨਾਲ ਕੱਟਿਆ ਗਿਆ।

**ਆਵਧ ਕਟਿਓ ਨ ਜਾਤ ਪ੍ਰੇਮ ਰਸ ਚਰਨ ਕਮਲ ਸੰਗਿ॥**

ਜਦੋਂ ਹੋਸ਼ 'ਚ ਆਏ—ਅਜੇ ਇਹ ਭੀ ਦੂਸਰੇ ਹੀ ਹਨ। ਇੱਕ ਉਹ ਹਨ ਜਿਹੜੇ ਸਦਾ ਹੀ ਬੇਹੋਸ਼ ਰਹਿੰਦੇ ਹਨ, ਅਸਲੀ ਉਹ ਪਹੁੰਚ ਜਾਂਦੇ ਹਨ, ਉਹਨਾਂ ਨੂੰ ਕਦੀਂ ਵੀ ਹੋਸ਼ ਨਹੀਂ ਆਉਂਦੀ, ਉਹਨਾਂ ਨੂੰ ਕੋਈ ਨਹੀਂ ਦਿਸਦਾ ਹੋਰ, ਜਿਹੜਾ ਦਿਵਾਨ ਕਹਿੰਦਾ ਹੈ–

*ਮਾ ਸ਼ਾਹ ਨ ਦਾਨੇਮ, ਗਦਾ ਰਾ ਨ ਸ਼ਨਾਸੇਮ।*

ਉਹਨੂੰ ਕੋਈ ਪਤਾ ਨਹੀਂ।

**ਰਾਮ ਕਬੀਰਾ ਰਵਿ**[੧੯] **ਰਹੇ ਅਵਰ ਤਜੇ ਸਭ ਕਾਮ॥**

*–ਪੰਨਾ–੧੩੬੬*

''ਕਿਉਂ ਜੀ, ਅੱਜ ਫਿਰ ?''

ਕਹਿੰਦੇ,''ਫਿਰ, ਹਜ਼ਰਤ ਤੁਸੀਂ ਕਿਹਾ ਸੀ।''

ਫਿਰ ਤੁਸੀਂ ਤਲਵਾਰ ਮਾਰੀ ?''

ਕਹਿੰਦੇ,''ਮਾਰੀ।''

''ਫਿਰ ਕੀ ਹੋਇਆ ?''

''ਵਿੱਚ ਦੀ ਲੰਘ ਗਈ।''

(ਬਹਿਲੋਲ) ਕਹਿੰਦਾ,''ਮੈਂ ਨਹੀਂ ਸੀ ਫਿਰ ਓਦੋਂ ਖੁਦਾ ਹੀ ਸੀ।''

ਉਹ ਓਹ ਹੋ ਜਾਂਦੇ ਹਨ। ਸੰਤ ਮਿਰਜ਼ੇ ਵਾਲੀਏ ਕਹਿੰਦੇ,''ਕਦੇ ਕਦੇ ਭਜਨ ਕਰਦਿਆਂ-ਕਰਦਿਆਂ ਸਾਨੂੰ ਇਉਂ ਜਾਪਣ ਲੱਗ ਪੈਂਦਾਂ ਹੈ ਬਈ, ਸਾਡੀ ਦੇਹ ਨਹੀਂ ਸਤਿਗੁਰ ਰਾਮ ਸਿੰਘ ਦੀ ਦੇਹ ਹੈ।''

ਉਹ ਜਿਵੇਂ ਹੀਰ ਨੇ ਆਖਿਆ ਸੀ—ਮੈਨੂੰ ਹੁਣ ਹੀਰ ਨਾ ਆਖੋ ਰਾਂਝਾ ਹੀ ਆਖੋ। ਮਤਲਬ ਉਹੋ ਹੀ ਹੈ। ਉਹ ਭਾਵੇਂ ਬਾਹਰ ਦੀ ਗੱਲ ਹੈ। ਸੰਤ ਲਾਲ ਸਿੰਘ ਜੀ ਕਦੇ ਕਦੇ ਕਹਿੰਦੇ ਪ੍ਰੇਮ ਦੀ ਗੱਲ। ਹੀਰ ਇੱਕ ਦਿਨ ਤੁਰੀ ਜਾਵੇਂ ਰਾਂਝੇ ਵੱਲ। ਕਾਜ਼ੀ ਪੜ੍ਹੇ ਨਮਾਜ਼, ਉਹਦੇ ਅੱਗੋਂ ਦੀ ਲੰਘ ਗਈ। ਉਹਨਾਂ ਦੇ ਇਸ ਤਰ੍ਹਾਂ ਦੇ ਹੀ ਸ਼ਬਦ ਹਨ, ਉਹ ਕਹਿੰਦੈ—ਉਹ ਨਾ-ਮਾਕੂਲੇ, ਮੇਰੀ ਤੂੰ ਨਮਾਜ਼, ਕਜ਼ਾ ਕਰ ਦਿੱਤੀ ਹੈ। ਹੀਰ ਨੇ ਦੇਖਿਆ—ਕੀ ਕਹਿੰਦਾ ਹੈ ? ਉਹ ਵੀ ਮੌਜ ਵਿੱਚ ਜਾਂਦੀ ਸੀ। ਕਹਿੰਦੀ—ਕਾਜ਼ੀ ਜੀ ਕਿਹਦੀ ਨਮਾਜ਼ ਪੜਦੇ ਹੋ ?

ਕਹਿੰਦਾ,''ਖੁਦਾ ਦੀ।''

ਉਹ ਕਹਿੰਦੀ,''ਧਰੋਹੀ ਖੁਦਾ ਦੀ, ਕੋਈ ਖੁਦਾ ਦੀ ਨਮਾਜ਼ ਨਹੀਂ।''

ਉਹ ਕਹਿੰਦਾ,''ਕਿਉਂ ?''

ਉਹ ਕਹਿੰਦੀ,''ਮੇਰੀ ਬੰਦੇ ਨਾਲ ਪ੍ਰੀਤ ਹੈ, ਮੈ ਇਮਾਨ ਨਾਲ ਕਹਿੰਦੀ ਹਾਂ ਕਿ ਤੂੰ ਮੈਨੂੰ ਨਹੀਂ ਦਿਸਿਆ, ਤੇ ਤੇਰੀ ਖੁਦਾ ਨਾਲ, ਤੂੰ ਨਮਾਜ਼ ਪੜ੍ਹਦਾਂ ਤੇ ਮੈਂ ਤੈਨੂੰ ਅੱਗੋਂ ਦੀ ਲੰਘਦੀ ਦੀਹਦੀ ਹਾਂ।''

## ਜੀਵਨ ਮੁਕਤ

ਜੀਵਨ ਮੁਕਤ ਦੇ ਅੱਗੇ, ਬਗੈਰ ਸਤਿਗੁਰੂ ਦੇ ਰੂਪ ਤੋਂ ਕੁਛ ਨਹੀਂ ਉਸ ਨੂੰ ਦਿਸਦਾ। ਉਹ ਜਿਸ ਵੇਲੇ ਦੇਖਦਾ ਹੈ, ਕੋਈ ਵੀ ਚੀਜ਼ ਉਸ ਨੂੰ ਹੋਰ ਨਹੀਂ ਦਿਸਦੀ, ਸਤਿਗੁਰ ਹੀ ਸਤਿਗੁਰ ਦਿਸਦਾ ਹੈ। ਸਤਿਗੁਰ ਦਾ ਰੂਪ, ਵਿੱਚ ਸਮਾ ਜਾਂਦਾ ਹੈ ਔਰ ਉਹ ਇਸ ਤਰ੍ਹਾਂ ਹੀ ਹੋ ਜਾਂਦਾ ਹੈ ਜਿਵੇਂ ਅਕਾਲ ਪੁਰਖ ਹੈ। ਜਿਸ ਤਰ੍ਹਾਂ ਉਹ ਕਦੇ ਨਿਰਗੁਣ ਹੋ ਜਾਂਦਾ ਹੈ—ਲਯਤਾ ਕਰ ਲੈਂਦਾ ਹੈ। ਉਹ ਵੀ ਉਹਦੇ ਵਿੱਚ ਹੀ ਸਮਾ ਜਾਂਦਾ ਹੈ ਉਸ ਵੇਲੇ, ਪਰ



ਜਦੋਂ ਉਹ ਬਾਹਰ ਆਉਂਦਾ ਹੈ ਤਾ ਉਹ ਵੱਖਰਾ ਰੂਪ ਕਰਕੇ ਵੀ ਉਹਦੇ ਨਾਲ ਆ ਜਾਂਦਾ ਹੈ ਜੀਵਨ ਮੁਕਤ ਪੁਰਸ਼। ਇਹ ਜੀਵਨ ਮੁਕਤ ਦੀ ਗੱਲ ਹੁਣ ਕਰਦੇ ਹਾਂ ਅਸੀਂ-

**ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥**

*- ਪੰਨਾ-੭*

ਅਸੀਂ ਅਕਾਸ਼ ਦੇ ਜਾਨਵਰਾਂ ਦੀਆਂ ਗੱਲਾਂ ........... —ਕੀੜੇ। ਖਿਮਾ ਕਰਨਾ ਗੁਰਬਾਣੀ ਵਿੱਚ ਇਹ ਚੀਜ਼ਾਂ ਲਿਖੀਆਂ ਹਨ। ਇਹ ਉਹ ਉਹਨਾਂ ਦੇ ਲੱਛਣ ਲਿਖੇ ਹਨ। ਸਤਿਗੁਰ ਕਰੇ ਬਖਸ਼ਿਸ਼, ਬਿਨਾਂ ਉਹਦੀ ਬਖਸ਼ਿਸ਼ ਤੋਂ ਕੁਝ ਨਹੀਂ ਬਣਦਾ।

**ਆਪੇ ਲਾਇਓ ਅਪਨਾ ਪਿਆਰੁ॥**

*-ਗਉੜੀ ਮ:੫, ਪੰਨਾ-੨੪੦*

ਜੇ ਉਹ ਆਪੇ ਹੀ ਲਾਵੇ ਤਾਂ ਪਿਆਰ ਲਗਦਾ ਹੈ, ਮਨੁੱਖ ਆਪਣੀ ਤਾਕਤ ਨਾਲ ਕੋਈ ਪਿਆਰ ਨਹੀਂ ਲਾ ਸਕਦਾ। ਇਹ ਬਖਸ਼ਿਸ਼, ਮਿਹਰ ਕਰਦਾ ਹੈ, ਇਹ ਉਹਦਾ ਲਾਇਆ ਪਿਆਰ ਜਾਪਦਾ ਹੈ। ਜਦੋਂ ਕਹਿੰਦਾ ਹੈ—ਮੈਂ ਏਨੀਆਂ ਮਾਲਾਂ ਫੇਰੀਆਂ—ਮੈਂ ਏਨਾ ਭਜਨ ਕੀਤਾ ਹੈ—ਮੈਨੂੰ ਆਹ ਕੁਝ ਹੋ ਗਿਐ। ਕਦੇ ਕਦੇ ਤਾਂ ਬੇੜਾ ਇਉਂ ਹੀ ਰੁੜ੍ਹ ਜਾਂਦਾ ਹੈ ਬਈ, ਲਾ ਦਿੰਦਾ ਹੈ ਇਹਨੂੰ ਕਰਨ। ਕਰਦਿਆਂ-ਕਰਦਿਆਂ ਇਹਦੇ ਅੰਦਰ ਕੋਈ ਅੰਗੂਰ ਉਹ ਪਰਗਟ ਹੋ ਜਾਂਦਾ ਹੈ, ਜਿਹਦੇ ਨਾਲ ਇਹਨੂੰ ਆਪਣੇ ਆਪ ਸੰਤਪੁਣਾ ਜਾਪਣ, ਜਾਂ ਗੁਰੂਪੁਣਾਂ, ਜਾਂ ਮਹਾਤਮਾਂਪੁਣਾਂ, ਜਾਂ ਲੋਕਾਂ ਤੋਂ ਵੱਡਾ ਜਾਪਣ ਡਹਿ ਪੈਂਦੈ —ਉਹ ਵੀ ਇਹਦੇ 'ਚ ਘਾਟੇ ਦਾ ਹੀ ਥਾਂ ਹੈ। ਵਡਿਆਈ ਅਗਰ ਹੈ ਤਾਂ ਅਕਾਲ ਪੁਰਖ, ਸਤਿਗੁਰੂ ਦੀ ਹੈ। ਅਕਾਲ ਪੁਰਖ ਜਿਹੜਾ ਹੈ ਉਹ ਸਤਿਗੁਰੂ ਦੇ ਰੂਪ ਵਿੱਚ ਹੀ ਪਰਗਟ ਹੋ ਕੇ ਜਿੰਨਾਂ ਚਿਰ ..........। ਜਿਹੜੀ ਦਰਸ਼ਨ ਦੀ ਗੱਲ ਹੈ—ਉਹਨਾਂ ਨੇ ਕਿਹਾ ਹੈ ਨ-

**ਦਰ ਦਰਸਨ ਕਾ ਪ੍ਰੀਤਮੁ ਹੋਵੈ**
**ਮੁਕਤਿ ਬੈਕੁੰਠੈ ਕਰੈ ਕਿਆ॥**

*-ਆਸਾ ਮ:੧, ਪੰਨਾ-੩੬੦*

**ਜੋ ਸੁਖੁ ਦਰਸਨੁ ਪੇਖਤੇ ਪਿਆਰੇ**
**ਮੁਖ ਤੇ ਕਹਣੁ ਨ ਜਾਇ॥**

*–ਆਸਾ ਮ:੫, ਪੰਨਾ–੪੩੧*

ਸਭ ਕੁਝ—ਪੂਰਨ ਗਿਆਨ ਇਸੇ ਦਾ ਨਾਉਂ ਹੈ ਕਿ ਸਤਿਗੁਰੂ ਦਾ ਦਰਸ਼ਨ ਜਿਹੜਾ ਹੈ ਨ, ਉੱਥੇ ਅਕਾਲ ਪੁਰਖ ਦਾ ਦਰਸ਼ਨ ਹੋਵੇ। ਦਿਵਾਨ ਨੰਦ ਲਾਲ ਕਹਿੰਦੈ—ਹੇ ਗੁਰੂ ਗੋਬਿੰਦ ਸਿੰਘ ਜੀ, ਤੇਰਾ ਜਿਹੜਾ ਚਿਹਰਾ ਹੈ ਨ, ਇਹੋ ਖੁਦਾ ਦੇਖਣ ਵਾਲਾ ਸ਼ੀਸ਼ਾ ਹੈ, ਰੱਬ ਦੇਖਣ ਵਾਲਾ, ਕਿਉਂਕਿ ਰੱਬ ਦਾ ਮੂੰਹ ਇਹੋ ਹੀ ਹੈ।

ਸੋ ਸਤਿਗੁਰੂ ਅੱਗੇ ਅਰਦਾਸ ਕਰੋ, ਉਹ ਕਿਰਪਾ ਕਰੇ ਸਾਨੂੰ ਵੀ ਕਿਨਕਾ ਦੇਵੇ, ਅਸੀਂ ਵੀ ਕਿਤੇ ਚੁੱਭੀ ਲਾਈਏ ਇਸ ਸਰੋਵਰ ਵਿੱਚ ਔਰ ਇਹਦਾ ਅਨੰਦ ਲਈਏ। ਹੋਰ ਉਰਲੀਆਂ ਗੱਲਾਂ, ਜਿੰਨਾਂ ਪਦਾਰਥ, ਧਨ, ਸਭ ਕੁਝ ਦਿੱਤਾ ਹੈ—ਸਭ ਵਰਤੋ; ਪਰ ਇਸ ਤਰ੍ਹਾਂ ਹੀ ਵਰਤੋ ਜਿਸ ਤਰ੍ਹਾਂ—ਸਰਾਂ 'ਚ ਰਾਤ ਰਹਿੰਦੇ ਹੋ—ਜਿਸ ਤਰ੍ਹਾਂ ਕਿਸੇ ਦੇ ਹਵਾਈ ਜਹਾਜ਼ 'ਚ ਚੜ੍ਹਦੇ ਹੋ—ਕਿਸੇ ਦੀ ਰੇਲ 'ਚ ਚੜ੍ਹਦੇ ਹੋ। ਉਸ ਵੇਲੇ ਇਹ ਸਮਝੋ—ਬਈ, ਅਸੀਂ ਇਹਦੇ 'ਚੋਂ ਉਤਰ ਜਾਣਾ ਹੈ। ਇਸੇ ਤਰ੍ਹਾਂ, ਮਾਂ, ਬਾਪ, ਬੱਚੇ, ਬੇਟੇ, ਪਦਾਰਥ, ਘਰ ਬਾਰ—ਇਹਨੂੰ ਇਹੋ ਹੀ ਸਮਝੋ ਅਸੀਂ ਇਹਦੇ 'ਚੋਂ ਨਿਕਲ ਹੀ ਜਾਣਾ ਹੈ, ਇਹ ਸਾਡਾ ਨਹੀਂ। ਜੇ ਤੁਸੀਂ ਇਸ ਨੂੰ ਇਸ ਤਰ੍ਹਾਂ ਸਮਝ ਕੇ ਵਰਤੋਗੇ—ਸੁਖ ਪਾਉਗੇ। ਜੇ ਰੇਲ ਨੂੰ ਆਪਣੀ ਮੰਨ ਬਹੀਏ ਤਾਂ ਉਤਰਨ ਲੱਗਿਆਂ ਦੁੱਖ ਲੱਗੇ—ਨਹੀਂ ਮੰਨੀਦੀ; ਹਵਾਈ ਜਹਾਜ਼ ਨਹੀਂ ਮੰਨੀਦਾ; ਸਰਾਂ ਨਹੀਂ ਮੰਨੀਦੀ ਜਿੱਥੇ ਜਾ ਕੇ ਕਦੇ ਰਹੀਦਾ ਹੈ; ਹੋਟਲ ਨਹੀਂ ਮੰਨੀਦਾ ਆਪਣਾ। ਇਸੇ ਤਰ੍ਹਾਂ, ਇਸ ਨੂੰ ਵੱਡਾ ਹੋਟਲ ਮੰਨ ਲਓ—ਘਰ ਨੂੰ, ਇਹ ਪ੍ਰਾਹੁਣੇ ਜ਼ਰਾ ਜ਼ਿਆਦਾ ਦੇਰ ਨਾਲ ਰਹਿਣ ਵਾਲੇ ਮੰਨ ਲਓ ਜਿਹੜੇ ਉੱਥੇ ਮਿਲੇ ਉਹ ਵੱਖਰੇ।

**ਬਿਰਖੈ[੨੦] ਹੇਠਿ ਸਭਿ ਜੰਤ[੨੧] ਇਕਠੇ॥**
**ਇਕਿ ਤਤੇ ਇਕਿ ਬੋਲਨਿ ਮਿਠੇ॥**
**ਅਸਤੁ[੨੨] ਉਦੋਤੁ[੨੩] ਭਇਆ ਉਠਿ ਚਲੇ**



**ਜਿਉ ਜਿਉ ਅਉਧ[੨੪] ਵਿਹਾਣੀਆ[੨੫]॥**

*–ਮਾਰੂ ਮ:੫, ਪੰਨਾ–੧੦੧੯*

ਤੋ, ਇਸ ਤਰ੍ਹਾਂ ਕਰਕੇ ਜੀਵਨ ਮੁਕਤ ਦੀ ਪਦਵੀ–

**ਜੀਵਨ ਪਦਵੀ ਹਰਿ ਕੇ ਦਾਸ॥**

*–ਗਉੜੀ ਮ:੫, ਪੰਨਾ–੨੦੦*

## ਮੌਤ ਹੱਥ ਵਿੱਚ

ਸਤਿਗੁਰਾਂ ਕਿਰਪਾ ਕੀਤੀ ਹੈ। ਮੈਂ ਹੋਰ ਗ੍ਰੰਥ ਪੁਸਤਕ ਨਹੀਂ ਪੜ੍ਹੇ ਪਰ ਮੁਕਤੀ ਤੋਂ ਅੱਗੇ, ਜਦੋਂ ਮੈਂ ਇਸ ਗੱਲ ਨੂੰ ਦੇਖਿਆ ਹੈ, ਮੈਂ ਉਹਨਾਂ ਮਹਾਂਪੁਰਖਾਂ ਦੇ ਦਰਸ਼ਨ ਕੀਤੇ ਹਨ, ਜਿਨ੍ਹਾਂ ਦੇ ਮੌਤ ਹੱਥ 'ਚ ਸੀ। ਬਾਬਾ ਜੈਮਲ ਸਿੰਘ ਜੀ, ਮੁਕਤਸਰ ਦੇ ਇਲਾਕੇ 'ਚ ਰਹਿਣ ਵਾਲੇ, ਦੋ ਉਨ੍ਹਾਂ ਦੇ ਬੱਚੇ, ਜ਼ਿਮੀਦਾਰ ਸਿੰਘ—ਇੱਕ ਦਾ ਨਾਂ ਭੈਰਉ ਸਿੰਘ ਛੋਟੇ ਦਾ, ਵੱਡੇ ਦਾ ਨਾਂ ਸੋਭਾ ਸਿੰਘ। ਜਿਹਦਾ ਨਾਂ ਸੋਭਾ ਸਿੰਘ ਉਹ ਇਹੋ ਜਿਹਾ ਕਿ ਉਸਨੇ ਸਾਰੀ ਜ਼ਿੰਦਗੀ ਆਪਣੇ ਬਾਪ ਦਾ ਇੱਕ ਦਿਨ ਹੁਕਮ ਨਹੀਂ ਮੰਨਿਆ ਤੇ ਜਿਹਦਾ ਨਾਉਂ ਭੈਰਉ ਸਿੰਘ ਉਹਨੇ ਆਪਣੀ ਜ਼ਿੰਦਗੀ 'ਚ ਇੱਕ ਦਿਨ ਮੋੜਿਆ ਨਹੀਂ। ਮਾਲਵੇ ਵਿੱਚ ਬੜੀ ਮਸ਼ਹੂਰ ਗੱਲ ਹੈ ਕਿ ਲੋਕ ਕੜਾਹ ਪ੍ਰਸ਼ਾਦ ਛਕਦੇ ਹਨ, ਉਹ ਬਾਬਾ ਜੀ ਨਹੀ ਸਨ ਛਕਦੇ ਹੁੰਦੇ ਉਸ ਤਰ੍ਹਾਂ ਜਿਸ ਤਰ੍ਹਾਂ ਹੋਰ ਛਕਦੇ ਸਨ ਸਿੰਘ। ਲੇਕਿਨ ਉਸ ਦਿਨ—ਖੇਤ ਬਾਹਰ ਸੀ ਦੂਰ—ਫਿਰ ਕੇ ਆਏ, ਸਿਆਲ ਦਾ ਮਹੀਨਾ—ਬਈ, ਭੈਰਉ ਸਿੰਹਾਂ, ਅੱਜ ਕੜਾਹ ਪ੍ਰਸ਼ਾਦ ਛਕਣ ਨੂੰ ਜੀਅ ਕਰਦਾ ਹੈ।

(ਉਹ ਕਹਿੰਦਾ) ਸਤਿ ਬਚਨ ਪਿਤਾ ਜੀ।

ਬਣਾ ਦਿੱਤਾ, ਛਕਿਆ। (ਸੰਤ) ਕਹਿਣ ਲੱਗੇ—ਖਬਰ ਕਰਦੇ ਕਿਸੇ ਨੂੰ ਜਿਹਨੂੰ ਕਰਨੀ ਹੈ, ਅਸੀਂ ਤੜਕੇ ਨੂੰ ਸਰੀਰ ਛੱਡ ਦੇਣਾ ਹੈ, ਤਾਰੇ ਚੜ੍ਹਦੇ ਨਾਲ।

ਲੜਕੀ ਵਿਆਹੀ ਹੋਈ ਸੀ, ਭੈਰਉ ਸਿੰਘ ਹੁਰਾਂ ਦੀ ਭੈਣ ਪੰਜੀਂ ਸਤੀਂ ਕੋਹੀਂ। ਕੋਈ ਹੋਰ ਸਰੀਰ ਸੀ, ਉਹਨਾਂ ਦੇ ਖ਼ਬਰ ਭੇਜੀ। ਰਾਤ ਨੂੰ ਕੋਈ

ਨਾ ਆਇਆ। ਤੜਕੇ ਇਸ਼ਨਾਨ ਕਰਕੇ ਬਚਨ ਲੱਗ ਪਏ ਕਰਨ।

(ਸੰਤ) ਕਹਿੰਦੇ,''ਦੇਖ ਭੈਰਉ ਸਿਹਾਂ ਤਾਰਾ ਚੜ੍ਹ ਗਿਆ ?''

ਕਹਿੰਦਾ,''ਹਾਂ ਪਿਤਾ ਜੀ।''

ਕਹਿੰਦੇ,''ਅੱਜ ਨਹੀਂ ਸਰੀਰ ਛਡਦੇ ਕੱਲ, ਨੂੰ ਛਡਾਂਗੇ।''

''ਇਹ ਪਿਤਾ ਜੀ ਤੁਹਾਡੇ ਹੱਥ 'ਚ ਹੈ ਗੱਲ ?''

ਕਹਿੰਦੇ,''ਓਏ ਸਤਿਗੁਰੂ ਰਾਮ ਸਿੰਘ ਨੂੰ ਮਿਲਕੇ ਜੇ ਏਨਾਂ ਕੁਝ ਭੀ ਨਾ ਬਣਿਆ ਤਾਂ ਫਿਰ ਅਸੀਂ ਕੀ ਲਿਆ।''

ਕੋਈ ਨਹੀਂ ਸਮਝਦਾ ਜੱਟ, ਮੋਟੇ ਲੀੜੇ, ਪੱਗ ਵੀ ਪੂਰੀ ਸਿੱਧੀ, ਕਦੇ ਡਿੰਗੀ ਟੇਢੀ ਬੱਧੀ ਹੋਈ—ਐਂ ਐਂ ......., ਹੀ ਮਾਲੂਮ ਨਾ ਹੋਣਾ ਕਿਸੇ ਨੂੰ ਬਈ, ਕੀ ਕਰਦਾ ਹੈ। ਦਿਨ ਚੜ੍ਹਿਆ, ਸਿਆਲ ਦਾ ਮਹੀਨਾ ਹੈ, ਧੁੱਪੇ ਬੈਠੇ ਕੰਘਾ ਕਰਦੇ ਹਨ। ਜੁਆਈ ਆ ਗਿਆ, ਲੜਕੀ ਆ ਗਈ, ਦੋਹਤਰੇ ਆ ਗਏ। ਆ ਕੇ ਕਹਿੰਦੇ—ਭੈਰਉ ਸਿੰਹਾਂ, ਇਹ ਤੇ ਸੱਤਰਿਆ ਬਹੱਤਰਿਆ ਜਿਹਾ ਬੁੱਢਾ ਹੈ, ਤੇਰੀ ਵੀ ਮਤ ਨਾਲ ਮਾਰੀ ਗਈ, ਇਹ ਰਾਜੀ ਬਾਜੀ ਬੈਠਾ ਹੈ।

ਕਹਿੰਦੇ—ਅੱਛਾ ਬਈ, ਤੁਸੀਂ ਯਾਦ ਕਰੋਗੇ, ਅਸੀਂ ਤੜਕੇ ਸਰੀਰ ਛੱਡ ਦੇਣਾ ਹੈ।

ਲੋਕ ਕੁਝ ਭਰੋਸਾ ਭੀ ਰੱਖਦੇ ਸਨ। ਤੜਕੇ ਪਿੰਡ ਦੇ ਆਦਮੀ ਵੀ ਆ ਗਏ, ਜਦੋਂ ਵਕਤ ਆਇਆ, ਕਹਿੰਦੇ—ਜਾਓ ਦੇਖੋ ਬਾਹਰ ਤਾਰਾ ਨਿਕਲ ਆਇਆ ਹੈ ਕਿ ਨਹੀਂ। ਉਨ੍ਹਾਂ ਨੂੰ ਬਾਹਰ ਤਾਰੇ ਵੱਲ ਕੱਢ ਦਿੱਤਾ—ਸਤਿ ਸ੍ਰੀ ਅਕਾਲ।

ਜੀਵਨ ਮੁਕਤ—ਹੱਥ ਵਿੱਚ ਜਿਨ੍ਹਾਂ ਦੇ ਮੌਤ ਹੈ। ਮੌਤ ਨੂੰ ਉਹਨਾਂ ਨੇ ਫੜਿਆ ਹੋਇਆ ਹੈ, ਮੌਤ ਨੇ ਨਹੀਂ ਉਹਨਾਂ ਨੂੰ ਫੜਿਆ ਹੋਇਆ। ਜਿਸ ਤਰ੍ਹਾਂ ਜੇਲ ਵਿੱਚ ਡਾਕਟਰ ਵੀ ਜਾਂਦਾ ਹੈ, ਸੁਪਰਡੈਂਟ ਵੀ ਜਾਂਦਾ ਹੈ, ਕੈਦੀ ਵੀ ਉੱਥੇ ਹੁੰਦੇ ਹਨ। ਜਿਸ ਤਰ੍ਹਾਂ ਬਿੱਲੀ ਚੂਹਿਆਂ ਨੂੰ ਖਾਂਦੀ ਹੈ, ਆਪਣੇ ਬੱਚਿਆਂ ਨੂੰ ਵੀ ਲੈ ਕੇ ਤੁਰੀ ਫਿਰਦੀ ਹੈ ਕਈ ਦਿਨ, ਇਸੇ ਤਰ੍ਹਾਂ ਹੀ ਮੌਤ ਭੀ ਉਨ੍ਹਾਂ, ਨਾਲ ਪਿਆਰ ਕਰਦੀ ਹੈ, ਕਿਉਂਕਿ ਉਹ ਸਤਿਗੁਰੂ ਦੇ ਹਨ।



ਜਿਹੜੇ ਅਕਾਲ ਪੁਰਖ ਸਤਿਗੁਰੂ ਦੇ ਹਨ, ਸਭ ਉਨ੍ਹਾਂ ਦੇ ਸੇਵਕ ਹਨ। ਸੋ ਸਤਿਗੁਰ ਅੱਗੇ ਅਰਦਾਸ ਕਰਕੇ—ਹਰ ਇੱਕ ਆਦਮੀ ਦਾ ਇਹ ਫਰਜ਼ ਹੋਣਾ ਚਾਹੀਦਾ ਹੈ ਕਿ ਸਤਿਗੁਰੂ ਦੇ ਹੁਕਮ ਅਨੁਸਾਰ ........। ਕਿਉਂ—ਤੁਸੀਂ ਦੇਖ ਲਉ, ਜਿਹੜੇ ਤੁਸੀਂ ਠੇਕੇ ਲੈਂਦੇ ਹੋ, ਜਿੱਥੇ ਤੁਸੀਂ ਪੂਰਾ ਮਸਾਲਾ ਨਾ ਪਾਓ, ਮਕਾਨ ਨੂੰ ਤਰੇੜ ਆ ਜਾਏ ਤਾਂ ਤੁਹਾਡੇ ਠੇਕੇ ਚੋਂ ਪੈਸੇ ਕੱਟੇ ਜਾਂਦੇ ਹਨ, ਜਾਂ ਜੁਰਮਾਨੇ ਹੁੰਦੇ ਹਨ। ਜੇ ਤੁਸੀਂ ਉਨ੍ਹਾਂ ਦੇ ਹੁਕਮ ਅਨੁਸਾਰ ਪੂਰਾ ਪਾਉਂਦੇ ਹੋ—ਕਈ ਇਨਾਮ ਵੀ ਲੈ ਲੈਂਦੇ ਹਨ। ਕਾਲ੍ਹਾ ਸਿੰਘ ਨੂੰ ਘੜੀ ਮਿਲੀ ਹੋਈ ਸੀ—ਉਹਨੇ ਮੈਨੂੰ ਦਿਖਾਈ ਹੈ ਇੱਥੇ ਇੱਕ ਵੇਰ ਇਨਾਮ ਦੀ। ਜੇ ਸਤਿਗੁਰੂ ਦੇ ਹੁਕਮ ਅਨੁਸਾਰ ਚੱਲ ਕੇ ਭਜਨ ਬਾਣੀ ਕਰੋਗੇ, ਉਹਦਾ ਹੁਕਮ ਮੰਨੋਗੇ-

**ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥**
**ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥**

*-ਸਿਰੀ ਰਾਗ ਮ:੧, ਪੰਨਾ-੧੯*

- **ਹਰਿ ਦਰਗਹ ਗੁਰਸਿਖ ਪੈਨਾਈਅਹ,**[੨੬]

*-ਆਸਾ ਮ:੪, ਪੰਨਾ-੪੫੧*

- **ਖੜਿ**[੨੭] **ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ॥**

*-ਸਿਰੀ ਰਾਗ ਮ:੧, ਪੰਨਾ-੨੧*

ਦਰਗਾਹ ਵਿੱਚ ਭੀ ਉਹਨਾਂ ਨੂੰ ਹੀ ਭੁਨਾਉਣੀਆਂ ਹਨ, ਜਿਸ ਤਰ੍ਹਾਂ ਵਿਆਹਵਾਂ ਵਿੱਚ ਲੋਗ ਨਾਲ ਆਇਆ ਨੂੰ ਭੁਨਾਉਣੀਆਂ ਦੇਂਦੇ ਹਨ।

**ਖੜਿ ਦਰਗਹ ਪੈਨਾਈਐ** (ਜਿਨ) **ਮੁਖਿ ਹਰਿ ਨਾਮ ਨਿਵਾਸੁ॥**

## ਭਗਤ ਵੱਡਾ ਰਾਜਾ ਜਨਕ

ਤਾਂ, ਕਿਉਂ—ਦੇਖੋ ਪ੍ਰਤਾਪ ਨਾਮ ਦਾ। ਭਾਈ ਗੁਰਦਾਸ ਜੀ ਨੇ ਏਨੀ ਏਨੀ ਕਿਰਪਾ ਕੀਤੀ ਹੈ, ਇੱਕ-ਇੱਕ ਪਉੜੀ ਵਿੱਚ ਇੱਕ-ਇੱਕ ਇਤਿਹਾਸ ਲਿਖਿਆ ਹੈ। ਇਹ ਉਹਨਾਂ ਮਹਾਂਪੁਰਖਾਂ ਦੀ ਬਰਕਤ ਹੈ। ਉਹ ਕਹਿੰਦੇ ਹਨ-

*ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।*

ਮਾਇਆ ਦੇ ਵਿੱਚ ਰਹਿੰਦਾ ਹੋਇਆ ਉਦਾਸ ਹੈ। ਸੁਕਦੇਵ ਜੀ ਦੇ ਦਿਲ ਵਿੱਚ ਖਿਆਲ ਪੈਦਾ ਹੋਇਆ ਕਿ ਐਨੀ ਮਾਇਆ 'ਚ ਰਹਿੰਦਾ ਹੈ—ਇੱਕ ਪਾਸੇ ਮਾਈਆਂ ਇਹਦੀਆਂ ਲੱਤਾਂ ਝੱਸਦੀਆਂ ਹਨ। ਉਹਨੂੰ ਥਾਲੀ ਫੜਾ ਦਿੱਤੀ ਭਰ ਕੇ ਤੇਲ ਦੀ, ਕਿਹਾ—ਲੈ ਬਈ, ਸ਼ਹਿਰ ਦੀ ਸੈਰ ਕਰ ਆ, ਪਰ ਤੇਲ ਨਾ ਡੁੱਲ੍ਹਣ ਦੇਈਂ। ਉਹ ਲੈ ਕੇ ਤੁਰਿਆ, ਹੁਣ ਥਾਲੀ ਵਿੱਚ ਤੇਲ ਪੈਣ ਨੂੰ ਜਗਾ ਨਹੀਂ, ਬੜਾ ਬਚ ਕੇ ਤੁਰਿਆ। ਰਾਹ 'ਚ ਤਮਾਸ਼ੇ ਲਾ ਦਿੱਤੇ, ਕਿਤੇ ਕੁਝ ਬਣਾ ਦਿੱਤਾ, ਕਿਤੇ ਕੁਝ ਬਣਾ ਦਿੱਤਾ। ਗੇੜਾ ਦੇ ਕੇ ਆਇਆ, ਤੇਲ ਨਹੀਂ ਡੁੱਲ੍ਹਿਆ।

(ਜਨਕ ਜੀ) ਕਹਿਣ ਲੱਗੇ—ਸ਼ਹਿਰ ਵਿੱਚ ਕੀ ਹੁੰਦਾ ਸੀ ?

(ਸੁਕਦੇਵ) ਕਹਿਣ ਲਗਾ—ਮੈਨੂੰ ਤੇ ਤੇਲ ਦਾ ਹੀ ਫਿਕਰ ਰਿਹਾ।

(ਜਨਕ ਜੀ) ਕਹਿੰਦੇ—ਸਾਨੂੰ ਵੀ ਤੇਲ ਦਾ ਹੀ ਫਿਕਰ ਰਹਿੰਦਾ ਹੈ। ਇਉਂ ਨਾ ਸਮਝ ਬਈ, ਅਸੀਂ ਬੈਠੇ ਹਾਂ ਗ੍ਰਿਹਸਤ ਵਿੱਚ, ਸਾਨੂੰ ਤੇਲ ਦਾ ਫਿਕਰ ਹੈ—ਅਕਲ ਆ ਗਈ।

ਤਾਂ, ਗੁਰਮੁਖਿ ਮਾਇਆ ਵਿਚਿ ਉਦਾਸੀ—ਮਹਾਰਾਜ ਕਹਿੰਦੇ ਹਨ।

**ਜਾਤ ਨਜਾਤਿ[੨੮] ਦੇਖਿ ਮਤ ਭਰਮਹੁ,**

ਜਿਵੇਂ ਲੋਕ ਕਿਸੇ ਨੂੰ ਕਮੀਨ ਕਹਿੰਦੇ ਹਨ, ਕੁਝ ਕਹਿੰਦੇ ਹਨ। ਗੁਰੂ ਜੀ ਕਹਿੰਦੇ ਹਨ—ਜਾਤ ਨਜਾਤਿ ਨਾ ਦੇਖੋ।

**ਸੁਕ[੨੯] ਜਨਕ[੩੦] ਪਗੀਂ[੩੧] ਲਗਿ ਧਿਆਵੈਗੋ॥**

*-ਕਾਨੜਾ ਮ:੪, ਪੰਨਾ-੧੩੦੯*

ਸੁਕਦੇਉ ਬ੍ਰਾਹਮਣ ਜੰਮਿਆ ਹੋਇਆ, ਉਦਾਸ ਹੋਇਐ, ਜਿਹੜਾ ਗਿਆਨ ਵਾਨ ਪੈਦਾ ਹੋਇਆ—ਪਰ, ਬਿਨਾ ਸਤਿਗੁਰੂ ਦੇ ਮਿਲਣ ਤੋਂ ਨਿਗੁਰਾ ਹੋਣ ਕਰਕੇ, ਸਵਾ ਗਜ਼ ਜ਼ਮੀਨ ਰੋਜ਼ ਚੁੱਕਣੀ ਪੈਂਦੀ ਲੋਕਾਂ ਨੂੰ ਜਦੋਂ ਜਗਨ ਨਾਥ ਜੀ ਜਾਂਦਾ। ਕਹਿੰਦੇ—ਨਿਗੁਰਾ ਸੁਕਦੇਵ ਇੱਥੋਂ ਉਠਿਆ ਹੈ, ਸਵਾ ਗਜ਼ ਧਰਤੀ ਭਰਿਸ਼ਟ ਹੋ ਗਈ ਹੈ। ਪਿਆਰਿਓ, ਸੁਣੋ ਗੱਲ ਸਤਿਗੁਰੂ ਦੀ। ਸਤਿਗੁਰ ਕਹਿੰਦੇ-

**ਨਿਗੁਰੇ ਕਾ ਹੈ ਨਾਉ ਬੁਰਾ॥**

*-ਆਸਾ ਮ:੩, ਪੰਨਾ-੪੩੫*



*ਗੁਰਮੁਖਿ ਮਾਇਆ ਵਿਚਿ ਉਦਾਸੀ*—ਮਾਇਆ ਵਿੱਚ ਉਦਾਸ। ਛੱਡਣੀ ਨਹੀਂ ਮਾਇਆ, ਪਰ ਵਿੱਚ ਉਦਾਸ ਰਹਿਣਾ, ਗੁਰੂ ਦੀ ਜਾਣਨੀ ਹੈ।

*ਦੇਵ ਲੋਕ ਨੋ ਚਲਿਆ,*

ਦੇਵ ਲੋਕ ਨੂੰ ਤੁਰਿਆ। ਹੁਣ ਇੱਥੇ ਵੀ ਇਹੋ ਹੀ ਗੱਲ ਹੈ।

*ਗਣ ਗੰਧਰਬੁ ਸਭਾ ਸੁਖਵਾਸੀ*—ਲੋਕ ਪੜਦੇ ਹਨ।

*ਗਣ ਗੰਧਰਬੁ ਸਭਾ ਸੁ ਖਵਾਸੀ।*

ਗਣ ਅਤੇ ਗੰਧਰਬ ਉਹਦੇ ਖਵਾਸ—ਨੌਕਰ ਹੋ ਕੇ ਉਹਦੇ ਨਾਲ ਜਾ ਰਹੇ ਹਨ।

*ਜਮਪੁਰਿ ਗਇਆ ਪੁਕਾਰ ਸੁਣਿ,*

ਲੰਘਣ ਲੱਗਾ, ਤੜਫਾਹਟ ਪਿਆ ਹੋਇਐ, ਆਸਾਡਾ। ਕਿਸੇ ਦੀ ਕੁੜੀ ਵੱਲ ਝਾਕਦੈ, ਕਿਸੇ ਦੇ ਪੈਸੇ ਚੁੱਕਦਾ ਹੈ, ਕਿਸੇ ਨੂੰ ਗਾਲ੍ਹਾਂ ਦਿੰਦਾ ਹੈ, ਕਿਸੇ ਨੂੰ ਘਸੁੰਨ ਮਾਰਦਾ ਹੈ, ਕਿਸੇ ਨਾਲ ਬੇਈਮਾਨੀ ਕਰਦਾ ਹੈ—ਉਹਦਾ ਨਤੀਜਾ ਹੈ ਨਰਕ।

**ਜਿਤਨੇ ਨਰਕ ਸੇ ਮਨਮੁਖਿ ਭੋਗੈ,**

*-ਪੰਨਾ-੧੦੭੩*

**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥**
**ਅਗੈ ਕਰਣੀ ਕੀਰਤਿ ਵਾਚੀਐ,**

*-ਆਸਾ ਮ:੫, ਪੰਨਾ-੪੬੪*

ਤੜਫਾਹਟ ਪਿਆ ਹੋਇਆ ਹੈ। (ਰਾਜਾ ਜਨਕ) ਕਹਿਣ ਲੱਗਾ—ਮੈਨੂੰ ਜਮਪੁਰੀ ਦਿਖਾਓ।

''ਨਾ ਮਹਾਰਾਜ।''

ਰਾਜਾ ਕਹਿੰਦਾ,''ਮੈਂ ਦੇਖਣੀ ਹੈ।''

*ਵਿਲਲਾਵਨਿ ਜੀਅ ਨਰਕ ਨਿਵਾਸੀ।*

ਵਿਰਲਾਪ ਕਰਦੇ ਹਨ ਲੋਕ। ਨਾਮ ਦਾ ਪ੍ਰਤਾਪ ਦੇਖੋ, ਲੋਕ ਕਹਿੰਦੇ ਹਨ —ਨਾਮ। ਧਿਆਨ ਮਾਰਨਾ ਜ਼ਰਾ।

*ਧਰਮ ਰਾਇ ਨੋ ਆਖਿਓਨੁ ਸਭਨਾ ਦੀ ਕਰਿ ਬੰਦ ਖਲਾਸੀ।*

(ਜਨਕ ਜੀ) ''ਇਹਨਾਂ ਨੂੰ ਛਡਦੇ ਸਾਰਿਆਂ ਨੂੰ।''

ਹੁਣ ਧਰਮ ਰਾਏ ਵੀ ਨੌਕਰ–

*ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ।*

(ਧਰਮਰਾਜ) ''ਮਹਾਰਾਜ, ਮੇਰੀ ਨੌਕਰੀ ਹੈ, ਮੈਂ ਐਵੇਂ ਕਿਵੇਂ ਇਨ੍ਹਾਂ ਨੂੰ ਛੱਡ ਦਿਆਂ, ਇਹਨਾਂ ਦੇ ਐਨੇ ਪਾਪ ਕੀਤੇ ਹੋਏ ਹਨ।''

(ਜਨਕ ਜੀ) ਕਹਿੰਦੇ,''ਚੰਗਾ ਫਿਰ ਲਿਆ, ਫੜ ਤੱਕੜੀ, ਪਾ ਸਾਰਿਆਂ ਦੇ ਪਾਪ ਇੱਕ ਪਲੜੇ ਵਿੱਚ।'' ਪਾਏ–

*ਗਹਿਣੇ ਧਰਿਓਨੁ ਇਕੁ ਨਾਉ,*

ਮੁੱਲ ਨਹੀਂ ਵੇਚਿਆ। ਜ਼ਿਮੀਦਾਰ ਜਾਣਦੇ ਨੇ, ਕਈ ਲੋਕ ਜਾਣਦੇ ਹਨ ਜੇ ਸੌ ਰੁਪਏ ਦੀ ਚੀਜ਼ ਹੋਵੇ ਤਾਂ ਪੰਜਾਹ ਰੁਪਿਆਂ ਵਿੱਚ ਗਹਿਣੇ ਧਰ ਆਉਂਦੇ ਹਨ। ਨਾਮ ਦਾ ਮੁੱਲ ਨਹੀਂ ਲਿਆ ਇੱਕ ਵੇਰ ਜਪੇ ਹੋਏ ਦਾ—ਗਹਿਣੇ ਪਾਇਆ ਹੈ।

*ਪਾਪਾ ਨਾਲਿ ਕਰੈ ਨਿਰਜਾਸੀ।*

ਨਰਜਾ ਨਾਮ ਹੈ ਤੱਕੜੀ ਦਾ। ਤੱਕੜੀ ਨਾਲ ਤੋਲੇ ਪਾਪ।

*ਪਾ ਸੰਗਿ ਪਾਪੁ ਨ ਪੁਜਨੀ।*

ਹੁਣ ਜੱਟ ਦੀ ਗੱਲ ਯਾਦ ਆ ਗਈ ਹੈ, ਜ਼ਿਮੀਦਾਰ ਨੇ ਪਾ ਲਈ ਹੱਟੀ। ਉਹਨੇ ਅੱਧ ਸੇਰ ਦਾ ਪਾਸਕੂ ਬੰਨ੍ਹ, ਲਿਆ। ਮਾਈ ਆ ਗਈ ਉਹਦੇ ਕੋਲ ਇੱਕ ਲੈ ਕੇ ਪਾ ਕੁ ਕਪਾਹ। ਉਹਨੇ ਲਿਆ ਕੇ ਦਿੱਤੀ, ਜਦੋਂ ਪਾ ਕੇ ਧਰੀ। ਮਾਈ ਆਂਹਦੀ—ਵੇ ਵੀਰਾ ਮੇਰਾ ਕੀ ਬਣਿਆ ? ਉਹ ਕਹਿੰਦਾ—ਮਾਈ ਜੇ ਪਾਈਆ ਹੋਰ ਲਿਆਵੇਂ ਤੇਰਾ ਕੱਖ ਵੀ ਨਾ ਬਣਿਆ। ਇਸ ਤਰ੍ਹਾਂ ਸਾਰੇ ਪਾਪਾਂ ਦਾ ਪਾਸਕੂ ਵੀ ਨਾ ਤੁੱਲੇ, ਕੱਖ ਨਾ ਬਣਿਆ–

*ਪਾ ਸੰਗਿ ਪਾਪੁ ਨ ਪੁਜਨੀ,*

ਉਹ ਪਾਸਕੂ ਬੰਨ੍ਹਦੇ ਹਨ ਹੱਟੀਆਂ ਵਾਲੇ, ਤੋਲੇ ਦਾ ਦੋ ਤੋਲੇ ਦਾ, ਜ਼ਰਾ ਕੁ ਫਰਕ ਹੁੰਦਾ ਹੈ ਤੱਕੜੀ 'ਚ, ਕਿਸੇ ਦੇ ਛਾਬੇ 'ਚ ਫਰਕ ਹੋਵੇ ਤਾਂ ਉਹਦੇ ਨਾਲ ਬੰਨ੍ਹਦੇ ਹਨ।

*ਪਾ ਸੰਗ ਪਾਪ ਨਾ ਪੁਜਨੀ,*



ਸਾਰੀ ਦੁਨੀਆਂ ਦੇ, ਸਾਰੇ ਲੋਕਾਂ ਦੇ ਪਾਪ, ਇੱਕ ਨਾਮ ਦੇ ਅੱਧੇ ਮੁੱਲ ਤੇ ਨਾ ਭਏ ਉਹ, ਇੱਕ ਵੇਰ ਜਪੇ ਹੋਏ ਦੇ।

*ਗੁਰਮੁਖਿ ਨਾਉ ਅਤੁਲ ਨ ਤੁਲਾਸੀ।*

*ਨਰਕਹੁ ਛੁਟੇ ਜੀਆ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ।*

*–ਵਾਰ ੧੦, ਪਉੜੀ–੫*

ਪਿਆਰੇ ਸੱਜਣੋਂ, ਉਹ ਨਾਮ ਹੈ। ਉਹ ਸਤਿਗੁਰੂ ਨਾਨਕ ਨੇ ਛੱਤੀ ਜੁਗ ਅਰਾਧਿਆ। ਚਾਰ ਜੁਗ, ਚਾਰੇ ਅੱਖਰ ਇਕੱਠੇ ਕਰਕੇ ਅਰਾਧੇ। ਚਾਲ੍ਹੀ *੨ ਜੁਗ ਅਰਾਧ ਕੇ ਤੁਹਾਨੂੰ ਲਿਆ ਕੇ ਦਿੱਤਾ। ਜਿਸ ਤਰ੍ਹਾਂ ਮੈਂ ਅੱਗੇ ਵੀ ਤੁਹਾਨੂੰ ਅਰਜ਼ ਕੀਤੀ ਹੋਵੇਗੀ। ਇੱਕ ਆਦਮੀ ਇੱਕ ਦੁਆਈ ਬਣਾਉਂਦਾ ਹੈ। ਉਹ ਕਹਿੰਦਾ ਹੈ—ਮੈਂ ਸੌ ਅਬਰਕ ਦੀ ਪੁੱਠ ਇਹਨੂੰ ਦਿੱਤੀ ਹੈ, ਇਸਦੀ ਇੱਕ ਰੱਤੀ ਦੀ ਪੁੜੀ ਨਾਲ ਤੇਰਾ ਬੁਖ਼ਾਰ ਟੁੱਟ ਜਾਊ। ਇਹਦੀ ਮਿਸਾਲ ਹੈ, ਵੈਦ ਇਕੱਠੇ ਹੋਏ ਸਨ ਅੰਮ੍ਰਿਤਸਰ। ਹੈਦਰਾਬਾਦ ਦੇ ਹਕੀਮ ਨੇ ਇੱਕ ਰੱਤੀ ਪਾਰਾ ਇੱਕ ਬਾਲਟੀ ਪਾਣੀ ਦੀ ਭਰਕੇ ਉਹਦੇ 'ਚ ਪਾਇਆ, ਉੱਤੇ ਮਰਿਆ ਹੋਇਆ ਪੰਜ ਸੇਰ ਪੱਕਾ ਵੱਟਾ ਉੱਥੇ ਰੱਖ ਦਿੱਤਾ। ਦੱਸੋ ਕਿੰਨੀਆਂ ਰੱਤੀਆਂ ਪੰਜ ਸੇਰ ਪੱਕੇ ਦੀਆਂ ਹੁੰਦੀਆਂ ਹਨ ? ੯੬ ਰੱਤੀਆਂ ਦਾ ਇੱਕ ਤੋਲਾ, ਤੇ ਅੱਸੀ ਤੋਲੇ ਹੈ। ਅੱਸੀ ਸੌ ਦੇ ਵਿਚੋਂ, ਅੱਸੀ ਚੌਕਾ ੩੨੦, ਅੱਸੀ ਸੌ ਚੋਂ ਕੱਢ ਦਿਓ, ਏਨੇ ਗੁਣਾ ਭਾਰ ਚੁੱਕ ਲਿਆ। ੭੬੮੦ ਗੁਣਾ ਭਾਰ ਚੁੱਕ ਗਿਆ ਪਾਰਾ —ਇਹ ਪਾਰਾ ਹੈ, ਇਹ ਨਾਮ ਨਹੀ। ਉਹ ਕਹਿਣ ਲੱਗਾ ਜੇ ਇੱਕ ਰੱਤੀ ਹੋਰ ਪਾ ਦਿਆ ਤਾਂ ਪੰਦਰਾਂ ਸੇਰ ਪੱਕਾ ਵੱਟਾ ਚੁੱਕ ਲਏਗਾ। ਹਕੀਮ ਅਜਮਲ ਖਾਂ ਨੇ ਫੌਲਾਦ ਰੱਖਿਆ, ਉਹਨੇ ਭੀ ਪੰਜ ਸੇਰ ਪੱਕਾ ਵੱਟਾ ਚੁੱਕ ਲਿਆ, ਇੱਕ ਰੱਤੀ ਨੇ, ਪਾਣੀ ਦੇ ਉੱਤੇ ਤਿਰਵਰੇ ਨੇ। ਨਾਮ ਦਾ ਮੁੱਲ–

*ਗੁਰਮੁਖਿ ਨਾਉ ਅਤੁਲ ਨਾ ਤੁਲਾਸੀ।*

ਸਤਿਗੁਰੂ ਦਾ ਨਾਮ ਹੈ। ਉਸ ਨਾਮ ਨੂੰ ਜਿਉ ਜਪੋਗੇ–

**ਨਾਮੁ ਨਿਧਾਨੁ ਜਿਨਿ ਜਨਿ ਜਪਿਓ,**

*–ਪੰਨਾ–੪੯੬*

ਕੋਈ ਗਿਣਤੀ ਨਹੀਂ, ਵੱਡੇ ਦੀ, ਛੋਟੇ ਦੀ, ਜਾਤ ਦੀ, ਕਿਸੇ ਦੀ।

**ਜੋ ਪ੍ਰਾਣੀ ਗੋਵਿੰਦੁ ਧਿਆਵੈ॥**
**ਪੜਿਆ ਅਨਪੜਿਆ ਪਰਮ ਗਤਿ ਪਾਵੈ॥**

*-ਗਉੜੀ ਮ:੫, ਪੰਨਾ-੧੯੭*

– **ਨਾਮੁ ਨਿਧਾਨੁ ਜਿਨਿ ਜਨਿ ਜਪਿਓ**
**ਤਿਨ ਕੇ ਬੰਧਨ ਕਾਟੇ॥**
**ਕਾਮ ਕ੍ਰੋਧ ਮਾਇਆ ਬਿਖੁ ਮਮਤਾ**
**ਇਹ ਬਿਆਧਿ ਤੇ ਹਾਟੇ॥**

*-ਗੁਜਰੀ ਮ:੪, ਪੰਨਾ-੪੯੬*

ਇਸ ਬਿਆਧੀ ਤੋਂ ਇਹ ਪੁਰਸ਼ ਹਟ ਗਏ-

**ਹਰਿ ਜਸੁ ਸਾਧ ਸੰਗਿ ਮਿਲਿ ਗਾਇਓ॥**
**ਗੁਰ ਪਰਸਾਦਿ ਭਇਓ ਮਨੁ ਨਿਰਮਲੁ**
**ਸਰਬ ਸੁਖਾ ਸੁਖ ਪਾਇਅਉ॥**

*-ਗੁਜਰੀ ਮ:੫, ਪੰਨਾ-੪੯੬*

– **ਭਇਓ ਪ੍ਰਗਾਸੁ ਸਰਬ ਉਜੀਆਰਾ**
**ਗੁਰ ਗਿਆਨੁ ਮਨਹਿ ਪ੍ਰਗਟਾਇਓ॥**

*-ਗਉੜੀ ਮ:੫, ਪੰਨਾ-੨੦੯*

ਗਿਆਨ ਕੀ ਹੈ ? ਗਿਆਨ ਇਹੋ ਹੈ—ਬਈ, ਅਕਾਲ ਪੁਰਖ ਦਾ ਸਭ ਕੁਝ ਹੈ, ਮੇਰਾ ਕੁਝ ਨਹੀਂ, ਸਾਰਿਆਂ 'ਚ ਉਹ ਰਹਿੰਦਾ ਹੈ।

**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥**

*-ਸਲੋਕ ਫਰੀਦ ਜੀ, ਪੰਨਾ-੧੩੮੪*

ਕਿਸੇ ਦਾ ਦਿਲ ਨਾ ਦੁਖਾਵੇ। ਤਾਂ, ਮੈਂ ਏਨੀ ਕੁ ਅਰਜ਼ ਕਰ ਕੇ, ਪੂਰਾ ਤਾ ਹੁਣ ਜਿਹਨਾਂ ਜੀਵਨ ਮੁਕਤ ਦਾ ਹਾਲ ਦੇਖਿਆ ਹੋਵੇ ......। ਜਿਹੜਾ ਉਸ ਸ਼ਹਿਰ 'ਚ ਗਿਆ ਹੋਵੇ, ਅਗਰ ਉਹ ਨਕਸ਼ਾ ਦੇਖੇ, ਕੋਈ ਇੰਗਲੈਂਡ ਦੀ ਗੱਲ ਕਰਨੀ ਹੋਵੇ—ਦੇਖਿਆ ਨਹੀਂ ਨ; ਨੈਰੋਬੀ ਦੇਖੀ ਹੈ—ਇਹਦੀ ਗੱਲ ਕਰ ਸਕਦੇ ਹਾਂ। ਅਸੀਂ ਉਹਨਾਂ ਮਹਾਂਪੁਰਖਾਂ ਦੇ ਦਰਸ਼ਨ ਕੀਤੇ ਹਨ ਜਿਹਨਾਂ ਆ ਕੇ ਦੱਸਿਆ—ਉਸ ਸ਼ਹਿਰ ਦੀਆਂ ਐਨੀਆ ਮੰਜ਼ਲਾਂ ਹਨ, ਇਹੋ ਜਿਹੇ



ਆਦਮੀ ਰਹਿੰਦੇ ਹਨ। ਨਾਮ ਜਪਿਆ ਕਰੋ, ਦਾਨ ਕਰਿਆ ਕਰੋ। ਦਾਨ ਇਉਂ ਨਾ ਕਰੋ—ਇਹ ਮੇਰਾ ਮਿੱਤਰ ਹੈ, ਇਹ ਮੇਰੀ ਕੌਮ ਦਾ ਹੈ। ਕੋਈ ਹੋਵੇ —ਭੁੱਖੇ ਨੂੰ ਅੰਨ, ਨੰਗੇ ਨੂੰ ਬਸਤਰ ਦੇਣਾ—ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ-

*ਅੰਨ ਸਭਨ ਤੇ ਸਾਠ।*

ਅੰਨ ਦਾ ਦਾਨ ਸਭਨਾ ਦਾਨਾਂ ਤੋਂ ਵੱਡਾ ਦਾਨ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਚੀਜ਼ ਨੂੰ ਰੱਖ ਕੇ ਮੁੱਖ, ਹੁਕਮ ਲਿਖਿਆ—**ਗਾਂ ਦੀ ਰੱਤ ਦੀ ਛੁਰੀ ਭਿੱਜੀ ਵਾਲਾ ਤੁਹਾਡੇ ਬੂਹੇ ਅੱਗੇ ਆਉਂਦਾ ਹੈ, ਅਗਰ ਉਹ ਅੰਨ ਮੰਗਦਾ ਹੈ, ਤੁਸੀਂ ਨਹੀਂ ਦਿੰਦੇ, ਬਖਸ਼ੇ ਨਹੀਂ ਜਾਓਗੇ।**

ਭੁੱਖੇ ਨੂੰ ਅੰਨ, ਨੰਗੇ ਨੂੰ ਕਪੜਾ ਦੇਣਾ। ਫਿਰ ਸਤਿਗੁਰ ਕਹਿੰਦੇ ਨੇ- -ਨਿੰਦਿਆ ਕਰਨ ਵਾਲੇ ਨੂੰ ਨਿੰਦਿਆ ਦਾ ਫਲ, ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ।

## ਰਲ ਕੇ ਬਹੀਏ

ਪਿਆਰੇ ਸੱਜਣੋ, ਮੈਂ ਹੁਣ ਖਿਮਾ ਮੰਗਦਾ ਹਾਂ ਤੁਹਾਡੇ ਕੋਲੋਂ। ਤੁਸੀਂ ਸਤਿਗੁਰੂ ਦੇ ਸਿੱਖ ਹੋ। ਇਉਂ ਨਾ ਕਰੋ, ਧਿਆਨ ਮਾਰੋ ਕਿ ਤੁਸੀਂ ਕਿੰਨੇ ਕ੍ਰੋੜਾਂ 'ਚ, ਕਿੰਨੇ ਲੱਖ ਹੋ। ਨੌਂ ਹਿੰਦੁਸਤਾਨੀ ਤੇਰਾਂ ਚੁਲ੍ਹੇ—ਅਸੀਂ ਇਕੱਠੇ ਬਹਿਕੇ ਗੁਰਪੁਰਬ ਨਹੀਂ ਮਨਾ ਸਕਦੇ। ਕਿਤਨੀ ਬੁਰੀ ਗੱਲ ਹੈ। ਸਾਡੇ ਸਤਿਗੁਰ ਤੇ ਉਹ ਹਨ ਜਿਹਨਾਂ ਨੂੰ ਹਿੰਦੂ ਤੇ ਮੁਸਲਮਾਨ ਕਹਿੰਦੇ ਨੇ—ਸਾਡੇ ਪੀਰ, ਤੇ ਗੁਰੂ ਹਨ, ਤੇ ਅਸੀਂ ਉਹਨਾਂ ਦੇ ਸਿੱਖ ਹਾਂ ਤੇ ਕਹਿੰਦੇ ਹਾਂ ਕਿ ਇਹ ਸਾਡੇ ਆਪਣੇ ਹੀ ਆਪਣੇ ਹਨ। ਅਰਜ਼ ਹੈ ਤੁਹਾਡੇ ਅੱਗੇ, ਰਲ ਕੇ ਮੈਂ ਚਾਹੁੰਨਾ ਕਿ ਜਿੰਨੇ ਭੀ ਇੱਥੇ ਸੱਜਣ ਹਨ, ਉਹ ਭਾਵੇਂ ਕਿਸੇ ਤਰ੍ਹਾਂ ਹੀ ਗੁਰੂ ਨੂੰ ਮੰਨਦੇ ਹਨ—ਭਸੌੜ ਵਾਲਿਆਂ ਨਾਲ ਪਿਆਰ ਹੈ, ਸਿੰਘ ਸਭਾ ਨਾਲ ਪਿਆਰ ਹੈ, ਨਿਰਮਲਿਆ ਨਾਲ ਪਿਆਰ ਹੈ, ਨਾਮਧਾਰੀਆਂ ਨਾਲ, ਅਕਾਲੀਆਂ ਨਾਲ—ਇੱਕ ਦਿਨ ਕੋਈ ਕਰੀਏ ਐਸਾ ਇਕੱਠੇ ਹੋ ਕੇ ਬੈਠੀਏ। ਸਤਿਗੁਰ ਸਾਡਾ ਇੱਕ, ਬਾਣੀ ਸਾਡੀ ਇੱਕ, ਅੰਮ੍ਰਿਤ ਸਾਡਾ ਇੱਕ—ਜੇ ਅਸੀਂ ਇਉਂ ਹੀ ਨਹੀਂ ਕਰਨ ਜੋਗੇ ਕਿ ਕਿਤੇ ਇਕੱਠੇ ਹੋ ਜਾਈਏ। ਰੇਲ 'ਚ ਇਕੱਠੇ ਹੋ ਜਾਓ,

ਸੀਟ ਤੇ ਇਕੱਠੇ ਹੋ ਜਾਓ, ਹੋਟਲਾਂ 'ਚ ਇਕੱਠੇ ਹੋ ਜਾਓ—ਗੁਰਬਾਣੀ ਕੋਲ ਨਾ ਇਕੱਠੇ ਹੋਵੋ।

ਖਿਮਾ ਕਰਨਾ, ਮੈਂ ਤੁਹਾਡੇ ਅੱਗੇ ਅਰਜ਼ ਕਰਾਂਗਾ, ਇਉਂ ਨਾ ਕਰਿਆ ਕਰੋ—ਸੁਣੋ, ਦੇਖੋ, ਧਿਆਨ ਮਾਰੋ—ਬਈ, ਜੋ ਕੁਝ ਕਹਿੰਦਾ ਹੈ ਉਹ ਠੀਕ ਹੈ ਕਿ ਨਹੀਂ। ਹਾਂ ਤੁਹਾਨੂੰ ਉਹਦੀ ਗੱਲ ਕੋਈ ਚੰਗੀ ਨਹੀਂ ਲਗਦੀ—ਪਹਿਲਾਂ ਉਹਦੇ ਨਾਲ ਵਿਚਾਰ ਕਰੋ। ਜੇ ਉਹ ਗਲਤ ਰਸਤੇ ਤੇ ਹੈ ਤਾਂ ਪਿਆਰ ਨਾਲ ਇਕੱਲੇ ਬਹਿਕੇ ਸਮਝਾਓ—ਸੱਜਣਾ ਇਉਂ ਠੀਕ ਨਹੀਂ। ਜੇ ਇਉਂ ਕਹੋ—ਅਕਾਲੀ ਮਾੜੇ ਹਨ, ਭਸੌੜੀਏ ਓਦੂੰ ਬੁਰੇ ਹਨ, ਕੂਕੇ ਓਦੂੰ ਬੁਰੇ ਹਨ, ਨਿਹੰਗ ਓਦੂੰ ਬੁਰੇ ਹਨ। ਜੇ ਉਹ ਬੁਰੇ ਹਨ ਤਾਂ ਬੁਰੇ ਹਨ, ਜੇ ਉਹ ਚੰਗੇ ਹਨ ਤਾ ਚੰਗੇ ਹਨ—ਆਪਣਾ ਮੂੰਹ ਨਾ ਖਰਾਬ ਕਰੋ। ਸਤਿਗੁਰ ਅੱਗੇ ਅਰਦਾਸ ਕਰੋ, ਸਤਿਗੁਰ ਸਾਰਿਆਂ ਨੂੰ ਬਖਸ਼ੇ, ਕਿਉਂਕਿ, ਜੇ ਤਾਂ ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਫਿਰ—ਕੂਕਿਆਂ ਦਾ ਭਲਾ ਕਿ ਅਕਾਲੀਆਂ ਦਾ; ਨਿਹੰਗਾਂ ਦਾ ਕਿ ਨਿਰਮਲਿਆਂ ਦਾ; ਫਿਰ ਕੇਸਾਂ ਵਾਲਿਆਂ ਦਾ ਕਿ ਬਿਨਾਂ ਕੇਸਾਂ ਤੋਂ। ਸਰਬੱਤ ਦਾ ਭਲਾ ਤਾਂ ਫਿਰ ਬੱਕਰਿਆਂ ਦਾ ਭੀ ਭਲਾ, ਸੱਪਾਂ ਦਾ ਭੀ ਭਲਾ ਹੈ, ਮੁਰਗਿਆਂ ਦਾ ਭੀ ਭਲਾ ਹੈ।

*ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।*

ਜੇ ਸਾਰਿਆਂ ਦਾ ਭਲਾ ਨਹੀਂ ਤਾਂ ਸਾਡਾ ਗੁਰੂ—ਉਹਨੂੰ ਅਸੀਂ ਅਕਾਲ ਪੁਰਖ ਨਹੀਂ ਜਾਣਦੇ। ਸਤਿਗੁਰ ਤਾਂ ਸਾਡਾ ਅਕਾਲ ਪੁਰਖ ਹੈ, ਪਰ ਸਾਡੀ ਮਤ ਛੋਟੀ ਹੈ। ਸਾਨੂੰ ਉਸਨੂੰ ਛੋਟਾ ਬਣਾ ਕੇ ਨਹੀਂ ਦਿਖਾਉਣਾ ਚਾਹੀਦਾ। **ਸਾਡਾ ਸਤਿਗੁਰ ਜਦੋਂ ਦੁਨੀਆਂ ਨਹੀਂ ਉਦੋਂ ਭੀ ਸੀ, ਜਦੋਂ ਨਹੀਂ ਹੋਵੇਗੀ ਉਦੋਂ ਭੀ ਹੋਵੇਗਾ। ਹਰ ਵੇਲੇ ਉਹ ਰਹਿੰਦਾ ਹੈ, ਹਰ ਵੇਲੇ ਉਹ ਸਭ ਕੁਝ ਦੇਖਦਾ ਹੈ।** ਅਰਦਾਸ ਕਰਿਆ ਕਰੋ—ਕਲਜੁਗ ਦਾ ਸਮਾਂ ਹੈ—ਸੱਚਿਆ ਪਾਤਸ਼ਾਹ, ਸਾਡੇ ਤੇ ਬਖਸ਼ ਦਾ ਦਰਵਾਜ਼ਾ ਖੋਲ੍ਹ, ਅਸੀਂ ਗਿਣਤੀਆਂ ਨਾਲ ਨਹੀਂ ਛੁੱਟ ਸਕਦੇ।

ਸਤਿ ਸ੍ਰੀ ਅਕਾਲ।





## ਟਿੱਪਣੀਆਂ

★੧ ਇਹ ਅਰਬੀ ਦਾ ਲਫਜ਼ ਹੈ ਜਿਸਦਾ ਮਤਲਬ ਇਹ ਹੈ—ਇਲਾਹੀ ਹੁਕਮ ਜਿਸ ਦੀ ਉਲੰਘਨਾ ਕਰਨਾਂ ਗੁਨਾਹ ਹੈ। (Divine command, a duty omission of which is considered a sin.)

★੨ ਚਾਲ੍ਹੀ ਜੁਗਾਂ ਦੇ ਵੇਰਵੇ ਲਈ ਦੇਖੋ ਲਾਲ ਏਹਿ ਰਤਨ, ਭਾਗ-੨, ਪੰਨਾ-੧੧੦।

## ਸ਼ਬਦਾਰਥ

੧ ਜਪ ਤਪ ਦੀ ਮਿਹਨਤ ਨਹੀਂ ਕਰਨੀ ਪੈਂਦੀ।
੨ ਕਰਨ ਕਰਕੇ।
੩ ਕੋਈ ਵੀ।
੪ ਧਨ।
੫ ਕਰਕੇ।
੬ ਹੁੰਦੀ।
੭ ਮੁੱਲ।
੮ ਕੰਗਾਲ।
੯ ਦੀ।
੧੦ ਰੋਕ, ਬੰਨ, ਸੰਤੋਖ।
੧੧ ਮੇਲ ਮਿਲਾਪ।
੧੨ ਪ੍ਰੀਤੀ।
੧੩ ਨਹੀਂ ਪਛਾਣਦੇ।
੧੪ ਗਾਲ੍ਹੀ, ਕਬੋਲ, ਦੁਰਬਚਨ।
੧੫ ਨਹੀਂ ਜਾਣਦੇ।
੧੬ ਅਸੀਸਾਂ।
੧੭ ਮਤਵਾਲੇ।
੧੮ ਸ਼ਸਤਰ।
੧੯ ਸਿਮਰਦਾ।
੨੦ ਸੰਸਾਰ ਰੂਪ ਬ੍ਰਿਛ।
੨੧ ਜੀਵ ਰੂਪੀ ਪੰਛੀ।
੨੨ ਸੂਰਜ ਦੇ ਡੁੱਬਣ ਕਰਕੇ।
੨੩ ਕਾਲ ਰੂਪ ਸੂਰਜ ਦੇ ਚੜ੍ਹਨ ਕਰਕੇ।
੨੪ ਉਮਰ।
੨੫ ਬੀਤਦੀ ਹੈ।
੨੬ ਆਦਰ ਦਾ ਸਿਰੋਪਾ।
੨੭ ਲੈ ਜਾ ਕੇ।
੨੮ ਨੀਵੀਂ ਜਾਤ।
੨੯ ਸੁਖਦੇਵ ਮੁਨੀ।
੩੦ ਰਾਜਾ ਜਨਕ।
੩੧ ਪੈਰਾਂ ਤੇ।

# ਅਫ਼ਰੀਕਾ, ਮਾਰਚ ੧੯੫੯
# ੫
## ਹੋਲਾ ਮਹੱਲਾ, ਕੰਪਾਲਾ, ਯੂਗੰਡਾ

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।**
**- ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ।।**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।**

ਸਤਿਗੁਰਾਂ ਦੀ ਸਾਜੀ ਨਿਵਾਜੀ ਸਾਧ ਸੰਗਤ ਜੀ ਅੱਜ ਮੈਂ ਥੋੜੀ ਜਿਹੀ ਅਰਜ਼ ਇਸ ਗੱਲ ਉੱਤੇ ਕਰਨੀ ਹੈ—ਅੰਮ੍ਰਿਤ ਦਾ ਤਰੀਕਾ ਬਣਾਉਣ ਦਾ, ਛਕਾਉਣ ਦਾ, ਸਧਾਰਨ ਪਾਠ ਦਾ ਭੋਗ, ਕੜਾਹ ਪ੍ਰਸ਼ਾਦ, ਇਹਨਾਂ ਦੇ ਕੁੱਛ ਕਰਨ ਤੇ ਨਿਰਭਰ ਹੈ। ਪਾਠ ਦਾ ਸਾਡੇ ਰਿਵਾਜ, ਆਪੋ ਆਪਣੀ ਮਰਜ਼ੀ ਨਾਲ, ਜਿੱਥੇ ਜਿੱਥੇ ਕਿਸੇ ਨੇ ਕੁਝ ਕੀਤਾ ਉੱਥੇ ਹੀ ਮਗਰ ਜੂਲਾ ਤੁਰ ਪਿਆ। ਲੇਕਿਨ ਜਿਹੜੇ ਰਿਵਾਜ ਜਿਸ ਕਿਸੇ ਸੰਤ ਦੇ ਆਖੇ, ਸਤਿਗੁਰਾਂ ਜਾਂ ਮਹਾਪੁਰਸ਼ਾਂ ਨੇ ਬਣਾਏ, ਉਹਨਾਂ ਨੂੰ ਉੱਥੇ ਦਾ ਉਹਨਾਂ ਦਾ ਇਹ ਫਰਜ਼ ਹੈ ਕਿ ਉਸਨੂੰ ਅਪਣਾਉਣ।

ਨਾਮਧਾਰੀ ਸਾਧ ਸੰਗਤ, ਗੁਰੂ ਗੋਬਿੰਦ ਸਿੰਘ ਜੀ ਦੀ ਮਰਯਾਦਾ ਜਿਹੜੀ ਸਤਿਗੁਰੂ ਰਾਮ ਸਿੰਘ ਜੀ ਨੇ ਹਜ਼ੂਰ ਸਾਹਿਬ ਸਿੱਖ ਭੇਜ ਕੇ ਮੰਗਵਾਈ ਜਿੰਨੀ ਉਹਨਾਂ ਨੂੰ ਮਿਲੀ। ਜਿਹੜੀ ਉਦੂੰ ਬਾਅਦ ਉਹਨਾਂ ਜੋ ਕੁਛ ਕੀਤਾ ਵੇਲੇ ਆਪਣੇ, ਜੋ ਕੁਛ ਮੈਂ ਦੇਖਿਐ, ਪੜ੍ਹਿਆ ਹੈ, ਉਹ ਇਹ ਤਜਰਬਾ ਦਸਦੈ ਬਈ, ਅਖੰਡ ਪਾਠ ਦੀ ਮਰਯਾਦਾ, ਸਤਿਗੁਰੂ ਰਾਮ ਸਿੰਘ ਜੀ ਨੇ ਇੱਥੇ ਹੁੰਦਿਆਂ



ਵੀ ਨਹੀਂ ਪ੍ਰਚਲਤ ਕੀਤੀ। ਸਤਿਗੁਰੂ ਜੀ ਜਿਸ ਵੇਲੇ ਪਰਦੇਸ ਚਲੇ ਗਏ, ਉੱਥੋਂ ਲਿਖ ਕੇ ਭੇਜਿਆ, ਕਿ ਇਸ ਤਰ੍ਹਾਂ ਪਾਠ ਕਰਨਾ ਹੈ। ਫਿਰ ਗੁਰੂ ਹਰੀ ਸਿੰਘ ਜੀ ਨੇ ਉਸ ਤਰ੍ਹਾਂ ਪਾਠ ਸ਼ੁਰੂ ਕਰਵਾਏ, ਜਿਸ ਤਰ੍ਹਾਂ ਨਾਮਧਾਰੀ ਸਾਧ ਸੰਗਤ ਹੁਣ ਤਕ ਅਖੰਡ ਪਾਠ ਕਰ ਰਹੀ ਹੈ। ਉਹਦੇ ਹੀ ਨਾਲ ਸਧਾਰਨ ਪਾਠ ਦੀ ਮਰਯਾਦਾ, ਵਰਨੀ ਦੀ ਮਰਯਾਦਾ—ਜਿਹੜੀ ਹੈ, ਉਹ ਵੀ ਨਾਲ ਲਿਖੀ ਹੋਈ ਹੈ, ਉਹ ਕੁਝ ਦਿਨਾਂ 'ਚ ਤੁਹਾਡੇ ਅੱਗੇ ਆਈ ਪਈ ਹੈ। ਥੋੜੇ ਦਿਨਾਂ ਤਕ ਉਮੈਦ ਹੈ, ਉਹ ਛਪ ਕੇ ਆ ਜਾਏਗੀ।

## ਸਧਾਰਨ ਪਾਠ ਦੀ ਮਰਯਾਦਾ

ਮੈਂ ਮੋਟੀ ਮੋਟੀ ਗੱਲ ਦੱਸਣੀ ਹੈ। ਸਧਾਰਨ ਪਾਠ ਜਦੋਂ ਵੀ ਕੋਈ ਸਰੀਰ ਆਪਦੇ ਘਰ 'ਚ ਕਰਾਵੇ—ਸਾਡਾ ਰਿਵਾਜ ਇਹੋ ਜਿਹਾ ਹੋ ਗਿਆ ਹੈ ਕਿ ਰੁਪਏ ਚਾਰ ਭਾਈ ਨੂੰ ਦਿੱਤੇ, ਭਾਈ ਆਪਣੇ ਘਰ ਪੜ੍ਹਦਾ ਰਵੇ। ਜਿਦਣ ਭੋਗ ਦਾ ਵੇਲਾ ਆਇਆ, ਕੜਾਹ ਪ੍ਰਸ਼ਾਦ ਕੀਤਾ, ਘੜੀ ਆਏ ਕੰਮ ਨਿਬੇੜਿਆ। ਆਪਣੇ ਕੰਮਾਂ ਨੂੰ—ਭਾਈ ਜੀ ਛੇਤੀ ਭੋਗ ਪਾਓ—ਤੁਰਨਾ ਹੈ।

ਜੇ ਗੁਰਬਾਣੀ ਨਾਲ ਸੰਬੰਧ ਰੱਖਣਾ ਹੈ, ਤੇ ਉਹਨੂੰ ਗੁਰਬਾਣੀ ਕਰਕੇ ਮੰਨਣਾ ਹੈ ਤਾਂ ਇਹ ਹੋਣਾ ਚਾਹੀਦਾ ਹੈ—ਜਿਸ ਵੇਲੇ ਪਾਠ ਦਾ ਅਰੰਭ ਹੋਵੇ, ਕੋਈ ਇੱਕ ਅੱਧਾ ਜੀਅ, ਜਿਸਦਾ ਨਾ ਗੁਜ਼ਾਰਾ ਹੋਵੇ, ਘਰੋਂ ਬਾਹਰ ਜਾਵੇ, ਲੇਕਿਨ ਘਰ ਦੇ ਬੱਚੇ ਮਾਈਆਂ, ਜਿੰਨਾਂ ਚਿਰ ਪਾਠੀ ਜਿਹੜਾ ਬਹੇ, ਉਹ ਪ੍ਰੇਮ ਨਾਲ ਸੁਣਾ ਕੇ ਪਾਠ ਕਰੇ, ਔਰ ਉਹ ਬੈਠ ਕੇ ਸੁਣਨ। ਪਾਠੀ ਵੀ ਪਾਠ ਕਰਕੇ ਯਾਂ ਆਪਣੇ ਘਰ ਸੌਂ ਰਹੇ ਜਾਂ ਭਜਨ ਬਾਣੀ ਕਰੇ। ਇਹ ਵੀ ਉੱਥੇ ਬਹਿ ਕੇ ਲੋਕਾਂ 'ਚ ਰੌਲਾ ਨਾ ਪਾਵੇ। ਇਸੇ ਤਰ੍ਹਾਂ ਜਦੋਂ ਸਧਾਰਨ ਪਾਠ ਦਾ ਅਰੰਭ ਕਰਨਾ ਹੈ—ਅਸੀਂ ਸਧਾਰਨ ਪਾਠ ਉਹਨੂੰ ਕਹਿਨੇ ਹਾਂ, ਜਿਹੜਾ ਘਰ ਵਿੱਚ ਕੋਈ ਕਰੇ। ਜਿਹੜਾ ਆਪ ਕਰਦਾ ਹੈ, ਉਹ ਤਾਂ ਬੜੇ ਭਾਗਾਂ ਵਾਲਾ ਹੈ। ਆਪ ਕਰੇ ਉਹਦੇ ਬਾਲ ਬੱਚੇ ਬਹਿ ਕੇ ਸੁਣਨ। ਪਰ ਜੇ ਭਾਈ ਜੀ ਕੋਲੋਂ ਕਰਾਵੇ, ਜਿਸ ਵੇਲੇ ਪਾਠ ਦਾ ਅਰੰਭ ਹੋਵੇ, ਸਧਾਰਨ ਪਾਠ ਦੇ ਅਰੰਭ ਵੇਲੇ, ਨਾਮਧਾਰੀ ਮਰਯਾਦਾ ਅਨੁਸਾਰ ਕੜਾਹ ਪ੍ਰਸ਼ਾਦ ਕਰਨ

ਦਾ ਕੰਮ ਨਹੀਂ ਹੈ—ਗੁੜ ਲੈ ਆਵੇ, ਪਤਾਸੇ ਲੈ ਆਵੇ। ਲਿਆ ਕੇ, ਰੱਖ ਕੇ, ਅਰਦਾਸ ਕਰੇ। ਫਿਰ ਪਾਠ ਹੁੰਦਾ ਰ੍ਹਵੇ। ਘਰ ਵਾਲੇ ਆਪ ਕਰਦੇ ਨੇ ਬੜਾ ਚੰਗਾ ਹੈ। ਜੇ ਕਿਸੇ ਤੋਂ ਕਰਾਉਣ—ਮੈਂ ਜਿਹੜੀ ਅਰਜ਼ ਕਰੀ ਹੈ—ਕਰਨ ਵਾਲਾ ਜਦੋਂ ਪਾਠੀ ਪਾਠ ਕਰੇ ਤੇ ਬਹਿ ਕੇ ਸੁਣਨ। ਕਰਨ ਵਾਲੇ ਵੀ ਇਹੋ ਜਿਹੇ ਹੀ ਹੋਣ, ਜਿਹੜੇ ਕਹਿਣ, ਕਿ ਜੇ ਸੁਣੋਗੇ ਤਾਂ ਅਸੀਂ ਕਰਦੇ ਹਾਂ ਨਹੀਂ, ਨਹੀਂ ਕਰਦੇ।

ਭਾਈ ਕਿਸ਼ਨ ਸਿੰਘ ਹੁਰੀਂ ਸੰਤ ਸਾਡੇ ਸਨ, ਛੂਤੀਏ ਉਹਨਾਂ ਨੂੰ ਕਹਿੰਦੇ। ਜਦੋਂ ਲੋਕ ਪੰਜ ਰੁਪਏ ਲੈਂਦੇ, ਉਦੋਂ ਉਹ ਵੀਹ ਰੁਪਏ ਲੈਂਦੇ। ਸ਼ਰਤ ਇਹ ਹੁੰਦੀ, ਜਿੰਨੇ ਦਿਨ ਰਹਿਣਾ ਹੈ ਘਰ, ਜਿੰਨਾਂ ਚਿਰ ਉਹਨਾਂ ਨੇ ਬਹਿਣਾ ਹੈ ਘਰ, ਜਾਂ ਸਤਿਗੁਰਾਂ ਦੀਆਂ ਸਾਖੀਆਂ ਸੁਣਾਉਣੀਆਂ, ਜਾਂ ਸਾਰਾ ਟੱਬਰ ਇਸ਼ਨਾਨ ਕਰਕੇ ਜਿੰਨਾ ਚਿਰ ਕੋਲ ਬਹਿ ਕੇ ਪਾਠ ਸੁਣੇ, ਕਰਨਾ ਨਹੀਂ ਉਹਨਾਂ ਨੇ ਬਾਹਰ ਫਿਰੀ ਜਾਣਾ। ਉਹ ਪੈਸੇ ਬਹੁਤੇ ਕੀ ਕਰਦੇ ਸੀ। ਉਹਨਾਂ ਨੇ ਆਪਣੇ ਲੀੜੇ ਕਪੜੇ ਪਹਿਨਣ ਤੋਂ ਬਿਨਾਂ, ਛਕਣ ਤੋਂ ਬਿਨਾਂ ਕੋਈ ਪੈਸਾ ਕੋਲ ਨਹੀਂ ਰੱਖਿਆ। ਪੰਦਰਾਂ ਹਜ਼ਾਰ ਰੁਪਈਆ ਲੰਗਰ 'ਚ ਹੌਲੀ ਹੌਲੀ ਇਸੇ ਤਰ੍ਹਾਂ ਉਹਨਾਂ ਪਾਇਆ। ਇਹ ਉਹਨਾਂ ਦੀ ਬਿਹੰਗਮੀ ਸੀ। ਚੜ੍ਹਨ ਲੱਗਿਆਂ ਵੀ ਨੌਂ ਸੌ ਰੁਪਈਆ ਭਾਣਜਿਉਂ ਜਵਾਈ ਸੀ, ਉਹਦੇ ਕੋਲ ਧਰ ਗਏ। ਉਹਨੂੰ ਕਹਿ ਗਏ—ਮੇਰਾ ਨਾਂ ਲੈ ਕੇ, ਜਿੰਨਾ ਚਿਰ ਨਾ ਆਵੇ, ਉਨਾਂ ਚਿਰ ਇਹ ਗੁੱਥੀ ਨਾ ਕਿਸੇ ਕੋਲ ਵੀ ਦਿਆ ਜੇ।

ਸਧਾਰਨ ਦੀ ਮਰਯਾਦਾ ਹੈ, ਜਦੋਂ ਪਾਠ ਤਿਆਰ ਹੋਵੇ, ਭੋਗ ਪਾਉਣਾ ਹੈ। ਮਹਾਰਾਜ ਦੀ ਬੀੜ ਲਿਅਉਣੀ ਹੈ। ਸ਼ਬਦ ਪੜ੍ਹਕੇ ਲਿਆਓ ਤਾਂ ਬੜੀ ਬਹਾਦਰੀ ਹੈ, ਨਹੀਂ ਅੱਗੇ ਜਲ, ਪਿਛੇ ਚੌਰੀ ਵਾਲਾ ਲਿਆਵੇ, ਔਰ ਉਹ ਜੁੱਤੀ ਪਾ ਕੇ ਨਾ ਲਿਆਵੇ। ਪ੍ਰਕਾਸ਼ ਕੀਤਾ ਜਾਏ।

## ਕੜਾਹ ਪ੍ਰਸ਼ਾਦ ਦੀ ਮਰਯਾਦਾ

ਇਸੇ ਤਰ੍ਹਾਂ ਹੀ ਕੜਾਹ ਪ੍ਰਸ਼ਾਦ ਦੀ ਬਿਧਿ, ਗੁਰੂ ਗੋਬਿੰਦ ਸਿੰਘ ਜੀ ਨੇ ਜਿਹੜੀ ਲਿਖੀ ਹੈ, ਜਿਹੜੀ ਸਤਿਗੁਰਾਂ ਕੀਤੀ–



*ਕੜਾਹ ਕਰਨ ਕੀ ਬਿਧਿ ਸੁਣ ਲੀਜੈ*
*ਲੇਪਣ ਆਗੈ ਬਹੁਕਰ ਦੀਜੈ।*

ਜਿਹੜੀ ਜਗ੍ਹਾ ਕੜਾਹ ਪ੍ਰਸ਼ਾਦ ਕਰਨਾ ਹੈ, ਪਹਿਲਾਂ ਮਿੱਟੀ ਨਾ ਰਲਾਓ, ਉੱਥੇ ਵਿੱਠਾਂ ਨਾ ਵਿੱਚ ਆ ਜਾਣ। ਪਹਿਲਾਂ ਬਹੁਕਰ ਦੇ ਕੇ, ਜੋ ਕੁਛ ਚੀਜ਼ ਹੋਵੇ, ਸਭ ਉਹ ਸਾਂਭੋ। ਫਿਰ ਲੇਪਣ ਦਿਉ। ਲੇਪਣ ਕਾਹੇ ਦਾ—ਗੋਹੇ ਦਾ ਨਹੀਂ, ਸੁੱਚੀ ਮਿੱਟੀ ਬਾਹਰੋਂ ਕਿਸੇ ਜਗ੍ਹਾ ਤੋਂ ਲਿਆ ਕੇ, ਉਹਨੂੰ ਪਾਣੀ ਨਾਲ ਲੇਪਣ ਦਿਓ। ਫਿਰ–

*ਮਾਂਜਨ ਕਰ ਭਾਜਨ ਧੋਵੀਜੈ*

ਭਾਂਡਿਆਂ ਨੂੰ ਪਹਿਲੇ ਮਾਂਜੋ, ਫਿਰ ਧੋਵੋ। ਫਿਰ, ਉਦੋਂ ਦੇਸੀ ਖੰਡ ਹੁੰਦੀ ਸੀ—ਹੁਣ ਤੇ ਖੰਡ, ਆ ਗਈ ਹੈ, ਬੜੀ ਸਾਫ ਚਿੱਟੀ ਹੈ। ਉਸ ਖੰਡ ਨੂੰ ਕਰਨਾ ਕੀ ? ਪਹਿਲੇ ਪਾਣੀ 'ਚ ਪਾ ਕੇ ਪੁਣ ਕੇ, ਤਾਂ ਚਾਸ ਧਰਨੀ। ਕੀੜੀਆਂ ਦੀਆਂ ਲੱਤਾਂ ਜਾਂ ਕੋਈ ਠੀਕਰੀਆਂ, ਜਾਂ ਕੋਈ ਚੀਜ਼ ਉਹਦੇ ਵਿੱਚ ਨਾ ਜਾਵੇ। ਪਹਿਲੇ ਉਹਨੂੰ ਪਾਣੀ 'ਚ ਪੁਣਕੇ, ਫੇਰ ਚਾਸ ਧਰਨੀ। ਫੇਰ–

*ਕਰਿ ਇਸ਼ਨਾਨ ਪਵਿਤ੍ਰ ਹੋਇ ਬਹੈ*

ਮੂੰਹ ਬੰਨ੍ਹਕੇ–

*ਚਾਰ ਅੱਖਰ (ਵਾਹਿਗੁਰੂ) ਬਿਨ ਅਵਰ ਨਾ ਕਹੈ*

ਜਿੰਨਾਂ ਚਿਰ ਕੜਾਹ ਪ੍ਰਸ਼ਾਦ ਕਰੇ, ਗੁਰੂ ਗੋਬਿੰਦ ਸਿੰਘ ਜੀ ਦੀ ਲਿਖਤ ਹੈ—ਭਜਨ ਕਰੇ। ਲਿਆ ਓਏ ਆਟਾ, ਗਾਲ੍ਹਾਂ ਨਾ ਕੱਢੇ, ਆਟਾ ਕਿਉਂ ਨਹੀਂ ਲਿਆਂਦਾ, ਘਿਓ ਕਿਉਂ ਨਹੀਂ—ਸਭ ਕੁਛ ਪਹਿਲੇ ਕੋਲ ਰੱਖ ਲਏ। ਇਸ ਤਰ੍ਹਾਂ ਕੜਾਹ ਪ੍ਰਸ਼ਾਦ ਕਰੇ। ਸਾਨੂੰ ਕਿਸੇ ਸੰਸਥਾ ਨਾਲ ਤਅੱਲਕ ਨਹੀਂ ਲੇਕਿਨ ਨਾਮਧਾਰੀ ਦਾ ਫਰਜ਼ ਹੈ, ਕੜਾਹ ਪ੍ਰਸ਼ਾਦ ਜਦੋਂ ਲੈ ਕੇ ਆਉਣ, ਪ੍ਰਕਾਸ਼ ਜਿੱਥੇ ਹੋਇਆ ਹੋਵੇ, ਸਾਰੇ ਸਰੀਰ ਖੜੇ ਹੋਣ ਕੜਾਹ ਪ੍ਰਸ਼ਾਦ ਆਏ ਤੋਂ। ਕੜਾਹ ਪ੍ਰਸ਼ਾਦ ਤਾਬਿਆ ਰੱਖ ਕੇ, ਪਾਠ ਕੀਤਾ ਜਾਏ। ਭੋਗ ਪਾ ਕੇ ਅਰਦਾਸ ਕੀਤੀ ਜਾਏ। ਅਰਦਾਸ ਕਰਕੇ ਪ੍ਰਸ਼ਾਦ ਵਰਤਾਇਆ ਜਾਏ।

ਹੁਣ ਮੇਰੇ ਕੋਲ ਅੱਜ ਇੱਕ ਸ਼ਿਕਾਇਤ ਆਈ ਹੈ। ਭਾਵੇਂ ਸੰਤ ਮਿਹਰਬਾਨ ਸਿੰਘ ਜੀ ਨੇ ਨਹੀਂ ਦਰਸ਼ਨ ਦਿੱਤੇ, ਉਹਨਾਂ ਨੇ ਉਸ ਵੇਲੇ ਕਿਹਾ ਸੀ—

ਕਈ ਸਰੀਰ ਸਾਡੇ ਮਹਾਰਾਜ ਦੀ ਬੀੜ ਲਿਆਉਣ ਵੇਲੇ ਉੱਠਦੇ ਨਹੀਂ। ਮੈਂ ਇਹ ਕਹਾਂਗਾ ਕਿ ਨਾਮਧਾਰੀ ਅਸੂਲ ਦੇ ਅਨੁਸਾਰ ਉਹ ਤਨਖਾਹੀਏ ਹਨ, ਜਿਹੜੇ ਨਾ ਉੱਠਣ। ਇਹ ਹੀ ਨਹੀਂ ਕਿ ਅਸੀਂ ਲਿਆਈਏ, ਕਦੇ ਵੀ ਕੋਈ ਲਈ ਜਾਂਦਾ ਹੋਵੇ। ਸਾਡਾ ਫਰਜ਼ ਹੈ ਕਿ ਜੇ ਬੈਠੇ ਹੋਈਏ, ਤਾਂ ਖੜ੍ਹੇ ਹੋ ਜਾਈਏ, ਔਰ ਜਦੋਂ ਕੜਾਹ ਪ੍ਰਸ਼ਾਦ ਆਵੇ ਉਦੋਂ ਵੀ ਉੱਠ ਕੇ ਖੜੇ ਹੋ ਜਾਈਏ।

## ਅੰਮ੍ਰਿਤ ਬਣਾਉਣ ਤੇ ਛਕਾਉਣ ਦੀ ਮਰਯਾਦਾ

ਅੰਮ੍ਰਿਤ ਬਣਾਉਣ ਵੇਲੇ—ਕਮਰ ਕੱਸੇ ਕਰਕੇ, ਵਿੱਚ ਸਫਾ ਜੰਗ ਰੱਖ ਕੇ, ਪੰਜ ਸਿੰਘ ਅੰਮ੍ਰਿਤ ਬਣਾਉਣ। ਛਕਾਉਣ ਵਾਲਿਆਂ ਦੇ ਵੀ ਕਮਰ ਕੱਸੇ ਹੋਣ। ਕਰਨ ਵਾਲੇ ਵੀ ਪਹਿਲਾਂ ਕੇਸੀਂ ਇਸ਼ਨਾਨ ਕਰਕੇ ਅੰਮ੍ਰਿਤ ਬਣਾਉਣ। ਛਕਣ ਵਾਲੇ ਵੀ ਸਣੇ ਕੇਸੀਂ ਇਸ਼ਨਾਨ ਕਰਨ। ਮੈਂ ਅਰਜ਼ ਕਰਦਾ ਹਾਂ, ਇਹਨਾਂ ਭੁਲੇਖਿਆਂ 'ਚ ਕਈ ਲੋਕ ............। ਅੰਮ੍ਰਿਤ ਛਕਾਉਣ ਵਾਲੇ ਕਮਰ ਕੱਸਾ ਕਰਕੇ, ਪਹਿਲੇ ਚੁਲਿਆਂ 'ਚ, ਫਿਰ ਕੇਸਾਂ 'ਚ, ਫਿਰ ਨੇਤ੍ਰਾਂ 'ਚ, ਪੰਜ ਪੰਜ ਵੇਰ ਛਿੱਟੇ ਮਾਰ ਕੇ ਪੰਜ ਪੰਜ ਵੇਰ ਫਤਹਿ ਬਲਾਉਣੀ, ਤਿੰਨੇ ਵੇਰ। ਇਹ ਮਰਯਾਦਾ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਤੋਂ ਮਿਲੀ। ਅਸੀਂ ਪਿੱਛੇ ਕਿਸੇ ਗੱਲ ਵੱਲ ਨਹੀਂ ਜਾਂਦੇ। ਚੱਕਰਵਰਤੀ (ਇੰਦਰ ਸਿੰਘ ਚੱਕਰਵਰਤੀ) ਜੀ ਦਾ ਐਤਕਾਂ ਲੇਖ, ਜਿਨ੍ਹਾਂ ਨਾਮਧਾਰੀਆਂ ਕੋਲ ਸਤਿਜੁਗ ਅਖਬਾਰ ਆਇਆ, ਉਹ ਪੜ੍ਹ ਕੇ ਦੇਖਣ ਕਿ ਉਹਨਾਂ ਨੇ ਕਿਸ ਤਰ੍ਹਾਂ, ਸਾਡੇ ਇਤਿਹਾਸਕਾਰਾਂ ਨੇ ਵੱਖੋ ਵੱਖਰੇ ਤਰੀਕਿਆਂ ਨਾਲ, ਅੰਮ੍ਰਿਤ ਦੀ ਮਰਯਾਦਾ ਲਿਖੀ ਹੈ ਲੇਕਿਨ ਸਾਨੂੰ ਕਿਸੇ ਨਾਲ ਵਿਰੋਧ ਨਹੀਂ, ਸਾਡਾ ਕਿਸੇ ਨਾਲ ਰੌਲਾ ਨਹੀਂ। ਸਾਨੂੰ ਸਤਿਗੁਰੂ ਰਾਮ ਸਿੰਘ ਨੇ ਇਹ ਹੁਕਮ ਦਿੱਤਾ ਹੈ, ਅਸੀਂ ਇਸ ਢੰਗ ਨਾਲ ਇਹ ਛਕਾਉਣਾ ਹੈ।

ਮੈਂ ਇਸ ਤੋਂ ਬਿਨਾਂ ਹੋਰ ਹੁਣ ਅਰਜ਼ ਕਰਨ ਵਾਲਾ, ਮੇਰਾ ਸਰੀਰ ਨਹੀਂ ਆਖੇ ਲੱਗਦਾ। ਬੱਸ, ਮੈਂ ਇੱਥੇ ਹੀ ਸਮਾਪਤ ਕਰਦਾ ਹਾਂ। ਸਵੇਰੇ ਕਹਿੰਦੇ ਹਨ ਕਿ ਇੱਕ ਅੱਧ ਪਿੱਛੇ ਰਹਿ ਗਏ ਸਨ, ਅਨੰਦ ਕਾਰਜ ਵਾਲੇ। ਸਾਡੇ



ਐਸਾ ਹੀ ਕੰਮ ਹੈ, ਸਤਿਗੁਰਾਂ ਨੇ ਸਾਨੂੰ ਏਨੀ ਵੱਡੀ ਛੁੱਟੀ ਦਿੱਤੀ ਹੋਈ ਹੈ—ਬਈ, ਅਨੰਦ ਦਾ ਕਦੇ ਐਸਾ ਵਕਤ ਆ ਜਾਵੇ ਕਿ ਵੇਦੀ ਗੱਡ ਕੇ ਨਾ ਪੜ੍ਹਾਇਆ ਜਾਵੇ, ਪਰ ਕਦੇ ਐਸਾ ਵਕਤ ਆ ਜਾਏ ਸਾਨੂੰ ਇਹ ਇਜਾਜ਼ਤ ਹੈ, ਕੜਾਹ ਪ੍ਰਸ਼ਾਦ ਕਰਕੇ, ਲੜਕੇ ਲੜਕੀ ਨੂੰ ਖੜੇ ਕਰਕੇ, ਅਰਦਾਸਾ ਸੋਧ ਦੇਈਏ ਤੇ ਅਨੰਦ ਦੇ ਪੰਜ ਪੌੜੇ ਪੜ੍ਹ ਦੇਈਏ—ਅਸੀਂ ਇਹ ਕਰ ਸਕਦੇ ਹਾਂ।

ਨਾਮਧਾਰੀਆਂ ਦੀ ਮਰਯਾਦਾ, ਸ਼ੇਖੂਪੁਰੇ ਦੇ ਜ਼ਿਲ੍ਹੇ 'ਚ ਆਪਸ ਵਿੱਚ ਪਿਆਰ ਸੀ ਭਰਾਵਾਂ ਦਾ ਜ਼ਿਮੀਦਾਰ ਸਿੰਘ ਜਿਹੜੇ ਦੂਜੇ ਸਨ ਜਦੋਂ ਨਾਮਧਾਰੀ ਮੇਲਿਆਂ 'ਚ ਜਾਣਾ, ਉਹਨਾਂ ਕਹਿਣਾ—ਕੂਕੇ ਕੁੜੀਆਂ ਇਉਂ ਜਿਵੇਂ ਡੰਗਰ ਲਿਜਾਕੇ ਫੜਾ ਦੇਈਦੇ ਨੇ, ਇਉਂ ਕਰਦੇ ਨੇ। ਐਸਾ ਵੇਲਾ ਆਇਆ ਜਿਦਣ ਰੌਲਾ ਪਿਆ ਚੂਹੜਕਾਣੇ ਕੈਂਪ ਲੱਗਿਆ, ਅਸੀਂ ਤਾਂ ਉਹਨਾਂ ਨੂੰ ਅਨੰਦ ਪੜ੍ਹਾ ਕੇ, ਅੰਮ੍ਰਿਤ ਬਣਾ ਕੇ, ਛਕਾ ਕੇ ਤੇ ਕੜਾਹ ਪ੍ਰਸ਼ਾਦ ਬਣਾ ਕੇ ਛਕਾਉਨੇ ਹਾਂ। ਉਹਨਾਂ ਉਂਜ ਹੀ ਉਸ ਵੇਲੇ ਆਖਿਆ, ਬਈ ਆਹ ਤੁਹਾਡੀ ਅਮਾਨਤ ਹੈ, ਲੈ ਜਾਓ—ਨਾ ਭਜਨ, ਨਾ ਅਰਦਾਸ, ਕੁਝ ਨਹੀਂ। ਮੈਂ ਇਸ ਤੋਂ ਅੱਗੇ ਹੁਣ ਨਹੀਂ ਜਾਣਾ।

## ਨਾਮ ਜਪੋ

ਹੁਣ ਕੱਲ ਜੇ ਕੋਈ ਵਕਤ ਮਿਲਿਆ ਤਾਂ ਦੇਖੋ, ਪਤਾ ਕੁਛ ਨਹੀਂ, ਕੱਲ ਦਾ ਦਿਨ ਹੈ ਸੋਮਵਾਰ ਦਾ, ਫਿਰ ਅਰਜ਼ ਕਰਾਂਗਾ ਸਾਧ ਸੰਗਤ ਅੱਗੇ। ਮੈਂ, ਹੁਣ ਇਹੋ ਹੀ ਅਰਜ਼ ਕਰਨੀ ਹੈ—ਸਾਨੂੰ ਜਿਹੜਾ ਤੁਸੀਂ ਚੌਕੀਦਾਰਾ ਸੰਭਾਲਿਆ ਹੈ, ਸਤਿਗੁਰਾਂ ਵੱਲੋਂ ਸਾਧ ਸੰਗਤ ਵਿੱਚ, ਉਹ ਇਹ ਹੈ, ਕਿ ਲੋਕੋ—ਮਾਸ ਛੱਡੋ—ਸ਼ਰਾਬ ਛੱਡੋ—ਚੋਰੀ ਛੱਡੋ—ਯਾਰੀ ਛੱਡੋ—ਝੂਠ ਨਾ ਬੋਲੋ—ਧੋਖੇ ਨਾਲ ਕਿਸੇ ਨਾਲ ਵਿਹਾਰ ਨਾ ਕਰੋ—ਕਿਸੇ ਦੇ ਪੈਸੇ ਲੈ ਕੇ ਨਾ ਦੱਬੋ। ਸਤਿਗੁਰਾਂ ਕਿਹਾ ਹੈ—ਕਰਜ਼ਾ ਲੈਣਾ, ਲੈ ਕੇ ਨਾ ਦੇਣਾ, ਚੋਰੀ ਧਾੜੇ ਥੀਂ ਭੀ ਬਡਾ ਪਾਪ ਹੈ, ਕਿਉਂਕਿ ਵਿਸਾਹ ਘਾਤ ਹੁੰਦਾ ਹੈ। ਇਸ਼ਨਾਨ ਕਰਿਆ ਕਰੋ। ਨਾਮ ਜਪਿਆ ਕਰੋ। ਇਸ ਤੋਂ ਬਗੈਰ, ਗੁਰੂ ਗੋਬਿੰਦ ਸਿੰਘ ਦਾ ਇਹ ਹੁਕਮ—ਸਤਿਗੁਰੂ ਰਾਮ

ਸਿੰਘ ਜੀ ਨੇ ਸੁਣਾਇਆ ਹੈ ਕਿ–

*ਖਲਕ ਖਾਲਕ, ਖੀਸ, ਈਸ, ਮੂਸ, ਹਿੰਦੂ,*
*ਖਲਕ ਪੀਸ ਦਿਖਾਊਂ ਦੀਪ।*

ਹੋਊ ਆਟਾ ਸਣੇ ਰਾਜਿਆਂ ਪਰਜਿਆਂ ਨਹੀਂ ਦਲੀਆ ਹੋਊ। ਹੁਣ ਚੱਕੀ ਤਿਆਰ ਹੋ ਰਹੀ ਹੈ, ਗਲਾ ਪੈਣ ਵਾਲਾ ਹੈ। (ਸਿੱਖਾਂ) ਅਰਜ਼ ਕਰੀ—ਬਚਣ ਦਾ ਤਰੀਕਾ ? ਉਹਨਾਂ ਕਿਹਾ—ਜਿਹੜੇ ਚੱਕੀ 'ਚ ਕਿੱਲੀ ਦੇ ਨਾਲ ਦਾਣੇ ਲੱਗੇ ਰਹਿਣ, ਉਹ ਬਚ ਰਹਿੰਦੇ ਹਨ, ਉਹ ਨਹੀਂ ਪੀਸੇ ਜਾਂਦੇ। ਜਿਹੜੇ ਨਾਮ ਨਾਲ ਜੁੜਨਗੇ, ਸਤਿਗੁਰੂ ਦੇ ਲੜ ਲੱਗ ਕੇ ਭਜਨ ਕਰਨਗੇ, ਉਹਨਾਂ ਨੂੰ ਕੁਛ ਨਹੀਂ ਹੁੰਦਾ।

**ਅਬ ਕਲੂ[੧] ਆਇਓ ਰੇ।।**

ਗੁਰੂ ਜੀ ਕਹਿੰਦੇ ਹਨ–

**ਇਕੁ ਨਾਮੁ ਬੋਵਹੁ[੨] ਬੋਵਹੁ।।**
**ਅਨ[੩] ਰੂਤਿ[੪] ਨਾਹੀ ਨਾਹੀ।।**
**ਮਤੁ ਭਰਮਿ ਭੂਲਹੁ ਭੂਲਹੁ।।**
**– ਮਨ[੫] ਰੁਤਿ[੬] ਨਾਮ ਰੇ।।**

*–ਬਸੰਤ ਮ:੫, ਪੰਨਾ–੧੧੮੫*

**ਸਤਜੁਗਿ ਸਤੁ[੭] ਤੇਤਾ[੮] ਜਗੀ[੯] ਦੁਆਪਰਿ ਪੂਜਾ ਚਾਰ[੧੦]।।**
**ਤੀਨੌ ਜੁਗ ਤੀਨੌ ਦਿੜੇ[੧੧] ਕਲਿ[੧੨] ਕੇਵਲ[੧੩] ਨਾਮ ਅਧਾਰ[੧੪]।।**

*–ਗਉੜੀ ਕਬੀਰ ਜੀ, ਪੰਨਾ–੩੪੬*

ਬਿਨਾਂ ਨਾਮ ਜਪਣ ਤੋਂ। ਇਹ ਵੀ ਕਈ ਸੱਜਣ ਗੱਲ ਕਰਦੇ ਨੇ—ਮਨ ਨਾਲ ਨਾਮ। ਜਪਣ ਸ਼ਬਦ ਜਿਹੜਾ ਹੈ, ਇਹਦਾ ਮਨ ਨਾਲ ਕੋਈ ਸੰਬੰਧ ਨਹੀਂ। ਮਨ ਯਾਦ ਕਰਨ ਵਾਲੀ ਚੀਜ਼ ਹੈ, ਜਪਣ ਵਾਲੀ ਨਹੀਂ ਹੈ। ਲੋਕਾਂ ਨੂੰ ਪੁੱਠੇ ਰਸਤੇ—ਰਸਨਾ ਤੋਂ ਭਜਨ ਕਰਨੋ ਬੰਦ ਕਰਕੇ—ਲਾਉਂਦੇ ਹਨ ਜਿਹੜੇ, ਬਈ ਮਨ ਨਾਲ ਨਾਮ ਜਪੋ, ਰਸਨਾ ਨਾਲ ਨਾ ਜਪੋ—ਇਹ ਨਹੀਂ। ਜਦੋਂ ਰਸਨਾ ਨਾਲ ਜਪੋ, ਉਦੋਂ ਮਨ ਦਾ ਵੀ ਧਿਆਨ ਨਾਲ ਜੋੜੋ, ਬਈ ਮੈਂ ਜਪਦਾ ਹਾਂ। ਕੰਨਾਂ ਨਾਲ, ਆਪਣਿਆ ਕੰਨਾਂ ਨਾਲ ਸੁਣੇ, ਏਦੂੰ ਜ਼ਿਆਦਾ ਨਾ



ਜਾਵੇ, ਕਿਸੇ ਨੂੰ ਨਾ ਸੁਣੇ, ਆਪਣੇ ਕੰਨਾਂ ਨੂੰ ਪਤਾ ਲੱਗੇ। ਜਿਸ ਤਰ੍ਹਾਂ ਸਵੇਰੇ ਰਾਗੀਆਂ ਸ਼ਬਦ ਪੜ੍ਹਿਆ ਸੀ।

**ਰਸਨਾ ਰਮਤ[੧੫] ਸੁਨਤ ਸੁਖੁ ਸ੍ਰਵਨਾ[੧੬]**
**ਚਿਤ ਚੇਤੇ ਸੁਖੁ ਹੋਈ।।**
**ਕਹੁ ਭੀਖਨ ਦੁਇ ਨੈਨ ਸੰਤੋਖੇ[੧੭]**
**ਜਹ ਦੇਖਾਂ ਤਹ ਸੋਈ।।**

*–ਸੋਰਠ ਭੀਖਨ ਜੀ, ਪੰਨਾ–੬੫੯*

ਸਾਰਿਆਂ 'ਚ ਆਪਣਾ ਆਪ ਜਾਣੋ। ਹਰ ਇੱਕ ਜੀਅ ਜੰਤ 'ਚ ਆਪਣਾ ਆਪ ਜਾਣੋ।

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ।।**

*–ਗਉੜੀ ਵਾਰ ਮ:੫, ਪੰਨਾ–੩੨੨*

ਜੇ ਤੁਸੀਂ ਕਿਸੇ ਨੂੰ ਦੁੱਖ ਨਾ ਦਿਉਗੇ ਤੇ ਸਤਿਗੁਰੂ ਦੇ ਘਰ 'ਚ ਪੱਤ ਨਾਲ ਜਾਓਗੇ। ਜੇ ਕਿਸੇ ਨੂੰ ਦੁੱਖ ਦਿਓਗੇ, ਤੁਸੀਂ ਜਾਣੋ। ਮੈਂ ਅਰਜ਼ ਕਰਨੀ ਸੀ, ਏਨੀ ਕਰਕੇ, ਹੁਣ ਮੇਰਾ ਸਰੀਰ ਨਹੀਂ ਮੰਨਦਾ। ਹੁਣ ਦੀਵਾਨ ਵਾਲੇ ਲਾਉਣਗੇ। ਸਤਿ ਸ੍ਰੀ ਅਕਾਲ।



## ਸ਼ਬਦਾਰਥ

੧ ਕਲਜੁਗ।
੨ ਬੀਜੇ।
੩ ਹੋਰ ਕਰਮਾਂ ਦੇ ਕਰਨ ਦਾ।
੪ ਵੇਲਾ।
੫ ਹੇ ਪਿਆਰੇ।
੬ ਨਾਮ ਜਪਣ ਦਾ ਸਮਾਂ ਹੈ।
੭ ਸੱਚ ਪ੍ਰਧਾਨ ਸੀ।
੮ ਤਰੇਤਾ ਜੁਗ।
੯ ਜਗ ਕਰਣੇ ਪ੍ਰਧਾਨ ਸਨ।
੧੦ ਸਰੇਸ਼ਟ ਪੂਜਾ ਕਰਨੀ ਪ੍ਰਧਾਨ ਸੀ।
੧੧ ਦ੍ਰਿੜ, ਪਰਚਲਤ ਸਨ।
੧੨ ਕਲਜੁਗ ਵਿੱਚ।
੧੩ ਸਿਰਫ।
੧੪ ਆਸਰਾ।
੧੫ ਜ਼ਬਾਨ ਨਾਲ ਉਚਾਰਨਾ।
੧੬ ਕੰਨਾ ਨਾਲ ਸੁਣਕੇ ਸੁਖ ਹੁੰਦਾ ਹੈ।
੧੭ ਸੰਤੋਖਵਾਨ ਹੋਏ।

# ਅਫ਼ਰੀਕਾ ੨੪–੩–੧੯੫੯
# ੭

## ਹੋਲਾ ਮਹੱਲਾ, ਕੰਪਾਲਾ, ਯੁਗੰਡਾ

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**
**ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ॥**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ॥**

ਮਾਨ ਯੋਗ ਸਾਧ ਸੰਗਤ, ਮਾਈਓ ਤੇ ਭਾਈਓ, ਜਿਹੜੇ ਸੱਜਣ ਅੰਦਰ ਖੜੇ ਹਨ, ਉਹ ਕਿਰਪਾ ਕਰਕੇ ਬਹਿ ਜਾਣ ਤੇ ਬਹੁਤ ਕਿਰਪਾ ਹੋਵੇ, ਕਿਉਂਕਿ ਖੜਿਆਂ ਹਿਲਜੁਲ ਰਹਿੰਦੀ ਹੈ, ਫਿਰ ਬਿਰਤੀ ਕੰਮ ਨਹੀਂ ਕਰਦੀ। ਇਹ ਉਹਨਾਂ ਦੀ ਬੜੀ ਮਿਹਰਬਾਨੀ ਹੈ। ਬੈਠ ਕੇ ਦਰਸ਼ਨ ਦੇਣ। ਜੇ ਕਿਸੇ ਨੂੰ ਬੈਠਣ 'ਚ ਤਕਲੀਫ ਹੋਵੇ ਤਾਂ ਫਿਰ ਉਹਦੀ ਮਰਜ਼ੀ ਹੈ, ਉਹ ਜਾਵੇ ਤਾਂ ਆਪਣੀ ਖੁਸ਼ੀ ਨਾਲ, ਲੇਕਿਨ ਅੰਦਰ ਖੜਾ ਨਾ ਕੋਈ ਰੁਵੇ। ਸੇਵਕਾਂ ਅੱਗੇ ਅਰਜ਼ ਹੈ—ਫਿਰ ਤੁਰ ਕੇ, ਹੱਥ ਜੋੜ ਕੇ, ਕਿਸੇ ਨੂੰ ਦਬਾ ਕੇ ਨਹੀਂ, ਕਿਸੇ ਨਾਲ ਲੜਾਈ ਨਹੀਂ।

## ਸਾਰੇ ਰਲ ਕੇ ਚੱਲੋ

ਮੈਂ ਅੱਜ ਤੁਹਾਡੇ ਅੱਗੇ ਜਿਹੜੀ ਚੀਜ਼ ਰਾਤ ਸਰਦਾਰ ਕਿਸ਼ਨ ਸਿੰਘ ਹੁਰਾਂ ਨੇ ਕਹੀ ਸੀ, ਉੱਥੋਂ ਹੀ ਸ਼ੁਰੂ ਕਰਕੇ—ਅੱਗੇ ਜੋ ਕਰਤੇ ਨੂੰ ਭਾਵੇ—ਅਰਜ਼ ਕਰਾਂਗਾ ਕੁਛ, ਜਿਹੜੀ ਧਿਆਨ ਨਾਲ ਸੁਣਨੀ ਔਰ ਆਪਣੇ ਕੋਲ ਕੋਈ ਗੱਲਾਂ



ਨੋਟ ਕਰ ਲੈਣੀਆਂ। ਜੇ ਕਿਸੇ ਦਾ ਕੱਲ ਨੂੰ ਉਹਨਾਂ ਬਾਬਤ, ਕਿਸੇ ਗੱਲ ਤੇ ਵਿਚਾਰ ਨੂੰ ਚਿਤ ਕਰੇ—ਜਿਹੜਾ ਕੰਮ ਕਰਨਾ ਹੈ, ਅਸਾਂ ਰਲਕੇ ਕਰਨਾ ਹੈ—ਉਹਦੇ 'ਚ ਅਗਰ ਕੋਈ ਵਾਧਾ ਘਾਟਾ ਹੋਵੇ ਤਾਂ ਉਹ ਦੱਸ ਦੇਵੇ, ਅਸੀਂ ਬਹਿਕੇ, ਉਹਦੇ ਤੇ ਸੋਚ ਕੇ ਹੋਰ ਅੱਗੇ ਤੁਰ ਪਵਾਂਗੇ। ਕੰਮ ਇਸੇ ਤਰ੍ਹਾਂ ਹੋਇਆ ਕਰਦੇ ਨੇ। ਕਦੇ ਨਹੀਂ ਹੁੰਦਾ ਕਿ ਇੱਥੇ ਪੱਥਰ ਤੇ ਲੀਕ ਕੱਢ ਦਿੱਤੀ, ਕਿ ਕੋਈ ਬੋਲੇ ਨਾ। ਜਿਹੜੀ ਕਿਸੇ ਨੂੰ ਓਦੂੰ ਚੰਗੀ ਵਿਚਾਰ ਆਵੇ, ਜੇ ਅਸੀਂ ਬੈਠ ਕੇ ਅੰਦਰ ਕੋਈ ਨਾ ਕੋਈ ਗੱਲ ਵਿਚਾਰਕੇ ਉਹਦੇ ਵਿੱਚ ਹੋਰ ਚੰਗੀ ਪਾ ਲਵਾਂਗੇ, ਸਾਡੀ ਹੋਰ ਚੰਗੀ ਹੋ ਜਾਊ।

ਇੱਕ ਯਾਦ ਛੋਟੇ ਹੁੰਦਿਆਂ ਦੀ ਗੱਲ ਆ ਗਈ ਹੈ। ਚਾਰ ਦਰਵੇਸ਼ ਕਿਤਾਬ ਸੀ, ਉਹਦੇ 'ਚ ਇੱਕ ਫਕੀਰ ਇੱਕ ਜਗ੍ਹਾ, ਸਾਧੂ ਬੜਾ ਇਲਾਜ ਕਰਨ ਵਾਲਾ ਸੀ। ਇੱਕ ਆਦਮੀ ਦੇ ਕੰਨ ਵਿੱਚੋਂ ਦੀ ਕੰਨਖਜੂਰਾ ਲੰਘ ਗਿਆ—ਕੋਈ ਕਨਕੋਲ ਕਹਿੰਦੇ ਨੇ—ਉਹਦੇ ਸਿਰ ਨੂੰ ਜਾ ਕੇ ਉਹਨੇ ਦਿਮਾਗ ਪਕੜ ਲਿਆ। ਦਿਮਾਗ ਜਿਸ ਵੇਲੇ ਪਕੜ ਲਿਆ, ਉਹ ਬੜੇ ਸਿਆਣੇ ਸਾਧੂ ਸਨ। ਹੁਣ ਅਸੀਂ ਅੱਜ ਕਹਿ ਨਹੀਂ ਸਕਦੇ, ਲੋਕ ਕਹਿੰਦੇ ਨੇ ਕਿ ਡਾਕਟਰੀ ਬੜੀ ਵੱਡੀ ਚੀਜ਼ ਹੈ, ਪਰ ਸਾਡੇ ਚਰਕ ਆਦਿ ਗ੍ਰੰਥਾਂ ਨੇ ਵਾਲ ਦੇ ਚੀਰਨ ਦੇ ਹਥਿਆਰ ਦੱਸੇ ਹੋਏ ਹਨ। ਲੋਕ ਰਹਿ ਗਏ, ਛੱਡ ਬੈਠੇ ਆਪਣੀ ਗੱਲ ਨੂੰ। ਤਾਂ, ਉਹਨਾਂ ਨੇ ਦੇਖਿਆ—ਇੱਥੋਂ ਉਹਨਾਂ ਨੇ ਉਹਦੀ ਖੋਪਰੀ ਖੋਲ੍ਹੀ। ਉਤਲੀ ਖੋਪਰੀ ਜਿਸ ਵੇਲੇ ਖੋਲ੍ਹੀ ਤਾਂ ਉਹਨਾਂ ਦੇਖਿਆ ਕਿ—ਉਸ ਦੀ ਕਰੀਬ ਸੌ ਲੱਤ ਹੁੰਦੀ ਹੈ ਖਜੂਰੇ ਦੀ—ਉਸ ਨੇ ਉਹ ਪਕੜਿਆ ਹੋਇਐ। ਤਾਂ, ਜਿਸ ਵੇਲੇ ਚਿਮਟੀ ਨਾਲ ਚੁੱਕਣ ਲੱਗੇ ਫੜਕੇ, ਤਾਂ ਉਹਨਾਂ ਦਾ ਚੇਲਾ ਕਹਿੰਦਾ—ਮਹਾਰਾਜ, ਜ਼ਰਾ ਕੁ ਠਹਿਰੋ। ਉਹ ਇੱਕ ਤੋੜ ਤਪਾ ਲਿਆਇਆ। ਜੇ ਉਸ ਤਰ੍ਹਾਂ ਚੁੱਕਦੇ, ਚਰਬੀ ਨਾਲ ਚੁੱਕੀ ਜਾਣੀ ਸੀ, ਉਹਨੇ ਤਪੇ ਹੋਏ ਤੋੜ ਨੂੰ ਉਹਦੇ ਦਰਮਿਆਨ ਲੱਕ ਉੱਤੇ ਲਾ ਦਿੱਤਾ—ਉਹਦੀਆਂ ਲੱਤਾਂ ਛੁੱਟ ਗਈਆਂ। ਇਹ ਕੋਈ ਬੜੀ ਗੱਲ ਨਹੀਂ, ਇਸ ਨੂੰ ਅਸੀਂ ਛੋਟਾ ਨਾ ਮੰਨੀਏ। ਕਿਸੇ ਨੂੰ ਏਦੂੰ ਚੰਗੀ ਚੀਜ਼ ਆਵੇ ਤਾਂ ਸਾਨੂੰ ਹੋਰ ਦੱਸੇ, ਅਸੀਂ ਉਹਨੂੰ ਮੰਨੀਏ।

ਅਰਜ਼ ਇਹ ਹੈ, ਪਹਿਲੀ ਚੀਜ਼ ਹੈ ਜਿਹੜੀ ਮੈਂ ਮਾਈਆਂ ਅੱਗੇ ਅਰਜ਼ ਕਰਨੀ ਹੈ। ਇੱਕ ਤਾਂ ਮੈਂ ਇਹ ਆਪਣੀ ਅਰਜ਼ ਕਰਨੀ ਹੈ ਕਿ ਨੌਂ ਤੋਂ ਗਿਆਰਾਂ ਤਕ ਟਾਈਮ ਵਿੱਚ ਕੋਈ ਮਾਈ ਉੱਥੇ (ਸਤਿਗੁਰੂ ਜੀ ਦੇ ਡੇਰੇ) ਬੇਸ਼ਕ ਜਾਵੇ। ਜਿਹੜੀਆਂ ਮਾਈਆਂ ਦੀ ਮਰਯਾਦਾ ਹੈ, ਜਿਹੜੀਆਂ ਨਹੀਂ (ਖੁੱਲ੍ਹਾ) ਪਰਸ਼ਾਦਾ ਛਕਦੀਆਂ—ਉਹ ਜਾਣ, ਦੂਜੀਆਂ ਸਾਡੇ ਤੇ ਇਹ ਕਿਰਪਾ ਕਰਨ, ਉੱਥੇ ਸਾਰਾ ਦਿਨ ਰੌਲਾ ਨਾ ਰੱਖਣ। ਮੇਰਾ ਸਰੀਰ ਇਹ ਚੀਜ਼ ਨਹੀਂ ਮੰਨਦਾ, ਜਾਂ ਫਿਰ ਮੈਂ ਡੇਰਾ ਛੱਡ ਕੇ ਕਿਤੇ ਲਾਂਭੇ ਚਲਾ ਜਾਵਾਂ। ਦੀਵਾਨ ਅਸੀਂ ਸੁਣ ਸਕਦੇ ਹਾਂ, ਬੈਠ ਸਕਦੇ ਹਾਂ। ਸਾਰਾ ਦਿਨ ਸਾਥੋਂ ਨਹੀਂ ਇਹ ਧੱਕੇ ਝੱਲੇ ਜਾਂਦੇ। ਜਿੰਨਾਂ ਚਿਰ ਉੱਥੇ ਵਕਤ ਹੈ ਕੰਮ ਦਾ, ਉਸ ਵੇਲੇ ਕੋਈ ਜਾਵੇ। ਹਰ ਵਕਤ—ਫਿਰ ਜੇ ਕੋਈ ਸਰੀਰ ਦੂਜਾ ਕਹੇ, ਤਾਂ ਕਿਸੇ ਦੇ ਚਿਤ 'ਚ ਹੁੰਦਾ ਹੈ ਬਈ, ਇਸ ਮਾਈ ਨੂੰ ਕਿਸੇ ਨੇ ਕਿਉਂ ਕੁਛ ਕਿਹਾ।

## ਮਾਈਆਂ ਦਾ ਨਿਯਮ

ਮਾਈਆਂ ਦੇ ਹੱਥ ਵਿੱਚ—ਅਰਧ ਸਰੀਰੀ—ਕਬੀਰ ਜੀ ਨੇ ਇਹਨੂੰ ਲਿਖਿਐ। ਅੱਧਾ ਹਿੱਸਾ ਇਹਦਾ ਪਾਇਐ। ਮਹਾਰਾਜ ਨੇ ਆਸਾ ਰਾਗ ਵਿੱਚ ਜਦੋਂ ਵਾਰ ਉਚਾਰੀ ਹੈ–

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

*–ਮ:੧, ਪੰਨਾ–੪੭੩*

ਜਿਹਨਾਂ ਤੋਂ ਰਾਜੇ ਪੈਦਾ ਹੁੰਦੇ ਹਨ, ਉਹਨਾਂ ਨੂੰ ਮੰਦਾ ਕਿਉਂ ਆਖੀਏ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮੇ 'ਚ ਇੱਕ 'ਚ ਲਿਖਿਐ—ਕਿ ਲੜਕੀਆਂ ਮਾਰਨ ਦਾ ਬੜਾ ਦੋਸ਼ ਹੈ, ਇਸਤ੍ਰੀ ਦੇ ਗੁਣ ਮੇਰੇ ਤੋਂ ਕਹੇ ਨਹੀਂ ਜਾਂਦੇ। ਹੁਣ ਮਾਈਆਂ ਅਗੇ ਅਰਜ਼ ਇਹ ਹੈ, ਐਸ ਵੇਲੇ ਲੱਗੀ ਹੋਈ ਹੈ ਧਾਹ। ਜਿਸ ਵੇਲੇ ਹੜ੍ਹ ਆਉਂਦਾ ਹੈ ਨ, ਉਹ ਦਰਿਆ ਚੜ੍ਹਦਾ ਹੈ, ਜਿਹੜੇ ਲੋਕ ਆਪਣੇ ਖੇਤਾਂ ਦੇ ਦੁਆਲੇ, ਰਲ ਕੇ, ਇਕੱਠੇ ਬਹਿ ਕੇ, ਬੰਨ੍ਹ ਲਾ ਲੈਣ ਉਹ ਆਪਣੀਆਂ ਪੈਲੀਆਂ ਬਚਾ ਲੈਂਣ, ਜੇ ਇਕੱਠੇ ਹੋ ਕੇ ਨਾ ਲਾਉਣ, ਇਕੱਲੇ ਇਕੱਲੇ ਦੀ ਟੋਕਰੀ ਨਾਲ ਕੁਝ ਨਹੀਂ ਬਣਦਾ, ਨਾਲ



ਹੀ ਰੋੜ੍ਹੀ ਜਾਂਦਾ ਹੈ। ਔਲਾਦ ਨੂੰ ਅੱਛਾ ਬਣਾਉਣ ਵਾਸਤੇ, ਪਹਿਲਾ ਵਕਤ ਮਾਤਾ ਸਾਡੀਆਂ ਦਾ ਹੈ। ਮਾਈਆਂ ਸਾਡੀਆਂ ਨੂੰ ਚਾਹੀਦਾ ਹੈ ਕਿ ਮਾਈਆਂ ਸਾਡੀਆਂ ਤੜਕੇ ਉੱਠਿਆ ਕਰਨ, ਇਸ਼ਨਾਨ ਕਰਨ। ਇਸ਼ਨਾਨ ਕਰਕੇ ਮਾਈਆਂ ਦੁੱਧ ਰਿੜਕਣ। ਮੈਂ ਇਹ ਜ਼ਰੂਰ ਕ੍ਹਵਾਂਗਾ ਕਿ ਜੇ ਉਹਨਾਂ ਨੇ ਆਪਣੀ ਸਿਹਤ ਚੰਗੀ ਰੱਖਣੀ ਹੈ, ਭਾਵੇ ਇੱਕ ਇੱਕ ਸੇਰ ਆਟਾ ਪੀਹਣ, ਉਹ ਚੱਕੀ ਪੀਹ ਲੈਣ, ਜਿਨ੍ਹਾਂ ਦੇ (ਘਰ) ਦੁੱਧ ਰਿੜਕਣ ਨੂੰ ਨਹੀਂ। ਉਹ ਮਾਈਆਂ, ਨਾਲ ਬੱਚਿਆਂ ਨੂੰ ਭੀ ਉਠਾਉਣ। ਜੋ ਮਾਈਆਂ ਕਰਨਗੀਆਂ, ਪਹਿਲਾ ਵਕਤ ਮਾਈਆਂ ਦੇ ਬੱਚਿਆਂ ਦਾ ਮਾਈਆਂ ਦੇ ਸਿਰ ਉੱਤੇ ਹੈ। ਸਾਡੀ ਔਲਾਦ —ਜਿਹੜੇ ਬੂਟੇ ਜੰਮਦੇ ਸਿੱਧੇ ਉੱਗ ਪੈਣਗੇ, ਜਿਨ੍ਹਾਂ ਨੂੰ ਜੰਮਦਿਆਂ ਨੂੰ ਕੋਈ ਖਰਾਬੀ ਨਾ ਪਹੁੰਚੁ, ਉਹ ਵੱਡੇ ਹੋ ਕੇ ਜ਼ਰੂਰ ਚੰਗਾ ਫਲ ਦੇਣਗੇ। ਮਾਤਾਵਾਂ ਆਪ ਉੱਠਣ, ਆਪ ਇਸ਼ਨਾਨ ਪਾਣੀ ਕਰਨ ਔਰ ਇਹ ਮੈਂ ਸਭਨਾਂ ਅੱਗੇ ਹੀ ਅਰਜ਼ ਕਰਾਂਗਾ—ਜਿਸ ਤਰ੍ਹਾਂ ਭੀ ਜਪਦੇ ਹੋ, ਜਿਸ ਤਰ੍ਹਾਂ ਵੀ ਕਰਦੇ ਹੋ ਤੁਸੀਂ–

**ਜਿਸ ਕਾ ਦੀਆ ਪੈਨੈ ਖਾਇ॥**
**ਤਿਸੁ ਸਿਉ ਆਲਸੁ ਕਿਉ ਬਨੈ ਮਾਇ॥**

*–ਗਉੜੀ ਮ:੫, ਪੰਨਾ–੧੯੫*

ਉਸ ਸਤਿਗੁਰੂ ਨੇ ਤੁਹਾਨੂੰ ਸਭ ਕੁਛ ਦਿੱਤਾ ਹੈ। ਘੱਟ ਤੋਂ ਘੱਟ ਇੱਕ ਘੰਟਾ ਵੀ ਜੇ ਤੁਸੀ ਉਸ ਅਕਾਲ ਪੁਰਖ ਸਤਿਗੁਰੂ ਦੇ ਵਾਸਤੇ ਵੀ ਨਹੀਂ ਜੇ ਆਪਣੇ ਕੰਮਾਂ 'ਚੋਂ ਕੱਢਦੇ, ਫਿਰ ਚੰਗੀ ਗੱਲ ਨਹੀਂ। ਜੇ ਜ਼ਿਆਦਾ ਕਰੋ ਤੇ ਬਹੁਤਾ ਚੰਗਾ ਹੈ। ਮੈਂ ਹੁਣ ਕੀ ਗੱਲ ਦੱਸਾਂ—ਜਿਸ ਵੇਲੇ ਅਸੀਂ ਅੰਬਰੀਕ ਰਾਜੇ ਦਾ ਹਾਲ ਪੜ੍ਹਦੇ ਹਾਂ ਤਾਂ ਸਾਨੂੰ ਸਮਝ ਆਉਂਦੀ ਹੈ ਕਿ ਰਾਜੇ ਸਾਡੇ ਕਿਹੋ ਜਿਹੇ ਸਨ। ਅੱਜ ਕਿਉਂ ਬੇੜਾ ਰੁੜ੍ਹਦਾ ਹੈ, ਸਾਡੇ ਰਾਜਿਆਂ ਦੇ ਕਰਮ ਨਹੀਂ ਅੱਛੇ ਰਹੇ। ਅੰਬਰੀਕ ਰਾਜਾ ਕੀ ਕਰਦਾ ਸੀ ? ਦਿਨੇ ਰਾਜ ਦਾ ਕਾਜ ਸੰਭਾਲਣਾ—ਪਹਿਲੇ ਦੋਏ ਜੀਅ, ਮਹਾਰਾਣੀ ਵੀ ਤੇ ਮਹਾਰਾਜਾ ਵੀ ਇੱਕ ਘੜੀ ਤੋਂ ਸ਼ੁਰੂ ਹੋਏ ਪਹਿਰ, ਦੋ ਪਹਿਰ, ਢਾਈ ਪਹਿਰ, ਤਿੰਨ ਪਹਿਰ—ਰਾਤ ਨੂੰ ਦੋਹਾਂ ਨੇ ਬਹਿ ਕੇ ਬੰਦਗੀ ਕਰਨੀ। ਦਿਨੇ ਰਾਜ ਦਾ ਕੰਮ ਕਰਨਾ। ਤਿੰਨ

ਪਹਿਰ ਰਾਤ ਦੇ ਜਾਗਣ ਲੱਗੇ, ਇੱਕ ਪਹਿਰ ਸੌਣ ਲੱਗੇ। ਇੱਕ ਪਹਿਰ ਤੋਂ ਅੱਧੇ ਤੇ ਆ ਗਏ, ਅੱਧੇ ਤੋਂ ਚੌਥੇ ਹਿੱਸੇ ਤੇ ਆ ਗਏ। ਇੱਕ ਘੜੀ ਰਾਤ ਸੌਣਾ। ਦਿਨੇ ਰਾਜ ਦਾ ਕੰਮ ਕਰਨਾ, ਰਾਤ ਨੂੰ ਦੋਹਾਂ ਜੀਆਂ ਨੇ ਭਜਨ ਕਰਨਾ। ਜ਼ਰਾ ਧਿਆਨ ਦੇਣਾ, ਰਾਜਿਆਂ ਦੀ ਗੱਲ ਹੈ। ਤੁਹਾਨੂੰ ਚਾਰ ਚਾਰ ਪੈਸੇ ਮਿਲ ਗਏ ਨੇ ਤੇ ਕੀ ਹੋ ਗਿਆ ਜੇ ਥੋੜਾ ਬਹੁਤਾ ਹੈ ਤੇ, ਜ਼ਰਾ ਧਿਆਨ ਮਾਰੋ।

(ਅੰਬਰੀਕ) ਅਖੀਰ ਕਹਿਣ ਲੱਗਾ ਇੱਕ ਦਿਨ—ਕਰਮਾ ਵਾਲੀਏ ਇਹ ਇੱਕ ਘੜੀ ਵੀ ਰਾਤ ਦੀ ਕਿਉਂ ਗਵਾਈਏ।

ਉਹਨੇ ਆਖਿਆ—ਮਹਾਰਾਜ ਨੀਂਦ ਆਉਂਦੀ ਹੈ।

ਚੱਕੀ ਲੈ ਆਏ, ਬਈ ਚੱਕੀ ਪੀਹ ਕੇ ਭਜਨ ਕਰੀਏ, ਨੀਂਦ ਨਾ ਤੰਗ ਕਰੇ। ਜਿਸ ਵੇਲੇ ਚੱਕੀ ਪੀਹਣ ਲੱਗੇ ਤਾਂ ਅਕਾਲ ਪੁਰਖ, ਸਤਿਗੁਰਾਂ ਨੇ ਬਾਂਹ ਫੜ ਲਈ। ਰਾਜੇ ਤੇ ਚਾਰ ਪਹਿਰ ਜਾਗਣ—ਤੁਸੀਂ ਦਿਨੇ ਭੀ ਨਾ ਜਾਗੋਂ। ਤੁਹਾਡਾ ਫਰਜ਼ ਹੈ, ਤੁਹਾਨੂੰ ਚਾਹੀਦਾ ਹੈ—ਮਾਈਆਂ ਕੀ, ਭਰਾ ਕੀ, ਇੱਥੇ ਕੋਈ ਗਿਣਤੀ ਨਹੀਂ ਕਿਸੇ ਚੀਜ਼ ਦੀ ਕਿ ਕਿਹਦੀ ਵਾਰੀ ਹੈ, ਭਾਵੇਂ ਕਿਸੇ ਨੂੰ ਅੱਗੇ ਸਤਿਗੁਰ ਕਰ ਦੇਵੇ।

ਪਹਿਲੀ ਤੇ ਮੇਰੀ ਇਹ ਅਰਜ਼ ਹੈ ਕਿ ਇਸ਼ਨਾਨ ਕਰਨਾ, ਔਰ ਨਾਮ ਜਪਣਾ। ਬਾਣੀ ਪੜ੍ਹੋ, ਜਿੰਨੀ ਕੰਠ ਹੈ ਓਨੀ ਪੜ੍ਹੋ। ਇਸੇ ਤਰ੍ਹਾਂ ਜੇ ਮਾਤਾ ਸਾਡੀਆਂ ਕਰਨ ਤੇ ਸਾਡੇ ਬੱਚਿਆਂ ਦੇ ਕੰਨਾਂ 'ਚ ਉਹਨਾਂ ਦੇ ਕੋਲੋਂ ਗੁਰਬਾਣੀ ਦੀ ਧੁਨ ਪਵੇ। ਉੱਠਦਿਆਂ ਹੀ—ਵੇ ਮਰ ਗਿਐਂ, ਫੜ ਪਿਉ ਦੀ ਦਾੜ੍ਹੀ, ਤੇ ਉਹ ਕਹੇ ਫੜ ਮਾਂ ਦੀ ਗੁੱਤ—ਅਸੀਂ ਇਹੋ ਕੁਛ ਸਿਖਾਉਂਦੇ ਹਾਂ। ਦੱਸੋ—ਗੁਰੂ ਨਾਨਕ ਨੇ ਕੀ ਕੀਤੈ—ਗੁਰੂ ਗੋਬਿੰਦ ਸਿੰਘ ਨੇ ਕੀ ਬਣਾਇਐ—ਸਾਹਿਬਜ਼ਾਦੇ ਕਿਸ ਤਰ੍ਹਾਂ ਸ਼ਹੀਦ ਹੋਏ—ਸਤਿਗੁਰੂ ਰਾਮ ਸਿੰਘ ਨੇ ਕੀ ਕੀਤੈ—ਮਲੇਰ ਕੋਟਲੇ ਕਿਵੇਂ ਸਿੱਖ ਸ਼ਹੀਦ ਹੋਏ—ਸਿੱਖਾਂ ਨੇ ਕਿਸ ਤਰ੍ਹਾਂ ਭਜਨ ਬਾਣੀ ਕੀਤੈ—ਭਾਈ ਮਨੀ ਸਿੰਘ ਦਾ ਕਿਸ ਤਰ੍ਹਾਂ ਅੰਗ ਅੰਗ ਕੱਟਿਆ ਗਿਆ ? ਤੁਹਾਡੇ ਬੱਚਿਆਂ 'ਚ ਵੀ ਉਹ ਚੀਜ਼ ਆਵੇ, ਜਦ ਤੁਸੀਂ ਇਹ ਦੱਸਣਾ ਹੀ ਨਹੀਂ। ਬਈ, ਸ਼ੈਕਸਪੀਅਰ ਦੇ ਨਾਵਲ ਮੁੰਡਿਆਂ ਨੇ ਪੜ੍ਹਨੇ, ਸਿਨੇਮਾ ਦੇਖ ਆਉਣਾ, ਤੇ ਪੱਲੇ ਕੀ ਪਵੇ।



## ਸਿਨੇਮਾ ਬੁਰੀ ਚੀਜ਼ ਹੈ

ਮੈਂ ਇਹ ਅਰਜ਼ ਕਰਾਂਗਾ ਸ਼ਰਾਬ ਦੇ ਨਾਲ ਸਿਨੇਮਾ ਬਹੁਤ ਬੁਰੀ ਚੀਜ਼ ਹੈ। ਤੁਹਾਨੂੰ ਇਹ ਬਿਮਾਰੀ ਪੈ ਗਈ ਹੈ ਬਹੁਤ ਆਦਮੀਆਂ ਨੂੰ। ਗੱਲ ਮੇਰੀ ਚੰਗੀ ਨਹੀਂ ਲੱਗਣੀ, ਧਿਆਨ ਦਿਉਗੇ ਤੇ ਪਤਾ ਲਗੇਗਾ। ਪਹਿਲੀ ਚੀਜ਼ ਤੇ ਇਹ ਹੈ—ਬਈ, ਰਾਤ ਨੂੰ ਸਿਨੇਮੇ ਵਾਸਤੇ ਤੁਸੀਂ ਜਾਗਦੇ ਹੋ, ਸਿਹਤ ਖਰਾਬ ਕਰਦੇ ਹੋ; ਦੂਸਰਾ ਇਹ—ਬਈ, ਜਿਹੜੀ ਚਮਕ ਵੱਜਦੀ ਹੈ ਤੁਹਾਡੀਆਂ ਅੱਖਾਂ ਨੂੰ, ਅੱਖਾਂ ਦਾ ਨੁਕਸਾਨ ਹੁੰਦਾ ਹੈ; ਤੀਸਰਾ—ਪੈਸੇ ਤੁਸੀਂ ਰੋਜ਼ ਦਿੰਦੇ ਹੋ; ਚੌਥਾ ਤੁਹਾਡੇ ਇਖਲਾਕ ਦਾ ਤਾਂ ਜੋ ਕੁਛ ਬਣਦਾ ਹੈ, ਉਹ ਤੁਸੀਂ ਜਾਣਦੇ ਹੋ। ਮੈਨੂੰ ਤੇ ਕਿਰਪਾ ਹੈ, ਮੈਂ ਅੱਜ ਤੀਕਰ ਦੇਖ ਹੀ ਨਹੀਂ ਸਕਿਆ। ਸਿਆਮ ਵਿੱਚ ਹਜ਼ਾਰਾਂ ਦੀ ਗਿਣਤੀ 'ਚ ਨਾਮਧਾਰੀ ਸਿੱਖ ਹਨ। ਨਾਮਧਾਰੀ ਸਿੱਖ—ਕੋਈ ਮਾਈ ਚੂੜੀ ਵਾਲੀ ਸੁੱਥਣ ਬਿਨਾਂ, ਚਿੱਟੇ ਕਪੜਿਆਂ ਬਿਨਾਂ ਦੀਵਾਨ ਵਿੱਚ ਨਹੀਂ ਆਉਂਦੀ, ਕੋਈ ਸਿੱਧੀ ਪੱਗ ਬਿਨਾਂ ਸਿੱਖ ਨਹੀਂ, ਔਰ ਕੋਈ ਸਿਨੇਮਾ ਨਹੀਂ ਦੇਖਦਾ। ਕਦੇ ਸਾਲ 'ਚ ਹਜ਼ਾਰ ਡੇਢ ਆਦਮੀ 'ਚੋਂ ਜੇ ਕੋਈ ਇੱਕ ਅੱਧਾ ਗਲਤੀ ਕਰ ਲਵੇ ਤਾਂ ਉਹ ਦੀਵਾਨ 'ਚ ਖਲੋਂਦਾ ਹੈ ਆ ਕੇ। ਉਹਨਾਂ ਲੋਕਾਂ ਨੇ ਇਸੇ ਚੀਜ਼ ਤੋਂ ਫਾਇਦਾ ਉਠਾਇਆ—ਅਸਾਂ ਨੁਕਸਾਨ—ਰੂਸ ਵਾਲਿਆਂ ਨੇ; ਕਿਉਂਕਿ, ਉਹਨਾਂ ਨੇ ਸਿਨੇਮੇ 'ਚ ਹੀ ਲੋਕਾਂ ਨੂੰ ਖੇਤੀ ਕਰਨ ਦੀ ਜਾਚ ਦੱਸੀ; ਉਹਨਾਂ ਨੇ ਇੰਜੀਨੀਅਰ ਦੀ ਜਾਚ ਦੱਸੀ। ਅਸੀਂ ਲੋਕਾਂ ਦਾ ਇਖਲਾਕ ਡੇਗਣ ਵਾਸਤੇ ਬਣਾ ਲਿਆ। ਮੇਰੀ ਇਹ ਅਰਜ਼ ਹੈ, ਇਸ ਵੱਲ ਧਿਆਨ ਦੇਣਾ। ਹੌਲੀ ਹੌਲੀ ਜੇ ਛੱਡਦੇ ਛੱਡਦੇ, ਜੇ ਇਹੋ ਹੀ ਨਿਯਮ ਬਣਾਉਗੇ ਕਿ ਮਹੀਨੇ 'ਚ ਰੋਜ਼ ਦੇਖਦੇ ਹੋ ਤਾਂ ਅੱਧਾ ਕਰ ਦਿਉ, ਚੌਥਾ ਹਿੱਸਾ ਕਰ ਦਿਉ, ਹੌਲੀ ਹੌਲੀ ਛੱਡ ਦਿਉ। ਉਹ ਚੰਗੀ ਤਾਂ ਇਸੇ ਤਰ੍ਹਾਂ ਗੱਲ ਹੁੰਦੀ ਹੈ ਕਿ ਜਿਹੜੀ ਚੀਜ਼ ਇੱਕ ਵੇਰੀ ਛੱਡ ਦੇਈਏ ਤਾ ਸੌਖੇ ਹੋ ਜਾਈਦਾ ਹੈ।

ਮਾਤਾਂ ਬੱਚਿਆਂ ਨੂੰ ਰਾਤ ਨੂੰ ਬਠਾਉਣ, ਮਾਈਆਂ ਦੇ ਘਰਾਂ 'ਚ ਜਨਮ ਸਾਖੀਆਂ ਹੋਣ, ਮਾਈਆਂ ਰਾਤ ਨੂੰ ਬੱਚਿਆਂ ਨੂੰ ਜਨਮ ਸਾਖੀ ਚੋਂ ਸਾਖੀ

ਸੁਣਾਉਣ। ਫਿਰ ਜੇ ਸਾਡੇ ਭਰਾ, ਸਾਡੇ ਸਰਦਾਰ ਤੜਕੇ ਉੱਠਕੇ ਇਸ਼ਨਾਨ ਕਰਕੇ, ਗੁਰਬਾਣੀ ਪੜ੍ਹਦੇ ਹੋਣਗੇ, ਜੇ ਭਜਨ ਕਰਦੇ ਹੋਣਗੇ, ਤਾਂ ਬੱਚੇ ਵੀ ਉਹਨਾਂ ਕੋਲ ਉੱਠਣਗੇ, ਉਹ ਵੀ ਦੇਖਣਗੇ, ਉਹੋ ਹੀ ਕੁਛ ਕਰਨਗੇ, ਬੱਚਿਆਂ ਨੇ ਉਹੋ ਕੁਛ ਕਰਨਾ ਹੈ।

ਇਹਨੂੰ ਮੈਂ ਹੁਣ ਇੱਥੇ ਹੀ ਛੱਡਕੇ, ਅਗੱਲੀ ਚੀਜ਼ ਹੈ ਇਹ—ਬਈ, ਔਲਾਦ ਅੱਛੀ ਕਿਸ ਤਰ੍ਹਾਂ ਪੈਦਾ ਹੋ ਸਕਦੀ ਹੈ। ਇਹ ਬੜਾ ਵੱਡਾ ਲੰਬਾ ਮਜ਼ਮੂਨ ਹੈ ਔਰ ਇਸ ਦੀ ਲੋੜ ਬੜੀ ਭਾਰੀ ਹੈ। ਅੱਜ ਲੋਕ ਦਵਾਈਆਂ ਨਾਲ ਕੰਟਰੋਲ ਕਰਦੇ ਹਨ, ਇਹ ਬਿਲਕੁਲ ਗੱਲਤ ਰਸਤਾ ਹੈ। ਸਿਹਤ ਨਹੀਂ ਬਚ ਸਕਦੀ ਦਵਾਈਆਂ ਦੇ ਕੰਟਰੋਲ ਨਾਲ, ਨਾ ਮਾਈਆਂ ਦੀ, ਨਾ ਭਰਾਵਾਂ ਦੀ। ਸਿਹਤ ਤਾਂ ਹੀ ਬਚ ਸਕਦੀ ਹੈ ਜੇ ਇਸ ਦੇ ਮਨ ਉੱਤੇ ਕੰਟਰੋਲ ਹੋ ਕੇ ਇਸ ਨੂੰ ਸਾਂਭਿਆ ਜਾਏ। ਉਹਦੇ ਵਾਸਤੇ ਜ਼ਰਾ ਵਕਤ ਲਗਦਾ ਹੈ। ਇਹ ਬੜੀ ਜ਼ਰੂਰੀ ਚੀਜ਼ ਹੈ। ਜਿਹਦੇ ਘਰ ਧਨ ਨਹੀਂ ਹੈ, ਉਹਦੇ ਘਰ ਕੁਛ ਨਹੀਂ ਹੈ। ਜਿਸ ਆਦਮੀ ਦੇ ਮੱਥੇ ਵਿੱਚ ਮਣੀ ਦਾ ਨਿਵਾਸ ਨਹੀਂ। ਮਣੀ ਇੱਥੋਂ ਚੱਲਦੀ ਹੈ ਆਦਮੀ ਦੀ, ਜਦੋਂ ਇਹਦਾ ਮਨ ਹਿੱਲਦਾ ਹੈ ਕਿਸੇ ਵੇਲੇ ਉਹ ਇੱਥੋਂ ਚੱਲ ਜਾਂਦੀ ਹੈ। ਜੇ ਅੱਗੇ ਨਹੀਂ ਰਸਤਾ, ਜਿੱਥੇ ਰੁਕਦੀ ਹੈ ਉੱਥੇ ਹੀ ਉਹਦਾ ਨਾਸ ਕਰਦੀ ਹੈ। ਕਈ ਲੋਗ ਦਵਾਈਆਂ ਖਾਂਦੇ ਹਨ, ਦਵਾਈਆਂ ਖਾ ਕੇ ਰੋਕਦੇ ਹਨ, ਉਹਨਾਂ ਦੇ ਰੋਕਣ ਨਾਲ ਉਹਨਾਂ ਨੂੰ ਉਹ ਬਿਮਾਰੀਆਂ ਲਗਦੀਆਂ ਹਨ—ਸੁਜਾਕ ਆਦਿਕ ਦੀਆਂ ਜਿਸ ਨਾਲ ਚੀਸ ਪੈ ਜਾਂਦੀ ਹੈ ਅੰਤੜੀ 'ਚ। ਮਨ ਨੂੰ ਰੋਕ ਕੇ ਰੋਕੋ। ਇਹਦੇ ਵਾਸਤੇ ਹੋਰ ਵਕਤ ਦੀ ਲੋੜ ਹੈ।

## ਧੰਨ ਧੰਨ ਕੁਲ

ਮੈਂ ਅੱਜ ਦੋ ਤਿੰਨ ਅਰਜ਼ਾਂ ਉੱਥੇ ਸਾਧ ਸੰਗਤ 'ਚ ਕੀਤੀਆਂ ਸਨ, ਤੁਹਾਡੇ ਅੱਗੇ। ਅੱਜ ਕੁਦਰਤ ਨਾਲ ਮਨਜ਼ੂਰ ਐਸਾ ਹੀ ਸੀ, ਤਿੰਨ ਚਾਰ ਵਜੇ ਮੇਰਾ ਸਰੀਰ ਕਾਫ਼ੀ ਬਿਮਾਰ ਹੋ ਗਿਆ ਸੀ, ਗਲ 'ਚ ਦਰਦ ਸੀ, ਸਿਰ ਦੁਖਦਾ ਰਿਹਾ, ਪਰ ਹੁਣ ਜ਼ਰਾ ਬਹਿਣ ਜੋਗਾ ਹੋ ਗਿਆਂ। ਉਹ ਇਹ ਅਰਜ਼ਾਂ



ਹਨ—ਬਖਸ਼ਿਸ਼ ਅਕਾਲ ਪੁਰਖ ਦੀ ਹੈ ਜਿਹਨੂੰ ਉਹ ਭਾਗ ਲਾਵੇ ਉਹਨੂੰ ਲਗਦਾ ਹੈ—ਅਸੀਂ ਤਾਂ ਇਸ ਤਰ੍ਹਾਂ ਮੰਨਦੇ ਹਾਂ। ਬਾਬਾ ਸੋਭਾ ਸਿੰਘ ਜੀ ਇੱਕ ਉਟਾਲਾ ਪਿੰਡ ਦੇ ਰਹਿਣ ਵਾਲੇ ਸਨ। ਸਤਿਗੁਰਾਂ ਦੇ ਨਾਨਕਿਆਂ ਦੀ ਜਾਤ ਵੀ ਸੋਖੀ, ਉਹ ਉਟਾਲਾਂ ਵਾਲੇ ਵੀ ਸੋਖੀ ਨੇ ਨੰਗਲਾਂ ਵਾਲੇ, ਜਿਹਨਾਂ ਨੂੰ ਸਤਿਗੁਰਾਂ ਦੇ ਨਾਨਕੇ ਕਹਿੰਦੇ ਹਨ। ਉਹਦੇ ਹੁੰਦੇ ਕਿਤੇ ਵੀ ਨਹੀਂ। ਗੁਰੂ ਗੋਬਿੰਦ ਸਿੰਘ ਕਹਿੰਦੇ ਨੇ-

**ਨ ਤਾਕੋ ਕੋਈ ਤਾਤ ਮਾਤੰ ਨ ਭਾਯੰ।।**
**ਨ ਪੁੱਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ।।**

*-ਦਸਮ ਗ੍ਰੰਥ, ਪੰਨਾ-੪੦*

ਨਾ ਉਹਦੀ ਕੋਈ ਕੁਲ ਹੈ—ਨਾ ਉਹਦਾ ਕੋਈ ਪਿਉ ਹੈ—ਨਾ ਉਹਦੀ ਕੋਈ ਮਾਂ ਹੈ—ਨਾ ਉਹਦਾ ਕੋਈ ਭਰਾ ਹੈ—ਉਹ ਅਕਾਲ ਪੁਰਖ ਹੈ। ਉਹ ਜਿਸ ਨੂੰ ਮਰਜ਼ੀ ਹੈ ਉਸ ਨੂੰ ਸੋਭਾ ਦੇ ਦੇਵੇ, ਜਿੱਥੇ ਉਹ ਪ੍ਰਗਟ ਹੋ ਜਾਏ —ਉਹ ਸ਼ਹਿਰ, ਉਹ ਪਿੰਡ, ਉਹ ਕੁਲ, ਉਹ ਮਾਂ ਪਿਉ, ਜਿਹੜੇ ਕਹਾਉਂਦੇ ਹਨ ਉਸ ਵੇਲੇ। ਕਿੰਨੀ ਵੱਡੀ ਗੱਲ ਹੈ ਜਿਹੜੇ ਉਹਦੇ ਮਾਂ ਪਿਉ ਕਹਾਉਂਦੇ ਨੇ, ਲੇਕਿਨ ਉਹ ਪੈਦਾ ਕਿਤੇ ਨਹੀਂ ਹੁੰਦਾ। ਕ੍ਰਿਸ਼ਨ ਮਹਾਰਾਜ ਨੇ ਭੀ ਗੀਤਾ ਵਿੱਚ ਲਿਖਿਐ—ਕਿ ਮੈਂ ਆਪਣੀ ਜੋਗ ਮਾਇਆ ਦੇ ਬਲ ਨਾਲ ਪ੍ਰਗਟ ਹੁੰਦਾ ਹਾਂ। ਸਤਿਗੁਰ ਜੰਮਦਾ ਨਹੀਂ। ਗੁਰੂ ਅਰਜਨ ਦੇਵ ਵੀ ਕਹਿੰਦੇ ਨੇ-

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ।।**

*-ਭੈਰਉ ਮ:੫, ਪੰਨਾ-੧੧੩੬*

ਜਿਹੜਾ ਜੋਨ ਵਿੱਚ ਆਉਂਦਾ ਹੈ, ਉਹ ਅਜੂਨੀ ਹੈ। ਜੇ ਜੂਨ ਵਾਲਾ ਹੁੰਦਾ ਤਾਂ ਗੁਰੂ ਨਾਨਕ ਦੀ ਚਾਦਰ ਹੀ ਕਿਉਂ ਲੱਭਦੀ। ਉੱਥੇ ਭੀ ਹੱਡ ਚੰਮ ਲੱਭਦਾ। ਸਤਿਗੁਰੂ ਸੱਚੇ ਪਾਤਸ਼ਾਹ—ਫ਼ੌਜ ਦੀ ਨੌਕਰੀ ਤੋਂ ਬਾਅਦ ਸਿੱਖ ਰਾਜ ਖਤਮ ਹੋਇਆ। ਜਿਹੜੇ ਮਾਮਾ ਜੀ ਕਹਾਉਂਦੇ ਸਨ ਸਤਿਗੁਰਾਂ ਦੇ, ਉਸ ਮਾਮੇ ਦਾ ਲੜਕਾ, ਉਹਨਾ ਨੇ ਕਿਲ੍ਹੇ ਦਾ ਠੇਕਾ ਲਿਆ ਹੋਇਆ ਸੀ ਫ਼ਿਰੋਜ਼ਪੁਰ ਦੇ ਦਾ—ਛਾਉਣੀ ਦਾ। ਛਾਉਣੀ ਬਣ ਰਹੀ ਸੀ। ਉਹਨਾਂ ਦੇ ਪਾਸ (ਸਤਿਗੁਰੂ ਰਾਮ ਸਿੰਘ ਜੀ) ਰਹਿੰਦੇ ਸਨ ਉਦੋਂ ਫ਼ਿਰੋਜ਼ਪੁਰ। ਮਹਿਤਪੁਰ ਦੇ ਸੱਜਣ ਬਹੁਤ

ਸਾਰੇ ਸਨ ਜੋ ਸਤਿਗੁਰਾਂ ਦੇ ਕੋਲ ਰਹਿੰਦੇ ਸਨ। ਭਾਈ ਕਾਹਨ ਸਿੰਘ ਹੁਰੀ ਉਹਨਾਂ ਚੋਂ ਇੱਕ ਆਦਮੀ ਸਨ ਜਿਹਨਾਂ ਨੇ ਗੁਰੂ ਬਾਲਕ ਸਿੰਘ ਜੀ ਦੇ ਉੱਥੇ ਜਾ ਕੇ ਦਰਸ਼ਨ ਕੀਤੇ, ਤੇ ਉਹਨਾਂ ਨੇ ਹੀ ਗੁਰੂ ਬਾਲਕ ਸਿੰਘ ਜੀ ਦੀ ਤਸਵੀਰ ਬਣਾਈ ਹੈ। ਬਾਬਾ ਸੋਭਾ ਸਿੰਘ ਜੀ—ਮੈਂ ਉਹਨਾਂ ਦੇ ਦਰਸ਼ਨ ਕਰੇ ਹਨ, ਕੋਈ ਇੱਕ ਸੌ ਸੋਲ੍ਹਾਂ ਸਤਾਰ੍ਹਾਂ ਸਾਲ ਦੇ ਹੋ ਕੇ ਉਹ ਗੁਜ਼ਰੇ ਹਨ। ਉਹ ਇੱਕ ਦਿਨ ਕਹਿਣ ਲੱਗੇ ਸਤਿਗੁਰਾਂ ਨੂੰ—ਬਾਹਰ ਬੈਠਦੇ ਸੀ ਜਾ ਕੇ ਕਿਸੇ ਵੇਲੇ—ਸੱਚੇ ਪਾਤਸ਼ਾਹ, ਲੋਕ ਸਾਨੂੰ ਗਰੀਬ ਜਾਣ ਕੇ ਦੰਦੀ ਦੇ ਦਾਣੇ ਦਿੰਦੇ ਹਨ, ਖੜੇ ਨਹੀਂ ਹੋਣ ਦਿੰਦੇ।

ਸਤਿਗੁਰਾਂ ਨੇ ਕਿਹਾ,''ਸੋਭਾ ਸਿੰਹਾਂ ਮੈਂ ਇਸ ਕੁਲ ਵਿੱਚ ਅਵਤਾਰ ਧਾਰਿਆ ਹੈ, ਇਹਦੇ ਸਭ ਦਲਿੱਦਰ ਕੱਟ ਦਿਆਂਗਾ।''

ਅੱਜ ਦੇਖੋ ਤੁਸੀਂ, ਤੁਸੀਂ ਝਾਕੋ ਰਾਮਗੜੀਓ ਆਪਣੇ ਆਪ ਵੱਲ ਕਿ ਰਾਜੇ ਤੁਹਾਡੇ ਵਰਗੇ, ਤੁਸੀਂ ਰਾਜਿਆਂ ਨਾਲੋਂ ਮੁਹਰੇ—ਖੜੇ ਹੋ, ਦੇਖੋ। ਕਿਰਪਾ ਸਤਿਗੁਰ ਦੀ ਹੈ। ਧੰਨ ਕੁਲ ਐਵੇ ਨਹੀਂ ਲਿਖੀ ਗੁਰੂ ਜੀ ਨੇ, ਉਹ ਧੰਨ ਕੁਲ ਹੈ—ਪ੍ਰਗਟ ਹੋਣ ਵਾਲੀ।

## ਗਰੀਬ ਦੀ ਮਦਦ

ਹੁਣ ਮੈਂ ਇਹ ਅਰਜ਼ ਕਰਨੀ ਹੈ ਕਿ ਐਸੇ ਵੇਲੇ ਅਕਾਲ ਪੁਰਖ ਨੇ, ਸਤਿਗੁਰੂ ਨੇ ਤੁਹਾਨੂੰ ਇਹ ਅਰੂਜ਼ ਬਖਸ਼ਿਆ ਹੈ। ਤੁਹਾਡੇ ਕੋਲ ਪੈਸੇ ਹੋ ਗਏ ਹਨ, ਤੁਸੀਂ ਕੰਮ ਕਰਦੇ ਹੋ, ਤੁਹਾਡੇ ਕੋਲ ਸਭ ਕੁਛ ਹੈ। ਤੁਸੀਂ ਐਸ ਵੇਲੇ ਕੋਈ ਉਹ ਕੰਮ ਕਰ ਜਾਉ ਦੁਨੀਆਂ 'ਚ, ਜਿਹਦੀ ਬੜੀ ਭਾਰੀ ਲੋੜ ਹੈ। ਮੈਂ ਉਹ ਦੋ ਤਿੰਨ ਅਰਜ਼ਾਂ ਤੁਹਾਡੇ ਅੱਗੇ ਕਰਨੀਆਂ ਹਨ, ਜੇ ਤੁਸੀਂ ਇਹਨੂੰ ਕਰ ਲਉ। ਪਹਿਲੀ ਤਾਂ ਮੇਰੀ ਇਹ ਅਰਜ਼ ਹੈ—ਮੈਂ ਅੱਗੇ ਭੀ ਕਿਹਾ ਸੀ —ਕਿ ਸੌ ਰੁਪਈਆ ਜਿਹੜਾ ਤੁਹਾਨੂੰ ਖਾ ਪੀ ਕੇ, ਆਪਣੇ ਖਰਚ ਕਰ ਕੇ ਬਚੇ, ਉਹਦੇ ਪਿੱਛੇ ਇੱਕ ਇੱਕ ਰੁਪਈਆ ਆਪਣੇ ਸ਼ਹਿਰ ਵਿੱਚ—ਆਪਣੇ ਘਰਾਂ 'ਚ ਪਹਿਲੇ, ਫਿਰ ਜੇ ਕਮੇਟੀ ਬਣਾਉ ਉੱਥੇ ਜਮਾ ਕਰੋ। ਸੌਵਾਂ ਹਿੱਸਾ ਨਫ਼ੇ ਦਾ—ਦਸਵਾਂ ਨਹੀਂ; ਦਸਵੰਧ ਤੇ ਦੇਣਾ ਚਾਹੀਦਾ ਹੈ, ਲੇਕਿਨ ਸੌਵਾਂ



ਹਿੱਸਾ—ਉਹ ਇਕੱਠਾ ਕਰੋ, ਔਰ ਆਪਣੇ ਸ਼ਹਿਰਾਂ 'ਚ ਰੱਖੋ, ਆਪਣੇ ਕੋਲ ਰੱਖੋ।

ਉਹਦੇ ਵਿੱਚ ਕਰਨਾ ਕੀ ਹੈ—ਜਿਹੜੇ ਤੁਹਾਡੇ ਧਰਮਸਾਲਾਂ, ਗੁਰਦੁਆਰੇ ਹਨ, ਜਿਹੜੇ ਕੋਈ ਭਰਾ ਤੁਹਾਡੇ ਗਰੀਬ ਹਨ, ਕਈਆਂ ਨੇ ਮਾਪਿਆਂ ਨੂੰ, ਆਪਣੇ ਬੱਚਿਆਂ ਨੇ ਕੱਢ ਦਿੱਤਾ ਹੈ—ਐਸਾ ਭੀ ਅੱਜ ਸਮਾਂ ਹੈ। ਉਹਨਾਂ ਵਾਸਤੇ ਉੱਥੇ ਇੱਕ ਇੱਕ ਦੋ ਦੋ ਕੋਠੜੀਆਂ ਬਣੀਆਂ ਹੋਣ, ਚਾਰ ਹੋਣ, ਜਿੰਨੀ ਤੁਸੀਂ ਹਿੰਮਤ ਕਰੋ। ਉਹਨਾਂ ਨੂੰ ਸਾਲ ਬਾਅਦ ਲੀੜੇ ਸੁਆ ਦਿਉ, ਇੱਕ ਇੱਕ ਪਰਸ਼ਾਦਾ ਆਪਣੇ ਘਰਾਂ 'ਚੋਂ ਲਾ ਛੱਡੋ। ਜੇ ਦਸਾਂ ਪਰਸ਼ਾਦਿਆਂ ਦੀ ਲੋੜ ਹੈ ਤਾਂ ਭਾਈ ਜੀ ਡੇਰੇ ਵਾਲਾ ਦਸ ਇਕੱਠੇ ਕਰ ਲਿਆਵੇ, ਜੇ ਪੰਜਾਂਹ ਦੀ ਲੋੜ ਹੈ—ਪੰਜਾਹ, ਜੇ ਤਿੰਨਾ ਦੀ ਲੋੜ ਹੈ ਤਿੰਨ ਲੈ ਆਵੇ। ਜਿੰਨੇ ਚਿਰ ਬਾਅਦ ਤੁਹਾਡੀ ਵਾਰੀ ਆ ਜਾਵੇ, ਉਨੇ ਚਿਰ ਬਾਅਦ ਤੁਸੀਂ ਉਨੇ ਪਰਸ਼ਾਦਿਆਂ ਨਾਲ ਉਹਨਾਂ ਗਰੀਬਾਂ ਦਾ ਪਾਲਣ ਪੋਸ਼ਣ ਕਰੋ। ਇਹਦੇ ਨਾਲ ਕਿਸੇ ਦਾ ਤਅੱਲਕ ਨਹੀਂ, ਕਿਸੇ ਹੋਰ ਕੋਲ ਭੀ ਨਹੀਂ ਜਾਣ ਦੀ ਕੋਈ ਲੋੜ, ਇਹ ਤੁਹਾਡੀ ਆਪਣੀ ਗੱਲ ਹੈ।

ਹਾਂ, ਉਸ ਆਦਮੀ ਦੀ ਮਦਦ ਨਹੀਂ ਕਰਨੀ ਜਿਹੜਾ ਜਾਣ ਕੇ ਵਿਅਸਨ ਕਰਕੇ, ਸ਼ਰਾਬਾਂ ਪੀਵੇ, ਸਿਨਮੇ ਦੇਖੇ, ਪੈਸੇ ਗਵਾਏ ਤੇ ਆ ਕੇ ਆਖੇ—ਮੈਂ ਭੁੱਖਾ ਹਾਂ, ਮੈਨੂੰ ਰੋਟੀ ਦਿਉ। ਉਹਨੂੰ ਬੇਸ਼ਕ ਨਾ ਦਿਉ। ਇੱਕ ਸ਼ਰਤ ਤੇ ਦਿਉ, ਜੇ ਉਹ ਮਾਫ਼ੀ ਮੰਗ ਕੇ ਅੱਗੋਂ ਨੂੰ ਛੱਡ ਦੇਵੇ। ਫਿਰ ਉਹਨੂੰ ਵੀ ਚੁੱਕੋ। ਤੁਸੀਂ ਅੱਜ ਚੁੱਕ ਸਕਦੇ ਹੋ। ਤੁਹਾਡੇ ਕੋਲ ਅੱਜ ਤਾਕਤ ਹੈ। ਤੁਸੀਂ ਉਤਾਂਹ ਨਾ ਝਾਕੋ ਬਈ, ਸਰਦਾਰ ਪ੍ਰੀਤਮ ਸਿੰਘ ਦੇ ਮਕਾਨ ਦੀਆਂ ਅੱਠ ਮੰਜ਼ਲਾਂ ਨੇ ਮੇਰੀਆਂ ਛੇ ਕਿਉਂ ਨੇ, ਤੁਸੀਂ ਉਹਦੀ ਦੇਖੋ ਜਿਹਦੀ ਇੱਕ ਮੰਜ਼ਲ ਭੀ ਨਹੀਂ, ਉਹਦੀ ਬਣਾ ਕੇ ਦਿਉ। ਹੇਠਾਂ ਨੂੰ ਝਾਕੋ। ਜਿਹੜਾ ਆਦਮੀ ਥੱਲੇ ਝਾਕ ਕੇ ਤੁਰੇ, ਉਹ ਉਖੜਦਾ ਨਹੀਂ ਕਦੇ। ਇਹ ਹੈ ਤੁਹਾਡਾ ਕੰਮ। ਇਹ ਤੁਹਾਡਾ ਫੰਡ ਹੋਵੇ। ਇਹਦੇ 'ਚ ਇੱਕ ਹਿੱਸਾ ਜਿਹੜੇ ਗਰੀਬ ਲੋਕ, ਜਿਹੜੇ ਤੁਹਾਡੇ ਇੱਥੇ ਆਏ, ਹੋਏ ਧੱਕੇ ਖਾਂਦੇ ਹੋਣ, ਜਿਹਨਾਂ ਨੂੰ ਨਾ ਕੁਛ ਮਿਲੇ, ..........। ਤੁਹਾਨੂੰ ਕਰਤਾਰ ਨੇ ਦਿੱਤਾ ਹੈ, ਇਹਦੇ 'ਚ ਤੁਹਾਡਾ ਕੋਈ ਜ਼ੋਰ ਨਹੀਂ

ਲਗਦਾ। ਮੇਰੀ ਇਹ ਅਪੀਲ ਨਹੀਂ, ਮੈਂ ਇਹ ਪੈਸੇ ਨਹੀਂ ਲੈਣੇ, ਕਿਸੇ ਨੇ ਨਹੀਂ ਲੈਣੇ, ਤੁਸੀਂ ਆਪੋ ਆਪਣੇ ਸ਼ਹਿਰਾਂ ਵਿੱਚ ਇਹ ਇੰਤਜ਼ਾਮ ਕਰੋ।

## ਮੁੱਢਲੀ ਵਿੱਦਿਆ ਅਤੇ ਦਸਤਕਾਰੀ

ਦੂਸਰੀ ਚੀਜ਼ ਹੈ, ਦੋ ਤਿੰਨ ਤਰ੍ਹਾਂ—ਇੱਕ ਬਿਲਕੁਲ ਗਰੀਬ ਹਨ—ਇੱਕ ਦਰਮਿਆਨੇ ਦਰਜੇ ਦੇ ਆਦਮੀ ਨੇ—ਇੱਕ ਬੜੇ ਤਕੜੇ ਹਨ। ਇੱਕ ਉਹ ਆਦਮੀ ਹਨ ਜਿਹਨਾਂ ਦੇ ਬੱਚੇ ਬੜੇ ਲਾਇਕ ਹਨ, ਬੜੇ ਅੱਛੇ ਪੜ੍ਹਨ ਵਾਲੇ ਹਨ, ਬੜਾ ਕੁਛ ਕਰਨ ਵਾਲੇ ਹਨ—ਉਹਨਾਂ ਕੋਲ ਪੈਸੇ ਨਹੀਂ ਹਨ, ਉਹ ਬਾਹਰ ਜਾ ਕੇ ਕੰਮ ਨਹੀਂ ਸਿੱਖ ਸਕਦੇ। ਉਹਨਾਂ ਦੀ ਮਦਦ ਵਾਸਤੇ, ਸਰਦਾਰ ਭਗਤ ਸਿੰਘ ਹੁਰਾਂ ਅੱਜ ਦੱਸਿਆ ਸੀ,''ਜਿਹਨਾਂ ਨੂੰ ਅਸੀਂ ਭੇਜਿਆ ਰਾਮਗੜੀਆ ਬੋਰਡ ਵੱਲੋਂ ਨੈਰੋਬੀ, ਉਹ ਮੁੜ ਕੇ ਸਾਡੇ ਮੱਥੇ ਵੀ ਨਹੀਂ ਲੱਗੇ।''

ਮੈਂ ਕਿਹਾ—ਕਸੂਰ ਸਾਡਾ ਹੈ, ਅਸੀਂ ਬਚਪਨ ਤੋਂ ਬੱਚਿਆਂ ਨੂੰ ਇਹ ਸਿੱਖਿਆ ਨਹੀਂ ਦਿੱਤੀ ਕਿ, ਬੱਚਿਓ ਤੁਸੀਂ ਕਿਸ ਤਰ੍ਹਾਂ ਦੇ ਹੋਵੋ, ਤੁਸੀ ਕਿਸੇ ਨਾਲ ਹਮਦਰਦੀ ਕਰਨ ਵਾਲੇ ਬਣੋ। ਬਚਪਨ ਤੋਂ ਇਹੋ ਸਿੱਖਿਆ ਹੈ—ਬਈ, ਮੇਰੇ ਮੁੰਡੇ ਵਰਗੇ ਬੂਟ ਨਾ ਕਿਸੇ ਦੇ ਹੋਣ—ਮੇਰੇ ਮੁੰਡੇ ਵਰਗੀ ਮੋਟਰ ਨਾ ਹੋਵੇ—ਮੇਰੇ ਮੁੰਡੇ ਵਰਗੇ ਕਪੜੇ ਨਾ ਕਿਸੇ ਦੇ ਹੋਣ। ਉਹਦੇ ਨਾਲ ਤੁਹਾਡੇ ਬੱਚੇ ਜੇ ਜਾ ਕੇ ਸਿੱਖ ਕੇ ਆਉਣਗੇ—ਚਲੋ ਮੰਨ ਹੀ ਲਉ, ਉਹ ਤੁਹਾਡੇ ਕੋਲ ਨਹੀਂ ਆਂਉਦੇ, ਤੁਹਾਡਾ ਇਹ ਪਰਉਪਕਾਰ ਤਾਂ ਹੋ ਜਾਊ, ਉਹ ਤੇ ਰੱਜ ਕੇ ਰੋਟੀ ਖਾਣਗੇ, ਉਹਦੇ ਮਾਪੇ ਤੇ ਸੌਖੇ ਹੋ ਜਾਣਗੇ।

ਤੀਸਰੀ ਚੀਜ਼ ਹੈ ਵਿੱਦਿਆ ਤੁਹਾਡੀ, ਤੁਸੀਂ ਇਹ ਦੇਖ ਸਕਦੇ ਹੋ ਕਿ ਤੁਹਾਡੇ ਪਿਤਾ, ਦਾਦੇ ਜਿਹੜੇ ਸਨ—ਤੇਸੇ ਵਾਲੇ, ਆਰੀ ਵਾਲੇ, ਰੇਤੀ ਵਾਲੇ—ਉਹ ਆਦਮੀ ਅੱਜ ਤੁਹਾਡੇ ਨਾਲੋਂ ਸੌਖੇ ਹਨ। ਉਹਨਾਂ ਦੀ ਮਿਹਰਬਾਨੀ ਦਾ ਇਹ ਫਲ ਹੈ, ਉਹਨਾਂ ਦੇ ਹੱਥਾਂ ਦੀ ਕਿਰਤ ਦਾ ਇਹ ਫਲ ਹੈ ਕਿ ਤੁਸੀਂ ਬਾਦਸ਼ਾਹੀ ਭੋਗਦੇ ਹੋ। ਪਰ, ਜੇ ਤੁਸੀਂ ਕੰਮ ਛੱਡ ਦਿਉਗੇ, ਜੇ ਤੁਸੀਂ ਕੰਮ ਨਾ ਕਰੋਂਗੇ, ਜੇ ਇੱਥੇ ਬੱਚਿਆਂ ਨੂੰ ਕੰਮ ਨਾ ਸਿਖਾਉਂਗੇ, ਤੇ .........। ਮੈਂ ਹੁਣ ਜਿਦਣ ਆਇਆਂ ਇਧਰ, ਓਦੂੰ ਮੈਂ ਇੱਕ ਦਿਨ ਯਾ ਦੋ ਦਿਨ ਪਹਿਲਾਂ



ਪੜ੍ਹਿਐ ਕਿ ਦਿੱਲੀ 'ਚ ਇੱਕ ਲੜਕਾ ਐਮ ਏ ਪੜ੍ਹਕੇ ਪੁਲਿਸ ਦਾ ਸਿਪਾਹੀ ਬਣਿਆ ਹੈ। ਜਿਹੜੇ ਨਿਰੇ ਮੁੰਡੇ ਤੁਸੀਂ ਪੜ੍ਹਾਉਂਦੇ ਹੋ, ਉਹਨਾਂ ਨੂੰ ਕੋਟ ਪਤਲੂਨਾਂ ਦਿੰਦੇ ਹੋ, ਉਹ ਕਾਸੇ ਜੋਗੇ ਨਹੀਂ ਰਹਿ ਜਾਂਦੇ। ਮੁੜ ਕੇ ਜੇ ਉਹਨਾਂ ਨੂੰ ਕੋਈ ਨੌਕਰੀ ਨਾ ਮਿਲੇ, ਉਹ ਕੌਡੀ ਦੇ ਨਹੀਂ ਰਹਿੰਦੇ। ਉਹ ਤੁਹਾਡੇ ਸਿਰ ਤੇ ਭਾਰ ਪੈਂਦੇ ਨੇ, ਲੋਕਾਂ ਦੇ ਤੇ ਭਾਰ ਪੈਂਦੇ ਹਨ, ਅਖੀਰ ਉਹ ਬਿਗੜਦੇ ਹਨ। ਉਹਨਾਂ ਦੇ ਚਾਲ ਚਲਣ ਬਿਗੜਦੇ ਹਨ—ਚੋਰੀ ਕਰਨਗੇ, ਕੁਛ ਕਰਨਗੇ। ਤੇ, ਜੇ ਉਹ ਹੱਥੀਂ ਕੰਮ ਸਿੱਖੇ ਹੋਣ—ਪੜ੍ਹਨ, ਕੰਮ ਵੀ ਜਾਣਦੇ ਹੋਣ। ਕੰਮ ਕਰਨ ਨਾਲ ਆਦਮੀ ਦੀ ਇੱਜ਼ਤ ਨਹੀਂ ਘਟਦੀ, ਇੱਜ਼ਤ ਬੁਰੇ ਕੰਮ ਨਾਲ ਘਟਦੀ ਹੈ।

ਸਕੂਲ ਤੁਹਾਡੇ ਉਹ ਹੋਣੇ ਚਾਹੀਦੇ ਹਨ—ਤਿੰਨ ਜਮਾਤਾਂ ਤਕ, ਤੁਹਾਡੇ ਬੱਚਿਆਂ ਨੂੰ ਬਜ਼ੁਰਗ ਤੁਹਾਡੇ ਪਿੰਡਾਂ 'ਚ, ਪੰਜਾਹ ਸਾਲ ਤੋਂ ਘੱਟ ਕੋਈ ਆਦਮੀ—ਤੁਹਾਡੇ ਸਕੂਲਾਂ ਵਿੱਚ—ਉਹ ਧਾਰਮਿਕ ਵਿੱਦਿਆ ਦੇਣ ਵਾਲਾ ਨਹੀਂ ਚਾਹੀਦਾ। ਉੱਤੇ ਬੇਸ਼ਕ ਹੋਵੇ, ਜਿਹਦੇ ਕੋਲ ਬੱਚੇ ਰੋਜ਼ ਘੰਟਾ ਡੇਢ ਲਾਉਣ। ਉਹ ਗੁਰਬਾਣੀ ਰੋਜ਼ ਪੜ੍ਹਨ, ਉਹ ਇਸ਼ਨਾਨ ਰੋਜ਼ ਕਰਨ, ਉਹ ਜਾ ਕੇ ਗੁਰਦਵਾਰੇ ਮੱਥਾ ਟੇਕਣ। ਉਹਨਾਂ ਨੂੰ ਸਮਝ ਆਵੇ ਕਿ ਸਾਡਾ ਇਸ਼ਟ ਭੀ ਕੋਈ ਚੀਜ਼ ਹੈ। ਤਿੰਨ ਸਾਲ ਤਕ ਉਹਨਾਂ ਨੂੰ ਪੂਰੀ ਤਰ੍ਹਾਂ ਤੁਸੀਂ ਵਾਕਫ਼ ਕਰੋ—ਜੁਗਰਾਫ਼ੀਆ ਪੜ੍ਹਾਓ, ਹਿਸਾਬ ਪੜ੍ਹਾਓ, ਪਰ ਤਿੰਨ ਸਾਲ ਧਾਰਮਿਕ ਪੜ੍ਹਾਈ ਕਰਾਓ। ਜਿਦਣ ਚੌਥਾ ਸਾਲ ਲੱਗੇ, ਜੋ ਮਰਜ਼ੀ ਹੈ ਵਿੱਦਿਆ ਦਿਓ। ਚੌਥਾ ਸਾਲ ਲੱਗਦਿਆਂ—ਮੇਰੀ ਆਪਣੀ ਰਾਏ ਹੈ ਬਈ, ਪੰਜ ਸਾਲ ਤਕ ਲੜਕਾ ਸ਼ੁਰੂ ਕਰਦਾ ਹੈ ਯਾ ਛੇ ਦਾ—ਅੱਠ ਨੌਂ ਦਾ ਹੋ ਜਾਂਦਾ ਹੈ, ਉਦੋਂ ਉਹ ਜ਼ਰੂਰ ਹੱਥੀਂ ਕੰਮ ਸਿੱਖੇ। ਜਿਹੜਾ ਉਦਣ ਉਹ ਹੱਥੀਂ ਕੰਮ ਸਿੱਖੇਗਾ ਮੁੜਕੇ ਉਹੋ ਜਿਹਾ ਨਹੀਂ ਸਿੱਖ ਸਕਦਾ। ਉਹਨਾਂ ਨੂੰ ਨਾਲ ਕੰਮ ਦਿਉ, ਕੰਮ ਸਿਖਾਓ, ਭਾਵੇਂ ਸੌ ਰੁਪਏ ਰੋਜ਼ ਦਾ ਕੰਮ ਕਰਨ ਵਾਲਾ ਬਣਾ ਦਿਉ, ਤੁਹਾਡਾ ਇਖਤਿਆਰ ਹੈ, ਇਹ ਤੁਹਾਡੀ ਮਰਜ਼ੀ ਹੈ।

ਇਹ ਤਿੰਨ ਚੀਜ਼ਾਂ—ਇੱਕ ਬੱਚਿਆਂ ਦੇ ਸਕੂਲਾਂ ਵਿੱਚ ਧਾਰਮਿਕ ਪੜ੍ਹਾਈ ਦੇ ਨਾਲ ਦਸਤਕਾਰੀ, ਇੱਕ ਬਾਹਰ ਜਾਣ ਵਾਸਤੇ ਉਹਨਾਂ ਦਾ ਇੰਤਜ਼ਾਮ,

ਇੱਕ ਗਰੀਬਾਂ ਦਾ। ਇਹ ਤਿੰਨ ਕੰਮ ਜਿਹੜੇ ਤੁਹਾਡੇ ਨੇ, ਅੱਜ ਤੁਸੀਂ ਕਰ ਸਕਦੇ ਹੋ। ਸਤਿਗੁਰ ਨੇ ਤੁਹਾਨੂੰ ਦਿੱਤਾ ਹੈ। ਤੁਸੀਂ ਬਾਬੇ ਜੱਸਾ ਸਿੰਘ ਸਰਦਾਰ ਦਾ ਨਾਂ ਰੱਖ ਲਓ, ਰਾਮਗੜ੍ਹੀਆਂ ਦਾ ਰੱਖ ਲਓ। ਆਗਾ ਖਾਂ ਨੇ ਕਿੰਨਾ ਕੁਝ ਕਰ ਦਿੱਤੈ, ਲੋਕਾਂ ਨੇ ਉਹਨੂੰ ਹੀਰਿਆਂ ਨਾਲ ਤੋਲਿਐ। ਇੱਥੇ ਇਹ ਦੇਖੋ ਹੀ ਨਾ ਬਈ, ਇਹ ਨਾਮਧਾਰੀ ਹੈ, ਇਹ ਅਕਾਲੀ ਹੈ, ਇਹ ਫਲਾਨਾ ਮਤ ਰੱਖਦਾ ਹੈ, ਕੁਛ ਨਾ ਕਰੋ। ਤੁਸੀਂ ਹੋ, ਤੁਹਾਡੀ ਰਾਮਗੜ੍ਹੀਆ ਕੌਮ ਹੈ, ਤੁਸੀਂ ਰਾਮਗੜ੍ਹੀਆ ਕੌਮ ਦੇ ਨਾਂ ਉੱਤੇ ਜਿਸ ਤਰ੍ਹਾਂ ਤੁਹਾਡੀ ਮਰਜ਼ੀ ਹੈ, ਕਿਸੇ ਬਜ਼ੁਰਗ ਦਾ ਨਾਂ ਰੱਖੋ, ਕੌਮ ਦਾ ਨਾਂ ਰੱਖੋ। ਇਹ ਚੀਜ਼ ਬਣਾ ਕੇ ਤੁਸੀਂ ਲੋਕਾਂ ਦੇ ਸਾਹਮਣੇ ਧਰੋ।

ਮੈਂ ਤੁਹਾਡੇ ਅੱਗੇ ਇਹ ਅਰਜ਼ ਕਰਦਾ ਹਾਂ, ਮੇਰਾ ਇਹਦੇ ਨਾਲ ਕੋਈ ਤਅਲੱਕ ਨਹੀਂ—ਊਂ ਮੇਰਾ ਬੜਾ ਤਅਲੱਕ ਹੈ—ਮੈਂ ਕਹਿਨਾਂ—ਜੇ ਮੇਰੇ ਕਹਿਣ ਤੇ ਹੀ ਏਨਾ ਕੰਮ ਹੋ ਜਾਏ, ਕੋਈ ਗਰੀਬ ਬਚ ਜਾਣ, ਕਈਆਂ ਦੇ ਬੱਚੇ ਤਕੜੇ ਹੋ ਜਾਣ। ਜੇ ਕੌਮ ਉਤਾਂਹ ਉੱਚੀ ਹੋ ਜਾਏ ਤਾਂ ਮੈਂ ਭੀ ਨਾਲ ਹੀ ਉੱਚਾ ਹੋਣਾ ਹੈ। ਇਹ ਤੁਹਾਡੇ ਵਾਸਤੇ ਸੋਚਣ ਵਿਚਾਰਨ ਵਾਲੀ ਚੀਜ਼ ਹੈ, ਇਹਦੇ ਤੇ ਵਿਚਾਰ ਕਰੋ। ਕਿਸੇ ਨੂੰ ਕੋਈ ਗੱਲ ਇਹਦੇ 'ਚ ਹੋਰ ਆਵੇ, ਉਹ ਬੈਠੋ, ਆਓ, ਦੱਸੋ। ਇਸ ਦੇ ਵਾਸਤੇ ਪਹਿਲਾਂ ਸ਼ਹਿਰਾਂ ਵਿੱਚ, ਫਿਰ ਆਪੋ ਆਪਣੇ ਸੂਬਿਆਂ 'ਚ, ਫਿਰ ਤਿੰਨੇ ਚਾਰੇ ਸੂਬੇ ਮਿਲਕੇ ਇੱਕ ਕਮੇਟੀ ਬਣਾਓ। ਬਹੁਤੇ ਆਦਮੀ ਨਾ ਪਾਓ—ਤਿੰਨ ਯਾ ਚਾਰ ਉਹਦੇ 'ਚ ਹੋਣ। ਇੱਥੇ ਵੀ ਬਹੁਤੇ ਨਾ ਹੋਣ, ਜਿਹੜੇ ਬਹੁਤੇ ਥਾਈਂ ਤੂੰ-ਤੂੰ, ਮੈਂ-ਮੈਂ ਬਹੁਤੀਆਂ ਦਲੀਲਾਂ ਨਾਲ ਕੰਮ ਨਹੀਂ ਕਦੇ ਚਲਦਾ।

## ਧਾਰਮਿਕ ਉਸਤਾਦ

ਜਿਹੜਾ ਤੁਹਾਡਾ ਧਾਰਮਿਕ ਉਸਤਾਦ ਹੋਵੇ, ਉਹਦੇ ਤੋਂ ਤੁਸੀਂ ਲਾਗੀ ਵਾਂਗੂੰ ਕੰਮ ਨਾ ਉਸ ਤੋਂ ਲਓ। ਉਸ ਨੂੰ ਗੁਰੂ ਪੀਰ ਵਰਗਾ ਜਾਣੋ, ਔਰ ਉਹ ਆਚਰਣ ਵਾਲਾ ਹੋਵੇ ਜਿਹੜਾ ਤੁਹਾਡੇ ਬੱਚਿਆਂ ਨੂੰ ਕੁਛ ਦੱਸੇ। ਇਹ ਨਾ ਹੋਵੇ—ਭਾਈ ਜੀ ਜਾਹ ਮੇਰਾ ਮੁੰਡਾ ਚੁੱਕ ਲਿਜਾ—ਇਹਦੇ ਘਰ ਰੋਟੀ ਦੇ ਆ



—ਤੂੰ ਮੇਰੇ ਮੁੰਡੇ ਨੂੰ ਕਿਉਂ ਮਾਰਿਆ। ਭਾਈ ਮੁੰਡੇ ਦਾ ਚੰਮ ਲਾਹ ਦੇਵੇ ਭਾਵੇਂ, ਤੁਸੀਂ ਨਾ ਉਹਨੂੰ ਜਾ ਕੇ ਆਖੋ—ਕਿਉ ਲਾਹਿਆ, ਕਿਉਂਕਿ ਮੇਰਾ ਇਹ ਤਜ਼ਰਬਾ ਹੈ, ਮੈਂ ਆਪਣੇ ਬੱਚਿਆਂ ਨਾਲ ਕੀਤੈ ਔਰ ਮੈਂ ਜਿਹਨਾਂ ਨੂੰ ਸੰਭਾਲੇ, ਉਹਨਾਂ ਨੇ ਬੁਰੇ ਲੋਕਾਂ ਨੇ ਮੈਨੂੰ ਆਖਿਆ—ਤੂੰ ਇਹ ਕੀ ਕਰਦਾ ਹੈਂ ? ਮੈਂ ਆਖਿਆ—ਤੁਹਾਡੇ ਵਾਂਗੂੰ ਤੇ ਮੈਂ ਨਹੀਂ ਕਰਦਾ। ਮੈਨੂੰ ਅਰਾਮ ਹੈ, ਮੈਨੂੰ ਅੱਜ ਤਕ ਇੱਕ ਦਿਨ ਵੀ ਕਦੇ ਵਕਤ ਨਹੀਂ ਮਿਲਿਆ, ਕਿ ਆਹ ਗੱਲ ਕਿਉਂ ਇਉਂ ਕਰਦੇ ਹੋ। ਸਾਨੂੰ ਮਾਈ ਜੀ ਨੇ—ਜ਼ਰਾ ਕੁ ਜਿੰਨੀ, ਜੇ ਬੱਚੇ ਤਾਸ਼ ਖੇਡਣ ਵਾਲਿਆਂ 'ਚ ਜਾਂਦੇ ਤਾਂ ਚਪੇੜਾਂ ਨਾਲ ਮੂੰਹ ਉੱਡ ਜਾਂਦੇ। ਉਹਨਾਂ ਦੀ ਕਿਰਪਾ ਦਾ ਫਲ ਹੈ, ਸਿੱਖ ਬਣੇ ਰਹਿ ਗਏ ਹਾਂ ਮਾੜੇ ਮੋਟੇ ਜਿਹੋ ਜਿਹੇ ਹਾਂ। ਊਂ ਤਾਂ, ਅੰਦਰ ਤਾਂ ਸਤਿਗੁਰ ਨੇ ਬਣਾਉਣਾ ਹੈ, ਬਾਹਰਲਾ ਪਾਸਾ ਤਾਂ ਹੈ ਹੀ ਨ।

ਤਾਂ ਇਹ ਮਾਈਆਂ ਅੱਗੇ ਪਹਿਲੀ ਅਰਜ਼ ਇਹ ਹੈ, ਤੇ ਦੂਸਰੀ ਤੁਹਾਡੇ ਅੱਗੇ ਅਰਜ਼ ਹੈ। ਇਹ ਤਿੰਨ ਕੰਮ ਤੁਹਾਡੇ ਹਨ ਜੇ ਤੁਸੀਂ ਇਹਨੂੰ ਕਰੋ। ਏਦੂੰ ਅੱਗੇ ਫਿਰ ਜੋ ਗੁਰੂ ਨੂੰ ਭਾਵੇਗਾ, ਫਿਰ ਗੱਲ ਕਰਾਂਗੇ ਕਿ ਅਗਾਂਹ ਆਪਾਂ ਕੀ ਕਰਨਾ ਹੈ। ਜਿਹਨਾਂ ਦੇ ਹੱਥ ਵਿੱਚ ਤਾਕਤ ਹੈ, ਜਿਹਨਾਂ ਦੇ ਹੱਥ ਵਿੱਚ ਕੰਮ ਹੈ, ਜਿਹਨਾਂ ਦੇ ਘਰਾਂ ਵਿੱਚ ਖਾਣ ਪੀਣ ਨੂੰ ਰੱਜ ਕੇ ਹੈ, ਜਿਹਨਾਂ ਦੀ ਕੌਮ ਵਿੱਚ ਭੁੱਖਾ ਕੋਈ ਨਹੀਂ ਮਰਦਾ—ਉਹ ਆਦਮੀ ਸੌਖਾ ਹੈ। ਨਹੀਂ, ਮੈਂ ਤੁਹਾਨੂੰ ਯਾਦ ਕਰਾਉਣਾ—ਇਹ ਵੀ ਤੁਹਾਡੇ ਸਿਰ ਤੇ ਜ਼ਿੰਮੇਵਾਰੀ ਆਵੇਗੀ ਸਤਿਗੁਰ ਦੇ ਘਰ ਦੀ। ਕਿਉ—ਰਸਾਇਣੀ ਜਿੱਥੇ ਰ੍ਹਵੇ, ਬਾਰ੍ਹਾਂ ਬਾਰ੍ਹਾਂ ਕੋਹ ਦੁਆਲੇ ਕੋਈ ਭੁੱਖਾ ਰ੍ਹਵੇ ਤਾਂ ਉਹਦਾ ਪਾਪ ਉਹਨੂੰ ਲਗਦਾ ਹੈ। ਤੁਹਾਨੂੰ ਸਤਿਗੁਰ ਨੇ ਲੱਖਾਂ ਕ੍ਰੋੜਾਂ 'ਚ ਇਸ ਵੇਲੇ ਵਸਾ ਦਿੱਤਾ ਹੈ, ਜੇ ਕੋਈ ਗਰੀਬ ਭਰਾ ਤੁਹਾਡਾ, ਤੁਹਾਡੀ ਅਣਗਹਿਲੀ ਨਾਲ ਭੁੱਖਾ ਰਹੇਗਾ, ਉਸਦੇ ਭਾਗੀ ਤੁਸੀਂ ਹੋਵੋਗੇ।

## ਤਰਕ ਨਹੀਂ ਕਿਸੇ ਉੱਤੇ ਕਰਨਾ

ਮੇਰੀ ਇਹ ਅਰਜ਼ ਹੈ ਮੈਂ ਏਦੂੰ ਜ਼ਿਆਦਾ ਤੁਹਾਨੂੰ ਹੋਰ ਕੁਛ ਨਹੀਂ ਕਹਿਣਾ

ਚਾਹੁੰਦਾ। ਹੁਣ ਪੰਡਤ ਜੀ ਦੀਵਾਨ ਲਾਉਣਗੇ, ਕਿਰਪਾ ਕਰੋ। ਕੱਲ ਫਿਰ ਜਿਹੜੀ ਸਤਿਗੁਰ ਕਰੇ, ਫਿਰ ਕੁਛ ਆਪਣੇ ਧਾਰਮਿਕ ਵਿਚਾਰਾਂ ਤੇ ਫਿਰ ਕੱਲ ਭੀ ਚਲਾਂਗੇ। ਹੋਲੇ ਦਾ ਮੇਲਾ ਹੈ, ਗੁਰੂ ਗੋਬਿੰਦ ਸਿੰਘ ਨੇ ਕਿਵੇਂ ਇਸ ਨੂੰ ਬਣਾਇਆ ਹੈ, ਕੀ ਹੋਇਆ। ਸਾਧ ਸੰਗਤ ਅੱਗੇ ਅਰਜ਼ ਹੈ—ਮੈਂ ਆਪਣਿਆਂ ਨਾਲ ਦਿਆਂ ਦੇ, ਜਿਹੜੇ ਦੂਜੇ ਭੀ ਹਨ, ਸਭ ਅੱਗੇ ਅਰਜ਼ ਹੈ—ਤਰਕ ਨਹੀਂ ਕਿਸੇ ਉੱਤੇ ਕਰਨਾ। ਕੋਈ ਬੋਲਣ ਵਾਲਾ ਆਦਮੀ ਕਿਸੇ ਨੂੰ ਇਉਂ ਨਾ ਕੁਵੇ—ਇਹ ਕਿਸੇ ਦੇ ਮਜ਼ਹਬ ਦੀ ਠੀਕ ਨਹੀਂ ਹੈ। ਸਾਡਾ ਇਹ ਕੰਮ ਨਹੀਂ।

ਅਸੀਂ ੧੯੩੪ 'ਚ ਕਲਕੱਤੇ ਗਏ, ਤੇ ਸਿੰਘ ਸਭਾ ਦੇ ਦੋ ਧੜੇ ਏਨੇ ਫਟੇ ਹੋਏ ਆਪਸ ਵਿੱਚ—ਬਾਬਾ ਗੁਰਦਿੱਤ ਸਿੰਘ ਹੁਰੀਂ ਇੱਕ ਪਾਸੇ, ਇੱਕ ਪਾਸੇ ਦੂਸਰੇ—ਹੱਥ ਜੋੜੇ। ਅਸੀਂ ਖੜਗਪੁਰ ਚਲੇ ਗਏ। ਇਹਨਾਂ ਨੇ ਇਸ਼ਤਿਹਾਰ ਉਹ ਬਰਖਲਾਫ ਇਹਨਾਂ ਦੇ ਕੱਢਿਆ ਜਿਹੜਾ ਪੜ੍ਹਿਆ ਨਾ ਜਾਵੇ। ਲੋਕ ਤਮਾਸ਼ਾ ਦੇਖਣ। ਬਰਮਾ 'ਚ ਗਏ। ਉੱਥੇ ਇਹੋ ਰੌਲਾ—ਬਈ, ਸਿਵਲ ਵਾਲੇ ਬਣਨ ਪਰੈਜ਼ੀਡੈਂਟ ਕਿ ਮਿਲਟਰੀ ਵਾਲੇ ਬਣਨ। ਇਸ ਤੋਂ ਕੁਰਸੀਆਂ ਨਾਲ ਲੜੇ, ਉੱਥੇ ਸਿੰਘ ਸਭਾ ਦੇ ਗੁਰਦੁਆਰੇ 'ਚ। ਆ ਕੇ, ਦੁੱਖ ਲੱਗਾ ਮਨ ਨੂੰ। ਗੁਰੂ ਨਾਨਕ ਸਰਬ ਸੰਪਰਦਾ ਕਾਨਫਰੰਸ ਕੀਤੀ। ਅਰਜ਼ ਕਰੀ ਕਿ—ਭਰਾਉ ਆਉ, ਇੱਕ ਖੁਰਲੀ ਦੇ ਵੱਛੇ ਹੁੰਦੇ ਹੋਏ, ਤੁਸੀਂ ਰਲ ਕੇ ਬੈਠੋ। ਉਹ ਰਲ ਕੇ ਬੈਠਣ ਦਾ ਕੀ, ਉੱਥੇ ਰੇਜ਼ੂਲੇਸ਼ਨ, ਗੁਰਮਤਾ ਬਣਿਆ। ਜੇ ਅਸੀਂ ਉਹਦੇ ਤੇ ਚੱਲੀਏ, ਕੋਈ ਤਕਲੀਫ ਨਹੀਂ ਹੁੰਦੀ। ਉਹਦੇ 'ਚ ਇਹ ਸੀ ਕਿ ਗੁਰੂ ਨਾਨਕ ਦੇਵ ਤੇ ਉਸਦੇ ਜਾਨਸ਼ੀਨ, ਕਿਉਂਕਿ ਅਸੀਂ ਬਾਰ੍ਹਾਂ ਕਹਿੰਦੇ ਸੀ, ਕੋਈ ਦਸ ਕਹਿੰਦੇ ਸੀ, ਕੋਈ ਗੁਰੂ ਗ੍ਰੰਥ ਸਾਹਿਬ ਕਹਿੰਦੇ ਸੀ, ਕੋਈ ਨਹੀਂ ਕਹਿੰਦੇ ਸੀ—ਬਈ, ਇਹ ਨਹੀਂ ਗੱਲ ਕਰੋ। ਗੁਰੂ ਨਾਨਕ ਦੇਵ ਤੇ ਉਸ ਦੇ ਜਾਨਸ਼ੀਨ, ਉਹਨਾਂ ਉੱਤੇ ਇਤਕਾਦ ਹੋਵੇ, ਆਦਿ ਤੇ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਜਿਹੜਾ ਇਤਕਾਦ ਰੱਖੇ, ਉਹ ਇਸ ਨਾਨਕ ਪੰਥੀਏ 'ਚ ਆ ਸਕਦਾ ਹੈ। ਦੋ ਗੱਲਾਂ ਤੋਂ ਬਾਅਦ ਤੀਸਰੀ ਇਹ ਚੀਜ਼ ਕਿ ਉਹ ਆਪਣਾ ਪ੍ਰਚਾਰ ਮੰਡਨ ਰੂਪ 'ਚ ਕਰੇ। ਇੱਕ ਆਦਮੀ ਲੱਕੜ ਦਾ ਕੰਮ ਕਰਨਾ ਜਾਣਦਾ ਹੈ, ਉਹ ਇਹ ਕੁਵੇ ਲੱਕੜ ਬਹੁਤ ਅੱਛੀ ਚੀਜ਼ ਹੈ, ਲੱਕੜ ਦੀ ਚੀਜ਼ ਬਹੁਤ ਅੱਛੀ ਚੀਜ਼ ਹੈ, ਉਹ ਇਹ ਨਾ ਕੁਵੇ ਲੋਹਾ ਨਹੀਂ ਲਾਉਣਾ ਚਾਹੀਦਾ। ਜਿਹੜੇ ਦੇਹਧਾਰੀ ਗੁਰੂ ਨੂੰ ਮੰਨਣ ਵਾਲੇ ਹਨ ਉਹ ਕਹਿਣ ਕਿ ਦੇਹਧਾਰੀ ਬਗੈਰ ਬਚਾਅ ਨਹੀਂ ਹੁੰਦਾ, ਪਰ ਉਹ ਕਦੇ ਨਾ ਕਹਿਣ ਗੁਰੂ ਗ੍ਰੰਥ ਸਾਹਿਬ ਗੁਰੂ ਨਹੀਂ ਹੋ ਸਕਦਾ। ਇਹ ਸ਼ਬਦ ਨਹੀ। ਜਿਹੜੇ ਗੁਰੂ ਗ੍ਰੰਥ ਸਾਹਿਬ ਕਹਿਣ, ਉਹ ਇਹ ਕਦੇ ਨਾ ਕਹਿਣ ਕਿ ਦੇਹਧਾਰੀ ਗੁਰੂ ਨਹੀਂ ਹੋ ਸਕਦਾ, ਉਹ ਕਹਿਣ ਗੁਰੂ ਗ੍ਰੰਥ ਸਾਹਿਬ ਗੁਰੂ ਹੈ, ਬੇਸ਼ਕ ਕਹਿਣ।



ਇਸ ਚੀਜ਼ ਨਾਲ ਸਾਨੂੰ ੭੫ ਫੀ ਸਦੀ, ਰੌਣਕ ਸੀ, ੭੫ ਫੀ ਸਦੀ ਕਾਮਯਾਬੀ ਸੀ। ਆਪਸ ਵਿੱਚ ਜਿਹੜੇ ਪਿੰਡਾਂ 'ਚ ਲੋਕ ਲੜਦੇ ਸੀ, ਉਹ ਲੜਨ ਤੋਂ ਬਚ ਗਏ। ਤਾਂ ਇਸੇ ਚੀਜ਼ ਨੂੰ ਮੁੱਖ ਰੱਖ ਕੇ—ਗੁਰੂ ਨਾਨਕ ਸਾਡਾ ਮੁੱਢ ਹੈ, ਉਹਦੇ ਅਸੀਂ ਸਾਰੇ ਸੇਵਕ ਹਾਂ, ਅੱਗੇ ਜੋ ਕਿਛ ਉਹਨੇ ਬਣਾਇਆ ਆਪਣੇ ਆਪਣਿਆਂ ਜਾਮਿਆ 'ਚ, ਜੈਸਾ ਉਹ ਕਰਦਾ ਰਿਹਾ, ਜੋ ਉਸ ਨੇ ਕੀਤਾ—ਕਦੇ ਤਲਵਾਰ ਪਾ ਲਈ—ਕਦੇ ਕਲਗੀ ਸਜਾ ਲਈ—ਕਦੇ ਮਾਲਾ ਫੜ ਲਈ—ਜੋ ਕੀਤਾ। ਬਾਣੀ ਸਾਡੀ ਦੂਜੀ ਕੋਈ ਨਹੀਂ। ਨਾਮਧਾਰੀ ਕੋਈ ਕੁਰਾਨ ਯਾ ਬੇਦ ਦਾ ਪਾਠ—ਮਰੇ ਤੇ ਨਹੀਂ ਕਰਾਉਂਦਾ—ਕੋਈ ਵਿਆਹ ਤੇ ਨਹੀਂ ਕਰਾਉਂਦਾ, ਕੋਈ ਜੰਮੇ ਤੇ ਨਹੀਂ ਕਰਾਉਂਦਾ। ਇਹ ਗੁਰਬਾਣੀ ਸਾਰਿਆਂ ਦੀ ਸਾਂਝੀ ਹੈ, ਬਲਕਿ ਇਹ ਜ਼ਰੂਰੀ ਹੈ ਨਾਮਧਾਰੀ ਵਾਸਤੇ, ਪੈਸੇ ਨਾ ਹੋਣ ਉਹਦੇ ਕੋਲ ਬੇਸ਼ਕ—ਜੇ ਬੱਚਾ ਪੈਦਾ ਹੋਵੇ ਤਾਂ ਵੀ ਹਰ ਹਾਲਤ ਵਿੱਚ ਪਾਠ ਕਰਾਉਣਾ ਪਏਗਾ—ਜੇ ਆਨੰਦ ਕਰਾਉਣਾ ਹੈ ਤਾਂ ਵੀ ਪਾਠ ਲੜਕੇ ਵਾਲੇ ਵੀ ਤੇ ਲੜਕੀ ਵਾਲੇ ਵੀ ਕਰਾਉਣਗੇ—ਜੇ ਸਰੀਰ ਛੁੱਟ ਜਾਏ ਤਾਂ ਵੀ ਕਰਾਉਣਗੇ। ਇਹ ਇੱਕ ਚੀਜ਼ ਹੈ। ਇੱਕ ਗੁਰਬਾਣੀ ਹੈ, ਜੋ ਉਹਦੇ 'ਚ ਲਿਖਿਆ ਹੈ—ਬੈਠੋ, ਵਿਚਾਰੋ ਆਪਸ ਵਿੱਚ, ਸਮਝੋ, ਸੋਚੋ। ਉਹਦੇ ਤੇ ਬਹਿ ਕੇ ਵਿਚਾਰ ਕਰ ਕੇ ਪ੍ਰੇਮ ਨਾਲ ਆਨੰਦ ਲਉ—ਤਾਂ, ਤਾਂ ਬਚ ਸਕਦੇ ਹਾਂ, ਤੇ ਜੇ ਇਉਂ ਆਖੀਏ ਸੀਮੈਂਟ ਦੇ ਕੋਠਿਆਂ ਵਾਲੇ ਚੰਗੇ ਹਨ, ਜਿਹਨੇ ਲੋਹਾ ਲਾਇਐ, ਗਾਰਡਰ ਪਾਇਐ, ਉਹ ਨਹੀਂ ਚੰਗੇ—ਇਹ ਨਹੀਂ। ਇਸੇ ਤਰ੍ਹਾਂ ਹੀ ਸਭ ਕੁਝ ਕਰੋ,

ਜਿਹੜੀ ਚੀਜ਼ ਸਾਰਿਆਂ ਤੋਂ ਚੰਗੀ ਲੱਗੇ, ਬੈਠ ਕੇ ਸੋਚੋ। ਬਿਲਡਿੰਗਾਂ ਬਣਦੀਆਂ ਨੇ, ਰੋਜ਼ ਨਵੇਂ ਤੋਂ ਨਵੇਂ ਨਮੂਨੇ ਬਣਦੇ ਨੇ, ਜਿਹੜਾ ਨਵੇਂ ਤੋਂ ਨਵਾਂ ਹੈ, ਰਲਕੇ ਪ੍ਰਚਾਰ ਕਰੋ। ਗੁਰੂ ਜੀ ਦੀ ਚੀਜ਼ ਨੂੰ, ਜਿਹਦੇ ਕਹਾਉਂਦੇ ਹੋ, ਉਹਨੂੰ ਉੱਚੀ ਕਰੋ।

ਮੈਂ ਇਹਨਾਂ ਸ਼ਬਦਾਂ ਨਾਲ ਤੁਹਾਡੇ ਕੋਲੋਂ ਖਿਮਾਂ ਮੰਗਦਾ ਹਾਂ, ਔਰ ਤੁਹਾਨੂੰ ਇਹ ਚਾਹੀਦਾ ਹੈ ਕਿ ਤੂੰ-ਤੂੰ ਮੈਂ-ਮੈਂ 'ਚ ਨਾ ਪੈਣਾ, ਇੱਕ ਦੂਏ ਤੇ ਚਿੱਕੜ ਨਾ ਸੁੱਟਣਾ, ਜਾਤੀ ਰੰਜਸ਼ਾਂ ਨਾਲ ਕੌਮ ਦਾ ਨਾਸ ਨਾ ਕਰਨਾ। ਇਹਨਾਂ ਦੇ ਛੱਡਣ ਦਾ ਇੱਕੋ ਉਹ ਚੀਜ਼ ਹੈ—ਰੋਜ਼ ਜਪੁ ਸਾਹਿਬ ਸਿੱਖ ਪੜ੍ਹ ਲੈਂਦੇ ਨੇ, ਜੇ ਉਹਨੂੰ ਕਰਨ ਤਾਂ ਇਹ ਕਦੇ ਨਾ ਰੁਵੇ।

**ਭਰੀਐ ਮਤਿ ਪਾਪਾ ਕੈ ਸੰਗਿ॥**
**ਓਹੁ ਧੋਪੈ ਨਾਵੈ ਕੈ ਰੰਗਿ॥**

*-ਪੰਨਾ-੪*

ਜੇ ਨਾਮ ਜਪੋ, ਇਸ਼ਨਾਨ ਕਰਕੇ ਬਾਣੀ ਪੜ੍ਹੋ, ਤਾਂ ਮੱਤ ਤੁਹਾਡੀ ਸਾਫ਼ ਹੋਵੇਗੀ। ਜੇ ਤੁਹਾਨੂੰ ਆਪਣਾ ਆਪ ਦਿਸੇ, ਤਾਂ ਕਿਸੇ ਨਾਲ ਦੁਸ਼ਮਣੀ ਨਾ ਕਰੋ। ਗੁਰੂ ਦੀ ਬਾਣੀ ਪੜ੍ਹਨੀ, ਨਾਮ ਜਪਣਾ, ਇਸ਼ਨਾਨ ਕਰਨਾ, ਵੰਡ ਖਾਣਾ, ਇਹ ਸਤਿਗੁਰੂ ਦੇ ਘਰ ਦੀ ਮਰਯਾਦਾ ਹੈ। ਮੈਂ ਇਹ ਅਰਜ਼ ਕਰੀ ਹੈ, ਕੋਈ ਸ਼ਬਦ ਕਿਸੇ ਨੂੰ ਨਾ ਚੰਗਾ ਲੱਗਾ ਹੋਵੇ ਤਾਂ ਮੈਂ ਉਸ ਤੋਂ ਖਿਮਾਂ ਮੰਗਦਾ ਹਾਂ। ਆਪਣੇ ਵੱਲੋਂ ਕੋਸ਼ਿਸ਼ ਕੀਤੀ ਹੈ, ਔਰ ਆਪਣੇ ਉਪਦੇਸ਼ਕਾਂ ਅੱਗੇ ਵੀ ਅਰਜ਼ ਕਰਾਂਗਾ, ਕੋਈ ਸ਼ਬਦ ਲਾ ਕੇ ਕਿਸੇ ਨੂੰ ਨਹੀਂ ਕਹਿਣਾ। ਹੱਥ ਜੋੜਨਾ ਹੈ, ਅਰਜ਼ ਕਰਨੀ ਹੈ, ਗੁਰੂ ਸਾਡੇ ਕਹਿੰਦੇ ਹਨ-

**ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥**

*-ਸਿਰੀ ਰਾਗ ਮ:੧, ਪੰਨਾ-੨੦*

ਅਰਜ਼ ਕਰੋ, ਔਰ ਪਿਆਰ ਕਰੋ। ਇੱਕ ਚੀਜ਼ ਜ਼ਰੂਰ ਹੈ—ਜੇ ਸਿੱਖੀ ਤੁਹਾਡੇ ਕੋਲ ਨਾ ਰਹੇਗੀ, ਤਾਂ ਤੁਹਾਡੇ ਕੋਲ ਕੁਛ ਨਹੀਂ ਰਹੇਗਾ। ਇੱਕ ਕਹਿੰਦਾ ਹੈ —ਦਾੜ੍ਹੀ ਦੇ ਵਿੱਚ ਕੀ ਪਿਆ ਹੈ; ਇੱਕ ਕਹਿੰਦਾ ਹੈ—ਕੇਸਾਂ 'ਚ ਕੀ ਪਿਆ ਹੈ; ਇੱਕ ਕਹਿੰਦਾ ਹੈ—ਇਸ ਚੀਜ਼ ਦੇ ਖਾਣ 'ਚ ਸਭ ਕੁਛ ਪਿਆ ਹੈ। ਗੁਰੂ



ਗੋਬਿੰਦ ਸਿੰਘ ਦੀ ਲਿਖਤ ਹੈ-

*ਜਹਾਂ ਕਹਾਂ ਕਾ ਛਕੈ ਪ੍ਰਸਾਦਿ।*
*ਸਿੱਖ ਨਹੀਂ ਮੇਰਾ ਆਦਿ ਜੁਗਾਦਿ।*

ਇਹ ਕੂਕਿਆਂ ਦੀ ਚੀਜ਼ ਨਹੀਂ।

*ਜਾ ਕੀ ਰਹਿਤ ਨਾ ਜਾਣੀਐ ਗੁਰ ਮੰਤਰ ਨਹੀਂ ਚੀਤ।*
*ਉਨਕਾ ਭੋਜਨ ਖਾਇਕੈ ਬਿਸਰੇ ਹਰਿ ਸਿਉ ਪਰੀਤ।*

ਔਰ ਹਰੀ ਦੇ ਵਿਛੜਨ ਨੂੰ ਸਭ ਤੋਂ ਬੁਰਾਂ ਉਹਨਾਂ ਨੇ ਕਿਹਾ ਹੈ-

**ਹਰਿ ਬਿਸਰਤ ਸਭ ਕਾ ਮੁਹਤਾਜ॥**

*-ਬਿਲਾਵੱਲ ਮ:੫, ਪੰਨਾ-੮੦੨*

ਜਿਹੜਾ ਪਰਮੇਸਰ ਤੋਂ ਭੁੱਲ ਜਾਏ ਉਹ ਸਾਰਿਆਂ ਦਾ ਮੁਹਤਾਜ ਹੁੰਦਾ ਹੈ, ਉਸਨੂੰ ਸਭ ਦੇ ਅੱਗੇ ਹੱਥ ਜੋੜਨੇ ਪੈਂਦੇ ਹਨ। ਤੇ-

**ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ॥**

*-ਮਾਰੂ ਮ:੫, ਪੰਨਾ-੧੦੦੩*

ਜੇ ਨਾਮ ਜਪੋ-

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥**
**ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥**

*-ਭੈਰਉ ਮ:੫, ਪੰਨਾ-੧੧੫੫*

ਸਤਿਗੁਰੂ ਇਹ ਕਾਰਜ ਪੂਰੇ ਕਰਨਗੇ, ਮੇਰੀ ਇਹ ਬੇਨਤੀ ਹੈ। ਹੁਣ ਦੀਵਾਨ ਲੱਗੇਗਾ, ਸੁਣੋ ਪ੍ਰੇਮ ਨਾਲ।

ਸਤਿ ਸ੍ਰੀ ਅਕਾਲ।



# ਅਫ਼ਰੀਕਾ ੨੫-੩-੧੯੫੯ *੧
# ੮

## ਹੋਲਾ ਮਹੱਲਾ, ਕੰਪਾਲਾ, ਯੁਗੰਡਾ

### ਹੋਲਾ ਮਹੱਲਾ

ਸਤਿਜੁਗ ਤੋਂ ਲੈ ਕੇ ਇਹ ਤਿਉਹਾਰ ਹੋਲੇ ਦਾ ਸ਼ੁਰੂ ਹੈ। ਗੁਰੂ ਅਰਜਨ ਦੇਵ ਨੇ ਵੀ ਇਹਨੂੰ ਹੋਲੀ ਰੂਪ 'ਚ ਹੀ ਵਰਣਨ ਕੀਤਾ ਹੈ—ਗੁਰੂ ਗੋਬਿੰਦ ਸਿੰਘ ਨੇ ਇਹਨੂੰ ਹੋਲੇ ਦਾ ਨਾਮ ਦਿੱਤਾ ਹੈ—ਕਿਉਂਕਿ ਜਦੋਂ ਅਸੀਂ ਗੁਰਬਾਣੀ ਪੜ੍ਹਦੇ ਹਾਂ, ਉੱਥੇ ਆਉਂਦਾ ਹੈ-

**ਗੁਰ ਸੇਵਉ ਕਰਿ ਨਮਸਕਾਰ॥**
**ਆਜੁ ਹਮਾਰੈ ਮੰਗਲਚਾਰ॥**
**ਆਜੁ ਹਮਾਰੈ ਮਹਾ ਅਨੰਦ॥**
**ਚਿੰਤ ਲਥੀ ਭੇਟੇ ਗੋਬਿੰਦ॥**
**ਆਜੁ ਹਮਾਰੈ ਗ੍ਰਿਹਿ ਬਸੰਤ॥**
**ਗੁਨ ਗਾਏ ਪ੍ਰਭ ਤੁਮ ਬੇਅੰਤ॥**
**ਆਜੁ ਹਮਾਰੈ ਬਨੇ ਫਾਗ॥**
**ਪ੍ਰਭ ਸੰਗੀ ਮਿਲਿ ਖੇਲਨ ਲਾਗ॥**
**ਹੋਲੀ ਕੀਨੀ ਸੰਤ ਸੇਵ॥**

—ਹੋਲਾ ਨਹੀਂ।

**ਰੰਗੁ ਲਾਗਾ ਅਤਿ ਲਾਲ ਦੇਵ॥**

*-ਬਸੰਤ ਮ:੫, ਪੰਨਾ-੧੧੮੦*



ਗੁਰੂ ਅਰਜਨ ਦੇਵ ਤਕ ਇਸਦਾ ਨਾਮ ਹੋਲੀ ਰਿਹਾ। ਗੁਰੂ ਤੇਗ ਬਹਾਦਰ ਤਕ ਵੀ ਇਵੇਂ ਹੀ ਮਨਾਂਗੇ ਹੁਣ, ਕਿਉਂਕਿ ਹੋਰ ਕਿਤੋਂ ਨਹੀਂ ਆਇਆ, ਗੁਰੂ ਗੋਬਿੰਦ ਸਿੰਘ ਨੇ ਇਸਦਾ ਨਾਉਂ ਹੋਲਾ ਰੱਖਿਆ। ਗੁਰੂ ਗੋਬਿੰਦ ਸਿੰਘ ਨੇ ਹੋਲਾ ਕਾਹਦੇ ਵਾਸਤੇ ਬਣਾਇਆ, ਉਹਨੇ ਨਾਲ ਬਣਾਇਆ ਮਹੱਲਾ। ਮਹੱਲਾ ਸ਼ਬਦ ਫਾਰਸੀ ਹੈ—ਮ, ਸਾਥ ਹੱਲੇ ਦੇ। ਨਾਲ ਹੱਲਾ ਕਰਨਾ ਸਿਖਾਇਆ। ਦਿੱਤੀਆਂ ਸਿੱਖਾਂ ਨੂੰ ਬੰਦੂਕਾਂ, ਦਿੱਤੀਆਂ ਤਲਵਾਰਾਂ, ਹੋਲੇ ਦੇ ਦਿਨ ਮਗਰੋਂ ਇੱਕ ਜੰਗ ਬਣਾ ਕੇ ਦੋ ਧੜੇ, ਉਹਨਾਂ ਉੱਤੇ ਹੱਲਾ ਕਰਾਇਆ।

ਉਸਤੋਂ ਬਾਅਦ ਜਿੰਨਾ ਚਿਰ ਸਿੱਖ ਕਾਇਮ ਰਹੇ, ਕਰਦੇ ਰਹੇ। ਜਦੋਂ ਸਿੱਖ ਰਾਜ ਦਾ ਅੰਤ ਹੋਇਆ, ਭੁੱਲ ਗਿਆ। ਉਸੇ ਚੀਜ਼ ਨੂੰ, ਗੁਰੂ ਰਾਮ ਸਿੰਘ, ਸਤਿਗੁਰੂ ਸੱਚੇ ਪਾਤਸ਼ਾਹ ਨੇ ਆ ਕੇ ਮੁੜ ਕੇ ਗੁਰੂ ਗੋਬਿੰਦ ਸਿੰਘ ਦੀ ਮਰਯਾਦਾ ਨੂੰ—ਭਾਵੇਂ ਅਨੰਦਪੁਰ ਲੋਕ ਹੋਲੇ ਤੇ ਜਾਂਦੇ ਸਨ, ਪਰ ਅਨੰਦਪੁਰ ਦੇ ਹੋਲੇ ਚ ਲੋਕ ਸ਼ਰਾਬੀ, ਕਬਾਬੀ ਗਾਉਣ ਵਾਲੇ ਜਾਂਦੇ ਸਨ, ਕੀਰਤਨ ਨਹੀਂ ਸੀ ਹੁੰਦਾ—ਇਹ ਮੁੜ ਸਤਿਗੁਰੂ ਰਾਮ ਸਿੰਘ ਨੇ ੧੯੨੩ ਬਿਕ੍ਰਮੀ ਤੋਂ ਸ਼ੁਰੂ ਕੀਤਾ ਹੈ। ਔਰ ਨਾਮਧਾਰੀ ਪੰਥ ਵਿੱਚ ੧੯੨੨ (ਬਿਕ੍ਰਮੀ) ਦਾ ਹੋਲਾ, ਖੋਟਿਆਂ ਵਿੱਚ ਸਤਿਗੁਰੂ ਜੀ ਕੀਤਾ ਜਿਹਨੂੰ ੯੩ ਸਾਲ ਅੱਜ ਹੁੰਦੇ ਹਨ। ਉਸਤੋਂ ਬਾਅਦ ਸਤਿਗੁਰੂ ਰਾਮ ਸਿੰਘ ਦੇ ਵਕਤ ਤੋਂ ਅੱਜ ਤਕ ਨਾਮਧਾਰੀ ਪੰਥ ਵਿੱਚ ਇਸ ਹੋਲੇ ਦੀ ਮਰਯਾਦਾ—ਕਦੇ ਕਿਤੇ, ਕਦੇ ਕਿਤੇ, ਭਾਵੇਂ ਛੋਟੇ ਰੂਪ ਵਿੱਚ—ਜੇ ਕਿਤੇ ਗੌਰਮਿੰਟ ਬੰਦ ਕਰਦੀ ਰਹੀ ਤਾਂ ਛੋਟੇ 'ਚ, ਭਾਵੇਂ ਵੱਡੇ 'ਚ ਹੁੰਦੀ ਚਲੀ ਆਈ। ਅੱਜ ਉਸ ਹੋਲੇ ਦਾ ਸੁਭਾਗ, ਅਫ਼ਰੀਕਾ ਨਿਵਾਸੀ —ਖਾਸਕਰ ਯੁਗੰਡਾ ਨਿਵਾਸੀ, ਔਰ ਯੁਗੰਡੇ ਵਿੱਚ ਕੰਪਾਲਾ ਨਿਵਾਸੀਆਂ ਨੂੰ ਇਹ ਪ੍ਰਾਪਤ ਹੋਇਐ।

ਉਸ ਗੁਰੂ ਦਾ ਹੁਕਮ, ਜਿਹੜੀ ਸਤਿਜੁਗ ਤੋਂ ਮਰਯਾਦਾ ਸੀ, ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਹੋਲੀ ਤੋਂ ਹੋਲਾ ਬਣਾਇਐ, ਉਹ ਅੱਜ ਇੱਥੇ ਹੋਇਐ। ਸਾਧ ਸੰਗਤ ਨੇ ਮੇਲਾ ਕੀਤਾ, ਕੀਤਰਨ ਹੋਏ, ਕਵਿਤਾਂ ਹੋਈਆਂ, ਔਰ ਡੇਢ ਸੌ ਦੇ ਕਰੀਬ ਗੁਰਬਾਣੀ ਦੇ ਪਾਠਾਂ ਦੇ ਭੋਗ, ਜਿਹੜੇ ਨਾਮਧਾਰੀ ਰੀਤੀ ਅਨੁਸਾਰ ਕਿਸੇ ਮੇਲੇ ਤੇ ਵੀ ੫੦, ੧੦੦, ੫੦੦, ੧੦੦੦, ਤਕ ਵੀ, ਉਹ

ਸਾਧ ਸੰਗਤ ਨੇ ਬੜੀ—ਮਾਈਆਂ, ਭਾਈਆਂ ਨੇ—ਕਿਰਪਾ ਕੀਤੀ, ਜਿਹੜੇ ਉਹ ਪਾਠ ਕੀਤੇ।

## ਗੁਰੂ ਬਾਲਕ ਸਿੰਘ ਜੀ

ਇੱਕ ਅੱਜ ਪ੍ਰਸ਼ਨ ਗਿੱਲ ਜੀ ਨੇ ਕਿਹਾ ਕਿ ਗੁਰੂ ਬਾਲਕ ਸਿੰਘ ਜੀ ਦੀ ਗੁਰਿਆਈ ਬਾਬਤ ਦੱਸ। ਮੈਂ ਇਹ ਤੇ ਕੱਲ ਅਰਜ਼ ਕਰੀ ਸੀ ਕਿ ਅਸੀਂ ਜਦੋਂ ਤੋਂ ਸਰਬ ਸੰਪ੍ਰਦਾਏ ਕਾਨਫਰੰਸ ਕੀਤੀ ਉਦੋਂ ਤੋਂ ਇਹ ਅਸੂਲ ਬਣਾਇਆ ਹੈ ਕਿ ਆਪਣੀ ਚੀਜ਼ ਨੂੰ ਦੱਸਣਾ ਹੈ, ਕਿਸੇ ਨੂੰ ਨਹੀਂ ਕਹਿਣਾ ਇਹ ਠੀਕ ਨਹੀਂ। ਤੇ, ਮੈਂ ਅਰਜ਼ ਕਰਾਂ, ਜ਼ਰਾ ਇਹਦੇ ਤੇ ਧਿਆਨ ਦੇਣਾ। ਕਲਿਜੁਗ ਵਿੱਚ ਗੁਰੂ ਨਾਨਕ ਦੇਵ ਨੂੰ ਅਸੀਂ ਪਹਿਲਾ ਗੁਰੂ ਮੰਨਦੇ ਹਾਂ। ਵੈਸੇ ਤਾਂ ਉਹ ਸਦਾ ਹੀ ਹੈ, ਪਰ ਕਲਿਜੁਗ ਵਿੱਚ ਅਸੀਂ ਗੁਰੂ ਨਾਨਕ ਤੋਂ, ਇੱਕ ਤੋਂ ਸ਼ੁਰੂ ਕਰਦੇ ਹਾਂ–

**ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ॥**

*–ਦਸਮ ਗ੍ਰੰਥ, ਪੰਨਾ-੧੧੯*

ਇਸੇ ਤਰ੍ਹਾਂ ਗੁਰੂ ਚਲੇ ਆਏ। ਤਿੰਨ ਤਰ੍ਹਾਂ ਗੁਰਿਆਈ ਸਿੱਖ ਪੰਥ ਦੇ ਵਿੱਚ, ਇਤਿਹਾਸ ਦੇ ਕਾਇਦੇ ਨਾਲ ਆਈ ਹੈ।

ਇੱਕ ਤਾਂ ਇਹ ਹੈ, ਗੁਰੂ ਨਾਨਕ ਦੇਵ ਮਹਾਰਾਜ ਨਾ ਕਿਸੇ ਨੇ ਉਹਨਾਂ ਨੂੰ ਦਿੱਤੀ, ਨਾ ਉਹਨਾਂ ਕਿਸੇ ਤੋਂ ਲਈ—ਇਹ ਵੀ ਸਾਡੇ 'ਚ ਮਰਯਾਦਾ ਹੈ। ਇਸ ਰੂਪ 'ਚ ਵੀ ਸਤਿਗੁਰੂ ਆ ਸਕਦਾ ਹੈ, ਬਗੈਰ ਕਿਸੇ ਤੋਂ ਲੈਣ ਤੇ ਵੀ ਸਤਿਗੁਰੂ ਹੋ ਸਕਦਾ ਹੈ।

ਦੂਸਰੀ ਮਰਯਾਦਾ ਆਈ ਕਿ ਪੰਜ ਪੈਸੇ ਤੇ ਨਾਰੀਅਲ ਲਹਿਣੇ ਦੇ ਅੱਗੇ ਰੱਖਿਆ, ਜਿਹੜਾ ਅੱਠਵੀਂ ਪਾਤਸ਼ਾਹੀ ਤਕ ਟਿਕਦਾ ਆਇਆ।

ਇਹ ਦੋ ਤਰ੍ਹਾਂ ਦੀ ਆਂ ਗਈ—ਇੱਕ ਪੰਜ ਪੈਸੇ ਵਾਲੀ, ਇੱਕ ਆਪਣੇ ਆਪ। ਅੱਠਵੀਂ ਪਾਤਸ਼ਾਹੀ ਤੋਂ ਬਾਅਦ ਇਸ ਤਰ੍ਹਾਂ ਵੀ ਆਈ—ਨਾਉਂ ਨਹੀਂ, ਪਤਾ ਨਹੀਂ, ਪਿੰਡ ਹੈ—ਬਾਬਾ ਬਸੈ ਜੋ ਗ੍ਰਾਮ ਬਕਾਲੇ—ਨਹੀਂ ਪੰਜ ਪੈਸੇ—ਨਹੀਂ ਨਾਰੀਅਲ—ਨਹੀਂ ਕੋਈ ਚੀਜ਼। ਇਸੇ ਤਰ੍ਹਾਂ ਹੀ ਗੁਰੂ ਬਾਲਕ ਸਿੰਘ ਜੀ



ਬਾਬਤ, ਪਹਿਲਾਂ ਗੁਰੂ ਨਾਨਕ ਦੇਵ ਨੇ ਅਜਿਤੇ ਰੰਧਾਵੇ ਦੀ ਗੋਸ਼ਟ ਵਿੱਚ ਲਿਖਿਆ ਹੈ। ਮੈਨੂੰ ਉਹਦੇ ਸ਼ਬਦ *[੨] ਯਾਦ ਨਹੀਂ ਪਰ ਉਹ ਦੇਖ ਸਕਦੇ ਹੋ, ਇੱਥੇ ਸੰਤ ਦਸੌਂਧਾ ਸਿੰਘ ਹੁਰਾਂ ਦੇ ਕੋਲ ਉਹ ਜਨਮ ਸਾਖੀ ਹੈ, ਜਿਹਦੇ 'ਚ ਗਿਆਰਵੇਂ ਤੇ ਬਾਰ੍ਹਵੇਂ ਗੁਰੂ ਦਾ ਹਾਲ ਲਿਖਿਆ ਹੋਇਆ ਹੈ। ਜਿਹੜੀ ਨੂੰ ਛਪੀ ਨੂੰ ੬੭, ੬੮ ਸਾਲ ਹੋਏ ਹਨ। ਯਾਰਵਾਂ ਜਾਮਾਂ ਇਸ ਤਰ੍ਹਾਂ ਦਾ ਹੋਵੇਗਾ, ਬਾਰ੍ਹਵਾਂ ਇਸ ਤਰ੍ਹਾਂ ਦਾ ਹੋਵੇਗਾ। ਫਿਰ, ਗੁਰੂ ਗੋਬਿੰਦ ਸਿੰਘ ਨੂੰ ਆਲਮ ਸਿੰਘ ਕਹਿੰਦਾ ਹੈ—ਕਿ ਮਹਾਰਾਜ–

*ਆਲਮ ਸਿੰਘ ਬੰਦ ਦੋਇ।*
*ਕਹਿਓ ਕਿ ਦਰਸ਼ਨ ਭੀ ਤੁਮ ਹੋਇ।*

ਸੂਰਜ ਪ੍ਰਕਾਸ਼ ਦੀ ਪੜ੍ਹੋ ਪੰਜਵੀਂ ਰੁਤ, ਮੈਨੂੰ ਅੰਸੁ ਯਾਦ ਨਹੀਂ ਜੇ ਗਲਤੀ ਨਾ ਹੋਵੇ ਤੇ ਸ਼ਾਇਦ ਤੀਹਵਾਂ ਹੋਏ। ਪਰ ਮੈਂ ਇਹ ਪੱਕਾ ਨਹੀਂ ਕਹਿ ਸਕਦਾ ਅੰਸੁ ਬਾਬਤ, ਰੁਤ ਬਾਬਤ ਕਹਿ ਸਕਦਾ ਹਾਂ। ਤਾਂ, ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ–

*ਬੇਰ ਗਿਆਰਵੀਂ ਹਮ ਚਲ ਆਵਹਿਂ।*
*ਤਿਸ ਤੇ ਕੋਇ ਨਾ ਹਮ ਲਖ ਪਾਵਹਿ।*
*ਪੰਥ ਖਾਲਸਾ ਖੇਤੀ ਮੇਰੀ।*
*ਕਰਹੁ ਸੰਭਾਲਨ ਮੈ ਤਿਸ ਬੇਰੀ।*

*–ਰੁਤ ਪੰਜਵੀ, ਅੰਸੁ ੪੦, ਸੂਰਜ ਪ੍ਰਕਾਸ਼, ਪੰਨਾ-੫੬੪੨*

ਗੁਰਿੰਡਨਾਮਾ ਜਿਹੜਾ ਬੜਾ ਮੁਸ਼ਕਲ ਕਿਤੇ ਕਿਤੇ ਹੈ, ਜਿਹਨੂੰ ਲੋਕਾਂ ਨੇ ਗੁਰਿੰਡ ਲਿਖਿਆ, ਗੁਰਇੰਦ ਨੂੰ ਕੱਟ ਕੇ। ਕਿਉਂ, ਇਹ ਗੁਰ ਇੰਦ ਬਣ ਸਕਦਾ ਹੈ ਗੁਰਿੰਡ ਦਾ—ਇਹ ਕਵੀ ਸਮਝਦੇ ਹਨ—ਗੁਰਿੰਡ ਭ੍ਰਸ਼ਟ ਲਫਜ਼ ਹੈ, ਇਸਦਾ ਕੋਈ ਅਰਥ ਨਹੀਂ ਹੋ ਸਕਦਾ। ਜਿਸ ਤਰ੍ਹਾਂ ਸਾਡੇ ਲਿਖਾਰੀਆਂ ਦੀ ਗਲਤੀ ਨਾਲ ਚੰਡੀ ਚਰਿਤ੍ਰ ਦਾ ਇੱਕ ਪਾਠ—**ਬਰਨਿਓ ਸਭਹੀ ਰਸ** —ਕਵੀ ਸਮਝ ਸਕਦੇ ਹਨ, ਨੌਂ ਰਸ *[੩] ਕਵਿਤਾ ਦੇ ਵੀ ਹੈਨ, ਮੈਂ ਸਾਰੇ ਨਹੀਂ ਜਾਣਦਾ—ਕਰੁਣਾ ਰਸ, ਰੁਦ੍ਰ ਰਸ। ਤਾਂ ਇੱਥੇ ਗੁਰੂ ਜੀ ਚੰਡੀ ਚਰਿਤ੍ਰ ਲਿਖਦੇ ਹਨ। ਕਹਿੰਦੇ ਹਨ–

**ਬਰਨਿਓ ਸਭਹੀ ਰਸ ਰੁਦ੍ਰ ਮਈ ਹੈ।।**

*–ਦਸਮ ਗ੍ਰੰਥ, ਪੰਨਾ-੯੯*

ਰੁਦ੍ਰ ਰਸ ਹੈ—ਉਹ ਰਾਰੇ ਦਾ ਔਂਕੜ ਨਾਲ ਜੁੜ ਗਿਆ, ਉਹਦਾ ਭਭਾ ਬਣਾ ਧਰਿਆ ਕਿਸੇ ਨੇ—ਬਰਨਿਓ ਸਭਹੀ ਰਸ ਭਦ੍ਰਮਈ ਹੈ—ਸਾਰੇ ਪੜ੍ਹੀ ਜਾਂਦੇ ਨੇ, ਕੋਈ ਪਤਾ ਨਹੀਂ ਕਿਸੇ ਨੂੰ ਕੀ ਹੈ। ਇਸ ਤਰ੍ਹਾਂ ਗੁਰਿੰਦ ਸ਼ਬਦ ਨੂੰ ਗੁਰਿੰਡ ਬਣਾ ਕੇ ਗਲਤ ਕੀਤਾ ਹੈ। ਗੁਰਇੰਦ, ਇੰਦ—ਸਤਿਗੁਰੂ, ਗੁਰੂਆਂ ਦਾ ਗੁਰੂ ਗੁਰੂ ਗੋਬਿੰਦ ਸਿੰਘ ਕਹਿੰਦੇ ਨੇ–

*ਜਾਮੇ ਧਾਰੇ ਦਸ ਗੁਰੂ ਨਵ ਸਤਿ ਕਲਾ ਸੁਧਾਰ।*
*ਗੁਪਤ ਗਿਆਰਵਾਂ ਖੇਲਸੀ ਕੋਇ ਨ ਪਾਵੈ ਪਾਰ।*

*–ਗੁਰਿੰਡ ਨਾਮਾ, ਪਾ:੧੦*

ਗੁਪਤ ਗਿਆਰਵਾਂ ਖੇਡਿਆ। ਗੁਰੂ ਗੋਬਿੰਦ ਸਿੰਘ ਨੇ ਲਿਖਿਆ। ਫਿਰ ਕਹਿੰਦੇ ਹਨ–

*ਜਾਮਾ ਪਹਿਰੈ ਬਾਰ੍ਹਵਾਂ ਪ੍ਰਗਟੈ ਆਦਿ ਰਘੁ ਬੰਸ।*

*–ਗੁਰਿੰਡ ਨਾਮਾ, ਪਾ:੧੦*

ਹੁਣ ਰਘੁਬੰਸ ਤੇ ਰੌਲਾ ਪਊ—ਬਈ, ਕਿਸ ਤਰ੍ਹਾਂ ਰਘੁਬੰਸ ਬਣੀ। ਮੈਂ ਹੋਰ ਇਤਿਹਾਸ ਦੇ ਸ਼ਿਵਰੇ ਵੱਲ ਤਾਂ ਨਹੀਂ ਜਾਂਦਾ। ਬੜੀ ਦੇਰ ਹੋ ਗਈ, ਸੰਤ ਸੂਰਤ ਸਿੰਘ ਜੀ ਨੇ ਇੱਕ ਰਾਮਗੜ੍ਹੀਆਂ ਉੱਤੇ ਪੁਸਤਕ ਲਿਖੀ ਸੀ ਜਿਹਦੇ 'ਚ ਇਹਨਾਂ ਨੂੰ ਵੀ ਉਹਨਾਂ ਸੂਰਜ ਬੰਸੀਆਂ 'ਚ ਮਿਲਾਇਐ। ਮੈਂ ਇੱਕ ਗੱਲ ਨਾਲ ਤੁਹਾਨੂੰ ਦੱਸਦਾ ਹਾਂ। ਜਿਸ ਦਿਨ ਗੁਰੂ ਗੋਬਿੰਦ ਸਿੰਘ ਨੇ ਛਕਾਇਆ ਅੰਮ੍ਰਿਤ, ਉਹ ਆਪਣੇ ਆਪ ਨੂੰ ਮੰਨਦੇ ਹਨ ਰਾਮ ਦੀ ਅੰਸ —ਸੋਢੀ, ਲਊ ਦੀ ਅੰਸ। ਬਚਿਤ੍ਰ ਨਾਟਕ ਦਾ ਪਾਠ ਪੜ੍ਹੋ। ਤਾਂ ਗੁਰੂ ਗੋਬਿੰਦ ਸਿੰਘ ਨੇ ਉਦਨ ਕਰ ਦਿੱਤਾ—ਪਿਤਾ ਗੁਰੂ ਗੋਬਿੰਦ ਸਿੰਘ, ਖਾਲਸੇ ਦੀ ਜਾਤ —ਖਾਲਸਾ। ਗੁਰੂ ਗੋਬਿੰਦ ਸਿੰਘ ਦੀ, ਸੋਢ ਬੰਸ ਖਾਲਸਾ। ਤਾਂ, ਗੁਰੂ ਗੋਬਿੰਦ ਸਿੰਘ ਸੋਢੀ ਹੈ, ਜਿਹੜੇ ਅਸੀਂ ਅੰਮ੍ਰਿਤ ਛਕ ਲੈਂਦੇ ਹਾਂ—ਸਿੱਖ ਹਾਂ—ਅਸੀਂ ਸਾਰੇ ਹੀ ਰਾਮ ਦੀ ਅੰਸ ਹਾਂ।

*ਪ੍ਰਗਟੈ ਆਦਿ ਰਘੁ ਬੰਸ।*



*ਸੰਗਤ ਮਿਲੈ ਅਨੰਤਿ ਤਬ ਮਾਨੋ ਕੋਟ ਸਹੰਸ।*

ਹੁਣ ਅੱਗੇ ਬਾਰ੍ਹਵੇ ਦਾ ਹੈ। ਮੈਂ ਗਿਆਰਵੇਂ ਦੇ ਬਾਬਤ ਤਿੰਨ ਗੱਲਾਂ ਤੁਹਾਨੂੰ ਦੱਸੀਆਂ ਹਨ। ਇੱਕ ਤੇ ਇਹ ਕਿ ਜਿਸ ਤਰ੍ਹਾਂ ਬਾਬਾ ਬਕਾਲੇ ਕਿਹੈ, ਇਸ ਤਰ੍ਹਾਂ ਕਿਹਾ ਗਿਆ।

ਦੂਸਰਾ ਇਹ ਹੈ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਔਰ ਇਸਦੀ ਬਾਬਤ ਮੈਂ ਇਸ ਲੰਮੀ ਤਫਸੀਲ 'ਚ ਨਹੀਂ ਜਾਣਾ। ਸਾਡਾ ਇਹ ਪੱਕਾ ਵਿਚਾਰ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇਹ ਕਰਕੇ ਜੋਤੀ ਜੋਤ ਨਦੇੜ ਨਹੀਂ ਸਮਾਏ। ਜਿਸ ਦੇ ਸਬੂਤ ਉਹੀ ਗ੍ਰੰਥ ਦੇ ਰਹੇ ਹਨ ਜਿਹਦੇ 'ਚ ਸਮਾਉਣ ਦਾ ਜ਼ਿਕਰ ਆਉਂਦੈ। ਉਹ ਕਹਿੰਦੇ ਹਨ–

*ਦੂਰ ਕਨਾਤੋਂ ਸਭ ਸਿਖ ਕਰੀਉ।*

ਨੌਆਂ ਗੁਰੂਆਂ ਚੋਂ ਕਿਸੇ ਨੇ ......................।

*ਹਮਰੀ ਤਰਫ ਨ ਕੋਊ ਨਿਹਰੀਉ।*
*ਫੋਲਯੋ ਹਮਰਾ ਨਾਹਿੰ ਅੰਗੀਠਾ।*
*ਨਾਹਿ ਸਮਾਧ ਬਣਾਈਓ ਨੀਠਾ।*

*–ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ-੧੭੨੦*

ਜੇ ਗੁਰੂ ਤੇਗ ਬਹਾਦਰ ਦੇ ਸੀਸ ਦੀ, ਗੁਰੂ ਗੋਬਿੰਦ ਸਿੰਘ ਸਾਹਿਬ ਅਨੰਦਪੁਰ ਸਮਾਧ ਬਣਾਉਂਦੇ ਨੇ ਤਾਂ ਆਪਣੀ ਕਿਉਂ ਨਹੀਂ ਬਣਾਉਂਣ ਦਿੰਦੇ। ਫਿਰ, ਪੰਜਾਬੋਂ ਚਾਰ ਸਿੱਖ ਜਾਂਦੇ ਹਨ। ਸਿੱਖ ਵਿਰਲਾਪ ਕਰਦੇ ਨੇ ਨਦੇੜ ਵਿੱਚ ਬੈਠੇ।

ਉਹ ਕਹਿੰਦੇ ਨੇ—ਤੁਸੀਂ ਕਿਉਂ ਰੋਂਦੇ ਹੋ।

ਉਹ ਕਹਿੰਦੇ—ਗੁਰੂ ਗੋਬਿੰਦ ਸਿੰਘ ਸਰੀਰ ਅਲੋਪ ਕਰ ਗਏ।

ਉਹ ਕਹਿੰਦੇ—ਓਏ ਕਮਲਿਓ, ਸਾਨੂੰ ਤੇ ਗੁਰੂ ਗੋਬਿੰਦ ਸਿੰਘ ਸ਼ਿਕਾਰ ਖੇਡਦੇ ਮਿਲੇ ਨੇ, ਸਾਨੂੰ ਤੇ ਉਨ੍ਹਾਂ ਨੇ ਕਿਹਾ ਹੈ—ਕਿ ਸਿੱਖਾਂ ਨੂੰ ਕਿਹੋ ਕਿ ਮੈਂ ਕਿਤੇ ਨਹੀਂ ਗਿਆ।

ਉਹੀ ਇਤਿਹਾਸ ਜਿਹੜਾ ਲਿਖਦਾ ਹੈ ਕਿ ਕਨਾਤ ਦੇ ਅੰਦਰ ਗੁਰੂ ਜੀ ਗਏ। ਗੁਰੂ ਜੀ ਤਾਂ ਗਏ, ਚਲੋ, ਅੰਗੀਠਾ ਫੋਲਿਆ—ਇੱਕ ਕਿਰਪਾਨ ਮਿਲੀ।

ਗੁਰੂ ਸਾਹਿਬ ਦੀ ਤਾਂ ਦੇਹ, ਮੈਂ ਨਹੀਂ ਮੰਨਦਾ ਬਈ, ਹੱਡ ਚੰਮ ਦੀ ਹੈ, ਪਰ ਘੋੜੇ ਦੀਆਂ ਹੱਡੀਆਂ ਲੱਭਦੀਆਂ। ਉੱਥੇ ਘੋੜਾ ਵੀ ਨਹੀਂ ਰਿਹਾ ਤਬੇਲੇ 'ਚ, ਜਦ ਦੇਖਿਆ ਤਾਂ ਕਮੈਤ ਘੋੜਾ ਵੀ ਹੈ ਨਹੀਂ। ਉਸ ਤਾਰੀਖ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਸਾਹਿਬ ਸੱਚੇ ਪਾਤਸ਼ਾਹ ਪੂਨੇ ਸਿਤਾਰੇ ਦੇ ਕਿਲ੍ਹੇ 'ਚ ਜਾਂਦੇ ਹਨ। ਰੁਸਤਮ ਰਾਓ ਔਰ ਬਾਲਾ ਰਾਉ ਦੋਹਾਂ ਨੂੰ ਘੋੜੇ ਦੀਆਂ ਰਕਾਬਾਂ ਪਕੜਾ ਕੇ ਬਾਹਰ ਲਿਆਉਂਦੇ ਹਨ। ਉਹ ਆ ਕੇ ਨਦੇੜ ਕਹਿੰਦੇ ਹਨ —ਸਾਨੂੰ ਗੁਰੂ ਗੋਬਿੰਦ ਸਿੰਘ ਕੱਢ ਕੇ ਲਿਆਇਆ ਹੈ। ਗਿਆਨੀ ਜੀ, ਗਿਆਨ ਸਿੰਘ ਜੀ ਪੰਥ ਪ੍ਰਕਾਸ਼ ਵਾਲੇ ਲਿਖਦੇ ਹਨ ਗੁਰੂ ਬਾਲਕ ਸਿੰਘ ਜੀ ਦੀ ਬਾਬਤ–

*ਨਾਮ ਸਿੰਘ ਬਾਲਕ ਪੈ ਪਾਲਕ ਪਿਰੰਬਰੋਂ ਕੇ,*
*ਅੰਬਰੋਂ ਕੇ ਮਾਲਕ ਅਡੰਬਰੋਂ ਕੇ ਤਯਾਗੀ ਹੈਂ।*

ਪਰ ਕੀ ਲਿਖਿਆ–

*ਐ ਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,*

ਐਦਕੀ ਉੱਥੇ ਇਤਿਹਾਸ ਜਿਹੜਾ ਗੌਰਮਿੰਟ ਲਿਖਵਾ ਰਹੀ ਹੈ, ਉਹਦੇ 'ਚ ਇੱਕ ਐਮ. ਏ. ਲੜਕਾ ਡਾਕਟਰ ਲੱਗਿਆ ਹੋਇਆ ਸੀ। ਉਹ ਮੈਨੂੰ ਕਹਿੰਦਾ ਸੀ—ਮੈਂ ਨਹੀਂ ਮੰਨਦਾ। ਮੈਂ ਉਹਨੂੰ ਲਿਜਾ ਕੇ ਪੁਰਾਣੇ ਗ੍ਰੰਥ ਉਹਦੇ ਅੱਗੇ ਧਰੇ ਤਾਂ ਉਸ ਨੇ ਲਿਖਿਆ ਕਿ ਗਿਆਰਵਾਂ ਗੁਰੂ ਬਾਲਕ ਸਿੰਘ ਹੈ। ਗਿਆਨੀ ਗਿਆਨ ਸਿੰਘ ਜੀ ਨਿਰਮਲੇ ਮਹਾਤਮਾ, ਉਹ ਨਾਮਧਾਰੀ ਨਹੀਂ ਸਨ, ਉਹ ਕਹਿੰਦੇ ਨੇ–

*ਐ ਪੈ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,*
*ਮੇਰੋ ਅਵਤਾਰ—ਅੰਸ ਰਾਮ ਸਿੰਘ ਹ੍ਵੈ ਭਰੇ।*
*ਯਾਂਹਿ ਹੇਤ ਤਾਂਹਿ ਨਾਂਹਿ ਔਰ ਕਾਂਹਿ ਮਾਂਹਿ,*
*ਨਿਜ ਸ਼ਕਤਿ ਰਖਾਈ ਗੁਰ ਵਾਕ ਦਿਢ ਥੇ ਧਰੇ।*

*-ਪੰਥ ਪ੍ਰਕਾਸ਼*

ਇਸ ਤਰ੍ਹਾਂ ਗੁਰੂ ਬਾਲਕ ਸਿੰਘ ਦਾ ਗੁਰੂ ਹੋਣਾ ਅਸੀਂ ਮੰਨਦੇ ਹਾਂ। ਕੋਈ ਨਹੀਂ ਮੰਨਦਾ—ਕਿਸੇ ਨਾਲ ਦਵੇਸ਼ ਨਹੀਂ, ਕਿਸੇ ਨਾਲ ਕੋਈ ਜ਼ਿਦ ਨਹੀਂ ।



## ਅਨਿਕ ਗੁਰੂ ਕਰਿ ਜਗ ਬਿਸਤਾਰੇ

ਜਿਹੜੀ ਦੂਸਰੀ ਗੱਲ ਹੈ ਕਿ ਫਲਾਨਾ ਗੁਰੂ ਨਹੀਂ। ਗੁਰੂ ਗੋਬਿੰਦ ਸਿੰਘ ਤਾਂ ਇਉਂ ਲਿਖ ਦਿੰਦੇ ਹਨ, ਸੂਰਜ ਪ੍ਰਕਾਸ਼ ਵਿੱਚ ਜਿਸ ਵੇਲੇ ਦਿਵਾਨ ਨੰਦ ਲਾਲ ਦਾ ਇੱਕ ਸਿੱਖ–

*ਮੀਰ ਦਰੋਗਾ ਸੱਯਦ ਸਾਹਿਬ।*
*ਨੰਦ ਲਾਲ ਕੋ ਸਿੱਖ ਅਜਾਇਬ।*

ਨੇਤਰਾਂ ਚੋਂ ਜਲ ਵਗਦਾ ਹੈ।

*ਡੇਢ ਹਜ਼ਾਰ ਮੁਹਰ ਧਰਿ ਆਗੇ।*
*ਕਲਗੀਧਰ ਕੀ ਚਰਨੀ ਲਾਗੇ।*
*ਮਹਾਂ ਪ੍ਰੇਮ ਤੇ ਜਲ ਭਰਿ ਨੈਨ।*
*ਮੁਖ ਤੇ ਨਿਕਸਤਿ ਕਛੁ ਬੈਨ।*
*ਦਰਸ਼ਨ ਕਰਤਿ ਅਮੀ ਜਨੁ ਪੀਵਤਿ।*
*ਲੋਚਨ ਡੋਨੇ ਕਰਿ ਥਿਰ ਥੀਵਤਿ।*
*ਭਯੋ ਮਗਨ ਮਨ ਦੇਖਤਿ ਰਹਯੋ।*
*ਲਖਹਿ ਕਿ ਤਨ ਖ਼ੁਦਾਇ ਮੈਂ ਲਹਯੋ।*

ਤਾਂ ਗੁਰੂ ਜੀ ਕਹਿੰਦੇ ਨੇ–

*ਕਿਸ ਮੁਰਸ਼ਿਦ ਕੇ ਹੈਂ ਅਨੁਸਾਰੀ।*
*ਜਿਸ ਤੇ ਚਾਹਤਿ ਭਲੋ ਅਗਾਰੀ।*

ਉਹ ਕਹਿੰਦੈ–

*ਸੁਨਿ ਸੱਯਦ ਬੋਲਿਯੋ ਤਿਸ ਬੇਰਾ।*
*ਨੰਦ ਲਾਲ ਹੈ ਇਹੁ ਗੁਰ ਮੇਰਾ।*

ਮੇਰਾ ਗੁਰੂ ਨੰਦ ਲਾਲ ਹੈ। ਆਲਮ ਸਿੰਘ–

*ਸੁਨਿ ਕਰਿ ਤਰਕ ਕਰਤਿ ਸੋ ਬੋਲਾ।*
*ਐਸੋ ਬਾਕ ਨਾ ਕਹੀਐ ਹੌਲਾ।*
*ਤੀਨ ਲੋਕ ਪ੍ਰਭਿ ਗੁਰ ਵਿਦਮਾਨੋ।*

*ਸਿੱਖਯਨ ਕੋ ਤੁਮ ਗੁਰੂ ਬਖਾਨੋ।*

ਇਹ ਤਿੰਨਾ ਲੋਕਾਂ ਦੇ ਪਤੀ ਗੁਰੂ ਗੋਬਿੰਦ ਸਿੰਘ ਤੇਰੇ ਸਾਹਮਣੇ ਨੇ, ਤੂੰ ਇਹਨੂੰ ਗੁਰੂ ਕਹਿਨਾ ਹੈ। ਗੁਰੂ ਜੀ ਕਹਿੰਦੇ ਨੇ—ਨਾ ਭਾਈ–

*ਆਲਮ ਸਿੰਘ ਨ ਹਟਕ ਪ੍ਰਬੀਨਾ।*
*ਨੰਦ ਲਾਲ ਕੋ (ਮੈਂ) ਗੁਰ ਪਦ ਦੀਨਾ।*
*– ਸਤਿਗੁਰ ਮੇਹਰ ਨਦਰ ਕੀ ਧਾਰੇ।*
*ਅਨਿਕ ਗੁਰੂ ਕਰਿ ਜਗ ਬਿਸਤਾਰੇ।*

*-ਸ੍ਰੀ ਗੁਰ ਪ੍ਰਤਾਪ ਸੂਰਜ, ਰਿਤੁ-੩, ਅੰਸੂ-੨੬, ਪੰਨਾ-੫੦੮੩*

ਇੱਕ ਦਾ ਤਾਂ ਰੌਲਾ ਹੀ ਨਹੀਂ, ਦਸਾਂ ਬਾਰ੍ਹਾਂ ਦੀ ਤਾਂ ਗਿਣਤੀ ਹੀ ਨਹੀਂ। ਇਹ ਸੂਰਜ ਪ੍ਰਕਾਸ਼ ਦਾ ਪ੍ਰਸੰਗ ਹੈ। ਉਹੀ ਜਨਮ ਸਾਖੀ ਜਿਹੜੀ ਸੂਬਾ ਜੀ ਲਿਆਏ ਹੋਏ ਨੇ, ਉੱਥੇ ਦੇਖੋ ਲਿਖਿਆ ਹੋਇਆ, ਗੁਰੂ ਨਾਨਕ ਨੇ ਝੰਡੇ ਬਾਢੀ*[੪] ਨੂੰ ਮੰਜੀ ਬਖਸ਼ੀ, ਝੰਡੇ ਬਾਢੀ ਨੂੰ ਸਤਿਗੁਰ ਕੀਤਾ। ਅੱਖਰ ਪੜ੍ਹੋ, ਦੇਖੋ ਅੱਜ ਐਥੇ ਕੋਲ ਪੱਥਰ ਦੇ ਛਾਪੇ ਦੀ ਪਈ ਹੈ। ਸਤਿਗੁਰੂ ਅਨੇਕ ਗੁਰੂ ਕਰ ਸਕਦਾ ਹੈ।

ਇਹ ਸਾਡਾ ਮਤਲਬ ਨਹੀਂ ਜੋ ਅਸੀਂ ਕਹਿਨੇ ਹਾਂ, ਜਿਹੜੇ ਨਹੀਂ ਸਾਡੇ ਨਾਲ, ਉਹਨਾਂ ਨਾਲ ਸਾਡੀ ਕੋਈ ਦਵੇਸ਼ ਨਹੀਂ। ਕਿਉਂਕਿ ਅਸੀਂ ਉੱਥੇ ਗੁਰੂ ਨਾਨਕ ਸੰਪਰਦਾਏ ਕਾਨਫਰੰਸ 'ਚ ਅਸੀਂ ਫੈਸਲਾ ਕੀਤੈ ਕਿ ਆਪਣੀ ਗੱਲ ਨੂੰ ਅਸੀਂ ਦੱਸਣਾ ਹੈ। ਇੱਕ ਆਦਮੀ ਖਰਾਦ ਉੱਤੇ ਚੂੜੀਆਂ ਪਾਉਂਦਾ ਹੈ, ਉਹ ਕਹਿੰਦਾ ਹੈ—ਮੈਂ ਪਾਈਪ ਦੀਆਂ ਚੂੜੀਆਂ ਅੱਛੀਆਂ ਪਾਉਂਦਾ ਹਾਂ, ਉਹ ਇਹ ਕਦੇ ਨਹੀਂ ਕਹਿੰਦਾ ਬਈ ਜਿਹੜਾ ਸ਼ੇਪਰ ਵਾਲਾ ਹੈ ਉਹ ਬੁਰਾ ਹੈ। ਸ਼ੇਪਰ ਵਾਲਾ ਆਪਣਾ ਸ਼ੇਪਰ ਨਾਲ ਠੀਕ ਕਰਦਾ ਹੈ, ਵਰਮੇ ਵਾਲਾ ਆਪਣੇ ਵਰਮੇ ਨਾਲ ਛੇਕ ਪਾਉਂਦਾ ਹੈ। ਗੁਰੂ ਨਾਨਕ ਤੇ ਉਸਦੇ ਜਾਨਸ਼ੀਨ, ਆਦਿ ਔਰ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਜਿਹੜਾ ਇਤਕਾਦ ਰੱਖੇ—ਰਵਿਦਾਸ ਦੇ ਕਹਿਣ ਵਾਂਗੂੰ—

**ਜੋ ਹਮ ਸਹਰੀ ਸੁ ਮੀਤੁ ਹਮਾਰਾ।।**

*-ਗਉੜੀ ਰਵਿਦਾਸ ਜੀ, ਪੰਨਾ-੩੪੫*



ਇਹ ਜਿਹੜੀ ਚੀਜ਼ ਹੈ ਬਈ, ਫਲਾਣਾ ਗੁਰੂ ਨਹੀਂ। ਜੇ ਕੋਈ ਆਖੇ ਬਈ, ਫਲਾਣਾ ਪਿਉ ਨਹੀਂ ਜਿਹਦੇ ਅੱਠ ਦਸ ਪੁਤ ਹੋਣ, ਜੇ ਉਹਨੂੰ ਆਖੇ ਬਈ ਪਿਉ ਨਹੀਂ ਤਾਂ ਕਿੰਨੀ ਬੁਰੀ ਚੀਜ਼ ਹੈ। ਜਿਹੜੇ ਆਪਣੇ ਆਪ ਕਿਸੇ ਨੂੰ ਆਪਣਾ ਗੁਰੂ ਮੰਨਦੇ ਹਨ, ਕਿਸੇ ਨੂੰ ਇਹਦੇ 'ਚ ਕੀ ਰੌਲਾ, ਉਹਦਾ ਉਹ ਪਿਉ ਨਹੀਂ ਤੇ ਨਾ ਸਹੀ। ਏਸ ਤਰ੍ਹਾਂ ਅਸੀਂ ਬਚ ਸਕਦੇ ਹਾਂ। ਜੇ ਅਸੀਂ ਇਉਂ ਕਹੀਏ—ਇਹ ਨਹੀਂ, ਇਹ ਨਹੀਂ।

ਫਿਰ ਅੱਗੇ ਅਸੀਂ ਬੜੇ ਥੋੜੇ ਹਾਂ—ਆਟੇ 'ਚ ਲੂਣ। ਜੇ ਅਸੀਂ ਇਹਨਾਂ ਗੱਲਾਂ 'ਚ ਪਈਏ, ਤਾਂ ਮੈਂ ਇਹ ਉਹਨਾਂ ਦੇ ਹੁਕਮ ਅਨੁਸਾਰ ਗੁਰੂ ਬਾਲਕ ਸਿੰਘ ਜੀ ਦਾ ਪਰਗਟ ਹੋਣਾ, ਕਿਸ ਤਰ੍ਹਾਂ ਗੁਰੂ ਹੋਏ ਗੁਰੂ ਬਾਲਕ ਸਿੰਘ, ਥੋੜੀ ਜਿਹੀ ਅਰਜ਼ ਕੀਤੀ ਹੈ। ਜੇ ਜ਼ਿਆਦਾ ਲੋੜ ਪਏ ਤਾਂ ਗੁਰੁ ਪਦ ਪ੍ਰਕਾਸ਼ ਪੁਸਤਕ—ਆਲਮ ਜੀ ਦੇ ਨਿਧਾਨ ਸਿੰਘ ਜੀ ਦੀਆਂ ਲਿਖੀਆਂ ਹੋਈਆਂ ਤਿੰਨ ਜਿਲਦਾਂ ਹਨ। ਜਿੱਥੋਂ ਇਹਦੇ ਉੱਤੇ ਆਪਸ ਵਿੱਚ ਸੰਵਾਦ ਚੀਫ ਖਾਲਸਾ ਦੀਵਾਨ ਦਾ ਔਰ ਨਾਮਧਾਰੀਆਂ ਦਾ ਚੱਲਦਾ ਰਿਹਾ, ਗੁਰੂ ਪਦ ਨਿਰਣਯ ਉਹਨਾਂ ਨੇ ਦੋ ਪੁਸਤਕ ਲਿਖੇ, ਆਲਮ ਜੀ ਨੇ ਇਹ ਤਿੰਨ ਲਿਖੇ। ਇਹ ਇੱਥੋਂ ਤਕ ਹੀ ਬਸ ਹੈ, ਏਦੂੰ ਅੱਗੇ ਨਹੀਂ ਜਾਣਾ।

## ਅਨੰਦ ਦੀ ਪ੍ਰਕਰਮਾ

ਦੂਸਰੀ ਚੀਜ਼ ਹੈ, ਉਹਨਾਂ ਨੇ ਕਿਹਾ ਸੀ ਅਨੰਦ ਦੀ ਪ੍ਰਕਰਮਾ ਕਿਸ ਤਰ੍ਹਾਂ ਹੈ। ਮੈਂ ਹੁਣ ਇਹਦੇ ਤੇ ਭੀ ਇੱਕ ਗੱਲ ਦੱਸਾਂ। ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਤੋਂ ਪਹਿਲਾਂ ਅਸੀਂ ਇਹ ਕਦੇ ਨਹੀਂ ਕਹਿ ਸਕਦੇ ਕਿ ਕਿਸੇ ਗੁਰੂ ਨੇ ਅੰਮ੍ਰਿਤ ਛਕਾ ਕੇ, ਪੰਜ ਕੱਕੇ ਰਖਾ ਕੇ, ਕਛਹਿਰੇ ਪਵਾਏ; ਇਸੇ ਤਰ੍ਹਾਂ ਅਸੀ ਇਹ ਵੀ ਨਹੀਂ ਕਹਿ ਸਕਦੇ ਕਿ ਗੁਰੂ ਰਾਮ ਸਿੰਘ ਤੋਂ ਪਹਿਲਾਂ ਮਾਈਆਂ ਨੂੰ ਅੰਮ੍ਰਿਤ, ਔਰ ਗੁਰਮਤ ਦਾ ਅਨੰਦ ਕਿਸੇ ਨੇ ਪੜ੍ਹਾਇਆ। ਸੰਨ ੧੮੬੩, ੪ ਜੂਨ, ਜਿਸ ਦਿਨ ਸਤਿਗੁਰਾਂ ਨੇ ਇਸ ਤਰ੍ਹਾਂ ਭਰੇ ਦੀਵਾਨ ਵਿੱਚ ਲੜਕੇ ਲੜਕੀਆਂ ਦੇ ਛੇ ਅਨੰਦ ਕੀਤੇ। ਜਿਸ ਤੋਂ ਆਪ ਨੂੰ ਠਾਣਿਓਂ ਠਾਣੀ ਬਾਘੇ ਪੁਰਾਣੇ ਤੋਂ ਭੈਣੀ ਸਾਹਿਬ ਤਕ ਜਾਣਾ ਪਿਆ। ਅਠਾਈ ਦਿਨ ਰੋਜ਼ ਪੇਸ਼ੀ ਭੁਗਤਣੀ ਪਈ। ਉਸ ਅਨੰਦ ਮਰਯਾਦਾ ਦੇ ਅਧਾਰ

ਉੱਤੇ ਇੱਕ ਆਰੀਆ ਸਮਾਜੀ ਨੇ ਰਾਏ ਸਿਨਹਾ ਦੀ ਕਾਉਂਸਲ ਵਿੱਚ ਜਦੋਂ ਮਹਾਰਾਜਾ ਰਿਪੁਦਮਨ ਸਿੰਘ ਟਿੱਕੇ ਦੇ ਰੂਪ ਵਿੱਚ ਕਲਕੱਤੇ ਵਿੱਚ ਸਨ—ਜੇ ਮੈਂ ਭੁੱਲਦਾ ਨਹੀਂ ਤਾਂ ੧੯੧੦-੧੧ ਸੰਨ ਦੀ ਇਹ ਗੱਲ ਹੈ—ਸੁਆਲ ਕੀਤਾ ਸੀ ਕਿ ਸਿੱਖਾਂ ਦੀ ਜਿਹੜੀ ਔਲਾਦ ਹੈ, ਇਹਨਾਂ ਦਾ ਅਨੰਦ ਮੈਰਿਜ ਬਿੱਲ ਕੋਈ ਨਹੀਂ। ਇਹ ਮੈਂ ਅਗਲਾ ਲਫਜ਼ ਨਹੀਂ ਕਹਿਣਾ ਚਾਹੁੰਦਾ ਜਿਹੜਾ ਉਹਨੇ ਕਿਹਾ ਸੀ। ਇਹਦੇ ਤੇ ਰੌਲਾ ਪਿਆ। ਸੰਤ ਜਵਾਲਾ ਸਿੰਘ ਜਿਹੜੇ ਮਹਾਰਾਜਾ ਭੁਪਿੰਦਰ ਸਿੰਘ ਨੂੰ ਪੜ੍ਹਾਉਂਦੇ ਹੁੰਦੇ ਸਨ ਪਟਿਆਲੇ ਵਾਲੇ, ਇਹ ਮਹਾਰਾਜਾ ਭੁਪਿੰਦਰ ਸਿੰਘ ਮੇਰੇ ਹਾਣੀ ਥੇ, ਉਹ ਭੈਣੀ ਸਾਹਿਬ ਆਏ। ਉੱਥੋਂ ਲਿਖ ਕੇ ਲੈ ਗਏ ਕਿ ਨਾਮਧਾਰੀ ਸਿੰਘਾਂ ਵਿੱਚ ਸੱਤਰ ਸਾਲ ਤੋਂ ਇਹ ਮਰਯਾਦਾ ਮਸ਼ਹੂਰ ਹੈ। ਮਹਾਰਾਜਾ ਰਿਪੁਦਮਨ ਸਿੰਘ ਵਾਇਸਰਾਏ ਦੀ ਕਾਉਂਸਲ ਦੇ ਮੈਂਬਰ ਥੇ ਉਹਨਾਂ ਨੇ ਉੱਥੇ ਪੇਸ਼ ਕੀਤਾ। ਜਿਸ ਤੋਂ ਅਨੰਦ ਮੈਰਿਜ ਬਿੱਲ ਸਿੱਖਾਂ ਦਾ ਬਣਿਆ। ਅੱਗੋਂ ਹੁਣ ਜਿਸ ਤਰ੍ਹਾਂ ਮਰਜ਼ੀ ਹੈ ਕੋਈ ਪੜ੍ਹਾਵੇ, ਕੋਈ ਗੁਰੂ ਗ੍ਰੰਥ ਸਾਹਿਬ ਦੇ ਦਵਾਲੇ ਫੇਰੇ ਲੈ ਲਵੇ, ਕੋਈ ਬਹਾ ਕੇ ਕਰ ਲਵੇ। ਲੇਕਿਨ ਨਾਮਧਾਰੀ ਮਰਯਾਦਾ ਅਨੁਸਾਰ ਹਵਨ ਕੁੰਢ ਬਣਾ ਕੇ ਹਵਨ ਦੇ ਦਵਾਲੇ ਫੇਰੇ ਦਿੱਤੇ ਜਾਂਦੇ ਹਨ।

ਇਹ ਇੱਕ ਖਾਸ ਫਿਲਾਸਫੀ ਹੈ ਜਿਹੜੀ ਹਿੰਦੁਸਤਾਨ ਦੀ ਸ਼ੁਰੂ ਤੋਂ ਲੈ ਕੇ ਅੱਜ ਤਕ ਰਹੀ, ਜਿਹਦਾ ਹੁਣ ਸਲੋਕ ਪੜ੍ਹਿਆ ਗਿਆ ਹਿੰਦੂ ਕੋਡ ਬਿਲ ਦੇ ਨਾਲ। ਇਹ ਕਿਆ ਹੈ ? ਕਿ ਲੜਕੇ ਲੜਕੀ ਦੇ ਵਿਚਾਲੇ—ਲੋਕ ਵੇਦ ਮੰਤਰ ਪੜ੍ਹਦੇ ਸੀ, ਸਤਿਗੁਰੂ ਰਾਮ ਸਿੰਘ ਜੀ ਨੇ ਗੁਰਬਾਣੀ ਨਾਲ ਅਨੰਦ ਪੜ੍ਹਾਏ—ਕਿ ਤੁਹਾਡੇ ਵਿਚਾਲੇ ਅਗਨ ਦੇਵਤਾ ਸਾਖੀ ਹੈ। ਹਿੰਦੂ ਮਰਯਾਦਾ ਅਨੁਸਾਰ, ਸਿੱਖ ਮਰਯਾਦਾ ਅਨੁਸਾਰ ਤੁਹਾਡਾ ਅਨੰਦ ਨਹੀਂ ਟੁੱਟ ਸਕਦਾ ਜਿੰਨਾ ਚਿਰ ਇੱਕ ਜਣੇ ਨੂੰ ਨਹੀਂ ਅੱਗ 'ਚ ਪਾਇਆ ਜਾਂਦਾ। ਜਿਊਂਦਾ ਕੋਈ —ਸਾਡੇ ਹਿੰਦੂ ਸਿੱਖ ਮਰਯਾਦਾ 'ਚ—ਵਿਆਹ ਨਹੀਂ ਤੋੜ ਸਕਦਾ, ਨਾ ਉਹ ਔਰਤ ਛੱਡ ਸਕਦਾ ਸੀ ਕਾਨੂੰਨਨ, ਨਾ ਔਰਤ ਆਦਮੀ ਨੂੰ। ਜਦ ਮਰ ਜਾਏ ਕੋਈ, ਅੱਗ 'ਚ ਪੈ ਜਾਏ ਤਾਂ ਉਹ ਵਿਆਹ ਟੁੱਟਦਾ ਸੀ। ਮਾਈਆਂ ਨੂੰ ਅੰਮ੍ਰਿਤ, ਸਤਿਗੁਰੂ ਰਾਮ ਸਿੰਘ ਨੇ ਛਕਾਇਆ। ਅਠਾਈ ਦਿਨ ਆਪ ਨੂੰ ਇਸ ਅਨੰਦ ਮਰਯਾਦਾ ਖਾਤਰ ਲੁਧਿਆਣੇ ਵਿੱਚ ਰੋਜ਼ ਪੇਸ਼ੀ ਭੁਗਤਣੀ ਪਈ। ਅਠਾਈ



ਦਿਨ ਬਾਅਦ ਫੈਸਲਾ ਕਰ ਕੇ ਚਾਰ ਸਾਲ ਵਾਸਤੇ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਦੀ ਹੱਦ ਅੰਦਰ ਹੱਦ ਬੰਦ ਕੀਤਾ—ਇਸ ਅਨੰਦ ਮਰਯਾਦਾ ਤੋਂ।

ਜਿਨ੍ਹਾਂ ਸੱਜਣਾ ਮੈਨੂੰ ਪੁੱਛਿਆ ਸੀ, ਮੈਂ ਉਹਨਾ ਨੂੰ ਅਰਜ਼ ਕਰਾਂਗਾ, ਵੇਦੀ ਗੱਡ ਕੇ, ਹਵਨ ਕਰ ਕੇ—ਜਪੁ, ਜਾਪੁ, ਚੰਡੀ ਚਰਿੱਤ੍ਰ, ਅਕਾਲ ਉਸਤਤ, ਉਗ੍ਰਦੰਤੀ, ਚੰਡੀ ਦੀ ਵਾਰ, ਚਉਪਈ ਦਾ ਪਾਠ ਕਰਕੇ—ਏਨੀਆਂ ਬਾਣੀਆਂ ਦਾ ਹਵਨ ਕਰ ਕੇ ਔਰ ਉਸ ਦੇ ਦਵਾਲੇ ਫੇਰੇ।

ਹਿੰਦੂ ਮਤ ਅਨੁਸਾਰ ਸੱਜੀ ਬਾਂਹ ਅੰਦਰ ਕਰ ਕੇ ਫੇਰੇ ਦਿੱਤੇ ਜਾਂਦੇ ਹਨ। ਪਰ ਮੈਨੂੰ ਜਿੱਥੋਂ ਤਕ ਥੋੜ੍ਹਾ ਬਹੁਤਾ ਗਿਆਨ ਹੈ, ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵਕਤ ਤੋਂ ਲੈ ਕੇ, ਜਦੋਂ ਸਾਹਿਬਾਂ ਨੇ ਤਲਵਾਰ ਰੱਖੀ ਅੰਦਰਲੇ ਪਾਸੇ, ਜਿਹੜੇ ਵੀ ਉਦੋਂ ਤੋਂ ਲੈ ਕੇ ਸਿੱਖ, ਨਿਹੰਗ ਯਾ ਦੂਏ ਆਏ, ਉਹ ਖੱਬੇ ਪਾਸੇ ਤਲਵਾਰ ਦੀ ਨਾਲ ਪਰਕਰਮਾ ਕਰਨ ਵਾਸਤੇ—ਸਾਡੇ ਵਿੱਚ ਇਹ ਮਰਯਾਦਾ ਹੈ ਕਿ ਖੱਬਾ ਅੰਗ ਅੰਦਰ ਰੱਖਕੇ ਪ੍ਰਕਰਮਾ ਲਈ ਜਾਏ, ਤਾਂ ਕਿ ਸਿਰੀ ਸਾਹਿਬ ਦੀ ਵੀ ਪ੍ਰਕਰਮਾ ਨਾਲ ਹੋਵੇ। ਉਸ ਦਾ ਅਦਬ ਕੀਤਾ ਗਿਆ ਹੈ। ਐਨੀ ਮੈਨੂੰ ਯਾਦ ਹੈ। ਹੋਰ ਤੀਸਰੀ ਗੱਲ ਕੋਈ ਹੈ ਤਾਂ ਮੈਨੂੰ ਦਸ ਦਿਉ, ਜੇ ਗਿੱਲ ਸਾਹਿਬ ਇੱਥੇ ਹੋਣ ਤਾਂ ਫਰਮਾਉਣ। ਮੈਂ ਉਹ ਵੀ ਜੋ ਮੇਰੀ ਤੁੱਛ ਬੁੱਧੀ 'ਚ ਆਵੇ ਦੱਸਾਂ।

## ਕਿਰਪਾਨ ਭੇਟ

ਹੁਣ ਅਰਜ਼ ਇਹ ਹੈ, ਕਿ ਉਹਨਾਂ ਨੇ ਕਿਰਪਾਨ ਭੇਟ ਦੀ ਗੱਲ ਛੇੜੀ ਹੈ। ਨਾਮਧਾਰੀ ਪੰਥ ਵਿੱਚ ਖੰਡਾ ਰੱਖਿਆ ਜਾਂਦਾ ਹੈ ਕੜਾਹ ਪ੍ਰਸਾਦ ਵਿੱਚ, ਕਿਰਪਾਨ ਨਹੀਂ ਰੱਖੀ ਜਾਂਦੀ। ਜਿਸ ਤਰ੍ਹਾਂ ਉਹ ਲੋਕ ਅਰਦਾਸ ਵੇਲੇ ਕਹਿੰਦੇ ਨੇ ਕਿ ਭੋਗ ਲੱਗਿਆ, ਅਸੀਂ ਲੋਕ ਕਿਰਪਾਨ ਨੂੰ ਭੋਗ ਨਹੀਂ ਮੰਨਦੇ, ਅਸੀਂ ਭੋਗ ਮੰਨਦੇ ਹਾਂ ਦੇਹਧਾਰੀ ਗੁਰੂ ਨੂੰ। ਅਸੀਂ ਅਰਦਾਸ ਵੇਲੇ ਕਹਿੰਦੇ ਹਾਂ—ਸਤਿਗੁਰੂ ਰਾਮ ਸਿੰਘ ਤੇਰੀ ਰਸਨੀ ਲਾਇਕ ਹੋਵੇ, ਸੀਤ ਪ੍ਰਸਾਦ ਤੇਰੇ ਖਾਲਸੇ ਨੂੰ ਮਿਲੇ। ਜਿਹੜੇ ਕਿਰਪਾਨ ਨਾਲ ਕਰਦੇ ਹਨ ਮੁਬਾਰਕ ਹੈ। ਅਸੀਂ ਕਿਸੇ ਨਾਲ ਨਹੀਂ ਉਹ ਕਿਉ ਕਰਦੇ ਨੇ, ਉਹ ਆਪਣੇ ਥਾਂ ਵੀ ਠੀਕ ਹੈ। ਇਹ ਤੀਸਰੀ ਗੱਲ ਸੀ, ਮੈਨੂੰ ਯਾਦ ਨਹੀਂ

ਸੀ ਆਉਂਦੀ।

ਹੁਣ ਮੈਂ ਇਹ ਅਰਜ਼ ਕਰਾਂਗਾ—ਕੰਪਾਲਾ ਨਿਵਾਸੀ ਤੇ ਹੋਰ ਜਿਹੜੇ ਸੱਜਣ ਅਫਰੀਕਾ ਨਿਵਾਸੀ ਬਾਹਰੋਂ ਆਏ ਨੇ, ਜਿਹਨਾਂ ਨੇ ਕਿਰਪਾ ਕਰ ਕੇ ਦਰਸ਼ਨ ਦਿੱਤੇ, ਜਿਹਨਾਂ ਨੇ ਸੇਵਾ ਕੀਤੀ, ਜਿਹਨਾਂ ਨੇ ਕਵਿਤਾਵਾਂ ਪੜ੍ਹੀਆਂ, ਜਿਹਨਾਂ ਨੇ ਰਾਗ ਸੁਣਾਏ—ਉਹਨਾਂ ਦਾ ਮੈਂ ਆਪਣੇ ਦਿਲੋਂ ਧੰਨਵਾਦ ਕਰਦਾ ਹਾਂ। ਉਹਨਾਂ ਨੂੰ ਇੱਕ ਇੱਕ ਸਿਰੋਪਾਉ, ਉਹ ਰੁਪਏ ਨਾ ਲੈਣ ਉਹਨਾਂ ਦੀ ਮਰਜ਼ੀ, ਮੈਂ ਤੇ ਇਹ ਵੀ ਚਾਹੁੰਦਾ ਸਾਂ ਕਿ ਕੁਛ ਅਸੀਂ ਇਹ ਵੀ ਕਰੀਏ। ਤੁਹਾਨੂੰ ਇਹ ਪਤਾ ਹੈ, ਇੱਕ ਸੰਤ ਜੀ ਆਏ ਸੀ—ਕਹਿੰਦੇ ਸੀ ਕਵੀਆਂ ਦਾ ਮਾਣ ਨਹੀਂ ਹੁੰਦਾ। ਮੌਜ ਦੇ ਮਾਲਕ ਹਨ, ਆਪਣੇ ਥਾਂ ਉਹ ਜਾਣਨ ਆਪਣੇ ਕੰਮ ਨੂੰ, ਮੈਂ ਉਸ ਪਾਸੇ ਨੂੰ ਨਹੀਂ ਜਾਣਾ। ਤਾਂ, ਉਹਨਾਂ ਨੂੰ ਸਿਰੋਪਾਓ, ਔਰ ਮੈਂ ਸਾਧ ਸੰਗਤ ਦਾ ਧੰਨਵਾਦ ਕਰਦਾਂ ਕਿ ਇਹਨਾਂ ਨੇ ਐਨਾ ਖਰਚ ਕਰ ਕੇ, ਹਵਾਈ ਜਹਾਜ਼ਾਂ ਤੇ ਸੱਦ ਕੇ, ਆਹ ਸਾਧ ਸੰਗਤ ਦੇ ਦਰਸ਼ਨ, ਆਹ ਕੀਰਤਨ, ਇਹ ਅਨੰਦ .......।

## ਹੰਸੁ ਨ ਕੋਧ੍ਰਾ ਖਾਇ

ਇੱਕ ਅਰਜ਼ ਮੈਂ ਫਿਰ ਕਰਾਂਗਾ ਸਾਰੀ ਸਾਧ ਸੰਗਤ ਅੱਗੇ ਕਿ–

**ਹੰਸੁ ਨ ਕੋਧ੍ਰਾ ਖਾਇ।।**

*–ਪੰਨਾ–੧੩੮੧*

ਹੰਸ ਦਾ ਕੰਮ ਮੋਤੀ ਚੁਗਣਾ ਹੈ, ਕੋਧ੍ਰਾ ਖਾਣਾ ਨਹੀਂ। ਗੁਰੂ ਕਿਉ ਸਿੱਖੇ ਤੁਹਾਡਾ ਕੰਮ ਮਾਸ ਸ਼ਰਾਬ ਖਾਣਾ ਨਹੀਂ। ਕਿਰਪਾ ਕਰੋ, ਇਸ ਪਾਸੇ ਤੋਂ ਬਚੋ—ਤੁਹਾਡੇ ਅੱਗੇ ਅਰਜ਼ ਬੇਨਤੀ ਹੈ। ਇੱਥੇ ਕੋਈ ਨਾਮਧਾਰੀ ਦਾ ਸਵਾਲ ਨਹੀਂ, ਅਸੀਂ ਗੁਰੂ ਨਾਨਕ ਪੰਥੀ ਹਾਂ। ਜੇ ਅੰਮ੍ਰਿਤਧਾਰੀ ਹਾਂ, ਤਾਂ, ਗੁਰੂ ਗੋਬਿੰਦ ਸਿੰਘ ਨੇ ਛਕਾਇਆ—ਉਹੀ ਹੈ। ਕੋਈ ਦੋ ਪੁਸ਼ਤਾਂ ਉੱਚਾ ਸਹੀ, ਕੋਈ ਨੀਵਾਂ ਸਹੀ। ਅਸੀਂ ਪਿਛਲੇ ਹੀ ਸਹੀ, ਹੇਠਲੀ ਪੁਸ਼ਤ ਵਾਲੇ ਹੀ। ਚੀਜ਼ ਉਹੋ ਹੀ ਹੈ। ਗੱਲ ਉਹੋ ਹੀ ਹੈ। ਮੈਂ ਇਹ ਅਰਜ਼ ਕਰਾਂਗਾ ਉਹਨਾਂ ਅੱਗੇ ਕਿ ਉਹਨਾਂ ਨੂੰ ਸ਼ਰਾਬ, ਮਾਸ ਨਹੀਂ ਖਾਣਾ ਚਾਹੀਦਾ ਔਰ ਉਹ ਗੁਰੂ ਕੇ ਸਿੱਖ ਹਨ।



ਸ਼ਰਾਬ ਤੋਂ ਤੇ ਸਾਰੇ ਹੀ ਕਹਿ ਦਿੰਦੇ ਨੇ ਕਿ ਨਹੀਂ, ਮਾਸ ਦੀ ਬਾਬਤ ਬਹੁਤ ਸੱਜਣ ਦਲੀਲ ਦਿੰਦੇ ਹਨ। ਇੱਕੋ ਦਲੀਲ ਰੱਖਦਾ ਹਾਂ ਮੈਂ—ਅੱਗੇ ਪਰਸੋਂ ਵੀ ਰੱਖੀ ਸੀ—ਕਿ ਹਜ਼ੂਰ ਸਾਹਿਬ ਦੇ ਲੰਗਰ ਵਿੱਚ ਮਾਸ ਨਹੀਂ ਰਿੱਝ ਸਕਦਾ। ਜੇ ਗੁਰੂ ਗੋਬਿੰਦ ਸਿੰਘ ਮਾਸ ਦੀ ਇਜਾਜ਼ਤ ਦਿੰਦੇ, ਤਾਂ ਲੰਗਰ ਵਿੱਚ ਕਿਉਂ ਨਾ ਪਿਆ। ਫਿਰ ਜਿਹੜਾ ਅੰਦਰਲਾ ਗਰੰਥੀ ਹੈ, ਉਹ ਲੰਗਰੋਂ ਪਰਸ਼ਾਦਾ ਵੀ ਨਹੀਂ ਛਕਦਾ। ਉਹ ਕੂਕੇ ਹੀ ਬੜੇ ਕਸੂਤੇ ਗੜਵੀ ਨਹੀਂ ਦੇਂਦੇ ਨ੍ਹਾਉਣ ਨੂੰ—ਉਹ ਵੀ ਇਹਨਾਂ ਵਰਗਾ ਹੀ ਹੈ। ਇਹਨਾਂ ਨੇ ਉੱਥੋਂ ਹੀ, ਉਹ ਮਰਯਾਦਾ ਸਤਿਗੁਰੂ ਰਾਮ ਸਿੰਘ ਨੇ ਮੰਗਵਾ ਕੇ, ਤਾਂ ਅੰਮ੍ਰਿਤ ਤਿਆਰ ਕਰਕੇ ਨਾਮਧਾਰੀਆਂ ਨੂੰ ਛਕਾਇਆ। ਸਾਢੇ ਤਿੰਨ ਮਹੀਨੇ ਹਜ਼ੂਰ ਸਾਹਿਬ ਰਹਿ ਕੇ, ਜੋ ਅੰਦਰਲੇ ਪੁਜਾਰੀ ਦੀ ਮਰਯਾਦਾ ਹੈ—ਸਿੱਧੀ ਦਸਤਾਰ, ਦੋ ਵਜੇ ਸਣੇ ਕੇਸੀਂ ਇਸ਼ਨਾਨ, ਸੋਧ ਦੇ ਰਹਿਣਾ ਔਰ ਉਹਦਾ ਲਾਂਗਰੀ ਵੱਖਰਾ ਹੈ। ਉਹਨੂੰ ਪੁੱਛਿਆ—ਜੀ ਕਿਉਂ ? ਉਹ ਕਹਿੰਦੈ—ਜੀ ਜਿਹੜੇ ਲੰਗਰ 'ਚ ਆ ਕੇ ਲੱਗ ਜਾਂਦੇ ਨੇ ਬਾਹਰੋਂ ਆਦਮੀ, ਉਹ ਬਾਹਰ ਮਾਸ ਖਾ ਆਉਂਦੇ ਨੇ। ਇਸ ਕਰ ਕੇ ਮੈਂ ਉਹਨਾਂ ਦੇ ਹੱਥ ਦਾ ਵੀ ਨਹੀਂ ਖਾਂਦਾ।

ਅਸੀਂ ਤਾਂ, ਗੁਰੂ ਗੋਬਿੰਦ ਸਿੰਘ ਦਾ ਹੁਕਮ ਮੰਨਦੇ ਹਾਂ। ਸਤਿਗੁਰੂ ਰਾਮ ਸਿੰਘ ਨੇ ਸਾਨੂੰ ਕਿਹਾ—ਬਈ, ਇਹ ਗੁਰੂ ਗੋਬਿੰਦ ਸਿੰਘ ਦਾ ਹੁਕਮ ਹੈ। ਸੱਜਣੋ ਜਿਹਦੀ ਮਰਜ਼ੀ ਹੈ ਮੰਨੋ, ਸਾਡੀ ਇਹ ਅਰਜ਼ ਹੈ। ਗਿਆਨ ਸਿੰਘ ਜੀ ਗਿਆਨੀ ਨੇ ਲਿਖਿਐ–

*ਰਗਜ਼ ਸਮਝ ਕਰ ਅਰਜ਼ੀ ਗੁਜ਼ਾਰੀ ਲਖ।*
*ਮਰਜ਼ੀ ਤੁਮ੍ਹਾਰੀ ਚਾਹੇ ਮਾਨੋ ਨਹੀਂ ਮਾਨੋ।*

ਸਾਡਾ ਫਰਜ਼ ਹੈ, ਤੁਸੀਂ ਉਸ ਗੁਰੂ ਦੇ ਸਿੱਖ—ਹੰਸ ਹੋ, ਤੁਹਾਡਾ ਕੰਮ ਡੱਡੀਆਂ ਮੱਛੀਆਂ ਖਾਣਾ ਨਹੀਂ, ਮੋਤੀ ਚੁਗਣਾ ਹੈ। ਗੁਰਬਾਣੀ ਪੜ੍ਹੋ, ਇਸ਼ਨਾਨ ਕਰੋ, ਨਿਯਮ ਕਰੋ, ਰੋਜ਼ ਕੁਛ ਚਿਰ ਬੈਠ ਕੇ ਭਜਨ ਬਾਣੀ ਕਰੋ।

**ਆਇਓ ਸੁਨਨ ਪੜਨ ਕਉ ਬਾਣੀ।।**

*–ਸਾਰੰਗ ਮ:੫, ਪੰਨਾ–੧੨੧੯*

ਓਏ ਤੂੰ ਰਾਤ ਤਮਾਸ਼ੇ ਦੇਖਦਾ ਹੈਂ, ਦਿਨੇ ਸ਼ਰਾਬਾਂ ਪੀਨੈ, ਕੰਮਾਂ ਤੇ ਲਗਦਾ ਹੈਂ–

**ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ।।**

**ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ।।**
**ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡ ਦੀਆ।।**

*-ਸਿਰੀ ਰਾਗ ਮ:੫, ਪੰਨਾ-੪੩*

ਜਿਹਦੇ ਕਹਾਉਂਦੇ ਹੋ ਉਹਨੂੰ ਵੀ ਯਾਦ ਕਰਿਆ ਕਰੋ। ਉਹ ਵੀ ਸਾਡੀ ਬਾਂਹ ਫੜੇ। ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ–

*ਰਹਿਣੀ ਰਹੇ ਸੋਈ ਸਿਖ ਮੇਰਾ।*
*ਉਹ ਸਾਹਿਬ ਮੈਂ ਉਸ ਕਾ ਚੇਰਾ।*
– *ਰਹਿਤ ਪਿਆਰੀ ਮੋਹਿ ਕੋ ਸਿਖ ਪਿਆਰਾ ਨਾਂਹਿ।*

ਜਿਹਦੀ ਰਹਿਤ ਨਹੀਂ, ਉਹਨੂੰ ਮੈਂ ਨਹੀਂ—ਸਿੱਖ ਨੂੰ, ਪਿਆਰ ਕਰਦਾ। ਮਰਯਾਦਾ ਰੱਖੋ, ਆਪਣੇ ਥਾਂ ਕਾਇਮ ਹੋ ਜਾਉ। ਸਤਿਗੁਰੂ ਦੇ ਸਿੱਖ ਹੋ, ਸਤਿਗੁਰੂ ਦੀ ਮਰਯਾਦਾ ਵੱਲ ਝਾਕੋ, ਹੰਸ ਬਣੋ, ਕਾਂ ਕੁੱਕੜ ਨਾ ਬਣੋ। ਅਰਜ਼ ਹੈ ਤੁਹਾਡੇ ਅੱਗੇ।

ਨਾਮਧਾਰੀਆਂ ਅੱਗੇ ਖਾਸ ਤੌਰ ਤੇ, ਮੈਂ ਪੱਕੀ ਤਰ੍ਹਾਂ ਅਰਜ਼ ਕਰਦਾ ਹਾਂ —ਮੈਨੂੰ ਸ਼ਰਮ ਆਉਂਦੀ ਹੈ ਇਹ ਗੱਲ ਕਹਿੰਦਿਆਂ—ਜਿਹੜੇ ਇੱਕ ਵੇਰ ਮੇਰੇ ਆਇਆ ਛੱਡ ਕੇ, ਦੂਈ ਵੇਰ ਫਿਰ ਜਿਹਨਾਂ ਨੇ ਖਾਧਾ, ਜਾਂ ਸ਼ਰਾਬ ਪੀਤੀ। ਮੈਨੂੰ ਜ਼ਮੀਨ ਵਿਹਲ ਨਹੀਂ ਦਿੰਦੀ ਇਸ ਗੱਲ ਨੂੰ ਸੁਣ ਕੇ ਬਈ, ਕੂਕੇ ਵੀ ਮਾਸ ਸ਼ਰਾਬ ਖਾ ਲੈਂਦੇ ਹਨ। ਮੈਂ ਅਰਜ਼ ਕਰਦਾਂ—ਉਹਨਾਂ ਨੂੰ ਚਾਹੀਦਾ ਹੈ, ਉਹ ਸਾਧ ਸੰਗਤ 'ਚ ਖੜ੍ਹੇ ਹੋ ਕੇ, ਅਗਰ ਉਹਨਾਂ ਤੋਂ ਛੁੱਟਦਾ ਹੈ ਤਾਂ ਮਾਫੀ ਮੰਗਣ, ਨਹੀਂ ਲੈਣ ਅਨੰਦ। ਗਿਣਤੀ ਬਹੁਤੀ ਦੀ ਲੋੜ ਨਹੀਂ। ਮੇਰੀ ਉਹਨਾਂ ਅੱਗੇ ਵੀ ਅਰਜ਼ ਹੈ, ਜਿਹਨਾਂ ਨੇ ਅੱਗੇ ਨੂੰ ਛੱਡਣਾ ਹੋਵੇ, ਅੰਮ੍ਰਿਤ ਤਿਆਰ ਹੁੰਦਾ ਹੈ, ਉਹ ਸਾਧ ਸੰਗਤ 'ਚ ਖਲੋ ਕੇ ਮਾਫੀ ਮੰਗਣ ਪਿਛਲੇ ਦੀ, ਅੱਗੇ ਨੂੰ ਛੱਡਣ ਤਾਂ ਕਿ ਗੁਰੂ ਦੇ ਦਰਬਾਰ ਵਿੱਚ ਉੱਜਲੇ ਹੋ ਕੇ ਜਾਣ। ਸਾਡੀ ਵਕਾਲਤ ਵੀ ......., ਜੁੱਤੀਆਂ ਸਾਨੂੰ ਵੀ ਨਾ ਅੱਗੇ ਪਵਾਉਣ—ਬਈ, ਤੁਸੀਂ ਕੀ ਕਰਦੇ ਹੋ ਉੱਥੇ ਆਏ। ਇਹ ਉਹਨਾਂ ਦਾ ਫਰਜ਼ ਹੈ।



## ਵਿਦਵਾਨਾ ਦਾ ਆਦਰ

ਹੁਣ ਮੈਂ ਇਹ ਅਰਜ਼ ਕਰਾਂਗਾ, ਗਿਆਨੀ ਜੀ ਮੇਰੇ ਕੋਲ ਆ ਜਾਣਗੇ, ਪਹਿਲਾਂ ਰਾਗੀਆਂ ਸੱਜਣਾਂ ਨੂੰ ਸਿਰੋਪਾਉ, ਫਿਰ ਕਵੀਆਂ ਸੱਜਣਾਂ ਅੱਗੇ ਵੀ ਹੱਥ ਜੋੜ ਕੇ —ਦੇਣਾ ਲੈਣਾ ਅਸੀਂ ਕੀ ਹੈ, ਤੁਹਾਡੇ ਕੋਲੋਂ ਹੀ ਅਸੀਂ ਛਕਣਾ ਛਕਾਉਣੈ, ਇਹ ਤਾਂ ਜ਼ਰਾ ਇੱਕ ਮਰਯਾਦਾ ਹੈ, ਜ਼ਰਾ ਕੁ ਇੱਕ ਨਾਉਂ ਹੈ। ਜੇ ਮਰਯਾਦਾ ਨਾ ਰਹੇ ਠੀਕ, ਕੰਮ ਕੋਈ ਵੀ ਨਹੀਂ ਰਹਿੰਦਾ। ਇਹ ਜ਼ਰੂਰੀ ਚੀਜ਼ ਹੈ। ਰੁਪਈਆਂ ਨਾਲ ਕੋਈ ਰੱਜਦਾ ਨਹੀਂ, ਪਰ ਇੱਕ ਗੱਲ ਹੈ, ਇੱਕ ਹੌਸਲਾ ਹੈ। ਹੁਣ ਜਦੋਂ ਗਾਉਣ ਵਾਲਾ ਆਪ ਗਾਉਂਦਾ ਹੈ, ਜੇ ਕੋਈ ਉਹਦੇ ਨਾਲ ਅੱਖ ਨਾਲ ਅੱਖ ਰਲਾ ਕੇ, ਸਿਰ ਹਿਲਾ ਦੇਊ—ਉਹ ਲੱਖ ਰੁਪਈਏ ਵਰਗੀ ਹਾਂ ਮੰਨਦਾ ਹੈ। ਜੇ ਕਿਸੇ ਕਵੀ ਦੀ ਕਵਿਤਾ ਦੀ ਕੋਈ ਦਾਦ ਦਿੰਦਾ ਹੈ—ਉਹ ਸਮਝਦਾ ਹੈ, ਮੈਨੂੰ ਲੱਖ ਰੁਪਈਆ ਆ ਗਿਆ। ਪਰ, ਇਹ ਸਾਡਾ ਫਰਜ਼ ਹੈ ਕਿ ਗੁਣੀ ਪੁਰਸ਼ ਦੀਵਾਨ ਵਿੱਚ ਆਉਣ, ਤਾਂ ਉਹਨਾਂ ਦਾ ਅਸੀਂ ਆਦਰ ਕਰੀਏ। ਇਹ ਭਾਵੇਂ ਤੰਦ ਸਾਡੀ ਉਹ ਪਰਵਾਨ ਕਰ ਲੈਣ—ਇੱਕ ਰੁਪਈਏ, ਦੋ ਆਨੇ ਦੀ, ਆਨੇ ਦੀ ਗੱਲ ਨਹੀਂ। ਸਾਡਾ ਦਿਲ ਉਹ ਦੇਖਣ ਅਸੀਂ ਕੀ ਚਾਹੁੰਦੇ ਹਾਂ। ਉਹਨਾਂ ਅੱਗੇ ਅਰਜ਼ ਬੇਨਤੀ ਹੈ, ਉਹ ਕਿਰਪਾ ਕਰਕੇ ਪਹਿਲਾਂ ਗਿਆਨੀ ਭਗਤ ਸਿੰਘ ਜੀ ਸਾਡੇ ਰਾਗੀ ਹਨ ਬਜ਼ੁਰਗ, ਉਹ ਪਹਿਲਾਂ ਕਿਰਪਾ ਕਰਨ, ਦਰਸ਼ਨ ਦੇਣ—ਜਦੋਂ ਉਹਨਾਂ ਦਾ ਪਾਠ ਪੂਰਾ ਹੋ ਜਾਏ। ਜੇ ਉਹਨਾਂ ਦਾ ਨਹੀਂ ਤਾਂ ਮੋਹਣ ਸਿੰਘ ਜੀ ਤੇ ਊਧਮ ਸਿੰਘ ਜੀ, ਸ਼ੌਕ ਜੀ (ਗੁਰਬਖਸ਼ ਸਿੰਘ), ਜਿਹੜੇ ਹੈਣ ਉਹ ਕਿਰਪਾ ਕਰਨ, ਐਥੇ ਦਰਸ਼ਨ ਦੇਣ। ਅਸੀਂ ਉਹਨਾਂ ਦੀ ਭੇਟਾ ਕਰ ਦੇਈਏ। ਅਸੀਂ ਸਿਰੋਪਾਉ ਦੇਣ ਜੋਗੇ ਨਹੀਂ, ਉੱਤੇ ਹੱਥ ਨਹੀਂ, ਅਸੀਂ ਤਾਂ ਹੱਥ ਜੋੜ ਕੇ ਭੇਟਾ ਦੇਣੀ ਹੈ ਉਹਨਾਂ ਨੂੰ। ਕਿਉਂਕਿ ਉਹਨਾਂ ਨੇ ਗੁਰਬਾਣੀ ਪੜ੍ਹੀ ਹੈ, ਉਹਨਾਂ ਨੇ ਰਾਗ ਗਾਇਆ ਹੈ।

ਰਾਗ ਵੀ, ਸਤਿਗੁਰੂ ਨੇ ਇਹਦੀ ਇੱਜ਼ਤ ਕੀਤੀ ਹੈ ਪਹਿਲੇ ਲਿਖ ਕੇ, ਮਗਰੋਂ ਬਾਣੀ ਲਿਖੀ ਹੈ। ਸਾਡਾ ਫਰਜ਼ ਹੈ ਗੁਰਸਿੱਖਾਂ ਦਾ, ਅਸੀਂ ਰਾਗ ਦੀ ਇੱਜ਼ਤ ਕਰੀਏ। ਇਉਂ ਨਾ ਅਸੀਂ ਕਰੀਏ—ਕਿ, ਬੂਟ ਪਾ ਕੇ ਕੁਰਸੀ ਤੇ ਅਸੀਂ ਬੈਠੇ ਹੋਈਏ, ਤੇ ਗਾਉਣ ਵਾਲਾ ਭੁੰਜੇ ਬੈਠਾ ਹੋਵੇ। ਭਾਵੇਂ ਉਹ ਕੀਰਤਨ ਵੀ ਨਾ

ਹੋਵੇ, ਚਾਹੇ ਉਹ ਕੁਛ ਵੀ ਗਾਵੇ ਤਾਂ ਵੀ ਸਾਨੂੰ ਇਹ ਨਹੀਂ ਚਾਹੀਦਾ।

ਪਾਠ ਪੰਦਰਾਂ-ਪੰਦਰਾਂ ਜਦੋਂ ਸਾਰਿਆਂ ਦੇ ਪੂਰੇ ਹੋ ਜਾਣ ਉਹ ਕਿਰਪਾ ਕਰਕੇ ਦਸ ਦੇਣ। ਜੇ ਕਿਸੇ ਦੇ ਸੋਲ੍ਹਾਂ ਹੋ ਜਾਣ, ਚੌਦਾਂ ਵਾਲੇ ਗਿਣ ਲਵਾਂਗੇ। ਫਿਰ ਅਸੀਂ ਭੋਗਾਂ ਵੱਲ ਹੋਵਾਂਗੇ। ਹੁਣ ਉਸ ਤੋਂ ਪਹਿਲੇ ਸਿਰੋਪਾਉ ਵਾਲੀ ਗੱਲ ਹੈ।

ਦੂਸਰੀ ਅਰਜ਼ ਹੈ ਉਹ, ਜੇ ਕਿਸੇ ਨੂੰ ਮਨਜ਼ੂਰ ਹੋਵੇ ਬਈ, ਅੱਗੇ ਨੂੰ ਉਹ ਮਾਸ ਸ਼ਰਾਬ ਛੱਡਦਾ ਹੈ ਜੇ ਖਾ ਬੈਠਾ ਹੈ ਗਲਤੀ ਨਾਲ, ਉਹ ਸਾਧ ਸੰਗਤ 'ਚ ਖਲੋਵੇ। ਸਾਧ ਸੰਗਤ 'ਚ ਖਲੋਣ ਨਾਲ ਇੱਜ਼ਤ ਬਣਦੀ ਹੈ—ਉਹਦੀ ਵੀ ਬਣਦੀ ਹੈ, ਸਾਧ ਸੰਗਤ ਦੀ ਵੀ, ਸਾਡੀ ਵੀ ਬਣਦੀ ਹੈ। ਉਹ ਇਹ ਇੱਜ਼ਤ ਨੂੰ ਹੱਤਕ ਨਾ ਸਮਝੇ, ਉਹ ਇੱਜ਼ਤ ਵੱਡੀ ਨਹੀਂ ਜਦੋਂ ਪੀ ਕੇ ਖਾਲੀ 'ਚ ਸਿਰ ਸਿੱਟਿਆ ਹੋਵੇ। ਉਹਦੇ ਨਾਲੋਂ ਇਹ ਇੱਜ਼ਤ ਬਹੁਤ ਉੱਚੀ ਹੈ, ਜੇ ਮਾਫੀ ਮੰਗਦਾ ਹੈ।





## ਟਿੱਪਣੀਆਂ

★੧ ਇਸ ਉਪਦੇਸ਼ ਦੀ ਤਾਰੀਖ ਅਫ਼ਰੀਕਾ ਵਿੱਚ ਛਪੀ ਹੋਈ ਪੁਸਤਕ 'ਅਨੰਤ ਸਿਮ੍ਰਤੀ', ਜਿਸ ਦੇ ਸੰਪਾਦਕ ਪੀ. ਐਸ. ਕੰਵਲ ਅਤੇ ਐਚ. ਐਸ. ਕੰਵਲ ਹਨ, ਵਿੱਚੋਂ ਲਈ ਗਈ ਹੈ।

★੨ ਜਨਮ ਸਾਖੀ ਵਿੱਚ ਅਜਿਤੇ ਰੰਧਾਵੇ ਦੀ ਗੋਸ਼ਟ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਗਿਆਰਵੇ ਅਤੇ ਬਾਰ੍ਹਵੇ ਅਵਤਾਰ ਬਾਰੇ ਫਰਮਾਨ ਲਈ ਦੇਖੋ ਪੰਨਾਂ ੫੧੬ ਤੋਂ ੫੨੩। ਇੱਕ ਪੰਨੇ ਤੇ ਜਨਮ ਸਾਖੀ ਦੀ ਨਕਲ ਹੈ ਅਤੇ ਉਸਦੇ ਸਾਹਮਣੇ ਪੰਨੇ ਤੇ ਇਸੇ ਨੂੰ ਪਾਠਕਾ ਦੀ ਸੌਖ ਵਾਸਤੇ ਟਾਈਪ ਕੀਤਾ ਗਿਆ ਹੈ।

★੩ ਕਵਿਤਾ ਦੇ ਨੌਂ ਰਸ—ਸ਼ਿੰਗਾਰ, ਹਾਸਯ, ਕਰੁਣਾ, ਰੌਦ੍ਰ, ਵੀਰ, ਭਯਾਨਕ, ਬੀਭਤਸ, ਅਦਭੁਤ, ਸ਼ਾਂਤ।

★੪ ਜਨਮ ਸਾਖੀ ਵਿੱਚ ਝੰਡੇ ਬਾਢੀ ਨੂੰ ਮੰਜੀ ਬਖਸ਼ਣ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫਰਮਾਨ ਲਈ ਦੇਖੋ ਪੰਨਾਂ ੫੨੪ ਤੋਂ ੫੨੫।

...... ਨਉ ਮਹੀਨੇ ਗੁਪਤ ਰਹਾਂਗੇ।। ਤਾਂ ਫੇਰ ਭਾਈ ਜੋ ਗਨਕਾ ਕਹੇਗੀ ਸੋ ਗੁਰੂ ਮਨਗੇ ਭਾਈ ਗਨਕਾ ਪਿਛੇ ਕਈ ਕੋਟਿ ਪਾਪੀ ਤਰ ਜਾਨਗੇ।। ਤਾਂ ਗੁਰੂ ਓਥੇ ਰਹਨਗੇ ਫੇਰ ਅਜਿਤਿਆ ਲੋਕ ਕਹਿਨਗੇ ਜੋ ਗੁਰੂ ਕੋਈ ਨਾਹੀ। ਭਾਈ ਉਸ ਨੂੰ ਜਾਰਵਾ ਜਾਮਾਂ ਕਹਿਨਗੇ।। ਤਾ ਫੇਰ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸਾਹ ਫੇਰ ਸਿਖ ਕਿਸਦੀ ਪੈਰੀ ਪਵਨਗੇ।। ਤੇ ਕਿਉਕਰ ਵਰਤਾਰਾ ਵਰਤੇਗਾ ਫੇਰ ਗੁਰੂ ਆਪਨੇ ਘਾਰ ਜਾਮਾ ਲਹਿਨਗੇ ਕੇ ਹੋਰ ਕਿਤੇ ਵਰਤਨਗੇ।। ਤਾ ਬਚਨ ਹੋਇਆ।। ਭਾਈ ਅਜਿਤਿਆ ਜਿਥੇ ਸਬਦ ਮਿਹਰਵਾਨ ਹੋਦਾ ਹੈ ਤਿਥੇ ਹੀ ਬਖਸੇਗਾ।। ਕਿਆ ਘਰ ਕਿਆ ਬਾਹਰ ਇਹ ਆਦਿ ਜੁਗਾਦੀ ਗੁਰੂ ਤੇ ਚੇਲੇ ਕੀ ਹੈ।। ਤੇ ਬਚਾ ਅਜਿਤਿਆ ਤੈਂ ਜੋ ਪੁਛਿਆ ਹੈ ਕਿ ਕਿਉ ਕਰ ਵਰਤਾਰਾ ਵਰਤੇਗਾ ਸੋ ਭਾਈ ਜਬ **ਦਸਵਾਂ ਜਾਮਾ ਹੋਵੇਗਾ ਤੇ ਗ਼ਾਰਵਾਂ ਗੁਪਤ ਵਰਤੇਗਾ** ਤਿਸ ਤੇ ਪਿਛੇ ਆਪੋ ਆਪਣੀ ਹੋਇ ਕਰ ਵਰਤੇਗੀ। ਅਤੇ ਕੋਈ ਕਿਸੇ ਕਉ ਬਦੇਗਾ ਨਹੀ ਤੇ ਸਿਖੀ ਐਸੀ ਚਲੇਗੀ ਜੋ ਮਨ ਭਾਂਵਦੀ ਕਰਨਗੇ ਅਤੇ ਕਿਤਨੇ ਹੀ ਪੰਥ ਗੁਰੂ ਕੇ ਘਰ ਵਿਚੋ ਨਿਕਲਨਗੇ ਐਸੀ ਕਲਾ ਵਰਤੇਗੀ ਕੇ ਜੈਸੇ ਇਕ ਬਾਪ ਕੇ ਬੇਟੇ ਹੋਨਗੇ ਕੋਈ ਕਿਸੇ ਨਾਲ ਵਰਤੇਗਾ ਕੋਈ ਕਿਸੇ ਨਾਲ ਵਰਤੇਗਾ।।

ਸਲੋਕ।।

ਗੁਰ ਚੇਲੇ ਰਹਿਰਾਸਿ ਅੰਤਰਿ ਵੇਖੇ ਟੋਹਿ। ਸੁਆਂਗੀ ਹਰਿ ਪ੍ਰਭ ਹੋਇਆ ਨਹੀ ਮਿਲਾਵਾ ਤੋਇ।।੪੬।।।

ਤਿਸ ਕਾ ਪ੍ਰਮਾਰਥ। ਭਾਈ ਅਜਿਤਿਆ **ਬਾਰਵਾ ਜਾਮਾ ਜਦ ਗੁਰੂ ਹੋਵੇਗਾ ਨਿਰਲੰਭ ਸਭ ਤੇ ਨਿਆਰਾ ਨਿਰਲੇਪ ਸਭ ਦੁਨੀਆਂ ਤੇ ਨਿਆਰਾ ਰਹੇਗਾ ਅਤੇ ਆਪ ਕੋ ਜਣਾਵੇਗਾ ਨਾਹੀ। ਔਰ ਨਿਰਮੋਹ ਹੋਵੇਗਾ ਅਤੇ ਆਸਰਾ ਜੋ ਲਏਗਾ ਸੋ ਇਕ ਅਕਾਲ ਪੁਰਖ ਕਾ ਲਏਗਾ ਤੇ ਤਿਸਕੋ ਕੋਈ ਲਖ ਨਾ ਸਕੇਗਾ ਸੂਲੀ ਸਬਦ ਉਚਰੀਐਗਾ ਔਰ ਸਬਦ ਕਮਾਈਐਗਾ। ਅਰ ਜੋ ਸਿਖ ਹੋਵਨਗੇ ਤਿਸ ਕਉ ਭੀ ਸਬਦ ਹੀ ਦਸੇਗਾ। ਅਰ ਤਿਸ** .........

**ਕੇ ਆਸਰੇ ਮਾਰਗ ਚਲੇਂਗੇ।। ਇਸ ਕਰਕੇ ਜਗਤਿ ਵਿਚ ਜੈਕਾਰ ਹੋਵੇਗਾ ਉਸਤਤ ਹੋਵੇਗੀ ਅਰ ਜਹਾਂ ਤਕ ਕੋਈ ਸਿਖ ਤੁਟਾ ਭੰਨਾਂ ਹੋਵੇਗਾ ਸੋ ਸਭ ਉਸਕੀ ਪੈਰੀ ਆਨਿ ਪੈਨਗੇ ਸੋ ਨਵੇ ਸਿਰੇ ਤੇ ਸਿਖ ਹੋਵਨਗੇ ਅਤੇ ਉਨਾ ਕੋ ਬਖਸ ਕਰ ਗੁਰੂ ਬੋਹਿਥਾ ਹੋਵੇਗਾ ਅਤੇ ਜੋ ਸਿਖ ਹੋਵੇਗਾ ਸੋ ਉਸ ਜਹਾਜ ਉਪਰ ਚੜ ਕਰ ਪਾਰ ਹੋਵੇਗਾ।।** ਭਾਈ ਅਜਿਤਿਆ ਕੋਈ ਸਤਿਗੁਰੂ ਕੋ ਮਿਲੇਗਾ ਸੋ ਸਬ ਗਲਾ ਗੁਰੂ ਦੀਆ ਕਬੂਲ ਕਰੇਗਾ ਤਾਂ ਸਤਿਗੁਰਾਂ ਦੇ ਸਬਦ ਨਾਲ ਭਿਜੇਗਾ ਅਤੇ ਜਿਨਾ ਪਾਸੋ ਰਹਿਤਾ ਤੇ ਓਹ ਕਰਮ ਨਾ ਹੋਵਨਗੇ ਅਤੇ ਸੰਸਾਰ ਦੀ ਲਾਜ ਵਿਚ ਮਰਨਗੇ ਤਾ ਭਾਈ ਉਨਾ ਕੋ ਗੁਰੂ ਕਦੀ ਨਾ ਮਿਲੇਗਾ।। ਪਰ ਜੋ ਸ੍ਰੀ ਗੁਰੂ ਜੀ ਦੇ ਵਚਨਾ ਤੋ ਬੇਮੁਖ ਹੋਵਨਗੇ ਸੋ ਗੁਰੂ ਨਾ ਮੂਹੁ ਲਾਵੇਗਾ ਅਤੇ ਗੁਰੂ ਜੀ ਕੇ ਏਹ ਵਚਨ ਹੈਨ। ਜੋਰ ਜੁਲਮ ਚੋਰੀ ਜਾਰੀ ਪਰ ਨਿੰਦਿਆ ਜੋ ਮੇਰਾ ਸਿਖ ਹੋਵੇ ਸੁ ਏ ਬਾਤਾ ਨਾ ਕਰੇ।। ਤੇ ਜਾ ਗੁਰੂ ਜਾਮਾ ਬਦਲੇਗਾ ਤਾ ਸਬ ਸਿਖ ਓਹੀ ਕਰਮ ਕਰਨਗੇ ਜਿਸ ਕਰਕੇ ਫੇਰਿ ਨਰਕਗਾਮੀ ਹੋਵਨਗੇ ਤੇ ਗੁਰੂ ਕੇ ਸਬਦ ਦਾ ਰੰਗ ਨਾ ਚੜੇਗਾ ਓਹ ਕੋਰੇ ਹੀ ਰਹਿਨਗੇ ਸੋ ਕਲੀ ਕਾਲ ਵਿਚ ਡੁਬਣਗੇ।। ਭਾਈ ਅਜਿਤਿਆ ਦਸਵਾ ਜਾਮਾ ਵੀ ਕਰੜਾ ਰਾਹ ਦਸੇਗਾ।। ਤਾ ਫੇਰਿ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਿਸਾਹੁ ਪਿਛਲਾ ਕਮਾਇਆ ਏਵੇ ਹੀ ਬਰਬਾਦ ਜਾਵੇਗਾ ਜੋ ਤੇਰਾ ਨਾਮ ਜਪਦੇ ਰਹੇ ਸਾਨ ਓਹ ਬੀ ਕੁਝ ਹਥ ਲਗੇ ਕੇ ਨਾਹੀ।। ਤਾ ਬਚਨ ਹੋਇਆ ਬਚਾ ਸਬਦ ਜੋ ਗੁਰੂ ਕਹਿਆ ਹੈ ਸੋ ਉਸ ਵਿਚ ਵੀ ਚੋਰੀ ਜਾਰੀ ਪਰਨਿੰਦਿਆ ਹੈ ਸੋ ਸਭ ਮਨਹਿ ਕੀਤੇ ਹੈਨ ਜੋ ਐਸੇ ਸਿਖ ਹੋਵਨਗੇ ਪੜਨਗੇ ਗਾਵਨਗੇ ਤੇ ਕਮਾਇ ਨਾ ਸਕਨਗੇ ਅਤੇ ਦਸਵੇ ਗੁਰੂ ਨੂੰ ਮਨ ਵਿਚ ਜਾਦ ਕਰਨਗੇ ਤੇ ਆਖਨਗੇ ਗੁਰੁ ਏਵੇ ਹੀ ਆਖਦਾ ਹੈ ਅਤੇ ਸਿਖ ਆਪਸ ਵਿਚ ਆਖਨਗੇ ਸਿਖ ਕੋਈ ਨਹੀ ਰਿਹਾ।। ਭਾਈ ਕਲੀਕਾਲ ਵਿਚ ਦਸਵਾਂ ਗੁਰੂ ਭਾਰੀ ਅਵਤਾਰ ਹੋਵੇਗਾ ਅਤੇ ਮੁਖਵਾਕ ਕਰਕੇ ਸਬਸੈ ਕਉ ਭੁਲਾਇ ਦੇਵੇਗਾ ..............

ਅਤੇ ਗੁਰੂ ਨਾਲੋ ਭਨਗੇ ਤਾ ਫੇਰ ਨਿੰਦਿਆ ਕਰਨਗੇ ਸੋ ਨਿੰਦਿਆ ਮਨਹਿ ਹੈ ਫੇਰ ਓਨਾ ਲੋਕਾ ਕੋ ਚਉਰਾਸੀ ਵਿਚ ਘਤੀਅਨਗੇ

।। ਸਲੋਕ।।

ਮਾਸ ਕੀੜਾ ਲਗਾ ਬੁਰਿਆਰ।। ਭਉਕੇ ਫਕੜ ਹੋਇ ਖੁਆਰ।।
ਸਭ ਕਲ ਡੁਬੇ ਨਿੰਦ ਗੁਬਾਰ।। ਨਾਨਕ ਦਸਵਾ ਰੂਪ ਅਪਾਰ।।੪੭।।

ਤਿਸ ਕਾ ਪਰਮਾਰਥ। ਭਾਈ ਅਜਿਤਿਆ ਮਾਸ ਜੋ ਹੈ ਸੋ ਮਾਇਆ ਅਤੇ ਕੀੜਾ ਸੰਸਾਰ ਹੈ।। ਸੋ ਸੰਸਾਰ ਐਸਾ ਬੁਰਾ ਹੋਇਕ ਲਗੇਗਾ ਮਾਇਆ ਕੋ। ਜੈਸੇ ਮਾਸ ਕਉ ਕੀੜਾ ਲਗਤਾ ਹੈ ਤਿਉ ਕਲੂ ਕੇ ਲੋਕ ਮਾਇਆ ਕਉ ਲਗਨਗੇ।। ਪਰਮੇਸਰ ਕੇ ਜਪ ਤਪ ਤੇ ਭੁਲ ਜਾਵਨਗੇ।। ਭਾਈ ਅਜਿਤਿਆ ਸਬਦ ਪੜਨਗੇ ਅਤੇ ਕਮਾਇ ਨਾ ਸਕਨਗੇ ਤਾਂ ਸਬਦ ਉਲਟ ਕੈ ਮਸਾਣ ਜਿਉ ਸੰਸਾਰ ਕੌ ਜਲਾਇ ਮਾਰੇਗਾ ਗਰੱਸ ਲਏਗਾ ਏਹੁ ਕਲਜੁਗ ਕੇ ਲੋਕ ਅਵੇਹੇ ਨਿੰਦਿਆ ਕਰਨਗੇ ਆਪੋ ਆਪਨੇ ਮਤ ਚਲਾਉਨਗੇ ਤਿਤ ਸਮੈ ਗੁਰੂ ਨਾਜਰੀ ਨਾ ਆਵੇਗਾ ਪਾਪ ਬਹੁਤ ਹੋਵੇਗਾ ਇਸ ਰੁਉਸ ਕਲਜੁਗ ਸੰਸਾਰ ਕਉ ਡੋਬੇਗੀ। ਜਿਉ ਦੁਰਾਚਾਰ ਇਸਤ੍ਰੀ ਹੋਤੀ ਹੈ ਅਤੇ ਖਸਮ ਉਸ ਕਉ ਤਿਆਗ ਦੇਤਾ ਹੈ ਔਰ ਦਰ ਦਰ ਖੁਆਰ ਹੋਤੀ ਫਿਰਤੀ ਹੈ ਭਉਕਤੀ ਹੈ ਅਤੇ ਆਪ ਕੋ ਹੰਸਾਵਤੀ ਹੈ ਉਰ ਇਸਤ੍ਰੀ ਕੀ ਨਿਆਈ ਕਲ ਕੇ ਲੋਕਾ ਕੋ ਗੁਰੂ ਤਿਆਗ ਦੇਵੇਗਾ ਤਾ ਏਹ ਭੀ ਦਰ ਦਰ ਖੁਆਰ ਹੋਵਨਗੇ।। ਪਰ ਬੀਜ ਮਾਤ੍ਰ ਕਹੀ ਕੋਟੋ ਮਧੇ ਸਿਖ ਰਹਿ ਜਾਵੇਗਾ ਸੋ ਆਖਨਗੇ ਜੋ ਸਭ ਗੁਰੂ ਹੈ ਅਤੇ ਭਾਂਣੇ ਕਾ ਖਾਂਵਦ ਹੈ ਆਪਨੇ ਚੋਜ ਕੀਤੇ ਹੈਸੁ।। ਓਹ ਕਿਸੇ ਕੀ ਨਿੰਦਾ ਨਾ ਕਰਨਗੇ।। ਤਾ ਅਜਿਤੇ ਰੰਧਾਵੇ ਅਰਦਾਸ ਕੀਤੀ ਹੇ ਸਚੇ ਪਾਤਸਾਹੁ ਜੋ ਸਿਖ ਤੇਰੇ ਪਾਸੋ ਤੁਟਨਗੇ ਓਹ ਫੇਰ ਬੀ ਕਿਤੇ ਬਖਸੇ ਜਾਨਗੇ ਕੇ ਨਾਹੀ ਬਖਸੇ ਜਾਨਗੇ।। ਤਾ ਬਚਨ ਹੋਇਆ। ਭਾਈ ਅਜਿਤਿਆ ਓਹ ਫੇਰ ਗੁਰੂ ਕੋ ਨਵੇ ਸਿਰੇ ਮਿਲਨਗੇ ਤੇ ਬਖਸਾਵਨਗੇ ਤਾ ਗੁਰੂ ਨਵੇ ਸਿਰ ਤੇ ਸਬਦ ਦਸੇਗਾ ਤਾ ਫੇਰ ਸਿਦਕ ਰਖਨਗੇ ਤਾਂ ਬਖਸੇ ਜਾਨਗੇ।।

ਸਲੋਕ।। **ਜੁਗਾ ਜੁਗੰਤਰ ਸਤਗੁਰੂ ਦੂਸਰ ਹੂਆ ਨ ਹੋਗ।।**
**ਚਉਰਾਸੀ ਜਾਮੇ ਪਹਿਰ ਕੇ ਪਾਛੇ ਹੋਇਆ ਅਲੋਪ।।**
**ਸਤਰ ਜਾਮੇ ਭਗਤਿ ਜਨ ਚਉਦਹਿ ਸਤਗੁਰੂ ਰਾਇ।।**
**ਗੁਰਮੁਖ ਹੋਇ ਸੋ ਮਿਲ ਰਹੈ ਮਨਮੁਖ ਮਿਲਹਿ ਸਜਾਇ।।**
**ਭਰਬੇੜੇ ਲੈ ਜਾਹਿਗੇ ਸੰਤ ਜਨਾ ਕੈ ਪੂਰਿ।।**

**ਬੇਮੁਖ ਤੁਟੇ ਤੁਟ ਮੂਏ ਮਨਿਮੁਖ ਭਏ ਕਬੂਲ।।**
**ਗੁਰਮੁਖ ਜਿੰਨੀ ਜਾਣਿਆ ਮਿਟ ਗਏ ਆਵਣ ਜਾਣ।।**
**ਨਾਨਕ ਜਾਤਾ ਖਸਮ ਜਿਨ ਆਏ ਤੇ ਪਰਵਾਣ।।੪੮।।**

ਤਿਸ ਕਾ ਪਰਮਾਰਥ।। ਜੁਗਾ ਜੁਗੰਤਰ ਗੁਰੂ ਅਟੱਲ ਹੈ ਦੂਸਰਾ ਹੋਰ ਨਾ ਕੋਈ ਹੋਇਆ ਹੈ ਨਾ ਹੋਵੇਗਾ ਅਤੇ ਗੁਰੂ ਚੌਰਾਸੀ ਜਾਮੇ ਪਹਿਰੇਗਾ।। ਜਿਸ ਵਿਚ ਸਤਰ ਜਾਮੇ ਭਗਤ ਹੋਵਨਗੇ ਅਤੇ ਚਉਦਾ ਜਾਮੇ ਗੁਰੂ ਹੋਵਨਗੇ।। ਅਤੇ ਜੋ ਕੋਈ ਗੁਰੂ ਕਉ ਮਿਲ ਕਰ ਲੜ ਪਕੜੇਗਾ ਸੋਈ ਉਧਰੇਗਾ ਅਤੇ ਜੋ ਗੁਰੂ ਕੇ ਸਬਦ ਪਰ ਪਰਤੀਤ ਰਖੇਗਾ ਸੋ ਬਿਨਾ ਕਮਾਈ ਤਰ ਜਾਵੇਗਾ ਨਾਲੇ ਕੁਟੰਬ ਵੀ ਉਧਰ ਜਾਵੇਗਾ ਤੇ ਜੋ ਬੇਮੁਖ ਹੋਵੇਗਾ ਸੋ ਤੁਟੇਗਾ ਤੇ ਸਜਾਇ ਵੀ ਪਾਵੇਗਾ ਔਰ ਪਰਲੋਕ ਵੀ ਜਾਦਾ ਰਹੇਗਾ ਫੇਰ ਮੁੜ ਭੰਨ ਘੜੀਅਨਗੇ ਜੋ ਖ਼ਸਮ ਕਉ ਪਛਾਨਣਗੇ ਸੋ ਆਵਾਗਉਣ ਤੇ ਰਹਿ ਜਾਵਨਗੇ ਬਚਾ ਅਜਿਤਿਆ ਜੋ ਗੁਰੂ ਕੇ ਲੜ ਲਗਾ ਸੋ ਮੁਕ ਹੋਵੇਗਾ।। ...................

..... ਕੀਤੋ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਇੰਦ੍ਰ ਸੈਣ ਅਸਾਨੋ ਜੋ ਕਰਤਾਰ ਏਥੇ ਲੈ ਆਇਆ ਹੈ ਸੋ ਇਸੇ ਵਾਸੁਤੇ ਲੈ ਆਇਆ ਹੈ ਅਸੀ ਕਿਆ ਕਰੀਐ ਤਾਂ ਇੰਦ੍ਰ ਸੈਣ ਆਖਿਆ ਜੀ ਤੂਸਾ ਕਰਨਾ ਕੀ ਆਹਾ ਤੇ ਕੀਤੋ ਹੈ ਕਿਆ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਇੰਦ੍ਰ ਸੈਣ ਜੋ ਕੁਝ ਤੁਸੀ ਕਹੋ ਸੋ ਹੋਵੇ ਤਾਂ ਇੰਦ੍ਰ ਸੈਣ ਆਖਿਆ ਜੀ ਤੁਸਾਂ ਇਸ ਨੋ ਮੰਜੀ ਬਹਾਵਣਾ ਆਹਾ ਇਸ ਵਖਤ ਮੰਜੀ ਕਿਥੋ ਬਹੇਗਾ ਤਾਂ ਗੁਰੂ ਨਾਨਕ ਜੀ ਕਹਿਆ ਰਾਤ ਕਿਤਨੀ ਕੁ ਹੈ ਤਾਂ ਮੈਂ ਆਖਿਆ ਜੀ ਰਾਤਿ ਪਹੁਰ ਹੈ ਤਾਂ ਗੁਰੂ ਨਾਨਕ ਜੀ ਆਖਿਆ ਭਾਈ ਜਲ ਲੇ ਆਵੋ ਜੋ ਇਸਨਾਨ ਕਰੀਐ ਅਤੇ ਝੰਡੇ ਨੂੰ ਭੀ ਨਵਾਵਹੁ ਤਾਂ ਗੁਰੂ ਨਾਨਕ ਇਸਨਾਨ ਕੀਤਾ ਅਤੇ ਝੰਡੇ ਨੂੰ ਭੀ ਨਵਾਇਆ ਤਾਂ ਝੰਡੇ ਦੀ ਖੁਮਾਰੀ ਉਤਰੀ ਝੰਡਾ ਬਾਢੀ ਗੁਰੂ ਨਾਨਕ ਦੇ ਪੈਰਾ ਤੇ ਢਹਿ ਪੈਆ ਤਾਂ ਗੁਰੂ ਨਾਨਕ ਜੀ ਕਹਿਆ ਭਾਈ ਝੰਡਾ ਅਸਾਂ ਤੈਨੂੰ ਮੰਜੀ ਬਹਾਵਣਾ ਹੈ ਤਾਂ ਝੰਡੇ ਆਖਿਆ ਜੀ ਜੋ ਕੁਝ ਤੁਸਾਡੀ ਰਜਾਇ ਤਾਂ **ਗੁਰੂ ਨਾਨਕ ਜੀ ਝੰਡੇ ਬਾਢੀ ਨੂੰ ਮੰਜੀ ਸਉਪੀ ਸਤਿਗੁਰੂ ਕੀਤਾ** ਤਾਂ ਰਾਜੇ ਸੁਧ੍ਰ ਸੈਣ ਨੂੰ ਖਬਰ ਹੋਈ ਇਕ ਜੋ ਤੇਰੇ ਨਗਰ ਮੈਂ ਤਪਾ ਆਇ ਹੈ ਉਸ ਝੰਡੇ ਨੂੰ ਮੰਝੀ ਸਉਪੀ ਅਤੇ ਸਤਿਗੁਰੂ ਕੀਤਾ .................

# ਅਫ਼ਰੀਕ, ਮਾਰਚ ੧੯੫੯

# ੯

**ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।**
**ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।**
**– ਜਾਂਹੀ ਕੁਲ ਤੇ ਪ੍ਰਗਟ ਹੋਏ ਤਾਂਹੀ ਕੁਲ ਕੋ ਨਾਮ।।**
**ਪੁਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ।।**

ਸਾਜੀ ਨਿਵਾਜੀ ਸਾਧ ਸੰਗਤ, ਅੱਜ ਤੇ ਇੱਥੇ ਦੀਵਾਨ ਸਾਧ ਸੰਗਤ ਨੇ ਲਾਈ ਰੱਖਿਆ ਹੈ। ਹੁਣ ਅਸੀਂ ਆਏ ਹਾਂ, ਅਤੇ ਥੋੜਾ ਬਹੁਤਾ, ਇਹ ਵੀ ਗੱਲ ਕਰਨ ਵਾਲੀ ਹੈ ਬਈ, ਇੱਥੇ ਕਾਫ਼ੀ, ਬੜਾ ਕੁਛ ਹੋ ਗਿਐ। ਅਰਜ਼ ਇਹ ਹੈ, ਭਾਈ ਗੁਰਦਾਸ ਜੀ ਨੇ ਇੱਕ ਕਬਿੱਤ ਲਿਖਿਆ ਹੈ–

*ਪੂਛਤ ਪਥਕਿ[1] ਤਿਹ ਮਾਰਗ[2] ਨ ਧਾਰੈ ਪਗਿ,*
*ਪ੍ਰੀਤਮ ਕੈ ਦੇਸ ਕੈਸੇ ਬਾਤਨੁ ਕੇ ਜਾਈਐ।*

*–ਕਬਿੱਤ-੪੩੯*

ਪੁੱਛਦਾ ਹੈ ਰਸਤਾ ਬਈ, ਮੈਂ ਅੰਮ੍ਰਿਤਸਰ ਜੀ ਜਾਣਾ ਹੈ, ਪੈਰ ਕਦੇ ਨਹੀਂ ਉਸ ਰਸਤੇ ਤੇ ਧਰਦਾ। ਕੋਈ ਦੱਸਦੈ, ਕਿ ਭਾਈ ਤੂੰ ਇੱਥੇ ਇਸ ਰਸਤੇ ਚੱਲ, ਤਾਂ ਤੂੰ ਪਹੁੰਚ ਜਾਏਂਗਾ, ਪਰ ਉਸ ਰਸਤੇ ਪੈਰ ਜੇ ਨਹੀਂ ਧਰਦਾ, ਤਾਂ ਕਿਸ ਤਰ੍ਹਾਂ ਉਹ ਉੱਥੇ ਪਹੁੰਚ ਸਕਦਾ ਹੈ।

*ਪੂਛਤ ਹੈ ਬੈਦ, ਖਾਤ ਅਉਖਦ[3] ਨ ਸੰਜਮ ਸੈ,*

ਵੈਦ ਕੋਲੋਂ ਦਵਾਈ ਪੁੱਛਦਾ ਹੈ—ਮੈਨੂੰ ਗਰਮੀ ਬੜੀ ਰਹਿੰਦੀ ਹੈ। ਉਹ ਕਹਿੰਦਾ ਹੈ—ਤੂੰ ਈਸਬਗੋਲ ਜਾਂ ਬੀ ਦਾਨਾ ਭਿਉਂਕੇ ਪੀਆ ਕਰ। ਉਹ ਨਹੀਂ



ਪੀਂਦਾ, ਸਗੋਂ ਚਾਹ ਪੀਂਦਾ ਹੈ, ਤੱਤੇ ਪਾਣੀ ਪੀਂਦਾ ਹੈ।

*ਕੈਸੇ ਮਿਟੈ ਰੋਗ ਸੁਖ ਸਹਜ ਸਮਾਈਐ*

ਰੋਗ ਕਿਸ ਤਰ੍ਹਾਂ ਦੂਰ ਹੋਵੇ ? ਵੈਦ ਤੋਂ ਦਵਾਈ ਪੁੱਛ ਕੇ ਖਾਂਦਾ ਨਹੀਂ, ਪੱਥ ਨਹੀਂ ਰੱਖਦਾ। ਇੱਕ ਦਵਾਈ ਹੈ, ਇੱਕ ਨਾਲ ਪੱਥ ਹੈ। ਦਵਾਈ ਦੇ ਨਾਲ ਜੇ ਪੱਥ ਨਾ ਰੱਖਿਆ ਜਾਏ ਤਾਂ ਦਵਾਈ ਫਾਇਦਾ ਨਹੀਂ ਕਰਦੀ। ਤੁਸੀਂ ਬਹੁਤ ਸਾਰੇ ਆਦਮੀਂ ਇੱਥੇ ਕੰਮ ਕਰਨ ਵਾਲੇ ਹੋ। ਜਿਸ ਵੇਲੇ ਤੁਸੀਂ ਖਰਾਦ ਚਲਾਉਂਦੇ ਹੋ, ਉਹਦੇ ਉੱਤੇ ਇੱਕ ਪਾਣੀ ਦੀ ਧਾਰ ਪਾਉਂਦੇ ਹੋ। ਜੇ ਨਾ ਪਾਓ ਤਾਂ ਉਹਦੇ 'ਚ ਅੱਗ ਬਲ ਉੱਠਦੀ ਹੈ। ਉਹ ਪੱਥ ਹੈ—ਪਾਣੀ ਦੀ ਧਾਰ; ਜਿਹੜਾ ਖਰਾਦਣਾ ਹੈ—ਉਹ ਦਵਾਈ ਹੈ।

ਇਸੇ ਤਰ੍ਹਾਂ, ਕੋਈ ਆਦਮੀ ਦਵਾਈ ਤਾਪ ਦੀ ਖਾਂਦਾ ਹੈ, ਨਾਲ ਦਹੀਂ ਖਾ ਲੈਂਦਾ ਹੈ, ਖੱਟਾ ਅਚਾਰ ਖਾਂਦਾ ਹੈ—ਉਹ ਬਦ ਪਰਹੇਜ਼ੀ ਨਾਲ, ਫਿਰ ਸਗੋਂ ਓਦੂੰ ਵੀ ਔਖਾ ਹੁੰਦਾ ਹੈ।

*ਕੈਸੇ ਮਿਟੈ ਰੋਗ ਸੁਖ ਸਹਜ ਸਮਾਈਐ।*
*ਪੂਛਤ ਸੁਹਾਗਨ,*

*–ਕਬਿਤ-੪੩੯*

## ਸੁਹਾਗਣਾ ਦੇ ਚਿੰਨ੍ਹ

ਸੁਹਾਗਣਾਂ ਕੋਲੋਂ ਜਾ ਕੇ, ਜਿਨ੍ਹਾਂ ਦੇ ਸਹੁ ਆਂਗਨ ਵਿੱਚ ਹੈ, ਜਿਨ੍ਹਾ ਦੇ ਘਰ ਸੁਖ ਦਾ ਆਂਗਣ ਹੈ, ਜਿਨ੍ਹਾਂ ਦਾ ਸੁਖ ਦਾ ਵਿਹੜਾ ਹੈ, ਉਹਨਾਂ ਕੋਲੋਂ ਜਾ ਕੇ ਪੁੱਛਦੀ ਹੈ—ਕਿ ਕਿਸ ਤਰ੍ਹਾਂ ਸੁਖ ਦੀ ਪ੍ਰਾਪਤੀ ਹੋਵੇ—ਪਤੀ ਮੇਰੇ ਉੱਤੇ ਕਿਸ ਤਰ੍ਹਾਂ ਖੁਸ਼ ਹੋਵੇ। ਉਹ ਦੱਸਦੀ ਹੈ, ਕਿ–

**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ**
**ਹਿਕਮਤਿ[4] ਹੁਕਮੁ ਚੁਕਾਈਐ[5]।।**

*–ਤਿਲੰਗ ਮ:੫, ਪੰਨਾ-੭੨੨*

ਜੋ ਹੁਕਮ ਹੋਵੇ, ਉਸ ਹੁਕਮ ਨੂੰ ਭਲਾ ਕਰ ਕੇ ਮੰਨੇ। ਆਪਣੀ ਹਿਕਮਤ, ਆਪਣੀ ਅਕਲ ਨਾ ਉਹਦੇ 'ਚ ਵਰਤੇ, ਨਾ ਹੁਕਮ ਕਰੇ ਆਪਣਾ ਕਿ ਇਉਂ

ਨਹੀਂ, ਇਉਂ ਹੈ। ਜਿਸ ਤਰ੍ਹਾਂ ਕਈ ਆਦਮੀ, ਹੁਣ ਕਹਿੰਦੇ ਹਨ—ਕਿ ਜੀ ਕੱਛ ਪਾਈ ਦਾ ਕੀ ਫਾਇਦਾ—ਕੇਸ ਰੱਖਿਆਂ ਦਾ ਕੀ ਫਾਇਦਾ—ਸਿਰ 'ਚ ਪਾਣੀ ਪਾਉਣ ਦਾ ਕੀ ਫਾਇਦਾ ਹੈ ? ਇਹ ਹਿਕਮਤ ਕਰਦੇ ਹਾਂ ਅਸੀਂ ਆਪਣੀ, ਉਸ ਦੇ ਹੁਕਮ 'ਚ। ਜੋ ਉਹਨੇ ਹੁਕਮ ਦਿੱਤਾ ਹੈ—ਇਸ਼ਨਾਨ ਕਰੋ, ਨਾਮ ਜਪੋ, ਬਾਣੀ ਪੜ੍ਹੋ। ਕਿਉਂ ਜੀ, ਜੇ ਇੱਕ ਆਦਮੀ ਨੂੰ ਦਸ, ਵੀਹ ਆਵਾਜਾਂ ਮਾਰੀਏ, ਉਹ ਅੱਕ ਜਾਂਦਾ ਹੈ, ਜਿਹੜਾ ਸਾਰਾ ਦਿਨ ਹੀ ਉਹਦਾ ਨਾਂਉਂ ਲੈਂਦੇ ਰਹਿੰਦੇ ਨੇ—ਉਹ ਅਕ੍ਹਾ ਨਹੀਂ ਦਿੰਦੇ ਉਹਨੂੰ ? ਇਹੋ ਜਿਹੀਆ ਹਿਕਮਤਾਂ ਨੇ ਅੱਜ ਕੱਲ੍ਹ। ਪਰ ਕਦੇ, ਕਦੀ ਆਪਣੇ ਮਨ ਨਾਲ ਇਹ ਨਹੀਂ ਸੋਚਿਆ ਕਿ ਅਗਰ ਤੁਸੀਂ ਕੋਈ ਪੈਸੇ ਕਮਾਉਣੇ ਨੇ, ਜਾਂ ਕੋਈ ਕੰਮ ਕਰਨਾ ਹੈ, ਉਹ ਤੁਹਾਨੂੰ ਕਦੇ ਚੇਤੇ ਚੋਂ ਨਹੀਂ ਭੁੱਲਦਾ। ਜੇ ਕਿਤੇ ਤੁਹਾਡਾ ਬੁਰੇ ਥਾਂ ਪਿਆਰ ਹੈ, ਜੇ ਕਿਤੇ ਤੁਸੀਂ ਸਿਨੇਮਾਂ ਦੇਖਦੇ ਹੋ ਤਾਂ ਉਹ ਕਦੇ ਤੁਹਾਡੇ ਅੰਦਰੋਂ ਪਿਕਚਰ ਦੀਆਂ ਗੱਲਾਂ ਨਹੀਂ ਭੁੱਲਦੀਆਂ, ਯਾਦ ਰੱਖਦੇ ਹੋ। ਉੱਥੇ ਕਦੇ ਹਿਕਮਤ ਨਹੀਂ ਕਰਦੇ—ਬਈ, ਇਉ ਕਿਉਂ। ਉਹਦੇ ਕਹਿਣੇ ਨੂੰ ਨਾ ਮੰਨਣਾ ਤੇ ਉਹਦੇ ਹੁਕਮ ਦੀ ਉਲੰਘਣਾ ਕਰਨੀ—ਆਪਣਾ ਹੁਕਮ ਚਲਾਉਣਾ।

ਸੰਤ ਹਰਨਾਮ ਸਿੰਘ ਜੀ ਇੱਕ ਸਾਖੀ ਸੁਣਾਉਂਦੇ। ਇੱਕ ਮਾਈ ਜ਼ਿਮੀਦਾਰਨੀ, ਆਪਣੇ ਪਤੀ ਨੂੰ ਪਰਮੇਸ਼ਰ ਜਾਨਣ ਵਾਲੀ, ਉਹਦੀ ਸੇਵਾ ਕਰਦੀ ਰਹਿੰਦੀ। ਉਹਦੀ ਸੇਵਾ ਕਰਦਿਆਂ ਕਰਦਿਆਂ, ਉਹ ਖੁਸ਼ੀਆਂ ਕਰ ਦਿੰਦਾ ਉਸ ਨੂੰ। ਇੱਕ ਦਿਨ ਐਸਾ ਵਕਤ ਆਇਆ। ਉਹ ਬਾਹਰੋਂ ਆ ਕੇ ਸੌਂ ਗਿਆ। ਜਿਸ ਵੇਲੇ ਸੁੱਤਾ ਉੱਠਿਆ, ਤਾਂ ਉਹ ਦਾਣੇ ਛੜਦੀ ਸੀ। ਜਿਸ ਵੇਲੇ ਉਹਨੇ ਅਵਾਜ਼ ਮਾਰੀ ਪਾਣੀ ਨੂੰ—ਉੱਥੇ ਹੀ ਮੋਹਲਾ ਛੱਡ ਦਿੱਤਾ। ਉਹ ਹੁਕਮ ਮੰਨਣ ਵਾਲੀ ਸੀ, ਮੋਹਲਾ ਉੱਥੇ ਹੀ ਖੜੋ ਗਿਆ। ਕੋਈ ਬੀਬੀ ਭੈਣ ਹੋਰ ਦੇਖਦੀ ਸੀ, ਗਵਾਂਢਣ। ਉਹਨੇ ਆਖਿਆ—ਤੂੰ ਮੋਹਲੀ ਕਿਵੇਂ ਖੜ੍ਹੀ ਕੀਤੀ ਹੈ। ਉਹਨੇ ਆਖਿਆ—ਗੱਲ ਇਹ ਹੈ ਬਈ, ਮੇਰਾ ਪਤੀ ਜਦੋਂ ਬਾਹਰੋਂ ਆਇਆ ਕੰਮ ਕਰ ਕੇ, ਮੈਂ ਉਹਦੀ ਖੂਬ ਪ੍ਰੇਮ ਨਾਲ—ਪਹਿਲਾਂ ਗਰਮ ਜਲ ਕੀਤਾ, ਫਿਰ ਮਾਲਸ਼ ਕੀਤੀ, ਫਿਰ ਉਹਦਾ ਇਸ਼ਨਾਨ ਕਰਾਇਆ। ਪ੍ਰਸ਼ਾਦ ਪਾਣੀ ਛਕਾਇਆ ਪ੍ਰੇਮ ਨਾਲ। ਉਹ ਸੌਂ ਗਿਆ। ਜਿਸ ਵੇਲੇ ਉਹਨੂੰ ਆਈ ਜਾਗ, ਉਸ ਨੇ



ਪਾਣੀ ਮੰਗਿਆ। ਮੈਂ ਧਰਿਆ ਨਹੀਂ ਮੋਹਲਾ, ਜਿੱਥੇ ਹੱਥ ਸੀ ਮੈਂ ਉੱਥੇ ਹੀ ਛੱਡ ਕੇ ਉਹਦੇ ਵੱਲ ਤੁਰ ਪਈ।

ਹੁਣ ਜਿਹੜੀ ਰੋਜ਼ ਗਾਲ੍ਹਾਂ ਕੱਢਦੀ ਸੀ, ਉਹਨੇ ਆਖਿਆ—ਮੈਂ ਵੀ ਮੋਹਲੀ ਖੜੀ ਕਰਾਂ। ਉਹਨੇ ਆਖਿਆ ਆਪਣੇ ਪਤੀ ਨੂੰ—ਬਈ, ਅੱਜ ਜ਼ਰਾ ਸਾਜਰੇ ਆਈਂ ਬਾਹਰੋਂ। ਆ ਕੇ ਮੈਨੂੰ ਆਖੀਂ, ਮੈਂ ਫਿਰ ਤੇਰੇ ਪੈਰ ਧੁਆਵਾਂਗੀ, ਇਸ਼ਨਾਨ ਪਾਣੀ ਕਰਾਵਾਂਗੀ। ਹੁਣ ਉਹ ਵਿਚਾਰਾ ਹਲ ਵਾਹੁੰਦਾ ਥੱਕਿਆ ਹੋਇਆ, ਮਾਰਿਆ ਦਿਨ ਦਾ, ਛਕ ਕੇ ਪ੍ਰਸ਼ਾਦਾ ਸੁੱਤਾ। ਉਹਨੇ ਆਖਿਆ—ਮੇਰੇ ਕੋਲੋਂ ਤੂੰ ਪਾਣੀ ਮੰਗੀ। ਉਹਨੇ ਪਾਣੀ ਕੀ ਮੰਗਣਾ ਸੀ, ਉਹਨੂੰ ਕਈਆਂ ਦਿਨਾਂ ਦਾ ਅਨੀਂਦਾ ਸੀ—ਰਾਤ ਨੂੰ ਆਏ ਤੇ ਬੱਚਾ ਚੁਕਾ ਛਡਦੀ ਰੋਂਦਾ, ਦਿਨੇ ਹਲ ਵਾਹੁੰਦਾ—ਉਹਨੂੰ ਜਦੋਂ ਮੰਜਾ ਚੰਗਾ ਮਿਲਿਆ, ਮਾਲਸ਼ ਹੋਈ ਹੋਈ ਸੀ .......। ਚੋਲ ਲੱਗੀ ਮੋਹਲੇ ਨਾਲ ਛੜਨ। ਥੱਕ ਗਈ, ਆਖੇ—ਹੁਣ ਉਠਦਾ ਹੈ। ਛੋਟੀਆਂ ਛੋਟੀਆਂ ਰੋੜੀਆਂ ਲੱਗੀ ਮਾਰਨ, ਬਈ ਉਠਕੇ ਪਾਣੀ ਮੰਗੇ। ਅਖੀਰ ਚੁੱਕ ਕੇ ਵੱਟਾ ਮਾਰਿਆ ਉਹਦੇ ਮੱਥੇ 'ਚ ਵੱਜਿਆ, ਲਹੂ ਨਿਕਲਣ ਲੱਗ ਪਿਆ। ਉਹ ਉਠਕੇ ਰੋਣ ਲੱਗ ਪਿਆ, ਮੋਹਲਾ ਕਿੱਥੇ ਖੜੋਵੇ।

ਅਸੀਂ ਲੋਕ, ਉਹਨਾਂ ਮਹਾਪੁਰਖਾਂ ਸਾਧੂਆਂ ਦੀ ਗੱਲ—ਜਿਨ੍ਹਾਂ ਦੇ ਬਚਨਾਂ ਨਾਲ ਜੁੱਗ ਬਦਲੇ—ਜਿਨ੍ਹਾਂ ਦੇ ਹੁਕਮਾਂ ਨਾਲ ਬਾਂਝੀਆ ਇਸਤਰੀਆਂ ਦੇ ਬੱਚੇ ਹੋਏ—ਜਿਨ੍ਹਾਂ ਦੇ ਇੱਕ ਇੱਕ ਹੁਕਮ ਨਾਲ ਗਰੀਬਾਂ ਦੇ ਘਰ ਕੋਈ ਘਾਟਾ ਨਾ ਰਿਹਾ।

ਕਿਸ ਤਰ੍ਹਾਂ—ਉਹਨਾਂ ਨੇ ਅਗਲਿਆਂ ਨੇ ਹਿਕਮਤ ਨਹੀਂ ਕੀਤੀ, ਹੁਕਮ ਨਹੀਂ ਕੀਤਾ .........। ਮੈਂ ਤੁਹਾਨੂੰ ਅਰਜ਼ ਕਰਦਾ ਹਾਂ, ਭਾਈ ਗੰਡਾ ਸਿੰਘ * ਹੁਰੀਂ ਮਿਸਤ੍ਰੀ ਹਨ ਸਾਡੇ, ਅੱਜ-ਕੱਲ੍ਹ—ਗੁਜਰਾਂਵਾਲੇ ਦੇ—ਰਹਿੰਦੇ ਹਨ ਦਿੱਲੀ। ਇਹ ਗੁਜਰਾਂਵਾਲੇ ਰਹਿੰਦੇ। ਮਹਾਨ ਪੁਰਸ਼ ਸਾਡੇ ਬਾਬਾ ਕੇਸਰ ਸਿੰਘ ਜੀ ਚਵਿੰਡੇ ਵਾਲੇ, ਜਿਨ੍ਹਾਂ ਕੋਲ ਇੱਥੇ ਅਖਬਾਰ ਆਏ ਨੇ ਕਿਸੇ ਕਿਸੇ ਕੋਲ, ਉਹਨਾਂ ਦੀ ਤਸਵੀਰ ਹੋਵੇਗੀ। ਐਸ ਤਰ੍ਹਾਂ ਜ਼ਿਆਦਾ ਬਹਿੰਦੇ ਸਨ। ਦਾੜ੍ਹਾ ਬੜਾ ਭਾਰਾ ਸੀ। ਗਲ ਕਪੜਾ ਕਦੀ ਨਹੀਂ ਸੇ ਪਾਉਂਦੇ। ਕਦੇ ਕੁੜਤਾ ਪਾਉਣ ਤਾਂ ਏਨੀਆਂ ਬਾਹਾਂ ਵਾਲਾ ਪਾਉਂਦੇ। ਇਹਨਾਂ (ਗੰਡਾ ਸਿੰਘ ਜੀ) ਦਾ ਨਾਂ ਉੱਥੇ

ਆਰੇ ਵਾਲੇ ਸੀ, ਪਹਿਲਾਂ ਪਹਿਲਾਂ ਇਹਨਾਂ ਹੀ ਆਰਾ ਲਾਇਆ ਸੀ। ਇਨ੍ਹਾਂ ਉੱਤੇ ਖਾਸ ਤੌਰ ਤੇ ਕਿਰਪਾ ਸੀ। (ਸੰਤ ਕੇਸਰ ਸਿੰਘ ਜੀ ਗੰਡਾ ਸਿੰਘ ਹੁਰਾਂ ਦੇ) ਘਰ ਆ ਕੇ ਬਹਿ ਜਾਂਦੇ। ਬਜ਼ਾਰ ਵਿੱਚ ਅੱਗ ਲੱਗ ਗਈ। ਇਨ੍ਹਾਂ (ਗੰਡਾ ਸਿੰਘ ਹੁਰਾਂ ਦੇ) ਦੇ ਮਕਾਨ ਦੇ, ਨਾਲ ਦੇ ਮਕਾਨ ਨੂੰ ਅੱਗ ਆ ਪਹੁੰਚੀ। (ਸੰਤ ਜੀ) ਬਾਹਰ ਧਰਮਸ਼ਾਲਾ ਬੈਠੇ ਸਨ, ਸਿੰਘ ਕੋਲ ਬੈਠੇ ਸਨ। ਭਾਈ ਸੁੰਦਰ ਸਿੰਘ ਹੁਰੀਂ ਇੱਕ ਵਾਜਿਆਂ ਵਾਲੇ, ਉਹ ਵੀ ਅੱਜਕਲ੍ਹ ਦਿੱਲੀ ਰਹਿੰਦੇ ਹਨ, ਉਹ ਵੀ ਉੱਥੇ ਹੀ ਹੁੰਦੇ ਸਨ। ਉਹ ਕੀਰਤਨ ਕਰਦੇ ਹੁੰਦੇ। ਸੰਤਾਂ ਕੋਲ ਅਰਜ਼ ਹੋਈ—ਮਹਾਰਾਜ ! ਆਰੇ ਵਾਲਿਆਂ ਦੇ ਘਰ ਨਾਲ ਅੱਗ ਆ ਲੱਗੀ।

ਇਹ ਕਹਿੰਦੇ ਨੇ ਉਹ ਸਿੰਘ ਨੂੰ—ਸੁੰਦਰ ਸਿੰਘਾਂ, ਜਾਹ ਉੱਠ, ਜਾ ਕੇ ਜਿਧਰ ਆਰੇ ਵਾਲਿਆਂ ਦਾ ਘਰ ਹੈ ਨ, ਇੱਕ ਲੈ ਕੇ ਚੋਆ ਰੰਧਾਲਾ, ਜਿਸ ਤਰ੍ਹਾਂ ਆਪਾਂ ਕਹਿੰਦੇ ਹਾਂ, ਉਹਦੇ 'ਚ ਛੇਕ ਕਰ ਦੇ ਇਹਨਾਂ ਦੀ ਕੰਧ ਵਿੱਚ।

ਹੁਣ ਅਸੀਂ ਤਾਂ ਇਹੀ ਸਮਝਣਾ—ਬਈ, ਅੱਗ ਨੂੰ ਰਸਤਾ ਬਣਾ ਦੇ। ਉਹ ਜ਼ਰਾ ਉਠਿਆ ਨਾ, ਤੇ ਆਂਹਦੇ ਨੇ—ਤੂੰ ਬਚਨ ਨਹੀਂ ਮੰਨਦਾ। ਬੋਲ ਦੂਜੀ ਵੇਰ ਨਹੀਂ ਸੀ ਕੋਈ ਉਹਨਾਂ ਦੇ ਸਾਮ੍ਹਣੇ ਸਕਦਾ। ਉਠਿਆ, ਲਿਆ ਜਾ ਕੇ ਰੰਧਾਲਾ—ਕੰਧ ਪਾੜ ਦਿੱਤੀ, ਜਿਧਰ ਅੱਗ ਲੱਗੀ ਸੀ। ਜਿਸ ਵੇਲੇ ਉਧਰ ਨੂੰ ਕੰਧ ਵਿੱਚ, ਮੁਘਾਰਾ ਕੰਧ 'ਚ ਕੀਤਾ—ਉੱਥੇ ਹੀ ਅੱਗ ਬੁਝ ਗਈ। ਉਹਨਾਂ ਦੇ ਘਰ ਅੱਗ ਨਹੀਂ ਆਈ। ਪਰ ਕਿਸ ਤਰ੍ਹਾਂ, ਉਹ ਮਹਾਂਪੁਰਸ਼, ਜਿਨ੍ਹਾਂ ਨੇ ਚਾਲੀ ਜਾਂ ਪੰਜਾਹ ਸਾਲ ਇੱਕ ਵੇਰ ਅੱਖ ਨਹੀਂ ਆਪਣੀ ਐਉਂ ਮਿਲਣ ਦਿੱਤੀ, ਰਾਤ ਨੂੰ। ਜਿੰਨਾਂ ਚਿਰ ਪਹਿਲੇ ਸਰੀਰ ਤਕੜਾ ਰਿਹਾ ਜਿੱਥੇ ਜਾਣਾ ਮੇਲਿਆਂ 'ਚ, ਲੰਗਰ 'ਚ ਸੇਵਾ ਕਰਨੀ, ਜਲ ਗਾਗਰਾਂ ਨਾਲ ਢੋਣਾਂ। ਇੱਕ ਵੇਰ ਸਰਦਾਰ ਹੁਕਮ ਸਿੰਘ ਸੇਠ ਹੁੰਦੇ ਸਨ, ਸਖਾਨਿਆਂ 'ਚ। ਉਹ ਕੋਈ ਮਾਈ ਨੇ ਜਾਣਾ ਸੀ। ਉਹ ਘੋੜੀ ਲੈ ਕੇ ਗਈ ਮਾਈ। (ਸੇਠ ਦੇ ਘਰ ਵਾਲੀ ਨੇ) ਆਖਿਆ—ਸੰਤ ਜੀ ਘੋੜੀ ਮੋੜ ਲਿਆਉਣੀ। ਓਦੋਂ ਲੋਕ ਜਾਣਦੇ ਨਹੀਂ ਸਨ ਚੰਗੀ ਤਰ੍ਹਾਂ। ਜਿਸ ਵੇਲੇ ਘੋੜੀ ਮੋੜਨ ਗਏ, ਗਰਮੀ ਦੀ ਰੁੱਤ ਸੀ। ਜਦੋਂ ਮੁੜੇ ਤੇ ਘੋੜੀ ਦੀ ਕਾਠੀ ਲਾਹ ਕੇ ਸਿਰ ਤੇ 'ਚੁੱਕ ਲਈ ਤੇ ਘੋੜੀ



ਫੜ ਕੇ ਲਿਆਏ। ਉਹਨਾਂ ਆਖਿਆ—ਇਹ ਕੀ ? ਕਹਿਣ ਲੱਗੇ—ਇਹਨੂੰ ਬਈ, ਗਰਮੀ ਲਗਦੀ ਸੀ।

(ਸੋਈ) *ਕੈਸੇ ਮਿਟੈ ਰੋਗ ? ਪੂਛਤ ਸੁਹਾਗਨ*—ਸੁਹਾਗਣੀ ਨੂੰ ਪੁੱਛਦੀ ਹੈ।

**ਨਾਨਕ ਸੁਹਾਗਣਿ ਕਾ ਕਿਆ ਚਿਹਨੁ ਹੈ,**

ਗੁਰੂ ਜੀ ਕਹਿੰਦੇ ਨੇ–

**ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ।।**

*–ਸੂਹੀ ਮ:੩, ਪੰਨਾ–੭੮੫*

ਕਿਸੇ ਵੀ ਵੇਲੇ—ਇੱਕ ਗੁਰੂ ਅੰਗਦ ਸੁਹਾਗਣ ਬਣਿਆ—ਕੋਈ ਵੀ ਹੁਕਮ ਗੁਰੂ ਨਾਨਕ ਦਾ ਨਾ ਮੋੜਿਆ—ਗੁਰੂ ਨਾਨਕ ਹੋ ਗਿਆ। ਗੁਰੂ ਅਮਰ ਦਾਸ ਜੀ ਨੇ ਗੁਰੂ ਅੰਗਦ ਦਾ ਹੁਕਮ ਨਾ ਮੋੜਿਆ। ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਤੋਂ ਲੈ ਕੇ ਬੜੇ ਬੜੇ ਨਾਲ ਸੂਬੇ ਰਹੇ, ਮਹਾਂ ਪੁਰਸ਼ ਰਹੇ। ਕਈਆਂ ਨੇ ਇਉਂ ਵੀ ਕਿਹਾ, ਕਿ ਸਾਡੇ ਗੁਰੂ ਭਾਈ ਨੇ ਸਤਿਗੁਰੂ ਜੀ, ਬਈ ਅਸੀਂ ਵੀ ਹਜਰੋਂ ਤੋਂ ਭਜਨ ਪੁੱਛਿਆ ਹੈ। ਪਰ, ਗੁਰੂ ਹਰੀ ਸਿੰਘ ਜੀ ਇੱਕ ਸਨ, ਜਿੰਨ੍ਹਾਂ ਨੇ ਸਾਰੀ ਉਮਰ ਹੀ—ਕਹਿੰਦੇ ਸੀ—ਬਚਪਨ ਤੋਂ ਲੈ ਕੇ ਹੀ ਅਸੀਂ, ਕਦੇ ਵੀ ਹੁਕਮ ਨਹੀਂ ਸੀ ਮੋੜਿਆ। ਬਾਲਾ ਜੀ, ਗੁਰੂ ਅੰਗਦ ਦੇਵ ਕੋਲ ਬੈਠੇ ਹਨ, ਸਾਖੀਆਂ ਲਿਖਵਾ ਰਹੇ ਸਨ। ਲਿਖਵਾਉਂਦੇ ਲਿਖਵਾਉਂਦੇ ਕਹਿੰਦੇ ਹਨ —ਗੁਰੂ ਅੰਗਦ ਜੀ, ਗੁਰੂ ਨਾਨਕ ਦੇ ਨਾਲ ਸਾਰੀ ਉਮਰ ਰਹੇ, ਬਚਨ ਵੀ ਨਹੀਂ ਕੋਈ ਚੰਗਾ ਮੋੜਿਆ ਉਹਨਾਂ ਦਾ, ਤੁਹਾਨੂੰ ਗੁਰਿਆਈ ਦੇ ਗਏ।

ਗੁਰੂ ਅੰਗਦ ਕਹਿੰਦੇ—ਭਾਈ ਬਾਲਾ, ਤੂੰ ਕੀ ਜਾਤਾ ਸੀ ਗੁਰੂ ਨਾਨਕ ਨੂੰ।

ਕਹਿਣ ਲੱਗੇ—ਪੂਰਨ ਸੰਤ।

ਕਹਿਣ ਲੱਗੇ—ਫਿਰ ਤੈਨੂੰ ਪੂਰਨ ਸੰਤ ਬਣਾ ਗਏ, ਅਸੀਂ ਅਕਾਲ ਪੁਰਖ ਜਾਣਿਆ ਸੀ, ਸਾਨੂੰ ਅਕਾਲ ਪੁਰਖ ਬਣਾ ਦਿੱਤੈ।

ਬਾਣੀ 'ਚ ਤੁਕ ਆਉਂਦੀ ਹੈ–

**ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ।।**

*–ਸਿਰੀ ਰਾਗ ਮ:੩, ਪੰਨਾ–੩੦*

ਜਿਹੋ ਜਿਹਾ ਸਤਿਗੁਰੂ ਨੂੰ ਜਾਣਿਆ, ਓਨਾ ਹੀ ਸੁਖ ਹੋਊ।

*ਕਰਮ ਹੈ ਦੁਹਾਗਨਿ ਕੈ,*

## ਦੁਹਾਗਣ ਦੇ ਕਰਮ

ਕਰਮ ਦੁੱਖ ਆਂਗਣ ਵਾਲੀ ਦੇ ਨੇ। ਕਿਸ ਤਰ੍ਹਾਂ—*ਰਿਧੈ ਬਿਬ ਚਾਰ*—ਇਸਤ੍ਰੀ ਬ੍ਰਤ ਧਰਮ ਪਤੀ ਦਾ ਹੈ ਕਿ ਉਹ ਬਗੈਰ ਆਪਣੀ ਇਸਤ੍ਰੀ ਤੋਂ, ਦੂਜੀਆਂ ਨੂੰ ਮਾਵਾਂ, ਭੈਣਾਂ, ਧੀਆਂ, ਜਾਣੇ। ਇਸਤ੍ਰੀ ਦਾ ਧਰਮ ਹੈ—ਆਪਣੇ ਪਤੀ ਤੋਂ ਬਿਨਾਂ, ਦੂਸਰਿਆਂ ਨੂੰ—ਚਾਚਾ, ਭਤੀਜਾ, ਭਰਾ, ਪੁੱਤਰ ਜਾਣੇ। ਤਾਂ—ਕਰਮ ਦੁਹਾਗਣੀ ਦੇ ਨੇ। ਆਪਣੇ ਪਤੀ ਤੋਂ ਬਿਨਾਂ–

**ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ॥**

*–ਮ:੩, ਪੰਨਾ–੮੯*

ਇਸੇ ਤਰ੍ਹਾਂ ਹੀ, ਜਿਹੜੇ ਸਿੱਖ, ਆਪਣੇ ਸਤਿਗੁਰੂ ਨੂੰ ਛੱਡ ਕੇ, ਹੋਰ ਪਾਸੇ ਪਿਆਰ ਕਰਦੇ ਹਨ, ਭਾਈ ਗੁਰਦਾਸ ਜੀ ਕਹਿੰਦੇ ਹਨ–

*ਗੁਰ ਸਿਖ ਹੋਇ ਆਨ[੬] ਦੇਵ[੭] ਸੇਵ[੮] ਟੇਵ[੯] ਗਹੈ*
*ਸਹੈ ਜਮ ਡੰਡ ਧ੍ਰਿਗ ਜੀਵਨੁ ਸੰਸਾਰ ਹੈ।*

*–ਕਬਿਤ ੪੯੧*

ਸਤਿਗੁਰੂ ਦੇ ਸਿੱਖ ਹੋ ਕੇ–

*ਰਿਦੈ ਬਿਬਚਾਰ ਕਤ ਸਿਹਜਾ ਬੁਲਾਈਐ।*

*–ਕਬਿਤ ੪੩੯*

ਮਾਲਾ ਵੀ ਫੜ ਲੈਂਦੇ ਹਾਂ, ਪੱਗ ਵੀ ਸਿੱਧੀ ਕਰ ਲੈਂਨੇ ਹਾਂ, ਲੋਕਾਂ ਨੂੰ ਦਿਖਾਉਂਣ ਵਾਸਤੇ ਨ੍ਹਾਉਂਦੇ ਵੀ ਹਾਂ। ਪਰ ਕਹਿੰਦੇ ਹਾਂ—ਖਵਰੇ, ਐਧਰ ਵੀ ਨਾ ਕੁਛ ਹੋਵੇ, ਓਧਰ ਵੀ ਨਾ ਕੁਛ ਹੋਵੇ। ਇੱਕ ਹੋਰ ਆ ਗਿਆ ਚਿੱਟੇ ਲੀੜੇ ਪਾ ਕੇ, ਇੱਕ ਭਗਵੇ ਪਾ ਕੇ, ਇੱਕ ਕਾਲੇ ਪਾ ਕੇ, ਉਹ ਆਈ ਗਏ—ਕਿਤੇ ਇੱਕ ਥਾਂ ਨਾ ਟਿਕਿਆ। ਇਹਦੇ ਤੇ ਇੱਕ ਪ੍ਰਮਾਣ ਦਿਨਾ ਹਾਂ।

ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਹੈ। ਜਿਸ ਦਾ ਨਾਉਂ ਫਿਰ ਗੁਰੂ ਮਾਰੀ ਹੋਇਆ, ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਤੋਂ, ਉਹ ਸਰਹੰਦ ਵਿੱਚ, ਇੱਕ ਗੁਰੂ ਸਾਹਿਬ ਦਾ ਸਿੱਖ ਦੁਕਾਨਦਾਰ ਰਹਿੰਦਾ ਸੀ। ਬੜਾ ਵਿਹਾਰ ਸੀ। ਬੜਾ



ਭਲਾ ਮਾਨਸ ਆਦਮੀ ਸੀ। ਇੱਕ ਪਠਾਣ ਆਇਆ। ਉਹ ਦੋ ਸੌ ਮੋਹਰ ਦੀ ਥੈਲੀ ਉਹਨੂੰ ਦੇ ਗਿਆ, ਵਾਂਸਲੀ। ਉਹ ਵਾਂਸਲੀ ਉਹਨੇ ਕਿਸੇ ਭਾਂਡੇ 'ਚ ਰੱਖ ਦਿੱਤੀ। ਕੁਛ ਚਿਰ ਬਾਅਦ ਪਠਾਣ ਆਇਆ। ਉਹਨੇ ਆ ਕੇ ਮੰਗੀ। ਸਿੱਖ ਨੂੰ ਚੇਤਾ ਭੁੱਲ ਜਾਂਦਾ ਹੈ, ਉਹਨੇ ਆਖਿਆ—ਮੈਨੂੰ ਤਾਂ ਤੂੰ ਕੁਛ ਨਹੀਂ ਦਿੱਤਾ। ਮੁਕੱਦਮਾ ਹੋ ਗਿਆ। ਮੁਸਲਮਾਨਾਂ ਦਾ ਰਾਜ ਸੀ। ਪੇਸ਼ ਹੋਇਆ। ਫੈਸਲਾ ਕੀ ਹੋਇਆ—ਸਿੱਖ ਨੂੰ ਵੀ ਉਦੋਂ ਸਿੱਖ ਜਾਣਦੇ ਸੀ, ਸਾਡੇ ਵਾਂਗੂੰ ਨਹੀਂ ਸੀ ਅੱਜ ਕੱਲ੍ਹ ਵਾਂਗੂੰ ਲੋਕ ਜਾਣਦੇ ਬਈ, ਇਹ ਵੀ ਨਿਰਾ ਹੀ ਝੂਠ ਫਰੇਬ ਕਰ ਸਕਦੇ ਨੇ, ਓਦੋਂ ਸਿੱਖ ਸਿੱਖ ਸੀ—ਬਈ, ਤੇਲ ਤਪਾਓ, ਤੇਲ ਤਪਾ ਕੇ ਹੱਥ ਦੋਵੇਂ ਜਣੇ ਪਾਓ, ਜਿਹੜਾ ਸੱਚਾ ਹੋਊ ਉਹਦਾ ਹੱਥ ਨਾ ਸੜੂ।

ਸਿੱਖ ਨੇ ਜਾਣਕੇ ਨਹੀਂ ਸੀ ਉਸਨੂੰ ਜਵਾਬ ਦਿੱਤਾ। ਸਿੱਖ ਨੂੰ ਚੇਤਾ ਨਹੀਂ ਸੀ, ਉਸ ਰੁਪਏ ਦਾ। ਜਿਸ ਵੇਲੇ ਤੇਲ ਤਪਾਇਆ ਗਿਆ, ਹਾਕਮ ਦੇ ਸਾਹਮਣੇ, ਪਠਾਣ ਦਾ ਹੱਥ ਜਲ ਗਿਆ, ਸਿੱਖ ਦਾ ਹੱਥ ਨਾ ਜਲਿਆ। ਬੜਾ ਪਠਾਣ ਹੈਰਾਨ ਹੋ ਕੇ ਘਰ ਨੂੰ ਗਿਆ। ਸਿੱਖ ਵੀ ਚਲਾ ਗਿਆ। ਕਿਸੇ ਦਿਨ ਜੋ ਮਾਰਿਆ ਹੱਥ ਤੇ ਉਹਨੂੰ ਮੋਹਰਾਂ ਲੱਭ ਪਈਆਂ। ਬੜਾ ਪਛੋਤਾਅ ਕੀਤਾ, ਔਰ ਉਸ ਪਠਾਣ ਨੂੰ ਸੱਦਿਆ। ਗਲ 'ਚ ਪੱਲਾ ਪਾ ਕੇ ਜਾ ਆਖਿਆ—ਬਈ, ਮੇਰੀ ਹੀ ਗਲਤੀ ਹੈ, ਤੇ ਆਹ ਤੇਰੀਆਂ ਮੋਹਰਾਂ ਹਨ।

ਪਠਾਣ ਵੀ ਬੜਾ ਹੈਰਾਨ ਹੋਇਆ। ਉਹ ਕਹਿੰਦਾ ਹੈ—ਬਈ, ਮੈਂ ਹੋਰ ਗੱਲ ਤਾਂ ਫਿਰ ਪੁੱਛੂੰ ਤੈਨੂੰ, ਤੂੰ ਮੈਨੂੰ ਇਹ ਗੱਲ ਦੱਸ—ਬਈ, ਤੇਰਾ ਝੂਠੇ ਦਾ ਹੱਥ ਨਹੀਂ ਸੜਿਆ ਮੇਰਾ ਸੱਚੇ ਦਾ ਕਿਉਂ ਸੜਿਆ ?

ਉਹਨੇ (ਸਿੱਖ ਨੇ) ਆਖਿਆ—ਗੱਲਾਂ ਨੇ ਦੋ। ਇੱਕ ਤੇ ਮੈਂ ਝੂਠਾ ਨਹੀਂ ਸਾਂ, ਮੈਨੂੰ ਚੇਤਾ ਨਹੀਂ ਸੀ, ਮੈਂ ਜਾਣਕੇ ਤੇਰੀਆਂ ਮੋਹਰਾਂ ਨਹੀਂ ਸਨ ਦੱਬੀਆਂ, ਜੇ ਦੱਬੀਆਂ ਹੁੰਦੀਆਂ, ਅੱਜ ਕਿਉਂ ਦਿੰਦਾ। ਦੂਸਰੀ ਗੱਲ ਇਹ ਹੈ—ਕਿ ਮੇਰਾ ਇੱਕੋ ਆਸਰਾ ਗੁਰੂ ਸੀ। ਮੈਂ ਗੁਰੂ ਗੋਬਿੰਦ ਸਿੰਘ ਦੇ ਚਰਨਾਂ ਦਾ ਹੀ ਧਿਆਨ ਧਰਿਆ ਹੈ। ਤੂੰ ਕਦੇ ਉਸ ਪੀਰ ਨੂੰ ਅਰਾਧ, ਜਦੋਂ ਉਹ ਤੁਰਨ ਲੱਗਿਆ—ਤੂੰ ਦੂਏ ਨੂੰ। ਤੂੰ ਕਈ ਪੀਰ ਅਰਾਧੇ। ਉਹ ਤੈਨੂੰ ਕੋਈ ਵੀ ਨਾ ਬਹੁੜਿਆ।

*ਬਹੁਤੀਂ ਘਰੀਂ ਪ੍ਰਾਹੁਣਾਂ ਉਹ ਰਹਿੰਦਾ ਭੁੱਖਾ।*

ਸੋਈ ਸੁਹਾਗਣੀ ਦੇ ਕਰਮ ਹਨ, ਆਪਣੇ ਸਤਿਗੁਰੂ ਨੂੰ ਸਤਿਗੁਰੂ ਜਾਣੇ, ਸੇਵਾ ਸਭ ਦੀ ਕਰੇ। ਸਿੱਖ ਦਾ ਕੰਮ ਕੀ ਹੈ—ਮਨ ਨੀਵਾਂ, ਹਰ ਇੱਕ ਦੇ ਅੱਗੇ—ਆਓ ਜੀ—ਬੈਠੋ ਜੀ—ਸੇਵਾ ਸਭ ਦੀ ਕਰਨੀ—ਨਮਸਕਾਰ ਕਰਨੀ। *ਮਤ ਉਚਾ*—ਮਤ ਉੱਚੇ ਦਾ ਮਤਲਬ ਇਹ ਹੈ—ਬਈ ਮੇਰਾ ਗੁਰੂ ਜਿਹੜਾ ਹੈ, ਇਹੋ ਜਿਹਾ ਹੋਰ ਕੋਈ ਨਹੀਂ; ਮੇਰੇ ਮਜ਼੍ਹਬ ਵਰਗਾ ਮਜ਼੍ਹਬ ਕੋਈ ਨਹੀਂ। ਇਹਦੇ ਹੁੰਦਿਆਂ ਹੋਇਆਂ, ਸੇਵਾ ਸਭ ਦੀ ਕਰਨੀ। ਤਾਂ ਪਿਛਲੀ ਤੁਕ 'ਚ ਭਾਈ ਗੁਰਦਾਸ ਜੀ ਕਹਿੰਦੇ ਹਨ–

*ਗਾਏ ਸੁਨੇ ਆਂਖੇ ਮੀਚੈ ਪਾਈਐ ਨ ਪਰਮ ਪਦੁ,*

ਕੀਰਤਨ ਕਰਕੇ, ਕੀਰਤਨ ਸੁਣ ਕੇ, ਅੱਖਾਂ ਮੀਟ ਕੇ, ਬਹਿ ਕੇ, ਸਿਰ ਹਿਲਾ ਕੇ, ਪਰਮ ਪਦਵੀ ਦੀ ਨਹੀਂ ਪ੍ਰਾਪਤੀ ਹੁੰਦੀ। ਕਹਿੰਦੇ ਨੇ–

*ਗੁਰ ਉਪਦੇਸੁ ਗਹਿ ਜਉ ਲਉ ਨ ਕਮਾਈਐ।*

*–ਕਬਿਤ ੪੩੯*

ਗੁਰੂ ਦੇ ਉਪਦੇਸ ਨੂੰ ਲੈ ਕੇ, ਜਿਵੇਂ ਹੁਕਮ ਦਿੱਤਾ ਹੈ ਉਵੇਂ ਨਾ ਵਰਤੀਏ। ਇੱਕ ਆਦਮੀ ਨੂੰ ਐਥੋਂ ਅਸੀਂ ਟੂਲ ਦੇ ਦੇਂਦੇ ਹਾਂ, ਬਈ ਇਹ ਟੂਲ ਜਿਹੜਾ ਹੈ, ਇਹ ਉਸ ਲੋਹੇ ਦਾ ਬਣਿਆ ਹੈ, ਜਿਸਨੂੰ ਆਬ ਦੇਣ ਦੀ ਲੋੜ ਨਹੀਂ। ਇਹ ਤੇਰਾ, ਜਿੱਥੇ ਲਾਵੇਂਗਾ, ਕੱਟਦਾ ਤੁਰਿਆ ਜਾਵੇਗਾ। ਉਹ ਤਾਂ ਰੱਖ ਛੱਡਿਆ ਪਾਣੀ, ਗਾਰੇ 'ਚ ਲਬੇੜ ਕੇ, ਜ਼ੰਗ ਲੱਗ ਗਿਆ, ਉੱਥੇ ਜਾ ਕੇ ਲਾਉਂਦਾ ਨਹੀਂ—ਕਿਵੇਂ ਕੱਟੂ। ਭਜਨ ਪੁੱਛ ਲਿਆ ਹੈ, ਬਾਣੀ ਸੁਣ ਲਈ ਹੈ, ਕਦੇ ਪੜ੍ਹੀ ਨਹੀਂ, ਕਦੇ ਇਸ਼ਨਾਨ ਨਹੀਂ ਕੀਤਾ, ਕਦੇ ਗੁਰੂ ਦੇ ਉਪਦੇਸ਼ ਨੂੰ ਕਮਾਇਆ ਨਹੀਂ—ਪਰਮ ਪਦਵੀ ਦੀ ਪ੍ਰਾਪਤੀ ਕਿਸ ਤਰ੍ਹਾਂ ਹੋ ਸਕਦੀ ਹੈ ?

ਸੋ ਅਰਜ਼ ਇਹ ਹੈ—ਸਾਧ ਸੰਗਤ ਵਿੱਚ ਆ ਕੇ, ਸਾਧ ਸੰਗਤ ਵਿੱਚ ਬੈਠ ਕੇ, ਜਦੋਂ ਵੀ ਆਓ, ਕੋਈ ਇੱਕ ਚੀਜ਼ ਗ੍ਰਹਿਣ ਕਰ ਲਿਆ ਕਰੋ। ਐਵੇਂ ਹੀ ਕਰ ਲਓ ਇੱਕ ਵੇਰ—ਕਿ ਮੈਂ ਪੰਜ ਪਉੜੇ ਜਪੁ ਸਾਹਿਬ ਦੇ ਕੰਠ ਕਰਨੇ ਨੇ—ਮੈਂ ਦਸ ਮਿੰਟ ਬਹਿ ਕੇ ਭਜਨ ਕਰਨਾ ਹੈ। ਦੂਈ ਵੇਰ ਆਓ



—ਗਿਆਰਾਂ ਮਿੰਟ ਸ਼ੁਰੂ ਕਰ ਲਓ, ਫਿਰ ਬਾਰ੍ਹਾਂ ਕਰ ਲਓ। ਇੱਕ ਇੱਕ ਮਿੰਟ ਹੀ ਵਧਦੇ ਜਾਓ। ਬਾਣੀ ਦੀਆਂ ਦੋ ਦੋ ਤੁਕਾਂ ਹੀ ਕੰਠ ਕਰਦੇ ਜਾਓ।

ਸਤਿਗੁਰੂ ਰਾਮ ਸਿੰਘ ਕੋਲ ਇੱਕ ਸਿੱਖ ਨੇ ਰੰਗੂਨ ਲਿਖ ਕੇ ਭੇਜਿਆ —ਕਿ ਮੇਰੇ ਤੋਂ ਬਾਣੀ ਕੰਠ ਨਹੀਂ ਹੁੰਦੀ। ਸਤਿਗੁਰਾਂ ਲਿਖਿਆ—ਭਾਈ ਸਿੱਖਾ, ਇਸ ਤਰ੍ਹਾਂ ਗੁਰੂ (ਗੋਬਿੰਦ ਸਿੰਘ) ਜੀ ਦੇ ਅੱਗੇ ਵੀ ਇੱਕ ਆਦਮੀ ਨੇ, ਅਨੰਦਪੁਰ ਸਾਹਿਬ ਕਿਹਾ ਸੀ, ਮੈਨੂੰ ਅੱਖਰ ਨਹੀਂ ਆਉਂਦੇ। ਗੁਰੂ ਜੀ ਨੇ ਉਹਨੂੰ ਹੁਕਮ ਦਿੱਤਾ—ਕਿ ਤੂੰ ਸਿੱਖਾ ਐਥੇ ਇੱਕ ਪੱਥਰ ਰੋਜ਼ ਸਿਟ ਜਾਇਆ ਕਰ। ਤਾਂ ਉਹ ਸਿੱਖ ਲੱਗਿਆ ਪੱਥਰ ਸਿਟਣ। ਪੱਥਰ ਸਿਟਦਿਆਂ ਢੇਰ ਲੱਗ ਗਿਆ। ਗੁਰੂ ਗੋਬਿੰਦ ਸਿੰਘ ਜੀ ਨੇ ਆਖਿਆ—ਦੇਖ ਇੱਕ ਇੱਕ ਪੱਥਰ ਨਾਲ ਢੇਰ ਲੱਗ ਗਿਆ ਹੈ, ਜੇ ਤੂੰ ਇੱਕ ਇੱਕ ਅੱਖਰ ਸਿੱਖੇਂ ਤਾਂ ਬਾਣੀ ਪੜ੍ਹ ਜਾਏਂ। ਉਹ ਪੜ੍ਹਨ ਲੱਗਿਆ, ਪੜ੍ਹ ਗਿਆ ਭਾਈ। ਜੋ ਇੱਕ ਦੋ ਤੁਕਾਂ ਵੀ ਰੋਜ਼ ਕੰਠ ਕਰਨਗੇ ਉਹਨਾਂ ਦੇ ਬਹੁਤ ਬਾਣੀ ਕੰਠ ਹੋ ਜਾਊ।

ਤੁਸੀਂ ਇੱਕ ਇੱਕ ਇੱਟ ਲਾਉਂਦੇ ਲਾਉਂਦੇ ਕਿੱਡਾ ਮਹਿਲ ਉਸਾਰ ਸਕਦੇ ਹੋ। ਇੱਕ ਇੱਕ ਸੰਦ ਹਰ ਸਾਲ ਬਣਾਉਂਦੇ ਜਾਂਦੇ ਹੋ, ਵਰਕਸ਼ਾਪਾਂ ਬਣ ਜਾਂਦੀਆਂ ਹਨ। ਇੱਕ ਵੇਰ ਵਰਮਾ ਲਿਆਏ, ਫੇਰ ਸ਼ੇਪਰ ਲਿਆਏ, ਫੇਰ ਲੇਥ ਲਿਆਏ, ਕਦੇ ਕੁਛ ਲੈ ਆਏ। ਇਸੇ ਤਰ੍ਹਾਂ ਅੰਦਰ ਵਾਸਤੇ ਹਥਿਆਰ ਵੀ ਵਰਤਿਆ ਕਰੋ। ਇਸ਼ਨਾਨ ਦਾ ਨਿਯਮ ਬਣਾ ਲਓ। ਕਿਸੇ ਦਾ ਬੇਗਾਨੀ ਚੀਜ਼ ਨਾ ਛੇੜਨ ਦਾ ਨਿਯਮ ਬਣਾ ਲਓ, ਕਿਸੇ ਵੱਲ ਬੁਰੀ ਨਿਗਾਹ ਛੱਡਣ ਦਾ, ਇੱਕ ਵਾਰ ਨਿਯਮ ਬਣਾ ਲਓ, ਬਾਣੀ ਕੰਠ ਕਰਨ ਦਾ ਬਣਾ ਲਓ। ਹੁਣ ਸਾਨੂੰ, ਜੇ ਅਸੀਂ ਗੁਰੂ ਗੋਬਿੰਦ ਸਿੰਘ ਦੀ ਮਰਯਾਦਾ ਨੂੰ ਪੜ੍ਹ ਕੇ ਦੇਖੀਏ ਤਾਂ ਇਹ ਤੁਸੀ ਦੇਖ ਲਓ ਕਿ ਕੀ ਬਣਦਾ ਹੈ। ਬਿਹੰਗਮ ਦੀ ਮਰਯਾਦਾ ਔਰ ਗ੍ਰਿਹਸਤੀ ਦੀ ਮਰਯਾਦਾ, ਗੁਰੂ ਗੋਬਿੰਦ ਸਿੰਘ ਨੇ ਲਿਖੀ ਹੈ।

## ਬਿਹੰਗਮ ਤੇ ਗ੍ਰਿਹਸਤੀ ਦੀ ਮਰਯਾਦਾ

ਬਿਹੰਗਮ ਦੀ ਮਰਯਾਦਾ ਕੀ ਹੈ—ਸਾਧੂ ਦੀ, ਜਿਨ੍ਹੇ ਕੰਮ ਨਹੀਂ ਕਰਨਾ।

ਉਹ ਸਵਾ ਪਹਿਰ ਦੇ ਤੜਕੇ ਉਠ ਕੇ ਇਸ਼ਨਾਨ ਕਰੇ; ਇੱਕ ਪਾਠ ਜਪੁ, ਜਾਪੁ ਦਾ ਕਰ ਲਏ; ਫੇਰ ਢਾਈ ਮਾਲਾ ਪੱਕੀਆਂ ਭਜਨ ਦੀਆਂ ਫੇਰੇ; ਫਿਰ ਦਿਨ ਚੜ੍ਹੇ, ਉਠ ਕੇ ਚੰਡੀ ਦੀ ਵਾਰ ਦਾ ਪਾਠ ਕਰੇ। ਪਾਠ ਕਰਨ ਤੋਂ ਬਾਅਦ, ਫਿਰ ਜਪੁ, ਜਾਪੁ ਦਾ ਦੂਜੀ ਵੇਰ ਪਾਠ ਕਰੇ। ਜੰਗਲ ਪਾਣੀ ਹੋ ਕੇ, ਆ ਕੇ ਇਸ਼ਨਾਨ ਕਰੇ। ਇਸ਼ਨਾਨ ਕਰ ਕੇ ਆਪਣੇ ਪ੍ਰਸ਼ਾਦੇ ਪਕਾਵੇ ਆਪਣੇ ਹੱਥ ਨਾਲ। ਸੌ ਪੱਤਰਾ ਗ੍ਰੰਥ ਸਾਹਿਬ ਦਾ ਪਾਠ ਕਰੇ। ਪ੍ਰਸ਼ਾਦਾ ਆਪ ਪਕਾਵੇ, ਕਿਸੇ ਦਾ ਨਾ ਛਕੇ। ਫਿਰ ਤੀਸਰੇ ਪਹਿਰ ਢਾਈ ਮਾਲਾ ਪੱਕੀਆਂ ਫੇਰੇ। ਦੁਪਹਿਰ ਨੂੰ ਤੀਜੀ ਵੇਰ ਫਿਰ ਜਪੁ ਜਾਪੁ ਦਾ ਪਾਠ ਕਰੇ। ਪੰਜ ਮਾਲਾ ਫੇਰ ਕੇ, ਸ਼ਾਮ ਨੂੰ ਰਹਿਰਾਸ ਦੇ ਪਾਠ ਦੇ ਨਾਲ ਫਿਰ ਜਪੁ, ਜਾਪੁ ਦਾ ਪਾਠ ਕਰੇ। ਰਾਤ ਨੂੰ ਆਰਤੀ ਸੋਹਿਲੇ ਨਾਲ, ਇੱਕ ਪਾਠ ਫਿਰ ਜਪੁ, ਜਾਪੁ ਦਾ ਕਰੇ। ਪੰਜ ਵੇਰ ਜਪੁ, ਜਾਪੁ ਪੜ੍ਹੇ, ਪੰਜ ਮਾਲਾ ਪੱਕੀਆ ਫੇਰੇ, ਸੌ ਪੱਤ੍ਰਾ ਪਾਠ ਦਾ ਕਰੇ, ਆਪਣੀ ਰੋਟੀ ਆਪ ਪਕਾ ਕੇ ਖਾਵੇ—ਦੱਸੋ, ਉਹਨੂੰ ਕਿਹੜਾ ਵਿਹਲ ਮਿਲੇਗਾ।

ਤੇ ਗ੍ਰਿਹਸਤੀ ਵਾਸਤੇ ਵੀ ਘੱਟ ਤੋਂ ਘੱਟ ਪੰਜ ਬਾਣੀਆਂ ਜਪੁ, ਜਾਪੁ, ਰਹਿਰਾਸ, ਆਰਤੀ ਸੋਹਿਲਾ ਤੇ ਚੰਡੀ ਦੀ ਵਾਰ। ਇਹ ਪੰਜ ਬਾਣੀਆਂ, ਹਰ ਇੱਕ ਗ੍ਰਿਹਸਤੀ ਦਾ ਘੱਟ ਤੋਂ ਘੱਟ ਫਰਜ਼ ਹੈ। ਸਤਿਗੁਰਾਂ ਲਿਖਿਆ ਹੈ—**ਬਣ ਆਵੇ ਤੇ ਭਾਈ, ਪੰਜ ਗ੍ਰੰਥ ਕੰਠ ਕਰਨੇ, ਨਹੀਂ ਜਪੁ, ਜਾਪੁ, ਰਹਿਰਾਸ, ਆਰਤੀ ਸੋਹਿਲਾ, ਸੁਖਮਨੀ, ਆਸਾ ਦੀ ਵਾਰ।**

ਤੀਜੀ ਵੇਰ ਫਿਰ ਜਪੁ ਜਾਪੁ ਰਹਿਰਾਸ, ਆਰਤੀ ਸੋਹਿਲਾ ਤੇ ਚੰਡੀ ਦੀ ਵਾਰ ਤੇ ਢਾਈ ਮਾਲਾਂ ਭਜਨ ਦੀਆਂ, ਇੱਕ ਮਾਲਾ ਭਗਉਤੀਆਂ ਦੀ—ਘੱਟ ਤੋਂ ਘੱਟ ਚਾਲੀ ਪਾਠ ਭਗਉਤੀਆਂ ਦੇ—ਇਹ ਮਰਯਾਦਾ ਹੈ। ਹੁਣ ਇੱਕ ਘੰਟਾ ਸਾਥੋਂ ਨਿੱਤਨੇਮ ਨਹੀਂ ਹੁੰਦਾ, ਜਦੋਂ ਇੱਕ ਘੰਟਾ ਬਹਿਣ ਦਾ ਵੇਲਾ ਸਾਡਾ ਆਉਂਦਾ ਹੈ। ਅਸੀਂ ਘਟ ਘਟ ਕੇ, ਉਹ ਜਿਸ ਤਰ੍ਹਾਂ ਹਿੰਦੂਆਂ ਦੇ ਸਿਰ ਤੇ ਕੇਸਾਂ ਦੀ ਥਾਂ ਬੋਦੀ ਨਿਸ਼ਾਨੀ ਰਹਿ ਗਈ ਹੈ ਬਈ, ਕੇਸ ਹੁੰਦੇ ਸੀ, ਸਾਡੀ ਬੋਦੀ ਵੀ ਹੁਣ ਕੱਟੀਂਦੀ ਜਾ ਰਹੀ ਹੈ। ਅੱਜ ਫੈਸ਼ਨ ਉਹ ਹੋ ਗਿਐ, ਨਾ ਸਿਰ ਦੇ ਵਾਲ ਮੁਸਲਮਾਨਾਂ ਵਾਂਗੂੰ ਕੋਈ ਕੱਟਦਾ ਹੈ, ਨਾ ਹਿੰਦੂਆਂ ਵਾਂਗੂੰ



ਕੱਟਦਾ ਹੈ, ਬੋਦੀ ਨੂੰ ਵੀ ਨਹੀਂ ਰੱਖਦੇ ਉਹ। ਸਾਡੀ ਬੋਦੀ ਵੀ ਇਹ ਸੀ—ਇੱਕ ਘੰਟਾ ਬਹੀਏ, ਜਪੁ ਜਾਪੁ, ਰਹਿਰਾਸ, ਆਰਤੀ ਸੋਹਿਲਾ, ਪੰਜ ਬਾਣੀਆਂ ਚੰਡੀ ਦੀ ਵਾਰ, ਉਹ ਵੀ ਅਸੀਂ ਛੱਡ ਗਏ। ਸਾਡੀ ਬੋਦੀ ਵੀ ਕੱਟੀਂਦੀ ਜਾਂਦੀ ਹੈ।

ਸੱਜਣੋਂ, ਜੇ ਭਜਨ ਬਾਣੀ ਕਰੋਗੇ, ਇਸ਼ਨਾਨ ਪਾਣੀ ਕਰੋਗੇ, ਗੁਰੂ ਦੇ ਕਿਸੇ ਹੁਕਮ ਤੇ ਚੱਲੋਗੇ, ਮਾਸ, ਸ਼ਰਾਬ ਨਾ ਖਾਉਗੇ, ਬੇਗਾਨੀ ਅੰਸ ਨਾ ਛੇੜੋਗੇ, ਤਾਂ ਪਾਰ ਉਤਾਰਾ ਹੋ ਜਾਊ, ਨਹੀਂ ਤਾਂ ਜਿੱਥੇ ਦੁਨੀਆਂ, ਜਿਸ ਵਹਿਣ 'ਚ ਡੁਲਕਦੀ ਜਾਂਦੀ ਹੈ..........। ਤੁਸੀਂ ਇਹ ਨਾ ਮੰਨੋ, ਕਿ ਅਸੀਂ ਸਿੱਖ ਬਣ ਗਏ ਹਾਂ, ਅਸੀਂ ਕਿਰਪਾਨ ਪਾ ਲਈ ਹੈ, ਅਸੀਂ ਮਾਲਾ ਪਾ ਲਈ ਹੈ, ਸਾਡੀ ਸਿੱਧੀ ਪੱਗ ਹੈ—ਕੁਛ ਨਹੀਂ। ਜੇ ਲੋਕਾਂ ਦੇ ਦਿਖਾਉਣ ਵਾਸਤੇ ਬਾਣੀ ਵੀ ਪੜ੍ਹਦੇ ਹੋ, ਕੋਈ ਪੱਲੇ ਨਹੀਂ ਕੁਛ ਪੈਣਾ। ਆਪਣੇ ਆਪ ਨਾਲ ਧਿਆਨ ਮਾਰਿਆ ਕਰੋ। ਕੁਛ ਰੋਜ਼ ਸੋਚਿਆ ਕਰੋ। ਇੱਕ ਇੱਕ ਚੀਜ਼ ਛੱਡਦੇ ਜਾਉਗੇ, ਤੇ ਕਿੱਥੇ ਚਲੇ ਜਾਉਗੇ ਤੇ ਜੇ ਇੱਕ ਇੱਕ ਗ੍ਰਹਿਣ ਕਰਦੇ ਜਾਉਗੇ, ਇੱਕ ਇੱਕ ਤੁਕ ਰੋਜ਼ ਦਾ ਨਿਯਮ ਬਣਾ ਲਓ, ਕੰਠ ਕਰਨ ਦਾ, ਫੇਰ ਦੇਖੋ, ਤੁਸੀਂ ਕੀ ਕੁਝ ਕਰ ਸਕਦੇ ਹੋ। ਇੱਕ ਵੇਰ ਹੀ ਰੋਜ਼ ਵਾਧੂ ਭਜਨ ਕਰ ਲਿਆ ਕਰੋ, ਪਤਾ ਲੱਗ ਜਾਏਗਾ, ਤੁਸੀਂ ਕਿੱਥੇ ਜਾਂਦੇ ਹੋ। ਮੇਰੀ ਇਹ ਅਰਜ਼ ਹੈ—ਬਈ, ਗੱਲਾਂ ਸੁਣ ਕੇ, ਕਰ ਕੇ, ਆਹਾ ਹੂਹੂ ਹੂਹੂ ਕਰਕੇ, ਬੜਾ ਦੀਵਾਨ ਲੱਗਿਆ, ਬੜਾ ਸੁਹਣਾ ਲੱਗਿਆ। ਪੰਜਾਬੀ ਦੀ ਕਹਾਵਤ ਹੈ–

*ਹੇਠ ਪਰਾਲੀ ਉੱਤੇ ਸੱਲੇ।*
*ਜਿਹੇ ਆਏ ਉਜੇਹੇ ਚੱਲੇ।*

ਇਹ ਨਹੀਂ, ਸਾਧ ਸੰਗਤ 'ਚ ਆਏ ਹੋ, ਕੋਈ ਗੁਣ ਗ੍ਰਹਿਣ ਕਰਿਆ ਕਰੋ। ਥੋੜਾ ਥੋੜਾ ਕਰੋਗੇ ਤਾਂ, ਦੂਰ ਪਹੁੰਚ ਜਾਉਗੇ। ਮੈਂ ਹੁਣ ਖਿਮਾਂ ਮੰਗਦਾ ਹਾਂ।

ਹੁਣ ਜਿਹੜਾ ਅਗਲਾ ਪ੍ਰੋਗਰਾਮ ਉਹ ਦੱਸ ਲਉ, ਕਿਸ ਤਰ੍ਹਾਂ ਕਰਨਾ ਹੈ। ਕੱਲ ਨੂੰ ਆਸਾ ਦੀ ਵਾਰ ਦਾ ਕੀਰਤਨ ਸਵੇਰੇ ਹੋਵੇਗਾ। ਉਸ ਤੋਂ ਬਾਅਦ ਦਿਨੇ ਲੋਕਾਂ ਨੇ, ਤਿੰਨਾਂ ਚਹੁੰ ਦਿਨਾਂ ਦੀਆਂ ਛੁੱਟੀਆਂ ਨੇ, ਕੰਮਾਂ ਕਾਰਾਂ ਤੇ ਜਾਣਾ

ਹੋਊ। ਫਿਰ ਉਸ ਤੋਂ ਬਾਅਦ ਜਿਹੜਾ ਸ਼ਾਮ ਦਾ ਵੇਲਾ ਹੋਵੇਗਾ, ਰਾਤ ਨੂੰ, ਜਿਹੜੀ ਗੁਰੂ ਜੀ ਨੂੰ ਭਾਵੇ, ਉਹ ਹੋ ਜਾਏਗੀ। ਹੁਣ ਤਾਂ ਮੇਰਾ ਖਿਆਲ ਹੈ, ਅੱਜ ਕਾਫ਼ੀ ਦੇਰ ਤੋਂ ਦੀਵਾਨ ਲੱਗਾ ਰਿਹਾ ਹੈ, ਹੁਣ ਛੁੱਟੀ ਹੋ ਜਾਣੀ ਚਾਹੀਦੀ ਹੈ। ਸਾਰਾ ਦਿਨ ਸਾਧ ਸੰਗਤ ਬੈਠੀ ਰਹੀ ਹੈ। ਕੁਛ ਪੰਡਿਤ ਜੀ ਕਹਿ ਰਹੇ ਹਨ। ਚੰਗਾ ਅੱਧਾ ਪੌਣਾ ਘੰਟਾ, ਹੁਣ ਜਿੰਨਾਂ ਚਿਰ ਇਹ ਇਹਨਾਂ ਦੀ ਮਰਜ਼ੀ ਹੈ, ਇਹ ਕਰ ਲੈਣ। ਮੈਂ ਹੁਣ ਛੁੱਟੀ ਮੰਗਦਾ ਹਾਂ।

।।ਸਤਿ ਸ੍ਰੀ ਅਕਾਲ।।



## ਟਿੱਪਣੀਆਂ

★ ਪੰਥ ਰਤਨ ਸੂਬਾ ਗੰਡਾ ਸਿੰਘ ਜੀ, ਦਿੱਲੀ।

## ਸ਼ਬਦਾਰਥ

੧ ਰਾਹੀਆਂ ਤੋਂ।
੨ ਰਸਤਾ।
੩ ਦਵਾਈ।
੪ ਚਾਤਰੀ।
੫ ਦੂਰ ਕਰ ਦੇਈਏ।
੬ ਦੂਸਰਾ।
੭ ਦੇਵਤੇ।
੮ ਨੌਕਰੀ।
੯ ਆਦਤ, ਸੁਭਾਅ।

# ਨਾਂਵਾਂ ਦੀ ਸੂਚੀ

**ਕ**







**ਖ**



**ਗ**

**ਘ**

**ਲ**

**ਵ**